# ਪੋਥੀ ਜਨਮ ਸਾਖੀ

ਗੁਰੂ ਨਾਨਕ ਸਾਹਿਬ ਕੀ ਬਹੁਤ ਸੋਧ ਕਰ ਲਿਖੀ ਹੈ ਜੇੜ੍ਹੀ
ਪੋਥੀ ਗੁਰ ਅੰਗਦ ਸਾਹਿਬ ਜੀ ਕੇ ਹਜ਼ੂਰ ਭਾਈ ਬਾਲੇ
ਲਿਖਾਈ ਪੈੜੇ ਮੋਖੇ ਲਿਖੀ ਸੀ ਉਸ ਕਾ ਉਤਾਰ ਕੀਤਾ



ਮਤਬੇ ਅਫਤਾਬ ਪੰਜਾਬ ਲਾਹੌਰ ਮੇ
ਮਾਲਕ ਦੀਵਾਨ ਬੂਟਾ ਸਿੰਘ ਕੇ

ਅਧਕਾਰ ਸੇਂ ਛਾਪੀ ਗਈ
ਸੰਮਤ ੧੯੨੮ ਬਿਕ੍ਰਮੀ ਮੁਤਾਬਕ ੧੮੭੧

Sri Satguru Jagjit Singh Ji eLibrary NamdhariElibrary@gmail.com

੧ੴ ਸ੍ਰੀ ਸਤਿਗੁਰ ਪ੍ਰਸਾਦਿ॥

## ਤਤਕਰਾ ਪੋਥੀ ਸ੍ਰੀ ਜਨਮ ਸਾਖੀ ਬਾਬਾ ਨਾਨਕ ਜੀ ਕੀ॥



Sri Satguru Jagjit Singh Ji eLibrary NamdhariElibrary@gmail.com

Sri Satguru Jagjit Singh Ji eLibrary NamdhariElibrary@gmail.com

Sri Satguru Jagjit Singh Ji eLibrary NamdhariElibrary@gmail.com

ਤੂਹੀ ਸਤਕਰਤਾਰ ਸਤਕਰਤਾਰ ਜੀ

## ਇਸ਼ਤਿਹਾਰ

ਇਨਾਂ ਦਿਨੋਂ ਮੇ ਕ੍ਰਿਪਾ ਸ੍ਰੀ ਭਗਵਾਨ ਜੋਤ ਸਰੂਪ ਸੇ ਪੋਥੀ ਜਨਮਸਾਖੀ ਗਿਆਨ ਔਰ ਜੋਗ ਔਰ ਭਗਤੀ ਔਰ ਵੈਰਾਗ ਔਰ ਮੋਖ ਚਾਰ ਪਦਾਰਥ ਕੇ ਦੇਨੇ ਵਾਲੀ ਸਾਰੇ ਦੁਖ ਦਲਿਦ੍ਰ ਸੰਸਾਰ ਕੇ ਨਿਵਰਤ ਕਰਨੇ ਵਾਲੀ ਕੇਵਲ ਗੁਣਾਨਵਾਦ ਗੁਰੂ ਨਾਨਕ ਸਾਹਬ ਜੀ ਕੇ ਹਿੰਦੀ ਭਾਸ਼ਾ ਗੁਰਮੁਖੀ ਅਖਰੋਂ ਮੇਂ ਜਿਸ ਕੋ ਮਤਲਬ ਕਉ ਇਸ ਦੇਸ ਕੇ ਲੋਕ ਖੂਬ ਸਮਝ ਸਕਤੇ ਹੈ ਊਪਰ ਕਾਗਜ਼ ਤਮਈ ਵ ਸ੍ਰੀਰਾਮਪੁਰੀ ਵ ਜ਼ਰਦ ਬਹੁਤ ਉਮਦਾ ਪਰ ਨਿਹਾਇਤ ਖੁਸਖਤ ਸਮੇਤ ਸਭ ਤਸਵੀਰਾਂ ਕੇ ਕਮਾਲ ਸੇਹਤ ਔਰ ਕੋਸਸ ਸੇਂ ਇਸ ਮਤਬੇ ਮੇਂ ਛਪ ਕਰ ਤਿਆਰ ਹੋਗਈ ਹੈ ਔਰ ਯੇਹ ਪੋਥੀ ਖਾਸ ਕਰ ਵੁਹ ਹੈ ਜੋ ਗੁਰੂ ਅੰਗਦ ਸਾਹਿਬ ਜੀ ਕੇ ਰੋਬਰੂ ਭਾਈ ਬਾਲੇ ਨੇ ਪੈੜ੍ਹੇ ਮੋਖੇ ਕੇ ਹਾਥ ਕੋ ਲਿਖਾਈ ਜਿਸ ਮੇਂ ਤੀਨ ਸੌ ਕ੍ਰਿਤਨੀ ਸਾਖੀ ਹੈ ਔਰ ਗੁਰੂ ਅੰਗਦ ਸਾਹਿਬ ਜੀ ਨੇ ਅਪਣੇ ਹਾਥ ਸੇ ਉਸ ਪਰ ਸਹੀ ਲਿਖੀ ਹੈ ਔਰ ਮੁਲਕ ਬਹੁਤ ਮੁਦੱਤ ਸੇ ਸਉਕ ਥਾ ਅਬ ਕਿਰਪਾ ਸ੍ਰੀ ਨਿਰੰਕਾਰ ਜੀ ਸੇ ਯੇਹ ਬਹੁਤ ਅਮੋਲਕ ਪੁਸਤਕ ਖਡੂਰ ਸਾਹਿਬ ਜੀ ਕੇ ਸਾਹਿਬਜਾਦਿਓਂ ਸੇ ਬਹੁਤ ਮਿੰਨਤ ਔਰ ਪਰੀਤ ਔਰ ਖੁਸਾਮਦ ਸੇ ਔਰ ਭੇਟਾ ਦੇਕਰ ਮੰਗਵਾਈਆ ਹੈ ਜਿਸ ਸਾਹਿਬ ਕੋ ਸ਼ੌਕ ਹੋ ਪੰਜ ਰੁਪਏ ੫) ਕੀਮਤ ਅਰ ਮਾਸੂਲ ਡਾਕ ਕਾ ਭੀ ਭੇਜ ਕਰ ਮਾਲਕ ਮਤਬਾ ਕੇ ਪਾਸ ਸੇ ਮੰਗਵਾ ਲਵੇ

ਅਲਬਦ ਦੀਵਾਨ ਬੂਟਾ ਸਿੰਘ
ਮਾਲਕ ਮਤਬੇ ਆਫਤਾਬ ਪੰਜਾਬ
ਲਾਹੌਰ

ਦਸਖਤ ਭਾਈ ਤਾਰਾ ਸਿੰਘ ਅੰਮ੍ਰਿਤਸਰੀਆ

Sri Satguru Jagjit Singh Ji eLibrary NamdhariElibrary@gmail.com




੧ੴ ਸਤਿਗੁਰਪ੍ਰਸਾਦਿ। ਓਂ ਨਮਃ

।।ਅਬ ਜਨਮਪਤ੍ਰੀ ਸ੍ਰੀ ਬਾਬੇ ਨਾਨਕਜੀਕੀ ਲਿਖੀ

ਸੰਮਤ੧੫੯੨ ਮਿਤੀ ਵੈਸਾਖਸੁਦੀ ਪੰਚਮੀਨੂੰ ਪੋਥੀ ਲਿਖੀ।

ਪੈੜ੍ਹੇਖੜ੍ਹੇਟੇ ਅਰੁ ਗੁਰੂਅੰਗਦਜੀ ਲਿਖਾਈ ਮੁਖੱਸਤ ਭਾਈਬਾਲੇ ਸੰਧੂ
ਜਟੇਟੇਨੇਂਅਰੁ ਰਾਇਭੋਇਭਟੀਦੀਤਲਵੰਡੀਅਹੁ ਆਇਆ ਸੀ ਤਬ
ਲੇਨੇਗੁਰੂਅੰਗਦਜੀਨੂੰ ਢੂੰਡ੍ਹਕੇਲਧਾਸੀ ਅਤੇਦੋਇ ਮਹੀਨੇ ਅਤੇ ਸ
ਤਾਰਾ ਦਿਨਪੋਥੀ ਲਿਖਦਿਆਂ ਲਗੇਆਹੇ ਤਾਂਜੋਜੋ ਹਕੀਕਤ ਆਹੀਸੇ
ਸਹਿਜਨਾਲਭਾਈਬਾਲੇਨੇਲਿਖਵਾਈਸੀ ਤਾਂਭਾਈਬਾਲੇਉਪਰ ਗੁ
ਰੂ ਅੰਗਦਜੀ ਬਹੁਤਖੁਸੀਹੋਇਆ ਤਾਂਭਾਈਬਾਲਾ ਅਤੇ ਮਰਦਾਨਾ
ਰਬਾਬੀ ਗੁਰੂ ਨਾਨਕਜੀਦੇਨਾਲਿ ਫਿਰਦੇਆਹੇ ਅਤੇਮੋਦੀਖਾਨੇਦੇ ਵ
ਖਤਭੀਭਾਈਬਾਲਾ ਨਾਲੇਸੀ ਤਾਂਇਕੁਦਿਨ ਗੁਰੂ ਅੰਗਦਜੀਦੇ ਮਨ
ਮੇਉਪਜੀਜੋਮੇਰਾ ਗੁਰੂ ਨਾਨਕਜੀਪੂਰਨਗੁਰੂਆਹਾ ਪਰਦੇਖਾਮੇਰੇ
ਗੁਰੂਨੇਕਿਸੁਰੌਸਜਨਮਲੀਤਾ ਆਹਾ ਸੋਏਹਾਚਿਤਵਨੀਮਨਮੇਹੋ
ਇਰਹੀਆਹੀ ਅਰਕਤਕਦੀਪੂਰਨਮਾਸੀਨੂੰਪਹਲੇਪਖ ਸੰਧੂਜਟੇ
ਟਾਗੁਰੂ ਅੰਗਦਜੀਦੇਦਰਸਨਨੂੰ ਆਇਆ ਸੀ ਅਤੇਗੁਰੂ ਅੰਗਦ

Sri Satguru Jagjit Singh Ji eLibrary NamdhariElibrary@gmail.com

ਜੀ ਛਪਿਆ ਰਹਿਦਾ ਸੀ ਅਤੇ ਭਾਈ ਬਾਲੇ ਨੂ ਏਹੁ ਚਾਹਿ ਹੋਇ ਰਹੀ ਸੀ ਜੋ ਗੁਰੂ ਪਰ
ਗਟ ਹੋਵੈ ਤਾ ਦਰਸਨ ਕਰੀਐ ਤਾ ਭਾਈ ਬਾਲੇ ਸੁਣਿਆ ਜੋ ਇਕ ਖਤ੍ਰੇਟਾ ਅੰਗਦ ਤ੍ਰਿ
ਹਣ ਹੈ ਸੋ ਉਸਨੂ ਗੁਰੂ ਨਾਨਕ ਜੀ ਆਪਣੀ ਜਾਇਗਾ ਥਾਪ ਚਲਿਆ ਹੈ ਪਰ ਨਹੀ ਜਾ
ਣੀਦਾ ਜੋ ਕੇਹੜੇ ਥਾਇ ਛਪ ਬੈਠਾ ਹੈ ਤਾ ਏਹੁ ਖਬਰ ਸੁਣ ਕਰਿ ਭਾਈ ਬਾਲਾ ਗੁਰੂ ਅੰ
ਗਦ ਜੀ ਦੇ ਦਰਸਨ ਨੂੰ ਆਇਆ ਅਤੇ ਜੋ ਕੁਛ ਸਕਤ ਆਹੀ ਸੋ ਭੇਟ ਲੈ ਆਇਆ
ਅਤੇ ਗੁਰੂ ਅੰਗਦ ਜੀ ਨੂ ਢੂੰਡ ਕੇ ਲਧੋਸ ਜਾ ਅਗੈ ਦੇਖੇ ਤਾ ਕਿਆ ਦੇਖੈ ਜੋ ਗੁਰੂ ਅੰ
ਗਦ ਜੀ ਕੋਠੜੀ ਵਿਚ ਬੈਠੇ ਆਹੇ ਭਾਈ ਬਾਲੇ ਜਾਇ ਮਥਾ ਟੇਕਿਆ ਤਾ ਗੁਰੂ ਅੰਗ
ਦ ਜੀ ਅਗੇ ਜਥਾ ਸਕਤ ਭੇਟ ਰਖੀ ਤਾ ਭਾਈ ਬਾਲੇ ਨੂੰ ਪੂਛਣ ਲਗਾ ਜੋ ਭਾਈ ਸਿਖਾ
ਤੂ ਕਿਥੋ ਆਇਆ ਹੈ ਅਤੇ ਹੋਂਦੇ ਕਉਣ ਹੋ ਤਾ ਬਾਲੇ ਸੰਧੂ ਹਥ ਜੋੜ ਕਰਿ ਅਰਦਾਸ
ਕੀਤੀ ਗੁਰੂ ਜੀ ਮੈ ਤਾ ਜਟੇਟਾ ਹੋਂਦਾ ਹਾਂ ਅਤੇ ਗੋਤ ਸੰਧੂ ਹੈ ਅਰੁ ਨਾਉ ਬਾਲਾ ਹੈ ਅਤੇ
ਵਤਨ ਰਾਇ ਭੋਇ ਭੁਟੀ ਦੀ ਤਲਵੰਡੀ ਹੈ ਅਰੁ ਮੈ ਗੁਰੂ ਜੀ ਕੇ ਦਰਸਨ ਨੂੰ ਆਇਆ
ਹਾ ਜੀ ਤਾ ਫੇਰਿ ਗੁਰੂ ਅੰਗਦ ਜੀ ਬੋਲਿਆ ਜੋ ਭਾਈ ਬਾਲਾ ਤੂ ਸਿਖ ਕਿਸ ਦਾ ਹੈ ਅ
ਰੁ ਤੈਨੂ ਗੁਰੂ ਕੌਣ ਮਿਲਿਆ ਸੀ ਤਾ ਭਾਈ ਬਾਲੇ ਆਖਿਆ ਗੁਰੂ ਜੀ ਹੌ ਗੁਰੂ ਨਾਨਕ ਜੀ
ਦਾ ਸਿਖ ਹਾਂ ਮੈਨੂ ਗੁਰੂ ਨਾਨਕ ਵੇਦੀ ਕਾਲੂ ਦਾ ਪੁਤ੍ਰ ਮਿਲਿਆ ਸੀ ਤਾ ਫੇਰਿ ਗੁਰੂ ਅੰ
ਗਦ ਜੀ ਪੁਛਿਆ ਭਾਈ ਬਾਲਾ ਤੂ ਗੁਰੂ ਨਾਨਕ ਜੀ ਡਿਠਾ ਸੀ ਤਦ ਮੈਂ ਆਖਿਆ
ਗੁਰੂ ਜੀ ਮੈ ਥੋ ਗੁਰੂ ਨਾਨਕ ਜੀ ਤ੍ਰੈ ਵਰੇ ਵਡਾ ਸੀ ਅਤੇ ਮੈ ਗੁਰੂ ਨਾਨਕ ਜੀ ਦੇ ਪਿਛੇ ਲਗਾ
ਫਿਰਦਾ ਸਾ ਜਾ ਏਹੁ ਗਲ ਭਾਈ ਬਾਲੇ ਆਖੀ ਤਾ ਗੁਰੂ ਅੰਗਦ ਜੀ ਦਾ ਬੈਰਾਗ ਛੁਟ
ਗਇਆ ਅਰੁ ਕਿਥਾਊ ਥੀਮੀਐ ਨਾਹੀ ਜਾ ਓਹ ਰਾਤ ਗੁਜਰੀ ਤਾ ਫੇਰਿ ਭਲਕ ਹੋਇ
ਆ ਤਾ ਗੁਰੂ ਅੰਗਦ ਜੀ ਆਖਿਆ ਜੋ ਭਾਈ ਬਾਲੇ ਨੂ ਸਦੋ ਤਾ ਭਾਈ ਬਾਲਾ ਆਇ
ਆ ਆਇ ਗੁਰੂ ਅੰਗਦ ਜੀ ਦੇ ਅਗੇ ਮਥਾ ਟੇਕਿਆ ਤਾ ਬਾਲੇ ਨੂੰ ਗੁਰੂ ਅੰਗਦ ਜੀ ਪੁ
ਛਿਆ ਜੋ ਭਾਈ ਬਾਲਾ ਕੁਛ ਤੈਨੂ ਏਹ ਭੀ ਮਲੂਮੀ ਹੈ ਜੋ ਗੁਰੂ ਨਾਨਕ ਜੀ ਜਨਮਿਆ
ਸੀ ਸੋ ਕੀਕੂ ਜਨਮਿਆ ਸੀ ਤਾਂ ਬਾਲੇ ਕਹਿਆ ਗੁਰੂ ਜੀ ਏਹੁ ਤਾ ਮੈਨੂ ਮਲੂਮੀ ਨਾਹੀ
ਪਰ ਜੀ ਇਤਨੀ ਮੈ ਸੁਣੀ ਸੀ ਲੋਕਾ ਦੇ ਮੂਹੋ ਜੋ ਹਰਿਦਿਆਲ ਮਿਸਰ ਆਖਦਾ ਸੀ
ਜੋ ਭਾਈ ਇਨੇ ਮਹੂਰਤੇ ਅਤੇ ਇਨੇ ਨਛਤ੍ਰੇ ਅਤੇ ਕਤਕ ਦੀ ਪੂਰਨਮਾਸੀ ਨੂ ਸੰਸਾਰ
ਤੇ ਕੋਈ ਨਾਹੀ ਜਨਮਿਆ ਏਹੁ ਕੋਈ ਕਾਲੂ ਦੇ ਘਰਿ ਅਵਤਾਰੀ ਜਨਮਿਆ ਹੈ ਗੁਰੂ
ਜੀ ਮੈ ਇਤਨੀ ਸੁਣੀ ਸੀ ਜੋ ਮਹਿਤੇ ਕਾਲੂ ਨੇ ਜਨਮਪਤ੍ਰੀ ਤਿਤ ਸਮੇ ਲਿਖਵਾਈ
ਸੀ ਤਾ ਫੇਰਿ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਕਿਵੈ ਜਨਮਪਤ੍ਰੀ ਭੀ ਹਥ

Sri Satguru Jagjit Singh Ji eLibrary NamdhariElibrary@gmail.com

ਆਵੈ ਤਾ ਫੇਰਿ ਬਾਲੇ ਕਹਿਆ ਗੁਰੂਜੀ ਗੁਰੂਦੀ ਗੁਰੂਹੀ ਜਾਣੈ ਪਰ ਖੋਜ ਕੀਤਿਆ ਹਥਿਆ
ਵੈ ਤਾ ਗੁਰੂ ਅੰਗਦ ਜੀ ਕਹਿਆ ਸੁਣਿ ਭਾਈ ਬਾਲਾ ਕੋਈ ਇਜੇਹਾ ਭੀ ਸਿਖ ਹੋਵੈ ਜੋ
ਜਿਸ ਕੋਲੋ ਜਨਮਪਤ੍ਰੀ ਦਾ ਖੋਜ ਹਥਿ ਆਵੈ ਤਾਮੇ ਬਾਲੇ ਆਖਿਆ ਗੁਰੂਜੀ ਢੂੰਡਿਆ
ਹੀ ਖੋਜ ਹਥ ਆਵੈ ਤਾ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਤੁਸੀ ਉਥੋ ਦੇ ਵਸ
ਕੀਨ ਹੋ ਤੁਸਾਹੀ ਥੋ ਖੋਜ ਹਥ ਆਵੈ ਅਰੁ ਤੁਸੀਹੀ ਕਿਤੇ ਵਲ ਟੋਲੋ ਤਾਮੇ ਬਾਲੇ ਆ
ਖਿਆ ਗੁਰੂਜੀ ਕਾਲੂ ਵੇਦੀ ਦਾ ਭਿਰਾਉ ਲਾਲੂ ਵੇਦੀ ਹੈ ਜੇ ਉਸ ਪਾਸ ਜਨਮਪਤ੍ਰੀ ਹੋਵੈ
ਤਾ ਹੋਵੈ ਤਾ ਤੁਸੀ ਕੋਈ ਆਪਣਾ ਆਦਮੀ ਭੇਜੋ ਤਾ ਗੁਰੂ ਅੰਗਦ ਜੀ ਕਹਿਆ ਭਾਈ
ਬਾਲਾ ਤੁਸੀਹੀ ਜਾਵੋ ਤਾਮੇ ਬਾਲੇ ਕਹਿਆ ਗੁਰੂਜੀ ਤੁਸੀ ਭੀ ਕੋਈ ਆਪਣਾ ਆ
ਦਮੀ ਦੇਵੋ ਓਹ ਭੀ ਹੋਵੈ ਅਤੇ ਮੈ ਭੀ ਹੋਵਾ ਅਤੇ ਜਾਇ ਕਰਿ ਲਾਲੂ ਵੇਦੀ ਨੂੰ ਆਖੀਐ
ਜੋ ਭਾਈ ਲਾਲੂ ਤੂ ਬਹੁਤੁ ਬਿਰਧ ਹੋਇਆ ਹੈ ਅਰ ਤੇਰੇ ਉਤੇ ਗੁਰੂ ਅੰਗਦ ਜੀ ਦੀ ਬ
ਹੁਤ ਖੁਸੀ ਹੋਈ ਹੈ ਤੁਸੀ ਗੁਰੂ ਨਾਨਕ ਜੀ ਦੀ ਜਨਮਪਤ੍ਰੀ ਦੇਹੋ ਗੁਰੂ ਅੰਗਦ ਜੀ ਮੰਗੀ
ਹੈ ਅੰਗਦ ਜੀ ਵਿਚ ਗੁਰੂ ਨਾਨਕ ਜੀ ਵਿਚ ਭੇਦ ਕੋਈ ਨਾਹੀ ਅਸਾ ਗੁਰੂ ਅੰਗਦ ਜੀ
ਨੂ ਢੂੰਡ ਕੇ ਲਧਾ ਹੈ ਤਾ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਤੁਸੀ ਕੋਈ ਸਿਖ ਅ
ਪਣੇ ਨਾਲ ਲੈ ਜਾਹੁ ਤਾਮੇ ਬਾਲੇ ਕਹਿਆ ਗੁਰੂਜੀ ਜੇਹੜਾ ਕੋਈ ਤੁਸੀ ਆਦਮੀ ਮੇ
ਰੇ ਨਾਲ ਭੇਜੋਗੇ ਸੋਈ ਮੈ ਲੈ ਜਾਦਾ ਹਾਂ ਤਾ ਗੁਰੂ ਅੰਗਦ ਜੀ ਭਾਈ ਬਾਲੇ ਉਪਰ ਬਹੁਤ
ਖੁਸੀ ਹੋਇਆ ਤਾ ਗੁਰੂ ਅੰਗਦ ਜੀ ਕਹਿਆ ਭਾਈ ਬਾਲਾ ਸੰਗਤ ਜੋ ਆਖਦੀ ਹੈ ਸੋ
ਪੂਰਾ ਹੀ ਬਚਨ ਆਖਦੀ ਹੈ ਤਾ ਇਕ ਸਿਖ ਗੁਰੂ ਅੰਗਦ ਜੀ ਪਾਸ ਰਹਿਦਾ ਜੀ ਤਾ ਗੁ
ਰੂ ਅੰਗਦ ਜੀ ਨੇ ਉਸ ਨੂ ਕਹਿਆ ਜੋ ਭਾਈ ਲਾਲਾ ਪੰਨੂ ਤੂ ਸਿਖ ਹੈ ਅਤੇ ਗੁਰਮੁਖ ਹੈ ਤੁ
ਸੀ ਬਾਲੇ ਨਾਲ ਜਾਹੋ ਤਲਵੰਡੀ ਓ ਗੁਰੂ ਨਾਨਕ ਜੀ ਦੀ ਜਨਮਪਤ੍ਰੀ ਲੈ ਆਵੋ ਤਾ ਲਾਲੇ
ਪੰਨੂ ਕਹਿਆ ਭਲਾ ਗੁਰੂਜੀ ਧੰਨ ਅਸਾਡੇ ਭਾਗ ਹੋਏ ਹੈਨ ਜੋ ਗੁਰੂ ਨਾਨਕ ਜੀ ਦੀ ਜਨ
ਮਪਤ੍ਰੀ ਅਸੀ ਦੇਖੀਐਗੇ ਤਾ ਅਸੀ ਜਾਣਾਗੇ ਜੋ ਗੁਰੂ ਨਾਨਕ ਜੀ ਦਾ ਹੀ ਦਰਸਨ ਕੀਤ
ਤਾ ਗੁਰੂ ਅੰਗਦ ਜੀ ਨੇ ਬਚਨ ਕੀਤਾ ਭਾਈ ਬਾਲਾ ਅਤੇ ਲਾਲਾ ਪੰਨੂ ਤੁਹਾਨੂ ਕਰਤਾਰ
ਚਿਤ ਆਵੈ ਤਾ ਭਾਈ ਬਾਲਾ ਅਤੇ ਲਾਲਾ ਪੰਨੂ ਦੋਵੈ ਰਾਇ ਭੋਇ ਦੀ ਤਲਵੰਡੀ ਆਏ ਆ
ਇ ਲਾਲੂ ਜੀ ਨੂੰ ਮਿਲੇ ਆਖਣ ਲਗੇ ਸੁਣ ਭਾਈ ਲਾਲੂ ਤੂ ਗੁਰੂ ਨਾਨਕ ਜੀ ਦੀ ਜਨਮ
ਪਤ੍ਰੀ ਦੇਹੁ ਗੁਰੂ ਅੰਗਦ ਜੀ ਨੇ ਮੰਗੀ ਹੈ ਲਾਲੂ ਵੇਦੀ ਨੇ ਕਹਿਆ ਸੁਣ ਭਾਈ ਬਾਲਾ ਜਨ
ਮਪਤ੍ਰੀ ਮੇਰੇ ਪਾਸ ਤਾ ਨਾਹੀ ਸੁਣ ਭਾਈ ਬਾਲਾ ਤੂ ਗੁਰੂ ਨਾਨਕ ਜੀ ਦਾ ਮਿਤ੍ਰ ਸੇ ਤੂੰ ਸਚ ਆ
ਖੁ ਗੁਰੂ ਅੰਗਦ ਜੀ ਅਕੇ ਸਿਰੀਚੰਦ ਤੂੰ ਤਾਮੇ ਨੂੰ ਹੋਰ ਸੁਣਾਇਆ ਤਾਮੇ ਬਾਲੇ ਆਖਿ

ਆ ਸੁਣ ਭਾਈ ਲਾਲੂ ਗੁਰੂ ਅੰਗਦ ਜੀ ਹੋਇਆ ਹੈ ਜਿਸਦੇ ਅਗੇ ਗੁਰੂ ਨਾਨਕ ਜੀ ਪੰਜ ਪੈਸੇ
ਅਤੇ ਇਕ ਨਲੀਏਰ ਅਗੇ ਰਖਕੇ ਮਥਾ ਟੇਕਿਆ ਹੈ ਸੋ ਤਿਸ ਨਾਲ ਕੇਹੀ ਬਰਾਬਰੀ ਹੈ ਅ
ਤੇ ਅਸਾਂ ਗੁਰੂ ਨਾਨਕ ਜੀ ਨੂੰ ਢੂੰਡ ਕੇ ਲਧਾ ਹੈ ਅਰੁ ਸਿਰੀ ਚੰਦ ਹੋਰੀ ਔਲਾਦ ਕਰਕੇ ਪੂਜੀ
ਅਨਗੇ ਤਾਂ ਲਾਲੂ ਨੇ ਕਹਿਆ ਹੇ ਭਾਈ ਬਾਲਾ ਮੈ ਜਨਮ ਪਤ੍ਰੀ ਢੂੰਡਦਾ ਹਾਂ ਤਾਂ ਮੈ ਬਾਲੇ ਕਹਿ
ਆ ਭਾਈ ਲਾਲੂ ਜੀ ਤੂ ਕਾਲੂ ਦਾ ਭਿਰਾਉ ਹੈ ਅਤੇ ਅੰਮਾਂ ਬੀਬੀ ਭੀ ਅਰੁ ਕਾਲੂ ਭੀ ਚ
ਲਗਏ ਹੈਨ ਤੁਸੀ ਜਨਮ ਪਤ੍ਰੀ ਘਰ ਵਿਚ ਟੋਲੋ ਤਾਂ ਲਾਲੂ ਜਨਮ ਪਤ੍ਰੀ ਟੋਲਦੇ ਟੋਲਦੇ ਪੰਜ
ਛੇ ਦਿਨੁ ਜਨਮ ਪਤ੍ਰੀ ਲਭੀ ਅਰ ਭਾਈ ਬਾਲੇ ਦੇ ਹਥ ਦਿਤੀ ਭਾਈ ਬਾਲੇ ਲਾਲੇ ਪੁੰਨੂ ਦੇ
ਹਥ ਦਿਤੀ ਤਾਂ ਲਾਲੇ ਪੁੰਨੂ ਕਹਿਆ ਭਾਈ ਬਾਲਾ ਤੂੰ ਭੀ ਨਾਲੇ ਚਲ ਤੇਰਾ ਭੀ ਬਹੁਤ ਮਰਾਤ
ਬਾ ਹੋਵੇਗਾ ਤਾਂ ਬਾਲੇ ਕਹਿਆ ਭੁਲਾ ਜੀ ਅਸੀ ਭੀ ਚਲਦੇ ਹਾਂ ਤਾਂ ਲਾਲੂ ਵੇਦੀ ਨੇ ਕਹਿਆ
ਭਾਈ ਬਾਲਾ ਤੁਸੀ ਗੁਰੂ ਨਾਨਕ ਜੀ ਦੀ ਜਨਮ ਪਤ੍ਰੀ ਲੈ ਚਲੇ ਹੋ ਅਤੇ ਮੇਰੀ ਭੀ ਭੇਟਾ ਕੁਛ
ਲੈ ਜਾਵੋ ਤਾਂ ਭਾਈ ਬਾਲੇ ਕਹਿਆ ਭੁਲਾ ਜੀ ਜੋ ਕੁਛ ਭੇਟ ਤੁਸੀ ਦੇਹੋ ਸੋ ਅਸੀ ਲੈ ਜਾਵ੍ਹ
ਏਂਗੇ ਤਾਂ ਭਾਈ ਲਾਲੂ ਪੰਜ ਪੈਸੇ ਇਕ ਨਲੀਏਰ ਦਿਤਾ ਕਹਿਆ ਭਾਈ ਬਾਲਾ ਏਹ ਮੇਰੀ ਭੇ
ਟ ਗੁਰੂ ਅੰਗਦ ਜੀ ਅਗੇ ਰਖਣੀ ਅਤੇ ਮਥਾ ਟੇਕਣਾ ਅਤੇ ਇਕ ਗਲ ਹੋਰ ਭੀ ਆਖਣੀ ਜੋ
ਕਦੇ ਸਿਰੀ ਚੰਦ ਹੋਰੀ ਬੁਰਾ ਮੰਨਣ ਤਾਂ ਤੁਸਾਂ ਗਿਣਤੀ ਕੋਈ ਨਾਹੀ ਕਰਣੀ ਭਾਈ ਬਾਲਾ ਤੇ
ਲਾਲਾ ਪੁੰਨੂ ਦੋਵੇ ਜਣੇ ਜਨਮ ਪਤ੍ਰੀ ਲੈ ਕਰਿ ਗੁਰੂ ਅੰਗਦ ਜੀ ਪਾਸ ਆਏ ਜਨਮ ਪਤ੍ਰੀ ਗੁ
ਰੂ ਜੀ ਦੇ ਅਗੇ ਰਖੀ ਅਤੇ ਮਥਾ ਟੇਕਿਆ ਗੁਰੂ ਜੀ ਬਹੁਤ ਖੁਸੀ ਹੋਏ ਤੇ ਕਹਿਆ ਭਾਈ ਬਾ
ਲਾ ਤੇ ਲਾਲਾ ਪੁੰਨੂ ਤੁਹਾਨੂੰ ਕਰਤਾਰ ਚਿਤ ਆਵੇ ਅਜ ਤੁਸਾਂ ਸਾਨੂੰ ਗੁਰੂ ਨਾਨਕ ਜੀ ਦਾ ਦਰ
ਸਨ ਕਰਾਇਆ ਹੈ ਗੁਰੂ ਜੀ ਨੈ ਜਨਮ ਪਤ੍ਰੀ ਹਥ ਲੈ ਕਰ ਚੁੰਮੀ ਅਤੇ ਅਖੀਆਂ ਤੇ ਸਿ
ਰ ਤੇ ਰਖੀ ਖੋਲਕਰ ਦੇਖੀ ਤਾਂ ਅਖਰ ਸਾਸਤ੍ਰੀ ਹੈਨ ਗੁਰੂ ਅੰਗਦ ਜੀ ਬਿਚਾਰ ਕੀਤਾ ਜੋ ਭੁ
ਈ ਕੋਈ ਅਜੇਹਾ ਭੀ ਸਿਖ ਹੋਵੈ ਜੋ ਦੋਵੈ ਅਖਰ ਪੜ੍ਹਿਆ ਹੋਵੈ ਤਾਂ ਮਾਹਿਮਾ ਖਹਿਰਾ ਜ
ਟ ਬੋਲਿਆ ਜਿਸਦੇ ਘਰਿ ਗੁਰੂ ਅੰਗਦ ਜੀ ਰਹਿੰਦਾ ਸੀ ਤਾਂ ਉਸਨੇ ਆਖਿਆ ਗੁਰੂ ਜੀ
ਸੁਲਤਾਨ ਪੁਰ ਪੈੜਾ ਮੋਖਾ ਖਤ੍ਰੀ ਰਹਿੰਦਾ ਹੈ ਓਹ ਦੋਵੇ ਅਖਰ ਪੜ੍ਹਿਆ ਹੈ ਦੋਵੇ ਹੀ ਵਾਹ
ਦਾ ਹੈ ਗੁਰੂ ਅੰਗਦ ਜੀ ਕਹਿਆ ਭਾਈ ਮਾਹਿਮਾ ਉਸਨੂ ਹੁਣ ਜਰੂਰ ਆਂਦਾ ਚਾਹੀਏ ਤਾਂ
ਮਾਹਿਮੇ ਕਹਿਆ ਗੁਰੂ ਜੀ ਮੈ ਉਸਨੂ ਸਦ ਲਿਆਂਵਦਾ ਹਾਂ ਮੇਰੇ ਆਖੇ ਝਬਦੇ ਆਵੇਗਾ
ਤਾਂ ਮਾਹਿਮਾ ਸੁਲਤਾਨ ਪੁਰੋ ਪੈੜੇ ਮੋਖੇ ਨੂ ਸਦ ਲੈ ਆਇਆ ਪੈੜੇ ਮੋਖੇ ਗੁਰੂ ਅੰਗਦ ਜੀ ਅ
ਗੇ ਆਇ ਮਥਾ ਟੇਕਿਆ ਗੁਰੂ ਅੰਗਦ ਜੀ ਨੇ ਜਨਮ ਪਤ੍ਰੀ ਪੈੜੇ ਮੋਖੇ ਨੂੰ ਦਿਖਾਈ ਪੈੜੇ ਨੇ
ਦੇਖਾਦਿਆ ਹੀ ਜਨਮ ਪਤ੍ਰੀ ਤੁਰਤ ਵਾਚ ਸੁਣਾਈ ਗੁਰੂ ਅੰਗਦ ਜੀ ਸੁਣ ਕਰ ਬਹੁਤ ਖੁ

Sri Satguru Jagjit Singh Ji eLibrary NamdhariElibrary@gmail.com

ਜੀ ਹੋਇਆ ਤਾ ਗੁਰੂ ਅੰਗਦ ਜੀ ਕਹਿਆ ਹੇ ਭਾਈ ਪੈੜ੍ਹਾ ਏਹੁ ਅਸਾਨੂ ਜਨਮਪਤ੍ਰੀ ਗੁਰਮੁਖੀਆ ਅਖਰਾਂ ਵਿਚਿ ਲਿਖ ਦੇਹੁ ਤਾਂ ਪੈੜ੍ਹੇ ਕਹਿਆ ਭਲਾ ਗੁਰੂ ਜੀ ਤੁਸੀ ਕਾਗਦ ਹਥ੍ਹਿ ਮੰਗਾਵੋ ਅਤੇ ਮੈ ਲਿਖ ਦੇਂਦਾ ਹਾਂ ਤਾ ਗੁਰੂ ਅੰਗਦ ਜੀ ਨੇ ਕਾਗਦ ਅਤੇ ਲਿਖਣੀ ਸਿਆਹੀ ਹਥ੍ਹਿ ਮੰਗਾਇ ਦਿਤੀ ਤਾਂ ਪੈੜ੍ਹੇ ਮੋਖੇ ਨੇ ਜਨਮਪਤ੍ਰੀ ਲਿਖੀ ਅਤੇ ਗੁਰੂ ਅੰਗਦ ਜੀ ਲਿਖਾਈ॥ ॥ਸਾਖੀ ਪੂਰੀ ਹੋਈ॥੧॥




੧ਓ ਸਤਿਗੁਰ ਪ੍ਰਸਾਦਿ॥

ਆਗੇ ਸਾਖੀ ਗੁਰੂ ਨਾਨਕ ਜੀ ਕੇ ਜਨਮ ਕੀ ਚਲੀ

ਸੰਮਤੁ ੧੫੨੬ ਕਤੱਕ ਸੁਦੀ ਪੂਰਨਮਾਸੀ ਸੁਭ ਦਿਨ ਸੁਭ ਨਿਛਤ੍ਰ ਸੁਭ ਮਹੂਰਤ ਸਵਾ ਪਹਿਰ ਰਾਤ ਰਹਿੰਦੀ ਮਾਤਾ ਤ੍ਰਿਪਤਾ ਪਿਤਾ ਕਾਲੂ ਵੇਦੀ ਦੇ ਗ੍ਰਿਹਿ ਆਨ ਅਵਤਾਰ ਧਾਰਿਆ ਚਤੁਰਭੁਜ ਰੂਪ ਦਿਖਾਇਆ ਮਾਤਾ ਪਿਤਾ ਨੇ ਡੰਡਉਤ ਕਰੀ ਤੇਤੀਸ ਕਰੋੜ੍ਹੀ ਦੇਵਤਿਓ ਨੇ ਚਉਰਾਸੀ ਸਿਧੋ ਨੇ ਨਉ ਨਾਥ ਛੇ ਜਤੀ ਬਵੰਜਾ ਬੀਰ ਇਨ ਸਭਨਾ ਨੇ ਆਨ ਨਮਸਕਾਰ ਕਰੀ ਦੇਵ ਦੇਵੀਆ ਰਿਖੀ ਤਪੀਸਰ ਜਿਤਨੇ ਉਤਮ ਪੁਰਖ ਸੇ ਸਭਨੇ ਆਇ ਡੰਡਉਤ ਕਰੀ ਜੋ ਕਲਜੁਗ ਦੇ ਉਧਾਰ ਵਾਸਤੇ ਆਪ ਨਿਰੰਕਾਰ ਨੇ ਅਵਤਾਰ ਲੀਆ ਹੈ ਇਤਨਾ ਕੌਤਕ ਦਿਖਾਇ ਕਰ ਮਾਤਾ ਪਿਤਾ ਕੋ ਕਹਾ ਮੈ ਬਾਲਕ ਰੂਪ ਧਾਰਤਾ ਹੋ ਸਭ ਦੇਵਤਿਓ ਕੋ ਵਿਦਾ ਕੀਆ ਅਰ ਮਾਇਆ ਕਾ ਜਾਲ ਮਾਤਾ ਪਿਤਾ ਪਰ ਡਾਲ ਕਰ ਬਾਲਕੇ ਕੀ ਤਰਾਂ ਕੌਤਕ ਕਰਨੇ ਲਗੇ ਰੁਦਨ ਕਰਤੇ ਭਏ ਹਰਿਦਿਆਲ ਪੰਡਿਤ ਕਾਲੂ ਵੇਦੀ ਦਾ ਪਰੋਹਤ ਆਹਾ ਵਡ੍ਹੇ ਵੇਲੇ ਤਿਸ ਕੋ ਬੁਲਾਵਣ ਕਾਲੂ ਜੀ ਗਏ ਪੋ੍ਹਤ ਨੇ ਕਹਾ ਮਹਿਤਾ ਜੀ ਆਖੋ ਕਾਲੂ ਜੀ ਨੇ ਕਹਾ ਬਾਲਕ ਨੇ ਜਨਮ ਲੀਆ ਹੈ ਜਨਮਪਤ੍ਰੀ ਚਲ ਕੇ ਲਿਖੋ ਪਾਠ ਪੂਜਾ ਕਰ ਕੇ ਪੋ੍ਹਤ ਜੀ ਆਏ ਮਹਤਾ ਕਾ

ਲੂਤੂ ਕਾਗਦ ਅਤੇ ਕੇਸਰ ਲੈ ਆਉ ਤਾ ਕਾਲੂ ਜਾਇਕੈ ਕਾਗਦ ਅਤੇ ਕੇਸਰ ਲੈ ਆਇਆ
ਤਾ ਫੇਰਿ ਪੰਡਿਤ ਨੇ ਆਖਿਆ ਹੇ ਕਾਲੂ ਤੂ ਮੈਨੂ ਸਬਦ ਸੁਣਾਉ ਜੋ ਬਾਲਕ ਕਿਆ ਸ
ਬਦ ਲੈਕਰਿ ਜਨਮਿਆ ਹੈ ਅਤੇ ਵਖਤ ਭੀ ਸੁਣਾਉ ਜੋ ਕਿਸ ਵਖਤ ਜਨਮ ਲੀਤਾ
ਹੈਸੁ ਤਾ ਕਾਲੂ ਨੇ ਅਗੋ ਕਹਿਆ ਹੇ ਪੰਡਿਤ ਜੀ ਜਨਮ ਦੀਤਾ ਮੈਨੂ ਖਬਰ ਹੈ ਜੋ ਇਕ
ਘੜੀ ਅਤੇ ਦੋਇ ਪਹਰ ਰਾਤਿ ਗਈ ਆਹੀ ਤਾ ਬਾਲਕ ਨੇ ਜਨਮ ਲੀਤਾ ਹੈ ਅਤੇ ਸਬਦ
ਦੀਤਾ ਮੈਨੂ ਖਬਰੁ ਕੋਈ ਨਾਹੀ ਜੀ ਤਾ ਪੰਡਿਤ ਨੇ ਕਹਿਆ ਹੇ ਕਾਲੂ ਅੰਦਰੋ ਪੁਛ ਦਾਈ ਹ
ਈ ਤਾ ਜਾਇਕੇ ਕਾਲੂ ਨੇ ਦਾਈ ਨੂੰ ਬਾਹਰ ਸਦਿਆ ਤਾ ਦਾਈ ਬਾਹਰਿ ਆਈ ਤਾ ਦਾ
ਈ ਨੇ ਪੁਛਿਆ ਆਇਕੇ ਕਿਉ ਮਹਿਤਾ ਜੀ ਮੈਨੂ ਕਿਉ ਸਦਿਆ ਹੈ ਜੀ ਤਾ ਕਾਲੂ ਨੇ
ਕਹਿਆ ਹੇ ਦਾਈ ਕੁਛ ਪੰਡਿਤ ਜੀ ਪੁਛਦੇ ਹੈਨ ਸੋ ਤੂ ਦਸੁ ਤਾ ਫੇਰਿ ਦਾਈ ਨੇ ਕਹਿਆ
ਹੇ ਪੰਡਿਤ ਜੀ ਕੁਛ ਪੁਛੋ ਤਾ ਪੰਡਿਤ ਨੇ ਕਹਿਆ ਹੇ ਦਾਈ ਬਾਲਕ ਜੋ ਜਨਮਿਆ ਸੀ ਸੋ
ਕਿਆ ਸਬਦ ਲੈਕਰਿ ਜਨਮਿਆ ਸੀ ਤਾ ਦਾਈ ਨੇ ਕਹਿਆ ਹੇ ਪੰਡਿਤ ਜੀ ਮੇਰੇ ਹਥ
ਵਿਚ ਕਿਤਨੇ ਹੀ ਬਾਲਕ ਜਨਮੇ ਹੈਨ ਪਰ ਜੀ ਇਜੇਹਾ ਬਾਲਕ ਇਸ ਤਰਾ ਕੋਈ ਨਹੀ
ਜਨਮਿਆ ਹੈ ਅਤੇ ਇਸ ਦਾ ਅਵਾਜ ਇਸ ਤਰਾ ਨਿਕਲਿਆ ਹੈ ਜਿਸ ਤਰਾ ਕੋਈ ਸਿ
ਆਣਾ ਹਸਿ ਕਰਿ ਮਿਲਦਾ ਹੈ ਅਰੁ ਇਸ ਬਾਲਕ ਦੀ ਮੈਨੂ ਵਡੀ ਹੈਰਾਨਗੀ ਲਗ
ਰਹੀ ਹੈ ਤਾ ਪੰਡਿਤ ਨੇ ਕਹਿਆ ਸੁਣਿ ਕਾਲੂ ਏਹ ਬਾਲਕ ਸਤਾਈ ਨਛਤ੍ਰੇ ਜਨਮਿ
ਆ ਹੈ ਜੋ ਪਹਿਲੇ ਦੁਹੁ ਪਹਿਰਿ ਦੇ ਅੰਦਰ ਜਨਮਿਆ ਹੋਵੈ ਤਾ ਸਾਹੂਕਾਰ ਹੋਵੇ ਆਹ
ਪਰ ਅਜ ਬੜੀ ਪੁਰਬੀ ਦੀ ਰਾਤ ਆਹੀ ਅਰ ਇਸ ਦੇ ਸਿਰ ਤੇ ਛਤ੍ਰ ਫਿਰਿਆ ਲੋੜੀ
ਏ ਅਤੇ ਮੈਨੂੰ ਵਡੀ ਹੈਰਾਨਗੀ ਲਗੀ ਹੈ ਜੋ ਦੇਖਾ ਕੇਹੜਾ ਛਤ੍ਰ ਇਸ ਦੇ ਸਿਰ ਤੇ ਫਿਰੇਗਾ
ਅਤੇ ਪੰਡਿਤ ਵਡਾ ਗਿਆਨਵਾਨ ਆਹਾ ਤਾ ਪੰਡਿਤ ਨੇ ਕਹਿਆ ਹੇ ਕਾਲੂ ਤੂ ਮੈਨੂੰ ਬਾਲ
ਕ ਦਾ ਦਰਸਨ ਕਰਵਾਉ ਤਾ ਕਾਲੂ ਅੰਦਰ ਗਇਆ ਜਾਇਕੇ ਕਾਲੂ ਨੇ ਬਾਲਕ ਮੰ
ਗਿਆ ਅਗੋ ਕਾਲੂ ਦੀ ਇਸਤ੍ਰੀ ਨੇ ਆਖਿਆ ਜੋ ਬਾਲਕ ਨੂ ਮੈ ਬਾਹਰ ਨਾਹੀ ਦੇਂਦੀ
ਜੋ ਠੰਢ ਦੇ ਦਿਨ ਹੈਨ ਤਾ ਫੇਰ ਪੰਡਿਤ ਨੇ ਬਾਹੁੜੇ ਕਹਿਆ ਜੋ ਇਸ ਬਾਲਕ ਦਾ ਕੁਛ ਬਿ
ਘਨ ਹੋਵੈਗਾ ਤਾ ਮੈ ਜਬਾਬ ਕਰਾਂਗਾ ਤਾਂ ਕਾਲੂ ਬਾਲਕ ਨੂ ਪੋਤੜਿਆ ਵਿਚਿ ਲਪੇ
ਟ ਕਰਿ ਲੈ ਆਇਆ ਲਿਆਇਕਰ ਬਾਲਕ ਨੂ ਪੰਡਿਤ ਦੇ ਅਗੇ ਲੈ ਬੈਠਾ ਅਰੁ
ਪੰਡਿਤ ਗਿਆਨਵਾਨ ਆਹਾ ਪੰਡਿਤ ਨੇ ਬਾਲਕ ਨੂੰ ਦੇਖਕਰਿ ਅਗੋ ਉਠਿ ਖੜਾ ਹੋ
ਇਆ ਨਮਸਕਾਰ ਕੀਤਾ ਤਾ ਪੰਡਿਤ ਨੇ ਬਾਲਕ ਨੂੰ ਦੇਖਕਰ ਕਹਿਆ ਹੇ ਕਾਲੂ ਬਾ
ਲਕ ਨੂ ਅੰਦਰ ਲੈ ਜਾਹਿ ਤਾ ਕਾਲੂ ਬਾਲਕ ਨੂੰ ਅੰਦਰ ਲੈ ਗਇਆ ਤਾ ਕਾਲੂ ਬਾਲ

Sri Satguru Jagjit Singh Ji eLibrary NamdhariElibrary@gmail.com

ਕ ਛਡਕਰ ਬਾਹਰ ਆਇਆ ਅਰੁ ਆਇਕਰ ਆਖਿਓਸੁ ਪੰਡਿਤ ਜੀ ਇਸ ਬਾਲਕ
ਦਾ ਨਾਉ ਕੁਛ ਆਖੋ ਤਾ ਪੰਡਿਤ ਨੇ ਕਹਿਆ ਹੇ ਕਾਲੂ ਮੈ ਇਸਦਾ ਨਾਉ ਸੋਧਕੇ ਤੇਰਾਂ
ਦਿਨਾਂਨੂੰ ਰਖਾਂਗਾ ਅਤੇ ਚੋਲਾ ਭੀ ਗਲ ਪਾਂਵਾਗਾ ਪੰਡਿਤ ਤੇਰਾ ਦਿਨ ਵੀਚਾਰ ਕਰਦਾ
ਰਿਹਾ ਜਾ ਤੇਰਾ ਦਿਨ ਗੁਜਰੇ ਤਾ ਪੰਡਿਤ ਨੇ ਚੋਲਾ ਪਾਇਆ ਅਤੇ ਨਾਉ ਰਖਿਆ ਨਾਨਕ
ਨਿਰੰਕਾਰੀ ਤਾ ਕਾਲੂ ਨੇ ਕਹਿਆ ਹੇ ਪੰਡਿਤ ਜੀ ਤੁਸਾ ਏਹੁ ਨਾਉ ਨਾਹੀ ਸੀ ਰਖਣਾ ਅ
ਰੁ ਏਹੁ ਨਾਉਂ ਜੋ ਹੈ ਸੋ ਹਿੰਦੂ ਅਤੇ ਤੁਰਕ ਦਾ ਸਾਝਾ ਹੈ ਤਾ ਪੰਡਤ ਨੇ ਕਹਿਆ ਹੇ ਕਾਲੂ
ਏਹੁ ਵਡਾ ਅਵਤਾਰੀ ਤੇਰੇ ਘਰ ਜਨਮਿਆ ਹੈ ਅਰੁ ਏਡਾ ਅਵਤਾਰੀ ਅਗੇ ਕੋਈ ਨ
ਹੀ ਹੋਇਆ ਅਗੇ ਰਾਮਚੰਦ ਅਤੇ ਕਿਸਨ ਚੰਦ ਹੋਏ ਹੈਨ ਸੋ ਉਨਾਨੂ ਇਕੋ ਹਿੰਦੂ ਹੀ
ਪੂਜਦੇ ਆਹੇ ਅਰੁ ਏਹੁ ਜੋ ਨਾਨਕ ਜੀ ਪੈਦਾ ਹੋਇਆ ਹੈ ਸੋ ਇਸਨੂੰ ਹਿੰਦੂ ਅਤੇ ਮੁਸ
ਲਮਾਨ ਦੋਵੈ ਹੀ ਪੂਜਨਗੇ ਅਤੇ ਇਸਦਾ ਨਾਉ ਜਿਮੀ ਅਸਮਾਨ ਵਿਚਿ ਰਵ ਜਾਵੈਗਾ
ਅਰੁ ਧਰਤੀ ਅਤੇ ਅਸਮਾਨ ਦੋਵੈ ਹੀ ਰਾਹੁ ਦੇਵਨਗੇ ਅਤੇ ਏਹੁ ਵਡਾ ਨਿਰੰਕਾਰੀ ਹੋਇ
ਆ ਹੈ ਨਿਰੰਕਾਰ ਨਿਰੰਕਾਰ ਹੀ ਜਪੇਗਾ ਅਤੇ ਲੋਕਾਨੂ ਜਪਾਵੈਗਾ ਅਤੇ ਕੀਤੇ ਨੂੰ ਕੀ
ਤਾ ਹੀ ਜਾਣੈਗਾ ਇਕ ਪਰਮੇਸਰ ਬਿਨਾਂ ਹੋਰ ਕਿਸੇ ਨੂੰ ਜਾਣੈਗਾ ਨਾਹੀ ਅਤੇ ਸੁਣ ਕਾਲੂ
ਏਹੁ ਜੋ ਗੁਰੂ ਨਾਨਕ ਜੀ ਆਇਆ ਹੈ ਸੋ ਤਾ ਜਗਤ ਕੇ ਉਧਾਰਨੇ ਕਉ ਜਨਮਿਆ ਹੈ
ਤਾ ਫੇਰਿ ਕਾਲੂ ਚੁਪ ਕਰਿ ਰਹਿਆ ਤਾ ਸ੍ਰੀ ਗੁਰੂ ਜੀ ਸੁਤੇ ਪ੍ਰਗਾਸ ਜਨਮਤ ਹੀ ਗਿ
ਆਨਵਾਨ ਹੋਇਕਰਿ ਬੈਰਾਗ ਲੈਕਰਿ ਜਨਮਿਆ ਅਰੁ ਬੈਰਾਗੁ ਹੀ ਕਮਾਵੈ ਤਾ ਫੇ
ਰਿ ਬਿਧਾਤਾ ਮਾਤਾ ਆਈ ਬ੍ਰਾਮਣੀ ਕਾ ਰੂਪ ਧਾਰਕਰ ਅਰੁ ਆਇ ਸ੍ਰੀ ਗੁਰੂ ਜੀ ਕੇ
ਚਰਨ ਪਰਸੇ ਅਤੇ ਦਰਸਨ ਕਰਿਆ ਤਾ ਕਾਲੂ ਨੂੰ ਅਤੇ ਮਾਤਾ ਤ੍ਰਿਪਤਾ ਨੂੰ ਕਹਿਆ ਜੋ
ਤੁਸੀ ਵਡੇ ਭਾਗਵਾਨ ਹੋ ਏਹੁ ਬਾਲਕ ਜੋ ਤੁਮਾਰੇ ਘਰ ਜਨਮਿਆ ਹੈ ਸੋ ਏਹੁ ਬਡਾ
ਤੇਜਸੀ ਭਗਵਾਨ ਪੈਦੇ ਹੋਇਆ ਹੈ ਸੋ ਇਸਕੇ ਪਿਛੇ ਕਈ ਜੀਅ ਮੁਕਤ ਹੋਵਨ
ਗੇ ਤਾ ਏਹੁ ਬਾਤ ਸੁਣਿਕਰਿ ਕਾਲੂ ਅਰੁ ਮਾਤਾ ਤ੍ਰਿਪਤਾ ਬਹੁਤ ਪ੍ਰਸੰਨ ਹੋਏ ਤਾ ਸ੍ਰੀ
ਗੁਰੂ ਜੀ ਕੇ ਜਨਮ ਲੈਣੇ ਨਾਲ ਸਭਨਾ ਜੀਆਨੂ ਅਨੰਦ ਹੋਇਆ ਕਈ ਜੀਅ
ਜੋ ਬੰਦੀਵਾਨ ਸੇ ਸੋ ਭੀ ਮੁਕਤ ਹੋਏ ਅਰ ਕਈ ਜੀਅ ਜੋ ਦਲਿਦ੍ਰੀ ਹੈਸਨ ਸੋ ਧਨਵੰਤ
ਹੋਇ ਗਏ ਅਰ ਕਈ ਜੀਅ ਜੋ ਰੋਗੀ ਹੈਸਨ ਸੋ ਅਰੋਗ ਹੋਇ ਗਏ ਅਤੇ ਦੇਵ ਪਿ
ਤਰ ਸਭੁ ਸਰਸੇ ਭਏ ਅਰ ਕਹਿਣੇ ਲਾਗੇ ਅਬ ਹਮਾਰਾ ਉਧਾਰ ਕਰਨੇ ਵਾਲਾ ਉਪ
ਜਿਆ ਹੈ ਅਰੁ ਪ੍ਰਿਥਵੀ ਕਉ ਬਹੁਤ ਸੁਖ ਉਪਜਿਆ ਫੇਰ ਅਠਸੀ ਹਜਾਰ ਦੇ
ਉਤਿਆ ਸਮੇਤ ਪ੍ਰਿਥਮੀ ਨੇ ਭੀ ਆਇ ਨਮਸਕਾਰ ਕੀਤਾ ਅਰੁ ਆਰਤੀ ਕਰੀ ਤਾ

Sri Satguru Jagjit Singh Ji eLibrary NamdhariElibrary@gmail.com

ਫੇਰ ਗਣ ਗੰਧਰਬ ਅਰ ਚਿਤ੍ਰਗੁਪਤ ਧਰਮਰਾਜੇ ਸਮੇਤ ਆਇ ਦਰਸਨ ਕੀਆ
ਅਰੁ ਨਮਸਕਾਰ ਕਰੀ ਅਤੇ ਜੈ ਜੈ ਕਾਰ ਲਗੇ ਹੋਵਨ ਅਰੁ ਅਨਾਹਦ ਸਬਦ ਲਗੇ
ਹੋਵਨ ਤਾਂ ਫੇਰ ਮਹਾਦੇਉ ਅਰੁ ਪਾਰਬਤੀ ਨੇ ਭੀ ਆਇ ਦਰਸਨ ਕੀਆ ਅਰੁ ਬ
ਵੰਜਾ ਬੀਰ ਛਿਅ ਜਤੀ ਚਉਰਾਸੀ ਸਿਧ ਨੌ ਨਾਥਾਂ ਨੇ ਆਇ ਨਮਸਕਾਰ ਕਰਿਆ
ਅਤੇ ਸਰਬ ਦੇਵੀਆਂ ਤੇ ਚੌਸਠ ਜੋਗਣੀਆ ਸਮੇਤ ਆਇ ਨਮਸਕਾਰ ਕੀਆ।
ਅਰੁ ਸਭਨਾਂ ਦੇਵਤਿਆ ਨੇ ਆਇ ਕਰਿ ਨਮਸਕਾਰ ਕਰੀ ਅਰੁ ਪੁਸਪਾਂ ਕੀ ਬਰਖ
ਕਰਕੈ ਉਸਤਤਿ ਲਗੇ ਕਰਨ ਅਰ ਕਹਣੇ ਲਾਗੇ ਹੇ ਸ੍ਰੀ ਪਰਮੇਸਰ ਜੀ ਤੁਮ੍ਹੋ ਜਨਮ
ਲੈਣੇ ਨਾਲ ਕਿਆ ਪਰੋਜਨ ਸੀ ਐ ਪਰ ਤੁਮ ਨੇ ਜਗਤ ਕੀ ਕਲਿਆਣ ਕਰਨੇ ਨ
ਮਿਤ ਇਹੁ ਖੇਲ ਕਰਿਆ ਹੈ ਸੋ ਤੁਮਾਰੀ ਗਤ ਮਿਤ ਤੁਮਹੀ ਜਾਣੋ ਜੀ ਅਰੁ ਹੋਰ ਕਿਆ
ਕੋਈ ਜਾਣੈ ਜੀ ਸਰਬ ਦੇਵਤਾ ਨੇ ਮਿਲ ਕਰ ਉਸਤਤਿ ਕਰੀ ਦਰਸਨ ਕਰਕੇ ਆਪੋ
ਆਪਣੇਂ ਪੁਰੀਆਂ ਕੋ ਸਿਧਾਰੇ ਤਿਸ ਤੇ ਉਪਰੰਦ ਬਾਲਕੇ ਕਾ ਸੁਭਾਉ ਰੋਵਣੇ ਕਾ ਅ
ਤੇ ਸ੍ਰੀ ਗੁਰੂ ਜੀ ਕਾ ਸੁਭਾਉ ਸਦਾ ਹੀ ਏਹ ਕਹਣੇ ਕਾ ਜੋ ਧੰਨ ਤੇਰਾ ਨਾਉ ਹੈ ਧੰਨ ਤੇਰਾ
ਨਾਉ ਹੈ ਐ ਪਰ ਕੋਈ ਸਮਝ ਸਕੈ ਨਾਹੀ ਜੋ ਇਹੁ ਬਾਲਕ ਕਿਆ ਕਹਿਦਾ ਹੈ ਤਾਂ
ਸਾਰੇ ਪਰਵਾਰ ਨੇ ਲੋਕ ਵਧਾਈਆਂ ਦੇਵਣ ਆਵੈ ਅਰੁ ਅਨੰਦ ਮੰਗਲ ਸੋਹਿਲੇ
ਲਗੇ ਗਾਵਣੇ ਅਤੇ ਜੋ ਕੋਈ ਮੰਗਤੇ ਆਵਨ ਤਿਨਾਨੂੰ ਮਹਿਤਾ ਕਾਲੂ ਰੁਪਏ ਟਕੇ ਗ
ਊਆਂ ਕਪੜੇ ਅਨਾਜ ਦੇ ਦੇ ਕਰਿ ਵਿਦਿਆ ਕਰੈ ਅਰ ਪਰਵਾਰ ਕੀਆਂ ਇਸਤ੍ਰੀਆ
ਮਾਤਾ ਤ੍ਰਿਪਤਾ ਨੂੰ ਵਧਾਈਆਂ ਦੇਵਣ ਆਵੈ ਤਾਂ ਫੇਰਿ ਸ੍ਰੀ ਗੁਰੂ ਜੀ ਨੂੰ ਗੁੜ੍ਹਤੀ ਦਿਤੀ
ਅਰੁ ਛਠੀ ਕਾ ਦਿਨ ਹੋਇਆ ਸਭ ਪਰਵਾਰ ਜੇਵਣ ਆਇਆ ਅਰੁ ਮਾਤਾ ਤ੍ਰਿਪ
ਤਾ ਨੇ ਭੀ ਇਸਨਾਨ ਕੀਆ ਅਤੇ ਸ੍ਰੀ ਗੁਰੂ ਬਾਬੇ ਜੀ ਨੂੰ ਭੀ ਇਸਨਾਨ ਕਰਵਾਇਆ
ਅਤੇ ਬਸਤ੍ਰ ਪਹਿਨਾਏ ਸਰਬ ਦੇਵਤਾ ਅਰ ਪਿਤਰ ਮਨਾਏ ਅਰੁ ਬੜਾ ਜਗ ਕੀ
ਆ ਅਤੇ ਅਨੰਦ ਮੰਗਲ ਹੋਇ ਰਹੇ ਤਾਂ ਸਭੁ ਕੋਈ ਹਿੰਦੂ ਤੁਰਕ ਕਹਣੇ ਲਾਗੇ ਇਹੁ
ਕੋਈ ਦੇਵਤਾ ਰੂਪ ਪੈਦੇ ਹੋਇਆ ਹੈ ਜਾਂ ਗੁਰੂ ਨਾਨਕ ਜੀ ਮਹੀਨੇ ਕਾ ਹੋਇਆ ਤਾਂ
ਧਉਣ ਟਿਕਾਵਣ ਲਗਾ ਤਾਂ ਫੇਰਿ ਗੁਰੂ ਨਾਨਕ ਜੀ ਨੂੰ ਪਘੂੜੇ ਮੇਂ ਬਿਠਾਇਆ ਜਾਂ
ਪੰਜ ਮਹੀਨਿਆਂ ਕਾ ਹੋਇਆ ਤਾਂ ਲਗਾ ਬਾਲਕਾ ਦੀ ਤਰਾਂ ਬੋਲਣ ਜਬ ਕੋ
ਈ ਬੁਲਾਵੈ ਤਾਂ ਅਗੋਂ ਤੇ ਹਸਦੇ ਵੈ ਜਾਂ ਗੁਰੂ ਜੀ ਸਤਾਂ ਮਹੀਨਿਆਂ ਕਾ ਹੋਇਆ ਤਾਂ
ਲਗਾ ਚਉਕੜੀ ਮਾਰ ਕਰ ਬੈਠਣ ਜੋਗੀਸਰਾਂ ਕੀ ਨਿਆਈ ਤਾਂ ਮਾਤਾ ਜੀ ਓਹ ਚ
ਉਕੜੀ ਖੋਲਦੇ ਵੈ ਜੋ ਮਤਾਂ ਇਸ ਕੀਆਂ ਟੰਗਾਂ ਵਿੰਗੇ ਵਲ ਪੈ ਜਾਵੇ ਜਾਂ ਤਾਂਈਆ

Sri Satguru Jagjit Singh Ji eLibrary NamdhariElibrary@gmail.com

ਤਜੀ ਗੋਡੇ ਪਕੜੀ ਰਖੇ ਤਾਂ ਤਾਈ ਬੈਠ ਰਹੇ ਜਾ ਮਾਤ ਜੀ ਗੋਡੇ ਛਡ ਦੇਵੈ ਤਾ ਫੇਰਿ ਉਸੀਤਰ
ਕੀ ਨਿਆਈ ਤੜੀ ਲਗ ਜਾਵੈ ਤਾ ਲੋਕ ਕਹਿਣ ਜੋ ਹੇ ਸ੍ਰੀ ਪਰਮੇਸਰ ਜੀ ਏਹੁ ਬਾਲਕ
ਕਿਉਕਰਿ ਬੈਠਦਾਹੈ ਜਦ ਸ੍ਰੀ ਗੁਰੂ ਜੀ ਅਠ ਮਹੀਨਿਆ ਕਾ ਹੋਇਆ ਤਾ ਗੋਡੇ ਪਰਣੇਲ
ਗਾ ਤੁਰਣ ਜੋ ਕੋਊ ਬਾਲਕੇ ਕੋ ਬੁਲਾਵੈ ਹਸਕੇ ਉਸਕੇ ਮੁਖ ਲਗੈ ਜਉ ਮਾਤਾ ਦੂਧ ਪੀਆ
ਵੈ ਤਾ ਹਸ ਕਰਿ ਦੂਧ ਪੀਵੈ ਪਿਛਲੀ ਰਾਤ ਜਾਗੈ ਉਸਕੇ ਪੀਛਿ ਮਾਤਾ ਪਿਤਾ ਭੀ ਜਾਗੈ ਬਾ
ਲਕੇ ਕੌ ਭੀ ਇਸਨਾਨ ਕਰਾਵੈ ਆਪ ਭੀ ਇਸਨਾਨ ਕਰੈ ਅਰੁ ਨਾਮ ਭੀ ਜਪੈ ਦਿਨ ਦਿਨ ਉ
ਨਕੇ ਘਰ ਮਾਇਆ ਵਧਤੀ ਜਾਵੈ ਅਰੁ ਦਾਨ ਪੁੰਨ ਭੀ ਕਰਨ ਬਾਬਾ ਨਾਨਕ ਜੀ ਕੇ ਪ੍ਰਗ
ਟ ਹੋਣੇ ਤੇ ਆਗਿਆਨ ਕੀ ਧੁੰਧ ਸਭ ਮਿਟ ਗਈ ਕਬਰਾ ਕੀ ਮੜੀਆ ਕੀ ਆਗਿਆ
ਨੀਆ ਕੀ ਪੂਜਾ ਮਿਟ ਗਈ ਜੈਸੇ ਸੂਰਜ ਕੇ ਚੜਨੇ ਕਰ ਤਾਰੇ ਭੀ ਛਪ ਜਾਤੇ ਹੈਨ ਅੰਧ
ਕਾਰ ਭੀ ਦੂਰ ਹੋ ਜਾਤਾ ਹੈ ਤੈਸੇ ਮਹਾਰਾਜ ਕੇ ਨਾਮ ਕਾ ਪ੍ਰਕਾਸ ਭਇਆ ਜੈਸੇ ਸਿੰਘ ਕੇ ਬੋ
ਲਣੇ ਕਰ ਮਿਰਗਾਵਲੀ ਸਭ ਭਜ ਜਾਤੀ ਹੈ ਤੈਸੇ ਹੀ ਮਹਾਰਾਜ ਕੇ ਨਾਮ ਕਰਿ ਸਭ ਪਾਪ
ਨਸਟ ਹੋ ਗਏ ਤਾ ਇਕ ਦਿਨ ਅਕਾਸ ਬਾਣੀ ਭਈ ਜਿਥੇ ਬਾਬਾ ਨਾਨਕ ਪੈਰ ਧਰੇਗਾ
ਸੋਈ ਪੂਜਾ ਕਾ ਆਸਣ ਹੋਵੈਗਾ ਜਿਸ ਜਿਸ ਨਾਲ ਗੋਸਟ ਕਰੇਗਾ ਮੁਨੀਸਰ ਰਖੀਸਰ
ਪੀਰ ਪੈਕੰਬਰ ਉਨਕੇ ਆਸਣ ਭੀ ਪੂਜਣੇ ਜੋਗ ਹੋਵੈਗੇ ਔਰ ਜਉਨਸੇ ਪੁਰਾਨੇਂ ਕੁਰਾਨੇ
ਮੇ ਬਾਬੇ ਕੀ ਬਾਣੀ ਕੀ ਸਾਖ ਲਿਖੀਏਗੀ ਸੋਈ ਗ੍ਰੰਥ ਪਰਵਾਨ ਹੋਵੈਗੇ ਇਸਨੇ ਮੇਰੇ ਨ
ਮਕੀ ਗੰਗਾ ਜਗਤ ਮੇ ਵਹਾਵਣੀ ਹੈ ਗੰਗਾ ਜੋ ਮੇਰੇ ਚਰਨੋ ਸੇ ਪ੍ਰਗਟ ਹੋਈ ਹੈ ਸੋ ਸਮੁੰ
ਦਰ ਕੇ ਸਨਮੁਖ ਉਸਨੇ ਆਪਣਾ ਮੁਖ ਕੀਆ ਹੈ ਤਿਸ ਗੰਗਾ ਮੇਂ ਜੋ ਇਸਨਾਨ ਕਰਤੇ ਹੈ ਸੋ
ਉਨਕੇ ਪਿਛਲੇ ਪਾਪ ਕਟੀਤੇ ਹੈ ਆਗੇ ਕੋ ਪਾਪਾ ਕੀ ਸਰਧਾ ਮਿਟਾਇ ਨਹੀ ਸਕਤੀ ਅਰ
ਇਸ ਕੀ ਰਸਨਾ ਸੇ ਜੋ ਬਾਣੀ ਉਚਾਰ ਹੋਵੈਗੀ ਓਹ ਮੇਰੇ ਚਰਨੋ ਕੇ ਮੁਖ ਕਰੇਗੀ ਜੋ ਪ੍ਰਾਣੀ
ਉਸ ਕਾ ਅਭਿਆਸ ਕਰੈਗੇ ਸੋ ਮੇਰੇ ਚਰਨਾ ਕਉ ਆਨ ਪ੍ਰਾਪਤ ਹੋਵੈਗੇ ਅਰੁ ਤਿਨਕੇ
ਪਿਛਲੇ ਪਾਪ ਭੀ ਕਟੇ ਜਾਵੈਗੇ ਆਗੇ ਕੋਂ ਪਾਪ ਕਰਨੇ ਕੀ ਸਰਧਾ ਨਹੀ ਹੋਵੈਗੀ ਗੰਗਾ
ਇਕ ਅਸਥਾਨ ਪਰ ਵਗਤੀ ਹੈ ਇਸਨੇ ਪਿੰਡ੍ਰਿ ਪਿੰਡ੍ਰਿ ਗਾਂਉ ਗਾਂਉ ਮੇ ਘਰ ਘਰ ਮੇ ਧਰ
ਮਸਾਲ ਕਰਨੀਆ ਹੈ ਜਹਾਂ ਕਹਾਂ ਕਥਾ ਕੀਰਤਨ ਕੀ ਗੰਗਾ ਵਹਾਵਣੀ ਹੈ ਚਾਰੋ ਕੁੰ
ਟ ਅਰੁ ਨਉ ਖੰਡ੍ਰਿ ਕਾ ਉਧਾਰ ਇਸਨੇਂ ਕਰਨਾ ਹੈ ਮੇਰੇ ਨਾਮ ਕਾ ਸਚਾ ਢੋਆ ਮੇਰੀ ਮਹ
ਮਾ ਕਾ ਜਹਾਂ ਕਹਾਂ ਵਰਤਾਵਣਾ ਹੈ ਮੇਰਾ ਹੀ ਰੂਪ ਹੋਇ ਕਰ ਏਹ ਕਲਜੁਗ ਮੇ ਪ੍ਰਗਟ
ਹੂਆ ਹੈ ਮੈ ਹੀ ਏਹੁ ਰੂਪ ਨਾਨਕ ਧਾਰਨ ਕੀਆ ਹੈ ਮੇਰੇ ਮੈ ਅਰ ਇਸ ਮੇ ਭੇਦ ਨਹੀ
ਜਾਣਨਾ ਏਹ ਬਾਣੀ ਮਾਤਾ ਤ੍ਰਿਪਤਾ ਅਰ ਪਿਤਾ ਕਾਲੂ ਨੇ ਸੁਣੀ ਤਾ ਬਹੁਤ ਪ੍ਰਸੰਨ ਹੋਏ

ਅਰੁ ਗਦ ਗਦ ਹੋਕੇ ਗੁਰੂ ਨਾਨਕ ਕੀ ਸੇਵਾ ਟਹਿਲ ਕਰਨ ਲਾਗੇ ਜਬ ਬਾਬਾ ਬਰਸ ਦਿ
ਨਕਾ ਹੋਇਆ ਤਾ ਉਨੋਨੇ ਬਰਸ ਗੰਢ ਕੀਤੀ ਬਡਾ ਬ੍ਰਹਮਭੋਜ ਕੀਤਾ ਕਾਲੂ ਨੇ ਬਹੁਤ ਲੋ
ਕਾਂ ਕੋ ਦਾਨ ਦੀਆ ਮੰਗਤੇ ਗੁਣੀ ਬ੍ਰਾਹਮਣ ਸਭ ਅਘਾਇਕੇ ਪ੍ਰਸੰਨ ਹੋਏ ਜਬ ਬਾਬਾ ਬੈ
ਠਣ ਸਿਖਿਆ ਚਉਕੜੀ ਮਾਰਕਾਰਿ ਸਿਧ ਆਸਣ ਕਰਿ ਬੈਠੇ ਪਵਣ ਕੇ ਬੀਚ ਵਾਹਿਗੁਰੂ
ਕਾ ਜਾਪ ਕਰੇ ਜਬ ਡੇਢ ਬਰਸ ਕਾ ਹੂਆ ਤਾ ਬੋਲਣ ਸੀਖਿਆ ਜਾ ਬੋਲੇ ਤਾ ਵਾਹਿਗੁਰੂ
ਬੋਲੇ ਜਾ ਦੋ ਬਰਸ ਕਾ ਹੂਆ ਤਾ ਖੇਲਣ ਸੀਖਿਆ ਮੋਤੀਆ ਕੇ ਸਮਾਨ ਦੰਦੀਆ ਨਿਕ
ਲੀਆ ਜਾ ਖੇਲੇ ਤਾ ਦੇਵਤਿਆ ਅਵਤਾਰਾ ਕੀਆ ਪ੍ਰਿਤਮਾ ਸਾਥ ਖੇਲਿਆ ਕਰੇ ਅਰੁ ਪਥ
ਰ ਕੀਆ ਵਹੀਆਂ ਅਰੁ ਕਾਗਤ ਕੀਆਂ ਪੋਥੀਆਂ ਬਣਾਏ ਉਪਰ ਹਛੇ ਰੁਮਾਲ ਚੜ੍ਹ
ਏ ਜੋ ਬਾਲਕ ਖੇਡਣ ਵਾਸਤੇ ਬੁਲਾਵਣ ਤਾ ਕਹੇ ਮੈ ਪੋਥੀ ਪੜ੍ਹਦਾ ਹਾਂ ਬਰਸ ਕੇ ਬਰ
ਸ ਮੈ ਬਾਬੇ ਕੀ ਬਰਸ ਗੰਢ ਹੋਵੈ ਦਾਨ ਪੁੰਨ ਬਹੁਤ ਹੋਵੈ ਜਾ ਤੀਨ ਬਰਸ ਕਾ ਹੂਆ ਤਾ
ਏਕਾ ਦਿਨ ਮਾਤਾ ਪਿਤਾ ਕੋਲ ਆਇ ਬੈਠੇ ਪੂਛਾ ਤੂ ਕਉਨ ਸੀ ਪੋਥੀ ਪੜ੍ਹਦਾ ਹੈ ਬਾਬੇ ਕ
ਹਿਆ ਮੈ ਸਪਤ ਸਲੋਕੀ ਗੀਤਾ ਪੜ੍ਹਦਾ ਹੋ ਉਨੋਨੇ ਕਹਾ ਅਸਾਨੂੰ ਭੀ ਸੁਣਾਇ ਤਾ ਬਾ
ਬਾ ਬੋਲਿਆ ਸਲੋਕ ਓਅੰ ਇਤਿ ਏਕਾਖਰੰ ਬ੍ਰਹਮ ਵਿਆਹਰਨ ਮਾਮਨੁਸ
ਮਰਨ। ਯਃ ਪ੍ਰਯਾਤਿ ਤ੍ਯਜਨ ਦੇਹੰ ਸ ਯਾਤਿ ਪਰਮਾਂ ਗਤਿੰ। ੧॥ ਸਰਬਤਃ ਪਾਣਿ
ਪਾਦੰ ਤਤ ਸਰਬ ਤੋਖਿ ਸਿਰੋ ਮੁਖੀ ਸਰਬਤਃ ਸ੍ਰੁਤਿ ਮਾਂ ਲੋਕੇ ਸਰਬ ਮਾਵ੍ਰਿਤ੍ਯ ਤਿ
ਸਠਤਿ॥੨॥ ਅਰਜੁਨੋਵਾਚ। ਸਥਾਨੇ ਰਿਖੀਕੇਸ ਤਵ ਪ੍ਰਕੀਰਤਿਆ ਜਗਤ
ਪ੍ਰਹਰਸ੍ਯਤ੍ਯਨੁਰਜ੍ਯਤੇ ਚ ਰਖਾਂਸਿ ਭੀਤਾਨਿ ਦਿਸੋ ਦ੍ਰਵੰਤਿ ਸਰਬੇ ਨਮਸ੍ਯੰ
ਤਿ ਚ ਸਿਧ ਸੰਘਾ॥੩॥ ਕਵਿੰ ਪੁਰਾਣ ਮਨੁਸਾ ਸਿਤਾ ਰਮਣੋ ਰਣੀਆਂ ਸਮਨੁਸ
ਮਰੇ ਦਯਾ ਸਰਵਸ੍ਯ ਧਾਤਾਰਮ ਚਿੰਤ੍ਯ ਰੂਪ ਮਾਦਿਤ੍ਯ ਵਰਣੋ ਤਮਸਾਃ ਪਰਸ
ਤਾਤ॥੪॥ ਉਰਧ ਮੂਲ ਮਧਃ ਸਾਖਾ ਮਸ੍ਵ੍ਰਿਥੰ ਪ੍ਰਾਹੁਰਵ੍ਯਯੰ ਛੰਦਾਂਸਿ ਯਸ
ਯ ਪਰਣਾਨਿ ਯਸਤੰ ਵੇਦ ਸਵੇਦ ਵਿਤ॥੫॥ ਸਰਵਸ੍ਯ ਚਾਹੰ ਹ੍ਰਿਦਿ ਸੰਨਿਵਿ
ਸ਼ਟੋ ਮਤਃ ਸਮ੍ਰਿਤਿਰ ਗਿਆਨ ਮਪੋਹਨੰ ਚ। ਵੇਦੈਃ ਸਰਬੈ ਰਹਮੇਵ ਵੇਦਯੋ ਵੇਦਾਂ
ਤ ਕ੍ਰਿਦ ਵੇਦ ਵਿਦੇਵ ਚਾਹੰ। ੬॥ ਮਨ ਮਨਾ ਭਵ ਮਦ ਭਗਤੋ ਮਦਯਾਜੀ ਮਾਂ ਨਮ
ਸਕੁਰੂ॥ ਮਾਮੇਵੈਸ ਸ੍ਯਯੁਕਤੇਵ ਮਾਤਮਾਨੰ ਮਤਪਰਾਇਣਃ॥੭॥
ਤਬ ਕਾਲੂ ਨੇ ਕਹਾ ਇਸਕਾ ਅਰਥ ਸੁਣਾਵੋ ਜੋ ਮੇਰੇ ਸਮਝ ਮੇ ਆਵੈ ਤਾ ਗੁਰੂ
ਨਾਨਕ ਜੀ ਬਚਨ ਕੀਤਾ ਜੋ ਸ੍ਰੀ ਕ੍ਰਿਸਨ ਜੀ ਅਰਜਨ ਕੋ ਕਹਾ ਹੈ ਓਅੰਕਾਰ
ਜੋ ਏਕ ਅਖਰ ਹੈ ਸੋ ਸਬਦ ਬ੍ਰਹਮ ਹੈ ਜੋ ਇਸਕੋ ਉਚਾਰਨ ਕਰਤਾ ਹੈ ਅਰਮੇ

Sri Satguru Jagjit Singh Ji eLibrary NamdhariElibrary@gmail.com

ਰਾ ਧਿਆਨ ਕਰਤਾ ਹੈ ਜੋ ਇਸ ਪ੍ਰਕਾਰ ਸਰੀਰ ਕੋ ਤਿਆਗਤਾ ਹੈ ਸੋ ਮੁਝ ਪਰਬ੍ਰਹਮ ਕੋ ਪ੍ਰਾਪ
ਤ ਹੋਤਾ ਹੈ ਮੈ ਜੋਹਾ ਸੋ ਚੈਤੰਨ ਹਾਂ ਅਰ ਪੁਰਾਤਨ ਹਾਂ ਸੂਖਮ ਤੇ ਅਤ ਸੂਖਮ ਹੋ ਇਸ ਪ੍ਰਕਾ
ਰ ਸੋ ਜੋ ਮੁਝ ਕੋ ਸਿਮਰਤੇ ਹੈਂ ਮੈ ਸਭ ਕਾ ਅਧਾਰ ਹੋ ਅਰ ਨਿਸਚਿੰਤ ਰੂਪ ਹੋ ਸੂਰਜ ਕੀ ਨਿਆ
ਈ ਪ੍ਰਕਾਸ ਰੂਪ ਹੋ ਅਗਿਆਨ ਕੇ ਅੰਧੇਰੇ ਤੇ ਪਰੇ ਹੋ ॥ ੨ ॥ ਜਿਸ ਇਸ ਥਾਨ ਬਿਖੇ ਮੇਰਾ ਕ
ਥਾ ਕੀਰਤਨ ਹੋਤਾ ਹੈ ਤਿਨ ਕੀ ਮੈ ਰਖਿਆ ਕਰਤਾ ਹੋ ਰਾਖਸ ਆਦਿਕ ਉਸ ਸੇ ਭੈਮਾਨ ਹੋ
ਕੇ ਭਾਗ ਜਾਤੇ ਹੈ ਅਰ ਸਿਧ ਆਦਿਕ ਸਭ ਨਮਸਕਾਰ ਕਰਤੇ ਹੈਂ ॥ ੩ ॥ ਸਰਬ ਕੇ ਹਾਥ ਮੇਰੇ
ਹਾਥ ਹੈ ਸਰਬ ਕੇ ਚਰਨ ਮੇਰੇ ਚਰਨ ਹੈ ਸਰਬ ਕੇ ਨੇਤ੍ਰ ਮੇਰੇ ਨੇਤ੍ਰ ਹੈ ਸਰਬ ਮੇਰੇ ਕਰਨ ਹੈਂ
ਸਰਬ ਮੈ ਮੇਰੀ ਚੇਤੰਨਤਾ ਹੈਂ ॥ ੪ ॥ ਏਹ ਜੋ ਬੈਰਾਠ ਰੂਪ ਬ੍ਰਿਛ ਹੈ ਬੈਕੁੰਠ ਇਸ ਕਾ ਉਰਧ ਸਿ
ਰ ਹੈ ਅਰ ਤਲ ਲੋਕੀਆ ਪੁਰੀਆਂ ਇਸ ਕੀਆ ਡਾਲਾ ਹੈ ਵੇਦ ਇਸ ਕੇ ਪਤ੍ਰ ਹੈ ਸੋ ਚਲੇ ਆ
ਏ ਹੈ ਇਸ ਕੋ ਅਗਿਆਨੀ ਸਤਿ ਕਰ ਮਾਨਤੇ ਹੈ ਵੇਦਾਂਤ ਇਸ ਕਾ ਫਲ ਹੈ ਜੋ ਇਸ ਕੋ ਅ
ਸੱਤ ਜਾਣਦਾ ਹੈ ਸੋਈ ਵੇਦਾਂ ਕਾ ਵੇਤਾ ਹੈ ॥ ੫ ॥ ਸਰਬ ਕੇ ਰਿਦੇ ਵਿਖੇ ਮੈ ਨੇ ਅੰਤਰਜਾਮੀ
ਹੋ ਕੇ ਨਿਵਾਸ ਕੀਆ ਹੈ ਜੋ ਮੁਝ ਕੋ ਗਿਆਨ ਕਰਿ ਕੇ ਸਿਮਰਤੇ ਹੈ ਵੇਦ ਭੀ ਸਭ ਮੁਝ ਹੀ
ਕੋ ਜਣਾਵਤੇ ਹੈ ਵੇਦਾ ਕਾ ਅੰਤ ਮੈ ਹੀ ਸੱਤ ਰੂਪ ਹੋਂ ॥ ੬ ॥ ਤੂ ਮੇਰੇ ਮੰਨਣ ਵਾਲਾ ਹੋ ਅਰੁ
ਮੇਰਾ ਹੀ ਭਗਤ ਹੋ ਅਰੁ ਮੇਰਾ ਹੀ ਜਾਚਕ ਹੋ ਮੁਝ ਹੀ ਕੋ ਨਮਸਕਾਰ ਕਰ ਮੁਝ ਹੀ ਕੋ ਦੇ
ਖ ਮੁਝ ਹੀ ਸਾਥ ਜੁੜ ਮੁਝ ਹੀ ਕੋ ਮੰਨ ਮੇਰੇ ਹੀ ਆਸਰੇ ਹੋ ॥ ੭ ॥
ਜਬ ਏਹ ਸਪਤ ਸਲੋਕੀ ਕਾ ਅਰਥ ਬਾਬੇ ਜੀ ਨੇ ਮਾਤਾ ਪਿਤਾ ਕੋ ਸੁਣਾਇਆ ਮਾਤ
ਪਿਤਾ ਪ੍ਰਸੰਨ ਭਏ ਤਬ ਉਨੋ ਨੇ ਕਹਾ ਐਸੇ ਸਲੋਕ ਤੇਰੇ ਸੁਣਨੇ ਵਾਲੇ ਕੋਈ ਨਦਰ
ਨਹੀ ਆਵਦੇ ਤੂ ਕਿਸ ਨੂੰ ਸੁਣਾਇੰਦਾ ਹੈ ਤਾਂ ਬਾਬੇ ਕਹਿਆ ਤੁਸੀ ਅਖੀਆ ਮੀਟੋ
ਜਬ ਉਨੋ ਨੇ ਨੇਤ੍ਰ ਮੂੰਦੇ ਤਾਂ ਇੰਦ੍ਰ ਤੇ ਲੈਕੇ ਸਭ ਦੇਵਤਾ ਅਰ ਰਖੀਸੁਰ ਮੁਨੀਸਰ ਸਭ
ਹਾਥ ਜੋੜੇ ਬੈਠੇ ਸੁਣਤੇ ਹੈ ਤਬ ਇੰਦ੍ਰ ਨੇ ਦੇਵਤਿਆ ਨੂ ਕਹਾ ਜੋ ਬਾਬੇ ਜੀ ਕੇ ਮਾਤਾ ਪਿ
ਤਾ ਆਏ ਹੈ ਇਨ ਕੋ ਬਿਬਾਨ ਪਰ ਚੜਾਇ ਕੇ ਸੁਰਗ ਕੋ ਲੈ ਜਾਵੋ ਇਨ ਕੀ ਭਲੀ
ਪ੍ਰਕਾਰ ਸੇਵਾ ਕਰੋ ਤਤਕਾਲ ਦੇਵਤੇ ਉਨ ਕੋ ਸੁਰਗ ਮੈ ਲੇ ਗਏ ਭਲੇ ਦਿਬ ਭੋਗ ਉ
ਨ ਕੋ ਭੁਗਾਏ ਬਾਰਾ ਬਰਸ ਤਕ ਉਨੋ ਨੇ ਭਲੀ ਪ੍ਰਕਾਰ ਭੋਗ ਭੋਗੇ ਉਨੋ ਨੇ ਕਹਾ ਮੁ
ਝ ਕੋ ਮਾਤ ਲੋਕ ਮੈ ਗੁਰੂ ਨਾਨਕ ਜੀ ਪਾਸ ਲੈ ਚਲੋ ਤਬ ਦੇਵਤੇ ਉਨ ਕੋ ਲੈ ਆਏ ਜਬ
ਉਨੋ ਨੇ ਨੇਤ੍ਰ ਖੋਲ ਕੇ ਦੇਖਿਆ ਤਉ ਗੁਰੂ ਨਾਨਕ ਜੀ ਉਸੀ ਏਕ ਸਲੋਕ ਕਾ ਅਰਥ ਪ
ੜ੍ਹੇ ਕਰਤੇ ਹੈ ਉਨੋ ਨੇ ਕਹਾ ਏਹ ਬਡਾ ਅਸਚਰਜ ਹੈ ਜੋ ਅਸੀ ਬਾਰਾ ਬਰਸ ਤਕ ਸੁਰ
ਗ ਭੀ ਭੋਗ ਆਏ ਹੈ ਤੁਮ ਉਹੀ ਸਲੋਕ ਪੜ੍ਹਤੇ ਹੋ ਬਾਬੇ ਜੀ ਕਹਾ ਮਹਾਰਾਜ ਕੀ ਮਾਇ

ਆ ਕਾ ਅਸਚਰਜ ਕੁਛ ਨਾਹੀ ਏਕ ਮਾਨੁਖ ਘੜੀ ਕੇ ਸੁਪਨੇ ਮੈ ਕਈ ਬਰਸ ਭੋਗ ਭੋਗ
ਤਾ ਹੈ ਤਾ ਉਨ ਲੋਕਾ ਅਸਾ ਸੁਪਨਾ ਦੇਖਾ ਹੈ ਕੇ ਪ੍ਰਤਖ ਦੇਖਾ ਹੈ ਸਤਿਗੁਰੂ ਜੀ ਕਹਾ
ਜਗਤ ਹੀ ਸੁਪਨਾ ਹੈ ਅਸੀ ਤੁਸੀ ਜਗਤ ਕੇ ਜੀਵ ਹਾਂ ਗਿਆਨ ਤੇ ਬਿਨਾ ਪ੍ਰਤੱਖ ਕਾ
ਹੈ ਤਾਂ ਤੇ ਤੁਸੀ ਮਹਾਰਾਜ ਕਾ ਨਾਮ ਜਪੋ ਅਰੁ ਸੰਤਾ ਕਾ ਸੰਗ ਕਰੋ ਜਾਂ ਬਾਬਾ ਚਉਬਰ
ਸਾ ਕਾ ਹੋਇਆ ਤਾ ਬਾਲਕਾ ਨਾਲ ਲਗਾ ਖੇਲਣ ਬਾਲਕਾ ਕੀ ਔਰ ਚੇਸਟਾ ਅਤੇ ਸ੍ਰੀ
ਗੁਰੂ ਜੀ ਕੀ ਔਰ ਚੇਸਟਾ ਗੁਰੂ ਜੀ ਬਾਲਕਾ ਨੂੰ ਬ੍ਰਹਮ ਗਿਆਨ ਹੀ ਉਪਦੇਸ ਕਰੈ ਤਾ ਲੋ
ਕ ਦੇਖ ਕਰ ਏਹ ਕਹਿਨ ਜੋ ਹੇ ਸ੍ਰੀ ਪਰਮੇਸਰ ਜੀ ਏਹੁ ਤਾ ਅਜੇ ਬਾਲਕ ਹੈ ਅਤੇ ਕੈਸੀਆ
ਮਿਠੀਆਂ ਬਾਤਾ ਕਰਦਾ ਹੈ ਏਹ ਕੋਈ ਖੁਦਾਇ ਕਾ ਸਾਦਕ ਯਾਂ ਪੀਰ ਪੈਦੇ ਹੋਇਆ ਹੈ
ਅਰ ਕੋਈ ਸੰਤ ਆਵੈ ਤਾ ਉਸ ਨੂੰ ਘਰਿ ਲੈ ਆਵੈ ਉਸ ਕੀ ਸੇਵਾ ਟਹਿਲ ਬਹੁਤ ਕਰੈ ਦਿਨ
ਦਿਨ ਉਨ ਕੇ ਘਰ ਮੈ ਧਨ ਸੰਪਦਾ ਵਧਦੀ ਜਾਵੈ ਜੋ ਕੁਛ ਪਦਾਰਥ ਘਰੋ ਲੈ ਜਾਵੈ ਸੋਬ
ਹਰ ਗਵਾਇ ਆਵੈ ਤਾ ਕਾਲੂ ਪ੍ਰੋਹਤ ਨੂੰ ਉਲਭੇ ਦੇਵਣ ਜਾਵੈ ਜੋ ਪੰਡਿਤ ਜੀ ਭਲਾ ਛਡ
ਫਿਰਾਇਆ ਹਈ ਅਗੋ ਪੰਡਿਤ ਕਹੇ ਭਲਾ ਕਾਲੂ ਹੁਣ ਤਾ ਉਲਾਭੇ ਦੇਂਦਾ ਹੈ ਪਰ ਜਾਓ
ਹ ਵੇਲਾ ਆਵਸੀ ਤਾ ਸਿਧਾ ਮੁਹ ਭੀ ਨਾ ਕਰੇਗਾ ਤਾਂ ਕਾਲੂ ਚੁਪ ਕਰ ਕੇ ਘਰ ਨੂੰ ਉਠ ਆਵੈ

॥੧੦॥ ਅਗੋਂ ਸਾਖੀ ਗੁਪਾਲ ਪਾਧੇ ਨਾਲ ਹੋਈ॥ ॥

ਜਦ ਬਾਬਾ ਪੰਜ ਬਰਸਾ ਦਾ ਹੋਇਆ ਤਾ ਮਾਤਾ ਪਿਤਾ ਨੇ ਕਹਿਆ ਇਸ ਨੂ ਪਾਧੇ ਦੇ
ਪੜਨ ਪਾਵੀਏ ਤਾਂ ਭਲੇ ਦਿਨ ਅਰੁ ਨਿਚੰਦੇ ਐਤਵਾਰੂ ਅਠ ਭਲੀ ਥਿਤ ਬਾਲਕ ਨੂੰ ਨਾਲ
ਲੈ ਕੇ ਪਟੀ ਬੁਧਕਾ ਬਾਬੇ ਦੇ ਹਥ ਦੇ ਕੇ ਥਾਲ ਸਕਰੰਦਾ ਭਰ ਕੇ ਪੰਜ ਰੁਪਏ ਉਪਰ ਰਖ ਕੇ
ਲੈ ਚਲੇ ਜਾਇ ਕਰ ਪੰਜ ਰੁਪਏ ਪਾਧੇ ਦੇ ਅਗੇ ਰਖ ਕੇ ਥਾਲ ਸਕਰਦਾ ਡੁਲਿ ਪਿਆ
ਚਾਟੜੇ ਲਗੇ ਚੁਣ ਚੁਣ ਖਾਵਨ ਤਾ ਪਾਧੇ ਦੇਖ ਕਰ ਕਹਿਆ ਇਸ ਕੀ ਭੁਗਤ ਤੇ ਸਾਰਾ ਜ
ਗਤ ਵਰਸਾਵੇਗਾ ਬਾਬੇ ਨੂੰ ਪਾਧੇ ਕਹਿਆ ਤੂੰ ਪੜ੍ਹ ਓਅੰ ਨਮਃ ਸਾਰਦਾਸੁਅਸਤਾ॥
ਤਾ ਬਾਬੇ ਕਹਿਆ ਤੂੰ ਇਸ ਕਾ ਅਰਥ ਜਾਣਦਾ ਹੈ ਤਾਂ ਪਾਂਧੇ ਕਹਿਆ ਤੁਸੀ ਕ੍ਰਿਪਾ ਕਰ ਕੇ
ਕਹੋ ਬਾਬੇ ਕਹਿਆ ਸਾਰਦਾ ਦੇਵੀ ਹੈ ਬ੍ਰਹਮ ਲੋਕ ਸੇ ਮਾਤ ਲੋਕ ਮੈ ਆਵਦੀ ਹੈ॥
ਜੋ ਉਸ ਕੇ ਓਅੰ ਕਾ ਉਚਾਰ ਕਰਵਾਈ ਤਾ ਹੈ ਤੌ ਆਪ ਭੀ ਪਵਿਤ੍ਰ ਹੋਤੀ ਹੈ ਉਚਾਰ
ਕਰਨ ਵਾਲੇ ਕੋ ਭੀ ਪਵਿਤ੍ਰ ਕਰਤੀ ਹੈ ਸਰੀਰ ਜੇਤੇ ਕੁਛ ਹੈ ਸਭ ਭਸਮ ਰੂਪ ਹੈ ਅਰ
ਵਾਹਿਗੁਰੂ ਭੀ ਸਤਿ ਹੈ ਵਾਹਿਗੁਰੂ ਕਾ ਨਾਮ ਭੀ ਸਤ ਹੈ ਤਾ ਪਾਂਧੇ ਕਹਾ ਕਾਲੂ ਤੇਰਾ ਪੁਤ੍ਰ
ਸਾਸਤ੍ਰਾਂ ਨੂੰ ਜਗਤ ਵਿਚ ਪਰਗਟ ਕਰੇਗਾ ਏਹੁ ਵਡਾ ਮਹਾ ਪੁਰਖੁ ਤੇਰੇ ਘਰਿ ਵਿਚ ਪੈਦਾ ਹੋ
ਇਆ ਹੈ ਕਾਲੂ ਬਾਬੇ ਨੂੰ ਘਰਿ ਲੈ ਆਇਆ ਲੋਕਾ ਕਹਿਆ ਤੁਸੀ ਬ੍ਰਿਜਨਾਥ ਪੰਡਿ

Sri Satguru Jagjit Singh Ji eLibrary NamdhariElibrary@gmail.com

ਤਨੂੰ ਜੋਤਿਲਵੰਡੀ ਰਹਿਦਾਹੈ ਉਸਦੇਪਾਸ ਬਾਬੇਨਾਨਕ ਨੂੰਪੜ੍ਹਨ ਪਾਓ ਮਹਿਤਾਕਾਲੂ
ਬਾਬੇਨੂੰਲੈਗਿਆ ਪਾਂਧੇਕਹਿਆ ਕਾਗਦਮਸਵਾਣੀ ਕਾਨੀ ਮੰਗਾਓ ਮੈਇਸਨੂੰ ਬਾਰਾ
ਖਰੀ ਲਿਖਦੇਦਾਂਹਾਂ ਤਾ ਮਹਿਤੇਕਾਲੂਨੇ ਟਿਕਾ ਚਾਵਲ ਸੁਪਾਰੀ ਦਖਣਾ ਕਾਗਦਕਾਨੀ
ਮਸਵਾਣੀਮੰਗਾਈ ਪਾਧੇ ਬੈਰਾਖਰੀ ਬਾਬੇਨੂੰਲਿਖਦਿਤੀ ਪਾਧੇ ਕਹਿਆ ਨਾਨਕਜੀ
ਤੂੰਪੜ੍ਹ ਤਾਸ੍ਰੀਗੁਰੂਜੀ ਬਚਨਕੀਤਾ ਹੇਪਾਧਾਜੀ ਤੂੰਕਿਛ ਆਪਭੀਪੜ੍ਹਿਆਹੈ ਤਾਪਾ
ਧੇਕਹਿਆ ਨਾਨਕਜੀ ਮੈਸਭਕਿਛੁਪੜ੍ਹਿਆਹਾ ਤਾਗੁਰੂਜੀ ਇਕ ਸਬਦ ਕਹਿਆ

॥ਸਿਰੀ ਰਾਗੁ ਮਹਲਾ ੧

ਜਾਲਿ ਮੋਹੁ ਘਸਿਮਸਿ ਕਰਿ ਮਤਿ ਕਾਗਦੁ ਕਰਿ ਸਾਰੁ ॥ ਭਾਉ ਕਲਮ ਕਰਿ ਚਿਤੁ ਲਿਖਾ
ਰੀ ਗੁਰ ਪੁਛਿ ਲਿਖੁ ਬੀਚਾਰੁ ॥ ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ
॥੧॥ ਰਹਾਉ ॥ ਬਾਬਾ ਏਹੁ ਲੇਖਾ ਲਿਖਿ ਜਾਣੁ ॥ ਜਿਥੈ ਲੇਖਾ ਮੰਗੀਐ ਤਿਥੈ ਹੋਇ
ਸਚਾ ਨੀਸਾਣੁ ॥੧॥ ਤਿਸਕਾ ਪਰਮਾਰਥ॥ ਗੁਰੂਨਾਨਕ ਸਾਹਿਬਜੀ ਕਹਿਦੇਹੈਨ
ਸੁਣੋਪਾਧਾਜੀ ਉਸਅਪਾਰਪੁਰਖੁਕੀ ਅਪਾਰ ਹੀ ਸੋਭਾਹੈ ਸੁਣ ਸੁਆਮੀ ਦੇਉ
ਤਾ ਏਹੁਜੋ ਸਚੁਕਾ ਪੜ੍ਹਨਾ ਹੈ ਸੋ ਕੈਸਾਹੈ ਜੋ ਕੋਈ ਪੜ੍ਹੈ ਸੁਣੈ ਲਿਖੈ ਲਿਖਾਵੈ ਗਤਿ
ਸਕੀਪਰਮਗਤਿ ਹੋਵੈਗੀ॥ ਜਿਤਨਾ ਮਾਇਆਕਾ ਮੋਹ ਹੈ ਸੋਈ ਜਨਮ ਮਰਨਨੂੰ
ਪ੍ਰਾਪਤਿਕਰਦਾਹੈ ਇਸਨੂੰਗਿਆਨਦੀ ਅਗਨ ਨਾਲਦਗਧ ਕੀਜੈ ਗੁਰਾਦੇ ਬਚ
ਨਾਦਾ ਅਭਿਆਸ ਕਰੇ ਸੋਈ ਘਸਾਵਣਾਹੈ ਮਸਦਾ ਉਪਦੇਸਰੂਪੀ ਤੇਡੇਨਾਲਾ
ਇਸਦੀ ਮਸਕੀਚੈ ਆਪਣੀਜੋ ਸੁਮਤਹੈ ਸੋ ਕਾਗਦ ਕੀਚੈ ਭਾਉ ਜੋ ਸਾਧਸੰਗ
ਤਨਾਲ ਪ੍ਰੀਤਿਕਰਨੀ ਸੋ ਕਾਨੀਕੀਚੈ ਚਿਤ ਮਹਾਰਾਜਦੇ ਭਜਨ ਨਾਲ ਸਾਵਧਾਨ
ਰਖਣਾ ਸੋ ਲਿਖਾਰੀ ਕੀਚੈ ਗੁਰਾਂਦੇ ਬਚਨ ਪੁਛਕੇ ਆਪਣੀ ਮਤਉਪਰ ਲਿਖੇ ਕ
ਰਤੇਦਾ ਨਾਮ ਲਿਖੇ ਸਾਲਾਹ ਲਿਖੇ ਜਿਸਦਾ ਅੰਤਪਾਰਾਵਾਰ ਨਹੀ ਹੇ ਬਾਬਾ ਪੰਡਤ
ਜੇ ਏਹੁ ਲੇਖਾ ਲਿਖਜਾਣਨਾਹੈ ਤਾਆਪਭੀ ਲਿਖ ਮੈਨੂੰਭੀ ਲਿਖਾਇ॥ ਜਿਥੇ ਧਰ
ਮਰਾਇਦੇ ਪਾਸਲੇਖਾ ਪੁਛੀਏਗਾ ਗੁਰਮੁਖਾਂਦੇ ਹਥ ਗੁਰਾਂਦੇ ਸਬਦਦਾ ਨੀਸਾਨ ਹੋਵੇ
ਗਾ ਤਾ ਉਨਾਦੇ ਅਗੇ ਧਰਮਰਾਇਭੀ ਮਥਾਟੇਕੇਗਾ ਅਤੇ ਜੇ ਇਸ ਲੇਖੇਨੂੰ ਪੜ੍ਹਨਾ
ਹੀਜਾਣਦਾ ਤਾਤੂੰ ਅਸਾਪਾਸੋ ਸੁਣਕਰਿ ਸਿਖਲੈਇ ਤਾਤੇਰਾ ਭਲਾਹੋਵੇਗਾ ਅਰੁ
ਤੇਰਾ ਜਮਕਾ ਫਾਹਾ ਭੀ ਕਟਿਆ ਜਾਵੇਗਾ ਅਰੁ ਜਿਤ ਲਿਖਨੇ ਪੜ੍ਹਨੇ ਕਰਿ ਜਨਮਮਰ
ਨਤੇ ਛੁਟੀਐ ਅਤੇ ਸੁਣ ਸੁਆਮੀ ਜਿਥੇ ਲੇਖਾ ਮੰਗੀਏਗਾ ਤਹਾਂ ਤੇਰੇ ਹਥ ਸਚੇਸਿ
ਮਰਨਕਾ ਨੀਸਾਨ ਹੋਵੇਗਾ ਤੇ ਅਗੇ ਲੇਖਾ ਮੰਗੀਏਗਾ ਨਾਹੀ ਅਤੇ ਏਹੁਜੋ ਸਿਮਰ

Sri Satguru Jagjit Singh Ji eLibrary NamdhariElibrary@gmail.com

ਨ ਏਥੇ ਸਿਮਰੀਦਾ ਹੈ ਜੋ ਇਹੁ ਸਚੀ ਦਰਗਾਹਿ ਕਾ ਨੀਸਾਣ ਹੋਵੈਗਾ ਅਰੁ ਸੁਣਿ
ਸੁਆਮੀ ਜੇ ਤੂ ਸਚੀ ਦਰਗਾਹਿ ਵਿਚਿ ਛੁਟਿਆ ਚਾਹੇ ਤਾ ਸ੍ਰੀ ਪਰਮੇਸਰ ਜੀ ਕ
ਸਚ ਕਾ ਲੇਖਾ ਪੜਿਆ ਕਰਿ ਅਰ ਪੜਾਇਆ ਭੀ ਕਰਿ ਅਰ ਹੇ ਪੰਡਿਤ ਜੀ ਜਿ
ਸਕੇ ਮਸਤਕ ਲੇਖੁ ਲਿਖਿਆ ਹੋਵੈਗਾ ਸੋ ਤਿਸ ਕੋ ਨਾਮ ਪ੍ਰਾਪਤਿ ਹੋਵੈਗਾ ਅਤੇ
ਸੁਣੋ ਪਾਧਾਂ ਜੀ ਗਲੀ ਤਾਂ ਪਰਮੇਸਰ ਪਾਇਆ ਨਹੀ ਜਾਂਦਾ ਅਰੁ ਗਲਾ ਕੀਆ
ਬਾਤਾ ਜੋ ਹੈਨਿ ਸੋ ਗਲਾ ਹੀ ਹੈਨਿ ਅਤੇ ਗਲਾ ਕੀ ਬਾਤ ਝੂਠ ਹੈ ਅਰੁ ਸ੍ਰੀ ਪਰਮੇਸ
ਰ ਨੂ ਸੋਈ ਪਾਵੈ ਜਿਸ ਨੂ ਵਾਹਗੁਰੂ ਦੀ ਕਿਰਪਾ ਹੋਵੈ ਅੰਤੇ ਸੋਈ ਨਾਮ ਕੀ ਵਡਿ
ਆਈ ਪਾਵੈ ਅਤੇ ਸੁਣਹੁ ਪੰਡਿਤ ਜੀ ਬਿਨਾ ਪਰਮੇਸਰ ਜੀ ਕੇ ਨਾਮ ਬੇਹੋਰ ਪੜ੍
ਨਾ ਸਭੁ ਬਾਦ ਹੈ ਤਾ ਫੇਰਿ ਬ੍ਰਿਜਨਾਥ ਪੰਡਿਤ ਨੇ ਕਹਿਆ ਹੇ ਨਾਨਕ ਜੀ ਓਹ ਪੜ੍
ਨਾ ਕੈਸਾ ਹੈ ਜਿਤੁ ਕਰਕੇ ਛੁਟੀਐ ਤਾ ਗੁਰੂ ਨਾਨਕ ਜੀ ਕਹਿਆ ਸੁਣੋ ਸੁਆਮੀ ਦੇ
ਵਤਾ ਮਸ ਦੀਵੇ ਕੀ ਕਾਗਦ ਸਣੀ ਕਾ ਅਰੁ ਕਲਮ ਕਾਨੇ ਕੀ ਅਤੇ ਜੋ ਲਿਖਿਆ
ਹੈ ਸੋ ਕਿਆ ਲਿਖਿਆ ਹੈ ਮਾਇਆ ਕਾ ਜੰਜਾਲ ਲਿਖਿਆ ਜਿਤੁ ਲਿਖਿਆ
ਸਭ ਵਿਕਾਰ ਹੋਵਨ ਅਤੇ ਸੁਣ ਸੁਆਮੀ ਜੋ ਸਚ ਕਾ ਪੜਨਾ ਹੈ ਸੋ ਐਸਾ ਹੈ ਜੋ ਮਾਇ
ਆ ਕਾ ਮੋਹ ਜਲਾਇ ਕਰਿ ਮਸੁ ਕਰੀਐ ਅਰੁ ਦਇਆ ਕਾ ਕਾਗਦੁ ਕਰੀਐ ਜੋ
ਇਸ ਕੇ ਅੰਦਰ ਕਿਛੁ ਭਾਉ ਹੋਵੈ ਤਿਸ ਕੀ ਕਲਮ ਕਰੀਐ ਅਰੁ ਚਿਤੁ ਲਿਖਣ
ਹਾਰਾ ਕਰੀਐ ਜੋ ਲਿਖੀਐ ਤਾ ਪਰਮੇਸਰ ਕਾ ਨਾਮ ਲਿਖੀਐ ਅਤੇ ਸਲਾਹ ਲਿ
ਖੀਐ ਬਿਅੰਤ ਸੋਭਾ ਲਿਖੀਐ ਜਿਤੁ ਲਿਖਿਆ ਸਭ ਵਿਕਾਰ ਮਿਟ ਜਾਵਨ ਅਰੁ
ਤਨੁ ਮਨੁ ਸੁਖੀ ਹੋਵੈ ਹੇ ਪੰਡਿਤ ਜੀ ਏਹ ਲੇਖਾ ਪੜਿਆ ਹੈ ਤਾ ਤੂ ਪੜ ਭੀ ਅਤੇ ਪੜਾਉ
ਭੀ ਜੇ ਸਚ ਕਾ ਲੇਖਾ ਨਹੀ ਪੜਿਆ ਤਾ ਤੂੰ ਨਾ ਪੜੁ ਅਤੇ ਨਾ ਪੜਾਉ ਤਾ ਪੰਡਿਤ ਨੇ ਕ
ਹਿਆ ਹੇ ਨਾਨਕ ਜੀ ਏਹ ਬਾਤਾ ਤੂ ਕਿਸ ਤੇ ਪਾਈਆ ਹੈ ਅਰ ਹੇ ਨਾਨਕ ਜੀ ਇਥੇ ਜੋ
ਹੁਣ ਪਰਮੇਸਰ ਦਾ ਨਾਮੁ ਜਪਦੇ ਹੈਨ ਤਿਨ ਕੋ ਕਿਆ ਫਲ ਮਿਲਦਾ ਹੈ।
ਤਾ ਬਾਬੇ ਨਾਨਕ ਜੀ ਨੇ ਦੂਸਰੀ ਪਉੜੀ ਆਖੀ। ॥ਜਿਥੈ ਮਿਲਹਿ ਵਡਾਈ
ਆ ਸਦ ਖੁਸੀਆ ਸਦ ਚਾਉ॥ ਤਿਨ ਮੁਖ ਟਿਕੇ ਨਿਕਲਹਿ ਜਿਨ ਮਨ ਸਚਾ ਨਾਉ
ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥ ੨॥ ਤਿਸ ਕਾ ਪਰਮਾਰਥ
ਗੁਰੂ ਨਾਨਕ ਜੀ ਕਹਿਦੇ ਹੈਨ ਜੋ ਸੁਣੋ ਪੰਡਿਤ ਜੀ ਜਿਥੈ ਤੇਰਾ ਜੀਉ ਜਾਵੈਗਾ
ਉਥੇ ਸ੍ਰੀ ਪਰਮੇਸੁਰ ਜੀ ਕੇ ਸਿਮਰਣੇ ਦਾ ਪੁੰਨ ਹੋਵੈਗਾ ਅਤੇ ਸਦਾ ਸਦਾ ਖੁਸੀਆਂ
ਹੋਵਨਗੀਆ ਪਰ ਜਿਨਾਂ ਨੇ ਇਕ ਮਨ ਕਰਕੇ ਪਰਮੇਸਰ ਨੂ ਸਿਮਰਿਆ ਹੈ ਸੋ ਤਿ

Sri Satguru Jagjit Singh Ji eLibrary NamdhariElibrary@gmail.com

ਨਾਕਉ ਸਚੀਦਰਗਾਹਿਵਿਖੇ ਵਡਿਆਈਆ ਮਿਲਨਗੀਆ ਤਾਪੰਡ੍ਰਿਤ ਏਹਗਲ ਸੁ
ਣਕੇ ਵਡਾ ਭੈਮਾਨ ਹੋਇਆ ਅਰੁ ਆਖਣ ਲਗਾ ਹੇਨਾਨਕਜੀ ਇਕੋਜੋਪਰਮੇਸਰਕਾ
ਮਲੈਦੇਹੈਨ ਸੋ ਤਿਨਕਉ ਕੋਈ ਜਾਣਤਾਭੀਨਾਹੀ ਅਰਉਨਕਉ ਰੋਟੀਆਭੀਨਾਹੀ ਜੁੜ
ਤੀਆ ਅਤੇ ਇਕ ਪਾਤਿਸਾਹੀਆਂ ਕਰਦੇਹੈਨ ਅਰ ਬੜੇਬੜੇ ਸੁਖਭੋਗਤੇਹੈਨਿ ਅਤੇਸ੍ਰੀ
ਪਰਮੇਸਰਜੀ ਤੇਭੀ ਨਹੀ ਡਰਦੇ। ਪਰਦੇਖਾਂਜੀ ਉਨਕਾ ਕਿਆ ਹਾਲ ਹੋਵੈਗਾ
ਉਥੇ ਉਨਾਨੂ ਵਡਿਆਈਆ ਪ੍ਰਾਪਤਿਹੋਵਨਗੀਆ ਜਿਨਾਦੇ ਮਨਾਵਿਚ ਮਹਾਰਾਜਦੇ
ਭਜਨਦਾ ਚਾਉਹੈ ਸੋਇਸਲੋਕ ਮੈਭੀ ਤੇ ਪਰਲੋਕ ਮੈਭੀ ਸੁਖੀ ਹੈ ਜਿਨਾਦੇ ਪੂਰਬਲੇ
ਕਰਮ ਹਛੇਹੋਦੇਹੈਨ ਸੋ ਨਾਮਨੂੰ ਪ੍ਰਾਪਤਿ ਹੋਦੇਹੈਨ ਤੇ ਗਲਾ ਵਾਲੇ ਘਨੇਰੇ ਹੈਨ ਜੈਸੇ ਮੁਰ
ਲੀ ਦੇ ਇਕ ਪਾਸੇ ਫੂਕ ਮਾਰੀਏ ਤਾ ਦੂਸਰੇ ਪਾਸੇ ਨਿਕਲਜਾਂਦੀਹੈ ਤੈਸੇ ਆਗਿਆ
ਨੀ ਏਕ ਕੰਨ ਸੁਣਦੇ ਹੈਨ ਦੂਸਰੇ ਨਿਕਲ ਜਾਂਦੀ ਹੈ ਤਾ ਬਾਬੇ ਨਾਨਕ ਜੀ ਤੀਜੀ
ਪਉੜੀ ਆਖੀ। ਇਕ ਆਵਹਿ ਇਕ ਜਾਹਿ ਉਠਿ ਇਕਿ ਰਖੀਅਹਿ ਨਾਉਸ
ਲਾਰ। ਇਕ ਉਪਾਏ ਮੰਗਤੇ ਇਕਨਾ ਵਡੇ ਦਰਬਾਰ। ਅਗੈ ਗਇਆ ਜਾਣੀਅਹਿ
ਵਿਣ ਨਾਵੈ ਵੇਕਾਰੁ। ੩॥ ਤਿਸਕਾ ਪਰਮਾਰਥ। ਗੁਰੂ ਨਾਨਕਜੀ ਕ
ਹਿਦੇ ਹੈਨਿ ਜੋ ਸੁਣੋ ਪੰਡ੍ਰਿਤ ਜੀ ਇਕ ਪ੍ਰਾਣੀ ਆਉਂਦੇ ਹੈਨ ਇਕ ਚਲੇ ਜਾਂਦੇ ਹੈਨ।
ਇਕ ਸਾਹੁ ਹੈਨ ਇਕ ਪਾਤਿਸਾਹੁ ਹੈਨਿ ਇਕ ਭਿਖਿਆ ਮੰਗਮੰਗ ਕੇ ਖਾਂਦੇ ਹੈਨ
ਸੁਣੋ ਪੰਡ੍ਰਿਤਜੀ ਏਥੇ ਜੋ ਪਾਤਿਸਾਹੀ ਕਰਦੇ ਹੈਨਿ ਅਰੁ ਸੁਖ ਭੋਗਦੇ ਹੈਨਿ ਅਤੇ ਸ੍ਰੀਪ
ਰਮੇਸਰ ਜੀ ਕਉ ਨਾਹੀ ਸਿਮਰਦੇ ਤਿਨਕਉ ਐਸੀ ਸਜਾਇ ਮਿਲੈਗੀ ਜੈਸੇ ਕਪੜੇ ਕ
ਉ ਧੋਬੀ ਦੇਂਦਾ ਹੈ ਚਕੀ ਦਾਣਿਆਂ ਕਉ ਦੇਂਦੀ ਹੈ ਜੈਸੇ ਤੇਲੀ ਤਿਲਾਂ ਕੂੰ ਦੇਂਦਾ ਹੈ ਐਸੀ
ਸਜਾਇ ਕਉ ਓਹ ਪਾਵਹਿਗੇ ਜਿਨਾ ਦਾਨ ਪੁੰਨ ਨਹੀ ਕੀਤਾ ਸੋ ਮੰਗਤੇ ਹੋਂਦੇ ਹੈਨ ਜਿਨ
ਪੁੰਨ ਕੀਤੇ ਹੈਨ ਸੋ ਸਾਹ ਹੁੰਦੇ ਹੈਨ ਅਰ ਜਿਨਾ ਸਾਧ ਸੰਗਤ ਕੀਤਾ ਹੈ ਓਹ ਸਾਧ ਸੰ
ਤ ਹੋਂਦੇ ਹੈਨ ਇਕਨਾ ਦੇ ਮਾਤਾ ਪਿਤਾ ਚੁਣ ਚੁਣ ਕੇ ਚੰਗੇ ਨਾਉ ਰਖਦੇ ਹੈਨ ਅਤੇ ਜੋ ਪ੍ਰ
ਾਣੀ ਭਿਖਿਆ ਮੰਗ ਮੰਗ ਖਾਂਦੇ ਹੈਨ ਅਤੇ ਸ੍ਰੀ ਪਰਮੇਸਰ ਜੀ ਕਾ ਨਾਮ ਸਿਮਰਤੇ ਹੈਨ
ਸੋ ਤਿਨਕਉ ਸ੍ਰੀ ਪਰਮੇਸਰ ਦੀ ਦਰਗਾਹਿ ਵਿਚ ਵਡਿਆਈਆ ਮਿਲਨਗੀਆਂ
ਅਗੈ ਗਇਆ ਜਾਣੀਏਗਾ ਜਿਨਾ ਨਾਮ ਨਹੀ ਜਪਿਆ ਅਤੇ ਵੇਕਾਰ ਕੀਤੇ ਹੈਨ
ਸੋ ਨਰਕਾ ਵਿਚ ਪਵਨਗੇ ਤਾ ਪੰਡ੍ਰਿਤ ਏਹ ਬਾਤ ਸੁਣਕੇ ਬਹੁਤ ਡਰਿਆ ਪੰਡ੍ਰਿਤ ਨੇ
ਕਹਿਆ ਹੇ ਨਾਨਕ ਜੀ ਤੂੰ ਐਸੀਆ ਬਾਤਾ ਕਿਉ ਕਰਦਾ ਹੈ ਅਜੇ ਤੂ ਬਾਲਕ ਹੈ
ਅਜੇ ਕੁਛ ਮਾਤਾ ਪਿਤਾ ਕਾ ਸੁਖ ਦੇਖ ਅਜਾ ਤੇਰੀ ਕਿਥੇ ਓੜਕ ਹੈ ਤਾਂ ਫੇਰ ਗੁਰੂ ਜੀ

Sri Satguru Jagjit Singh Ji eLibrary NamdhariElibrary@gmail.com

ਚਉਥੀ ਪਉੜੀ ਆਖੀ    ਭੈ ਤੇਰੈ ਡਰ ਅਗਲਾ ਖਪਿ ਖਪਿ ਛਿਜੈ ਦੇਹਾ ਨਾ
ਵ ਜਿਨ ਸੁਲਤਾਨ ਖਾਨ ਹੋਂਦੇ ਡਿਠੇ ਖੇਹ। ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ
੪॥    ਤਿਸਕਾ ਪਰਮਾਰਥ।    ਗੁਰੂ ਜੀ ਕਹੈ ਹੇ ਪੰਡਿਤ ਜੀ ਮੈਨੂੰ ਉਸ ਸਾਹਿ
ਬ ਕਾ ਐਸਾ ਡਰ ਹੈ ਜੋ ਮੇਰੀ ਦੇਹ ਖਪ ਖਪ ਕਰ ਪਈ ਛਿਜਦੀ ਹੈ ਜਿਨਾਂ ਦੇ ਨਾਮ ਪਾਤ
ਸਾਹ ਅਤੇ ਖਾਨ ਹੈਸਨ ਸੋ ਮੈ ਆਪਣੀ ਅਖੀ ਖੇਹ ਹੋਏ ਡਿਠੇ ਹੈਨ ਇਸ ਸਰੀਰ ਅ
ਤੇ ਪਦਾਰਥਾ ਨਾਲ ਝੂਠਾ ਮੋਹ ਹੈ ਜਿਸ ਵੇਲੇ ਸਦਾ ਆਵੈਗਾ ਤੁਰਤ ਹੀ ਉਠ ਜਾਈਐ
ਗਾ ਨਾਲ ਕੁਛ ਭੀ ਨਹੀ ਨਿਭੈਗਾ ਇਸੀ ਤੇ ਵਾਹਿਗੁਰੂ ਦੇ ਭਉ ਕਰ ਬਹੁਤਾ ਡਰ ਹੋ
ਇਆ ਹੈ ਸੋ ਤਿਸ ਡਰ ਕਰਕੇ ਮੇਰੀ ਦੇਹਿ ਅਤਿ ਭੈ ਵਾਨ ਹੋਇ ਰਹੀ ਹੈ ਜਿਨਾਂ ਕਾ ਅਮ
ਰ ਮੰਨੀਦਾ ਸੀ ਓਹ ਭੀ ਇਥੋ ਉਠ ਗਏ ਹੈਨਿ ਸੁਣੋ ਪੰਡਿਤ ਜੀ ਮੈ ਕੂੜਾ ਨੇਹੁ ਕਿਸ ਨਾਲ
ਕਰੀ ਅਤੇ ਅਸੀ ਭੀ ਇਸ ਜਹਾਨ ਤੇ ਇਸ ਜਾਮੇ ਨੂੰ ਛੋੜ ਕੇ ਛਪਾਇ ਜਾਵੈਗੇ ਏਹ
ਜਾਮਾ ਕਿਸੀ ਕੇ ਹਾਥ ਨਹੀ ਆਵੈਗਾ    ਅਤੇ ਸਾਹਿਬ ਦੀ ਬੰਦਗੀ ਐਸੀ ਹੈ ਜੋ ਸ
ਭਸ ਕੌ ਛੁਡਾਇ ਲਵੈਗੀ ਇਸ ਕੂੜੇ ਸੰਸਾਰ ਨਾਲ ਨੇਹੁ ਕਿਆ ਕਰੀਐ ਤਾਂ ਪੰਡਿ
ਤ ਨੇ ਸੁਣਿ ਕੇ ਨਮਸਕਾਰ ਕੀਤੀ ਅਰ ਕਹਿਣ ਲਗਾ ਹੇ ਨਾਨਕ ਜੀ ਤੂੰ ਧੰਨ ਹੈ ਅਤੇ
ਹੋਰ ਕੋਈ ਕਿਸੀ ਕਾ ਕੋਈ ਕਿਸੀ ਕਾ ਅਰ ਮੈ ਜੋ ਹਾਂ ਸੋ ਤੇਰਾ ਹੀ ਹਾਂ ਤਾਂ ਗੁਰੂ ਜੀ ਕਹਿ
ਆ ਬ੍ਰਿਜਨਾਥ ਭਗਵਾਨ ਕਾ ਨਾਮ ਹੈ ਤੂੰ ਆਪਣਾ ਨਾਉ ਕਿਉ ਰਖਾਇਆ ਹੈ ਤਾ
ਪੰਡਿਤ ਕਹਿਆ ਗਊਆਂ ਦੇ ਬੈਠਣ ਦੀ ਜਾਗਾ ਉਸ ਨੂੰ ਬ੍ਰਿਜ ਕਹੀਦਾ ਹੈ ਉਸ ਦਾ
ਜੋ ਸੁਆਮੀ ਸੋ ਨਾਥ ਕਹੀਏ    ਤੈਸੇ ਹੀ ਸਰੀਰ ਰੂਪੀ ਬ੍ਰਿਜ ਹੈ ਇੰਦ੍ਰੀਆ ਰੂਪੀ ਗ
ਊਆ ਤਿਨਾ ਦਾ ਜੋ ਪ੍ਰੇਰਕ ਹੈ ਸੋ ਨਾਥ ਤਾਂ ਤੇ ਮੈ ਜੀਵ ਹੋ ਸਰੀਰ ਦਾ ਸਾਖੀ ਇਸ ਵਾ
ਸਤੇ ਬ੍ਰਿਜਨਾਥ ਕਹਤੇ ਹੈਂ। ਗੁਰੂ ਜੀ ਕੋ ਅਗਮ ਨਿਗਮ ਕੀ ਸਭ ਸੋਝੀ ਹੈ ਪਾਧਾ
ਤੋ ਏਕ ਬਹਾਨਾ ਹੈ ਆਪ ਪੂਰਨ ਪੁਰਖ ਹੈ ਹੋਰ ਲੜਕੇ ਜੋ ਸੰਗ ਕੇ ਖੇਲਣੇ ਵਾਲੇ
ਸੰਗੀ ਹੈ ਤਿਨ ਕੋ ਭੀ ਏਹੀ ਅਭਿਆਸ ਕਰਾਵੈ ਪਰਮੇਸਰ ਜੀ ਕੀਆ ਬਾਤਾ
ਸੁਣਨੇ ਕਾ ਹੋਰ ਕੋਈ ਖੇਲ ਨਹੀ ਖੇਲਤੇ ਜੋ ਖੇਲ ਕਰਨੀ ਤਾ ਪਰਮੇਸਰ ਜੀ ਕੀ
ਬਾਤ ਕਰਣੀ ਤਉ ਭੀ ਪਰਮੇਸਰ ਜੀ ਕੀ ਓਹ ਬਾਲਕ ਭੀ ਪਰਮੇਸਰ ਕੇ ਨਾਮ ਮੈ
ਮਗਨ ਹੋਇ ਰਹੇ ਹੈਂ।    ਤਾ ਪਾਧੇ ਬ੍ਰਿਜਨਾਥ ਕਹਿਆ ਬਾਰਾਖੜੀ ਲਿਖੋ।
ਤਾ ਗੁਰੂ ਬਾਬੇ ਆਸਾ ਰਾਗੁ ਮੈ ਸਬਦ ਬੋਲਿਆ।
ਆਸਾ ਮਹਲਾ ੧    ਪਟੀ ਲਿਖੀ।    ਸਸੈ ਸੋਇ ਸ੍ਰਿਸਟਿ
ਜਿਨ ਸਾਜੀ ਸਭਨਾ ਸਾਹਿਬ ਏਕ ਭਇਆ। ਸੇਵਤ ਰਹੇ ਚਿਤ ਜਿਨ ਕਾ ਲਾਗਾ

Sri Satguru Jagjit Singh Ji eLibrary    NamdhariElibrary@gmail.com

ਆਇਆ ਤਿਨਕਾ ਸਫਲ ਭਇਆ॥ ੧॥ ਮਨ ਕਾਹੇ ਭੂਲਾਹਿ ਮੂੜ ਮਨਾ॥ ਜਬ ਲੇਖਾ
ਦੇਵਹਿ ਬੀਰਾ ਤਉ ਪੜਿਆ॥ ੧॥ ਬਾਬੇ ਕਹਿਆ ਸੋਈ ਕਰਤਾ ਹੈ ਜਿਸਨੇ ਸ੍ਰਿਸਟ
ਸਾਜੀ ਹੈ॥ ਸਭਨਾਂ ਦਾ ਸਾਹਿਬੁ ਇਕੁ ਹੈ ਜਿਨਾ ਚਿਤ ਲਾਇ ਸੇਵਿਆ ਹੈ ਆਇਆ ਤਿ
ਨਾਂ ਦਾ ਸਫਲੁ ਹੈ ਹੋਰ ਜਿਤਨੇ ਪੜਨ ਵਾਲੇ ਹੈਨ ਸਭਨਾ ਧਰਮਰਾਇ ਦਾ ਲੇਖਾ ਦੇਣਾ ਹੈ
ਏਹ ਮਨ ਭੁਲਾ ਹੋਇਆ ਮਾਨਸ ਜਨਮ ਖੋਵਦਾ ਹੈ ਰਹਾਉ ਕਹਿਦੇ ਹੈਨ ਮਨ ਦਾਨਾ
ਮਾ ਵਿਚ ਠਹਿਰਾਉ ਹੋਵੈ ਤਾ ਇਸਨੂ ਲੇਖਾ ਦੇਣਾ ਨ ਪਵੇ॥
ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ॥ ਏਨਾ ਅਖਰਾ ਮਹਿ ਜੋ ਗੁਰਮੁਖਿ
ਬੂਝੈ ਤਿਸੁ ਸਿਰਿ ਲੇਖੁ ਨ ਹੋਈ॥ ੨॥ ਬਾਬੇ ਕਹਿਆ ਈਵੜੀ ਆਦਿ
ਪੁਰਖੁ ਦੀ ਸਕਤਿ ਹੈ ਸਰਬ ਦਾ ਦਾਤਾ ਹੈ ਸਚਾ ਹੈ ਇਨ ਅਖਰਾਂ ਵਿਚ ਜੋ ਉਸਦੇ ਨਾ
ਮਨੂ ਬੁਝਦੇ ਹੈਨ ਉਨਾ ਦੇ ਸਿਰਿ ਫੇਰਿ ਲੇਖੁ ਨਹੀ ਹੋਦਾ॥
ਊੜੈ ਉਪਮਾ ਤਾ ਕੀ ਕੀਜੈ ਜਾ ਕਾ ਅੰਤੁ ਨ ਪਾਇਆ॥ ਸੇਵਾ ਕਰਹਿ ਸੇਈ ਫਲੁ ਪਾਵ
ਹਿ ਜਿਨੀ ਸਚੁ ਕਮਾਇਆ॥ ੩॥ ਬਾਬੇ ਕਹਿਆ ਊੜਾ ਨਾਮ ਓਅੰਕਾਰ ਦਾ
ਹੈ ਓਅੰਕਾਰ ਬੀ ਮਹਾਰਾਜ ਸ੍ਰਿਸਟਿ ਉਤਪਤਿ ਕੀਤੀ ਉਸਦਾ ਅੰਤ ਨਹੀ ਪਾਇ
ਆ ਜਾਂਦਾ ਊੜਾ ਅਖਰ ਕਹਿੰਦਾ ਹੈ ਤਿਸਕੀ ਉਪਮਾ ਕਰੀਐ ਜਿਨਾ ਨੇ ਸਤਿਗੁ
ਰ ਦੇ ਸਬਦ ਤੇ ਸੰਤਾਨੂ ਸੇਵਿਆ ਹੈ ਉਨਾਨੂ ਗਿਆਨ ਦਾ ਫਲੁ ਪ੍ਰਾਪਤਿ ਹੋਇਆ
ਹੈ ਜਿਨਾ ਸਚੇ ਹੋਕੇ ਕਮਾਈ ਕੀਤੀ ਹੈ ਸੋਈ ਸੁਖੀ ਹੋਏ ਹੈ॥
ਙੰਙੈ ਙਿਆਨੁ ਬੂਝੈ ਜੇ ਕੋਈ ਪੜਿਆ ਪੰਡਿਤੁ ਸੋਈ॥ ਸਰਬ ਜੀਆ ਮਹਿ ਏਕੋ
ਜਾਣੈ ਤਾ ਹਉਮੈ ਕਹੈ ਨ ਕੋਈ॥ ੪॥ ਙੰਙਾ ਅਖਰੁ ਕਹਿਦਾ ਹੈ ਜੋ ਗੁ
ਰਾਂ ਦੇ ਗਿਆਨ ਨੂ ਬੁਝਦਾ ਹੈ ਪੜਿਆ ਭੀ ਸੋਈ ਤੇ ਪੰਡਿਤ ਭੀ ਸੋਈ ਹੈ ਸਰਬ ਜੀ
ਆ ਵਿਚ ਇਕੋ ਜਾਣਤਾ ਤਾ ਹਉਮੈ ਮਿਟ ਜਾਂਦੀ ਹੈ॥
ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥ ਜਮਰਾਜੇ ਕੇ ਹੇਰੂ ਆਏ
ਮਾਇਆ ਕੈ ਸੰਗਲਿ ਬੰਧਿ ਲਇਆ॥ ਕਕਾ ਅਖਰੁ ਕਹਿਦਾ ਹੈ ਕਾਲਿਆ
ਕੇਸਾਨੂ ਸਬੂਣ ਮਲ ਮਲ ਧੋਵੈ ਤਾ ਉਜਲੁ ਨਹੀ ਹੋਦੇ ਜਿਸ ਸਮੇ ਚਿਟੇ ਕੇਸ ਆ
ਵਦੇ ਹੈਨ ਸਾਬੂਣ ਤੇ ਬਿਨਾ ਉਜਲ ਹੋ ਜਾਂਦੇ ਹੈਨ ਪ੍ਰਥਮੇ ਥੋੜੇ ਜੇਹੇ ਕੇਸ ਕੰਨ ਉਤੇ
ਚਿਟੇ ਆਵਦੇ ਹੈਨ ਮਾਨੋ ਜਮਰਾਜੇ ਦੇ ਹੇਰੂ ਹੈਨ ਓਹ ਮਾਨੁਖਾਂ ਦੇ ਕੰਨਾ ਵਿਚ ਕਹਿਦੇ
ਹੈਨ ਜੈਸੀ ਖੇਤੀ ਪਕੀ ਹੋਈ ਚਿਟੀ ਹੋ ਜਾਂਦੀ ਹੈ ਤੈਸੇ ਤੇਰੀ ਜੁਆਨੀ ਬਿਤੀਤ
ਹੋ ਗਈ ਹੈ ਹੁਣ ਤੂ ਨਾਮ ਜਪੇਗਾ ਸੰਤਾ ਦਾ ਸੰਗ ਕਰੇਗਾ ਤਾ ਤੇਰਾ ਮੁਖ ਉਜਲ ਹੋ

ਵੈਗਾ ਪਿਛਲੇ ਪਾਪ ਤੇਰੇ ਧੋਤੇ ਜਾਵਨਗੇ ਅਤੇ ਜੇ ਹੁਣ ਭੀ ਤਿਸ ਨਾ ਕਰਦਾ ਰਹੇਗਾ
ਤਾ ਜਮ ਤੈਨੂੰ ਸੰਗਲ ਪਾਇ ਕਰ ਲੈ ਜਾਵੇਗਾ ਇਸ ਵੇਲੇ ਨੂੰ ਪਛੋਤਾਵੇਗਾ॥

ਖਖੈ ਖੂੰਦਕਾਰ ਸਾਹੁ ਆਲਮੁ ਕਰਿ ਖਰੀਦ ਜਿਨ ਖਰਚ ਲੀਆ॥ ਬੰਧਨ ਜਾ ਕੈ
ਸਭੁ ਜਗੁ ਬਾਧਿਆ ਅਵਰੀ ਕਾ ਨਹੀ ਹੁਕਮ ਪਾਇਆ॥ ੬॥ ਖਖਾ ਅ
ਖਰ ਕਹਿੰਦਾ ਹੈ ਪਾਤਿਸਾਹੁ ਸਾਰੇ ਜਗਤ ਦੇ ਸਤਿਗੁਰ ਹੈਨ ਜਿਨਾ ਨਾਮੁ ਰੂਪੀ ਧ
ਨ ਦੇ ਕਰਿ ਸਾਰੇ ਜਗਤ ਨੂੰ ਮੁਲ ਲੀਆ ਹੈ ਜੋ ਉਨਾ ਦੇ ਗਿਆਨ ਦੇ ਬੰਧਨਾ ਵਿਚ
ਬਧੇ ਹੈਨ ਤਿਨਾਨੂੰ ਧਰਮਰਾਇ ਦੇ ਬੰਧਨ ਨਾਹੀ ਪਉਂਦੇ॥ ਉਨਾ ਦੇ ਉਪਰ ਹੋਰ
ਕਿਸੇ ਦਾ ਹੁਕਮੁ ਨਹੀ ਪਉਂਦਾ॥

ਗਗੈ ਗੋਇ ਗਾਇ ਜਿਨ ਛੋਡੀ ਗਲੀ ਗੋਬਿੰਦ ਗਰਬ ਭਇਆ॥ ਘੜਿ ਭਾ
ਡੇ ਜਿਨ ਆਵੀ ਸਾਜੀ ਚਾੜਨ ਵਾਹੈ ਤਈ ਕੀਆ॥੭॥ ਗਗਾ ਕਹਿ
ਦਾ ਹੈ ਸਿਰੀ ਮਹਾਰਾਜ ਜਿਤਨੀ ਗੋ ਪ੍ਰਿਥਮੀ ਬ੍ਰਹਮੰਡ ਰਚੀ ਹੈ ਬਣਾਏ ਹੈ ਏ
ਹੁ ਜੀ ਗੋਬਿੰਦ ਨਾਲ ਗਰਬੁ ਕਰਦਾ ਹੈ ਜਿਤਨੇ ਸਰੀਰ ਰੂਪੀ ਭਾਂਡੇ ਘੜੇ ਹੈ ਬ੍ਰਹਮੰ
ਡ ਰੂਪੀ ਆਵੇ ਚਾੜ੍ਹੇ ਹੈ ਐਸਾ ਬ੍ਰਹਮਾ ਮਹਾਰਾਜ ਨੇ ਉਤਪਤਿ ਕੀਤਾ ਹੈ॥

ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥ ਬੁਰਾ ਭਲਾ ਜੇ ਸਮ ਕ
ਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥੮॥ ਘਘਾ ਕਹਿੰਦਾ ਹੈ ਜਿਨਾ
ਗੁਰਾ ਦੇ ਸਬਦ ਦਾ ਅਭਿਆਸ ਕੀਤਾ ਹੈ ਸੰਤਾ ਦੀ ਸੇਵਾ ਟਹਿਲ ਏਹ ਘਾਲ ਘਾ
ਲੀ ਹੈ ਗੁਰਾ ਦੇ ਸਬਦ ਨਾਲ ਲਗ ਰਹੇ ਹੈ ਦੁਖ ਸੁਖ ਸਮਾਨ ਜਾਤਾ ਹੈ ਜਿਨਾ ਨੇ ਇ
ਸ ਪ੍ਰਕਾਰ ਸਾਹਿਬ ਨੂੰ ਪ੍ਰਾਪਤਿ ਹੋਏ ਹੈ॥

ਚਚੈ ਚਾਰਿ ਵੇਦ ਜਿਨ ਸਾਜੇ ਚਾਰੇ ਖਾਣੀ ਚਾਰਿ ਜੁਗਾ॥ ਜੁਗੁ ਜੁਗੁ ਜੋਗੀ ਖਾਣੀ ਭੋ
ਗੀ ਪੜਿਆ ਪੰਡਿਤੁ ਆਪਿ ਥੀਆ॥੯॥ ਚਚਾ ਕਹਿੰਦਾ ਹੈ ਤਿਸ
ਵਾਹਿਗੁਰੂ ਜੀਆ ਦੇ ਗਿਆਨ ਵਾਸਤੇ ਚਾਰ ਵੇਦ ਸਾਜੇ ਹੈ ਚਾਰ ਖਾਣੀ ਚਾਰ ਜੁਗ ਬ
ਣਾਏ ਸਭਨਾ ਜੁਗਾ ਵਿਚ ਨਿਆਰਾ ਭੀ ਹੈ ਸਭਨਾ ਖਾਣੀਆ ਵਿਚਿ ਓਹੋ ਭੋਗਦਾ
ਹੈ ਪੰਡਿਤ ਹੋਕੇ ਉਪਦੇਸ ਕਰਦਾ ਹੈ॥

ਛਛੈ ਛਾਇਆ ਵਰਤੀ ਸਭ ਅੰਤਰਿ ਤੇਰਾ ਕੀਆ ਭਰਮੁ ਹੋਆ॥ ਭਰਮੁ ਉਪਾਇ
ਭੁਲਾਈਅਨੁ ਆਪੇ ਤੇਰਾ ਕਰਮੁ ਹੋਇਆ ਤਿਨ ਗੁਰੁ ਮਿਲਿਆ॥੧੦॥
ਛਛਾ ਅਖਰ ਕਹਿੰਦਾ ਹੈ ਮਹਾਰਾਜ ਦੀ ਮਾਇਆ ਦੀ ਜੋ ਛਾਇਆ ਹੈ ਸੋ ਸਾਰੇ
ਜਗਤ ਤੇ ਵਰਤੀ ਹੈ ਮਹਾਰਾਜ ਕੀ ਆਗਿਆ ਕਰਿਕੈ ਭਰਮ ਉਤਪਤਿ ਹੋਇਆ ਹੈ

Sri Satguru Jagjit Singh Ji eLibrary NamdhariElibrary@gmail.com

ਭਰਮ ਨੂੰ ਉਤਪਤਿ ਕਰਿਕੈ ਜਗਤ ਨੂੰ ਭੁਲਾਇਆ ਹੈ ਜਿਨਾ ਨੂੰ ਈਸਰ ਦੀ ਕ੍ਰਿਪਾ ਹੋ
ਈ ਹੈ ਤਿਸ ਨੂੰ ਸਤਿਗੁਰ ਮਿਲਿਆ ਹੈ।
ਜਜੈ ਜਾਨ ਮੰਗਤ ਜਨੁ ਜਾਚੈ ਲਖ ਚਉਰਾਸੀ ਭੀਖ ਭਵਿਆ। ਏਕੋ ਲੇਵੈ ਏਕੋ ਦੇ
ਵੈ ਅਵਰੁ ਨ ਦੂਜਾ ਮੈ ਸੁਣਿਆ ॥੧੧॥ ਜਜਾ ਕਹਿੰਦਾ ਹੈ ਮੰਗਤੇ ਦਾਨ
ਮੰਗਦੇ ਹੈਨ ਚਉਰਾਸੀ ਲਖ ਜੂਨਾਂ ਵਿਚੋਂ ਅਸਾਡੀ ਰਖਿਆ ਕਰੋ ਏਕੋ ਤੂੰ ਹੀ ਹੈ
ਦੇਵਣੇ ਲੇਵਣੇ ਵਾਲਾ ਹੋਰ ਦੂਜਾ ਕੋਈ ਨਾਹੀ।
ਝਝਾ ਝੂਰਿ ਮਰਹੁ ਕਤ ਪ੍ਰਾਣੀ ਜੋ ਕਛੁ ਦੇਣਾ ਸੋ ਦੇ ਰਹਿਆ। ਦੇਦੇ ਵੇਖੈ ਹੁਕਮ ਚ
ਲਾਏ ਜਿਉ ਜੀਆ ਕਾ ਰਿਜਕੁ ਪਾਇਆ ॥੧੨॥ ਝਝਾ ਕਹਿੰਦਾ ਹੈ
ਹੇ ਪ੍ਰਾਣੀ ਝੂਰਦੇ ਕਿਉਂ ਹੋ ਜਿਸ ਵੇਲੇ ਮਹਾਰਾਜ ਤੁਸਾਨੂੰ ਉਤਪਤਿ ਕੀਤਾ ਹੈ ਜੋ ਕਿ
ਛ ਤੁਸਾਡੇ ਰਿਜਕ ਹੈ ਸੋ ਤੁਸਾਡੇ ਮਸਤਕ ਤੇ ਲਿਖ ਦਿਤਾ ਹੈ ਵਾਹਿਗੁਰੂ ਦੇਂਦਾ ਭੀ ਹੈ
ਅਤੇ ਵੇਖਦਾ ਭੀ ਹੈ ਤੇ ਆਪਣੇ ਹੁਕਮ ਵਿਚ ਚਲਾਵਦਾ ਹੈ।
ਞੰਞੈ ਨਦਰਿ ਕਰੇ ਜਾ ਦੇਖਾ ਦੂਜਾ ਕੋਈ ਨਾਹੀ। ਏਕੋ ਰਵਿ ਰਹਿਆ ਸਭ ਥਾਈ
ਏਕੁ ਵਸਿਆ ਮਨ ਮਾਹੀ ॥੧੩॥ ਞੰਞਾ ਕਹਿੰਦਾ ਹੈ ਜਾ ਮੈ ਦ੍ਰਿਸਟਿ
ਕਰਿ ਦੇਖਦਾ ਹਾਂ ਵਾਹਿਗੁਰੂ ਬਿਨਾ ਦੂਜਾ ਕੋਈ ਨਹੀ ਇਕੋ ਵਾਹਿਗੁਰੂ ਸਭਨਾ ਥ
ਵਾ ਵਿਚਿ ਰਵ ਰਹਿਆ ਹੈ ਸੋਈ ਅਸਾਡੇ ਮਨਾਂ ਵਿਚਿ ਵਸਦਾ ਹੈ।
ਟਟੈ ਟੰਚ ਕਰੈ ਕਿਆ ਪ੍ਰਾਣੀ ਘੜੀ ਕਿ ਮੁਹਤ ਕ ਉਠ ਚਲਣਾ। ਜੂਐ ਜਨਮ ਨ
ਹਾਰਹੁ ਅਪਣਾ ਭਾਜ ਪਰਹੁ ਤੁਮ ਹਰਿ ਸਰਣਾ ॥੧੪॥ ਟਟਾ ਅਖਰ
ਕਹਿੰਦਾ ਹੈ ਹੇ ਪ੍ਰਾਣੀਓ ਕਪਟ ਕਿਉਂ ਕਰਦੇ ਹੋ ਘੜੀ ਦੋ ਘੜੀਆਂ ਨੂੰ ਪ੍ਰਾਣ ਤਿਅ
ਗ ਜਾਣੇ ਹੈ ਤੁਸੀ ਝਗੜਿਆਂ ਤੇ ਵਾਦਾਂ ਵਿਚਿ ਜਨਮ ਬਾਦ ਨ ਗਵਾਵੋ ਕੂੜ ਕ
ਪਟ ਨੂੰ ਛਡ ਦੇਵੋ ਸਾਧ ਸੰਗਤ ਜੋ ਗੁਰਾਂ ਦੀ ਸਰਨ ਹੈ ਤਿਸ ਨੂੰ ਪ੍ਰਾਪਤ ਹੋਵੋ।
ਠਠੈ ਠਾਢਿ ਵਰਤੀ ਤਿਨਿ ਅੰਤਰਿ ਹਰਿ ਚਰਨੀ ਜਿਨ ਕਾ ਚਿਤੁ ਲਾਗਾ। ਚਿਤਿ ਲਾਗਾ
ਸੇਈ ਜਨ ਨਿਸਤਰੇ ਤਉ ਪ੍ਰਸਾਦੀ ਸੁਖੁ ਪਾਇਆ ॥੧੫॥ ਠਠਾ ਕਹਿੰਦਾ
ਹੈ ਤਿਨਾਂ ਦੇ ਮਨ ਸਾਂਤਿ ਆਈ ਹੈ ਜਿਨਾਂ ਦਾ ਮਨ ਗੁਰਾਂ ਦੇ ਸਬਦ ਵਿਚ ਲਗਾ ਹੈ ਇਕ
ਗਰ ਮਨ ਕਰਕੇ ਗੁਰਾਂ ਦੇ ਸਬਦ ਨਾਲ ਲਗਦਾ ਹੈ ਤਿਨਾਂ ਦਾ ਨਿਸਤਾਰਾ ਹੋਂਦਾ ਹੈ ਸੁ
ਖੀ ਭੀ ਸੋਈ ਹੁੰਦੇ ਹੈਨਾ। ਨਹੀ ਜਨਮਦੇ ਮਰਦੇ ਹੈਨ।
ਡਡੈ ਡੰਫ ਕਰਹੁ ਕਿਆ ਪ੍ਰਾਣੀ ਜੋ ਕਿਛੁ ਹੋਆ ਸੋ ਸਭੁ ਚਲਣਾ। ਤਿਸਹਿ ਸਰੇਵ
ਹੁ ਤਾ ਸੁਖੁ ਪਾਵਹੁ ਸਰਬ ਨਿਰੰਤਰਿ ਰਵਿ ਰਹਿਆ ॥੧੬॥ ਡਡਾ ਕਹਿੰਦ

ਹੈ ਵਿਸਥਾਰ ਕਿਉ ਕਰਦੇ ਹੋ ਹੇ ਪ੍ਰਾਣੀਓ ਜੋ ਕਿਛੁ ਦ੍ਰਿਸਟਿ ਆਵਦਾ ਹੈ ਸਭੁ ਚਲਣੇ
ਮਾਨ ਹੈ ਤਿਸ ਵਾਹਿਗੁਰੂ ਨੂ ਸੇਵੋ ਤਾ ਸੁਖ ਪਾਵੋ ਜੋ ਸਰਬ ਵਿਚਿ ਸਤਿਆ ਦੇ ਰਹਿਆ ਹੈ
ਢਢੈ ਢਾਹਿ ਉਸਾਰੈ ਆਪੇ ਜਿਉ ਤਿਸੁ ਭਾਵੈ ਤਿਵੈ ਕਰੈ ॥ ਕਰਿ ਕਰਿ ਵੇਖੈ ਹੁਕਮਿ ਚ
ਲਾਏ ਤਿਸੁ ਨਿਸਤਾਰੇ ਜਾ ਕਉ ਨਦਰਿ ਕਰੈ ॥੧੭॥ ਢਢਾ ਕਹਿੰਦਾ ਹੈ ਵਾਹੁ
ਗੁਰੂ ਉਸਰਿਆ ਨੂ ਢਾਹਿੰਦਾ ਹੈ ਢਠਿਆ ਨੂ ਉਸਾਰਦਾ ਹੈ ਜਿਉ ਤਿਸ ਦਾ ਭਾਣਾ
ਹੈ ਤਿਵੈ ਵਰਤਦਾ ਹੈ ਆਪਣੇ ਹੁਕਮਾ ਵਿਚ ਚਲਾਵਦਾ ਹੈ ਤੇ ਵੇਖਦਾ ਹੈ ਜਿਸ ਨੂ
ਕ੍ਰਿਪਾ ਦੀ ਦ੍ਰਿਸਟਿ ਕਰਕੇ ਗਿਆਨ ਦੇਂਦਾ ਹੈ ਤਿਸ ਨੂ ਨਿਸਤਾਰਦਾ ਹੈ॥
ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ ॥ ਆਪੇ ਆਪਿ ਮਿਲਾਏ ਕਰ
ਤਾ ਪੁਨਰਪਿ ਜਨਮੁ ਨ ਹੋਈ ॥੧੮॥ ਣਾਣਾ ਕਹਿੰਦਾ ਹੈ ਸਰਬ ਵਿਚ ਵਾ
ਹਿਗੁਰੂ ਰਵਿਆ ਹੈ ਜੋ ਹਿਰਦੇ ਗੁਣ ਗਾਵਦਾ ਹੈ ਸੋ ਜਾਣਦਾ ਹੈ ਜਿਸ ਨੂ ਵਾਹਿਗੁਰੂ
ਆਪੇ ਸਾਧ ਸੰਗਤਿ ਵਿਚਿ ਮਿਲਾਇੰਦਾ ਹੈ ਫੇਰ ਉਸ ਨੂ ਜਨਮ ਨਹੀ ਹੋਂਦਾ॥
ਤਤੈ ਤਾਰੂ ਭਉਜਲੁ ਹੋਇਆ ਤਾ ਕਾ ਅੰਤੁ ਨ ਪਾਇਆ ॥ ਨਾ ਤਰ ਨਾ ਤੁਲਹਾ ਹਮ ਬੂਡਸ
ਤਾਰਿ ਲੇਹੁ ਤਾਰਣ ਰਾਇਆ ॥੧੯॥ ਤਤਾ ਕਹਿੰਦਾ ਹੈ ਅਗਿਆਨ ਦਾ ਭਉ
ਜਲ ਬੜਾ ਤਾਰੂ ਹੋਇਆ ਹੈ ਤਿਸ ਦਾ ਅੰਤ ਨਹੀ ਪਾਇਆ ਜਾਂਦਾ ਨਾ ਕੋਈ ਬੇੜੀ ਹੈ
ਨਾ ਤੁਲਹਾ ਹੈ ਬਿਨਾ ਸਾਧ ਸੰਗਤਿ ਸਾਰਾ ਜਗਤ ਡੂਬਦਾ ਹੈ ਜਿਸ ਨੂ ਤਾਰਨਾ ਹੋਂਦਾ
ਹੈ ਸਾਧਸੰਗਤ ਨੂ ਮਿਲਾਇ ਕੇ ਤਾਰ ਲੈਂਦਾ ਹੈ॥
ਥਥੈ ਥਾਨ ਥਨੰਤਰਿ ਸੋਈ ਜਾ ਕਾ ਕੀਆ ਸਭੁ ਹੋਇਆ ॥ ਕਿਆ ਭਰਮੁ ਕਿਆ
ਮਾਇਆ ਕਹੀਐ ਜੋ ਤਿਸੁ ਭਾਵੈ ਸੋਈ ਭਲਾ ॥੨੦॥ ਥਥਾ ਕਹਿੰਦਾ
ਹੈ ਥਾਨਾ ਵਿਚ ਅਤੇ ਬਾਹਰ ਸਾਰੇ ਵਾਹਿਗੁਰੂ ਹੀ ਬਿਆਪਿਆ ਹੋਇਆ ਹੈ ਜਿ
ਸ ਦਾ ਕੀਤਾ ਸਭੁ ਹੋਂਦਾ ਹੈ ਮਾਇਆ ਦਾ ਭਰਮ ਜੋ ਹੈ ਸਭ ਝੂਠਾ ਹੈ ਜੋ ਵਾਹਿਗੁਰੂ ਦਾ
ਭਾਣਾ ਹੈ ਸੋਈ ਭਲਾ ਹੈ॥
ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥ ਜੋ ਮੈ ਕੀਆ ਸੋ ਮੈ ਪਾਇਆ
ਦੋਸੁ ਨ ਦੀਜੈ ਅਵਰ ਜਨਾ ॥੨੧॥ ਦਦਾ ਕਹਿੰਦਾ ਹੈ ਦੋਸ ਕਿਸੈ ਨੂ ਨ
ਹੀ ਦਿਤਾ ਚਾਹੀਦਾ ਜੋ ਜੋ ਕਿਸੇ ਦੇ ਕਰਮ ਲਿਖੇ ਹੋਏ ਹੈਨ ਸੋ ਸੋ ਭੋਗਦਾ ਹੈ ਹੋਰ ਸ
ਭ ਜੀ ਜੋ ਹੈਨ ਸੋ ਜੰਤ੍ਰ ਹੈ ਵਾਹਿਗੁਰੂ ਜੰਤ੍ਰੀ ਹੈ ਜਿਉ ਜਿਉ ਵਜਾਵਦਾ ਹੈ ਤਿਉ ਵਜਦੇ ਹੈਨ
ਧਧੈ ਧਾਰਿ ਕਲਾ ਜਿਨਿ ਛੋਡੀ ਹਰਿ ਚੀਜੀ ਜਿਨਿ ਰੰਗ ਕੀਆ ॥ ਤਿਸ ਦਾ ਦੀਆ ਸ
ਭਨੀ ਲੀਆ ਕਰਮੀ ਕਰਮੀ ਹੁਕਮੁ ਪਇਆ ॥੨੨॥ ਧਧਾ ਕਹਿੰਦਾ ਹੈ ਵਾ

Sri Satguru Jagjit Singh Ji eLibrary NamdhariElibrary@gmail.com

ਹਗੁਰੂ ਪ੍ਰਿਥਵੀ ਅਰ ਅਕਾਸ ਦੀ ਕਲਾ ਧਾਰ ਛਡੀ ਹੈ ਸਭੁ ਜੀਆ ਜੰਤਾ ਦੇ ਰੰਗ ਕੀ ਤੇ ਹੈਸ ਜੇਹੇ ਜੇਹੇ ਕਰਮ ਹੈਨ ਤੇਹਾ ਤੇਹਾ ਵਾਹਿਗੁਰੂ ਨੇ ਛੋੜਿਆ ਹੈ।

ਨੰਨੈ ਨਾਹ ਭੋਗ ਨਿਤ ਭੋਗੈ ਨਾ ਡੀਠਾ ਨਾ ਸੰਮਾਲਿਆ। ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ॥ ੨੩॥ ਨੰਨਾ ਕਹਿੰਦਾ ਹੈ ਨਾਹ ਜੋ ਵਾਹਿਗੁਰੂ ਹੈ ਸਰਬ ਦਾ ਭੁਗਤਾ ਹੈ ਸਰਬ ਵਿਖੇ ਭੋਗਾਂ ਨੂੰ ਭੋਗਦਾ ਹੈ ਸਰਬ ਦਾ ਦ੍ਰਿਸਟਾ ਹੈ ਉਸ ਨੂੰ ਕੋਈ ਨਹੀ ਵੇਖ ਸਕਦਾ ਓਹ ਸਰਬ ਕਉ ਦੇਖਦਾ ਹੈ।

ਪਪੈ ਪਾਤਿਸਾਹੁ ਪਰਮੇਸੁਰੁ ਵੇਖਣ ਕਉ ਪਰਪੰਚੁ ਕੀਆ। ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥ ੨੪॥ ਪਪਾ ਕਹਿੰਦਾ ਹੈ ਪਾਤਿਸਾਹੁ ਸਰਬ ਦਾ ਪਰਮੇਸਰ ਹੈ ਜਗਤੁ ਨੂੰ ਦੇਖਣ ਵਾਸਤੇ ਲੀਲਾ ਰਚੀ ਹੈ ਸਰਬ ਕਉ ਦੇਂਦਾ ਭੀ ਓਹੀ ਹੈ ਅਰੁ ਸਰਬ ਤੋਂ ਵਿਖੇ ਰਵਿਆ ਭੀ ਓਹੀ ਹੈ।

ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ। ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ॥ ੨੫॥ ਫਫਾ ਅਖਰ ਕਹਿੰਦਾ ਹੈ ਸਾਰਾ ਜਗਤੁ ਮਾਇਆ ਕੀ ਫਾਹੀ ਮੇ ਫਾਸਾ ਹੂਆ ਹੈ ਜਮ ਕੇ ਸੰਗਲ ਬੰਧੇ ਹੈ ਗੁਰਾਂ ਦੀ ਕ੍ਰਿਪਾ ਤੇ ਸੰਸਿਆਂ ਤੇ ਛੂਟੇ ਹੈ ਜੇਹੜੇ ਸਾਧ ਸੰਗਤਿ ਦੀ ਸਰਨਿ ਪਏ ਹੈ

ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ। ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ॥ ੨੬॥ ਬਬਾ ਅਖਰ ਕਹਿੰਦਾ ਹੈ ਵਾਹਿਗੁਰੂ ਮਾਇਆ ਨੂੰ ਅੰਗੀਕਾਰ ਕਰਿ ਕੇ ਚਾਰ ਜੁਗਾਂ ਦੀ ਚਉਪੜ ਕੀਤੀ ਹੈ ਚਉਰਾਸੀ ਲਖ ਜੂਨ ਖਾਨੇ ਕੀਤੇ ਹੈਨ ਅਤੇ ਆਪ ਬਾਜੀ ਖੇਲਣ ਲਗਾ ਹੈ ਜਉਨਸੀਆਂ ਗੋਟਾਂ ਪਕੀਆਂ ਘਰਿ ਆਵਦੀਆਂ ਹੈਨ ਉਨਾਂ ਦਾ ਸਿਰ ਨੀਵਾਂ ਹੁੰਦਾ ਹੈ ਜਉਨਸੀਆਂ ਕਚੀਆਂ ਹੋਂਦੀਆਂ ਹੈਨ ਉਨਾਂ ਦਾ ਸਿਰ ਉਚਾ ਹੈ ਤੈਸੇ ਗੁਰਮੁਖਾਂ ਦਾ ਮਨ ਨੀਵਾਂ ਕਰਿ ਕੇ ਜਨਮ ਮਰਨ ਉਨਾਂ ਦਾ ਕਟਿਆ ਹੈ।

ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ ਕਉ ਭਉ ਪਇਆ। ਮਨਮੁਖਿ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ॥ ੨੭॥ ਭਭਾ ਅਖਰ ਕਹਿੰਦਾ ਹੈ ਜੋ ਗੁਰੂ ਕੇ ਸਬਦ ਕੋ ਭਾਲਤਾ ਹੈ ਸੋ ਨਾਮ ਅਰੁ ਫਲ ਰੂਪੀ ਗਿਆਨ ਕੋ ਪ੍ਰਾਪਤ ਹੋਤਾ ਹੈ ਸੋ ਸੰਸਾਰ ਕਉ ਗੋਪਦ ਵਤ ਤਰ ਜਾਤਾ ਹੈ ਜੋ ਗੁਰਾਂ ਕੇ ਬਚਨ ਨਹੀ ਮੰਨਤੇ ਮਨ ਕਾ ਕਹਿਆ ਕਰਤੇ ਹੈ ਸੋ ਚਉਰਾਸੀ ਲਖ ਜੂਨ ਮੈ ਭ੍ਰਮਤੇ ਹੈ।

ਮਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ। ਕਾਇਆ ਭੀਤ

ਰਅਵ੍ਰੋ ਪੜ੍ਹਿਆ ਮਮਾ ਅਖਰੁ ਵੀਸਰਿਆ॥੨੮॥ ਮਮਾ ਅਖਰਕ
ਹਿਦਾਹੈ ਜੋ ਆਪਣੇ ਮਨਕੋ ਮਾਰਦਾਹੈ ਸੋਈ ਮਧਸੂਦਨ ਰੂਪ ਹੋਜਾਂਦਾ ਹੈ ਮਾਇ
ਆਕਾ ਮੋਹ ਅਸਚਰਜ ਹੈ ਜੋ ਪ੍ਰਾਣੀ ਲਗਾ ਚਿਤ ਨਹੀ ਕਰਦਾ ਸੋ ਪਛੋਤਾਵਦਾਹੈ
ਯਯੇ ਜਨਮ ਨ ਹੋਵੀ ਕਦਹੀ ਜੇਕਰਿ ਸਚੁ ਪਛਾਣੈ॥ ਗੁਰਮੁਖਿ ਆਖੈ ਗੁਰਮੁ
ਖਿ ਬੂਝੈ ਗੁਰਮੁਖ ਏਕੋ ਜਾਣੈ॥੨੯॥ ਯਯਾ ਅਖਰ ਕਹਿਦਾਹੈ ਜੋ
ਗੁਰਾਂਦਾ ਸਬਦ ਸਚੁ ਜਾਣਕਰ ਕਮਾਵਦੇ ਹੈਨ ਸੋ ਫੇਰ ਜਨਮ ਨਹੀ ਆਵਦੇ ਸਤਿਗੁ
ਰਾਂਦੇ ਮੁਖਦਾ ਕਹਿਆ ਗੁਰਮੁਖ ਪਛਾਣਦੇ ਹੈਨ ਵਾਹਿਗੁਰੂ ਨੂੰ ਸਾਰੇ ਇਕ ਰਵਿਆ
ਹੋਇਆ ਜਾਣਕੇ ਵੈਰ ਵਿਰੋਧ ਸਭ ਛਡ ਦੇਂਦੇ ਹੈਨ॥
ਰਾਰੈ ਰਵਿ ਰਹਿਆ ਸਭੁ ਅੰਤਰਿ ਜੇਤੇ ਕੀਏ ਜੰਤਾ॥ ਜੰਤ ਉਪਾਇ ਧੰਧੈ ਸਭੁ ਲਾਏ
ਕਰਮ ਹੋਇਆ ਤਿਨਿ ਨਾਮੁ ਲਇਆ॥੩੦॥ ਰਾਰਾ ਅਖਰ ਕਹਿਦਾ
ਹੈ ਜੋ ਸਰਬ ਜੀਵ ਜੰਤ ਹੈਨ ਤਿਨਾਮੇ ਰਾਮ ਰਵਿਆ ਹੂਆਹੈ ਜੈਸੇ ਸਾਰੀ ਪ੍ਰਿਥਵੀ
ਮੇ ਜਲ ਰਮਿਆ ਹੂਆਹੈ ਜਹਾ ਕੂਪ ਖੋਦੀਤਾ ਹੈ ਤਹਾਹੀ ਜਲ ਪ੍ਰਕਾਸਤਾ ਹੈ ਤੈ
ਸੇ ਗੁਰਮੁਖਾ ਕੇ ਸੰਗਤ ਕਰਨੇ ਤੇ ਸਾਤ ਆਵਤੀਹੈ ਜੋ ਨਾਮੁ ਜਪਤੇ ਹੈ॥
ਲਲੈ ਲਾਇ ਧੰਧੈ ਜਿਨ ਛੋਡੀ ਮੀਠਾ ਮਾਇਆ ਮੋਹੁ ਕੀਆ॥ ਖਾਣਾ ਪੀਣਾ ਸਮਕਰਿ
ਸਹਣਾ ਭਾਣੈ ਤਾਕੈ ਹੁਕਮ ਪਾਇਆ॥੩੧॥ ਲਲਾ ਅਖਰੁ ਕਹਦਾਹੈ ਸਾ
ਜਗਤ ਨੂੰ ਮਹਾਰਾਜ ਧੰਧੈ ਲਾਇ ਛਡਿਆਹੈ ਮਾਇਕ ਮੋਹ ਮੀਠ ਲਾਇ ਦਿਤਾਹੈ
ਖਾਤਾਹੈ ਪੀਵਤਾਹੈ ਹਸਤਾਹੈ ਸੋਵਤਾ ਹੈ ਪਰਮੇਸਰ ਕਾ ਨਾਮੁ ਭੂਲ ਗਇਆਹੈ
ਵਵੈ ਵਾਸੁਦੇਵੁ ਪਰਮੇਸੁਰੁ ਵੇਖਣ ਕਉ ਜਿਨ ਵੇਸੁ ਕੀਆ॥ ਵੇਖੈ ਚਾਖੈ ਸਭੁ ਕਿ
ਛੁ ਜਾਣੈ ਅੰਤਰਿ ਬਾਹਰ ਰਵਿ ਰਹਿਆ॥੩੨॥ ਵਵਾ ਅਖਰ ਕਹਿਦਾ ਹੈ
ਵਾਸਦੇਵ ਪਰਮੇਸਰ ਜਿਨ ਨੇ ਜਗਤ ਕੇ ਕਉਤਕ ਦੇਖਣੇ ਵਾਸਤੇ ਸਤਿਗੁਰਾਂਦ
ਰੂਪ ਧਾਰਿਆ ਹੈ ਸਰਬ ਜੀਆ ਮਾਹਿ ਸਤਾ ਦੇਇ ਕਰਕੇ ਦੇਖਤਾ ਹੈ ਜੋ ਉਸ ਕਾ ਹੁ
ਕਮ ਸਤਿ ਕਰਿ ਮਾਨਤੇ ਹੈ ਸੋਈ ਗੁਰਮੁਖ ਪੁਰਸ ਹੈਨ॥
ੜਾੜੈ ਰਾੜੁ ਕਰੈ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਇਆ॥ ਤਿਸ
ਹਿ ਧਿਆਵਹੁ ਸਚਿ ਸਮਾਵਹੁ ਓਸ ਵਿਟਹੁ ਕੁਰਬਾਣੁ ਕੀਆ॥੩੩॥ ੜਾੜਾ
ਅਖਰ ਕਹਿਤਾ ਹੈ ਹੇ ਪ੍ਰਾਣੀਅਹੁ ਰਾੜ ਵਾਦ ਝਗੜੇ ਕਿਉ ਕਰਤੇ ਹੋ ਜੋ ਕਿਛੁ ਮਹਾਰਾ
ਜ ਕਾ ਹੁਕਮ ਹੈ ਸੋ ਮੰਨੋ ਜੋ ਮਹਾਰਾਜ ਕਾ ਹੁਕਮੁ ਮੰਨਤਾ ਹੈ ਤਿਸ ਤੇ ਕੁਰਬਾਣ ਹੋਤੇ ਹੈ
ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ॥ ਹਰਿ ਨਾਮੁ ਧਿਆ

Sri Satguru Jagjit Singh Ji eLibrary NamdhariElibrary@gmail.com

ਵਹੁ ਹਰਿਨਾਮ ਸਮਾਵਹੁ ਅਨਦਿਨੁ ਲਾਹਾ ਹਰਿਨਾਮੁ ਲੀਆ॥੩੪॥ ਹਾਹਾ ਅਖਰੁ ਕਹਤਾ ਹੈ ਜਿਸ ਈਸਰਨੇ ਜੀਉ ਉਤਪਤਿ ਕੀਤੇ ਹੈ ਸੋ ਸਭਨਾ ਕੇ ਰਿਜਕ ਕਾ ਦਾਤਾ ਹੈ ਜੋ ਸਤਗੁਰਾਂ ਨੇ ਸਬਦ ਉਚਾਰਿਆ ਹੈ ਜੋ ਗਿਆਨ ਕੇ ਦਾਤੇ ਹੈ ਈਸ੍ਵਰ ਅਤੁ ਗੁਰਾਂ ਬਿਨਾ ਹੋਰ ਦਾਤਾ ਕੋਈ ਨਾਹੀ ਜੋ ਸਭਨਾਂ ਹੁ ਜੀਅਹੁ ਕਉ ਕਰਮਾ ਦੇ ਅਨੁਸਾਰ ਰਿਜਕ ਪਹੁਚਾਵਦਾ ਹੈ ਅਰ ਪਾਲਦਾ ਹੈ ਤਿਸ ਤੇ ਬਿਨਾ ਹੋਰ ਕੋਈ ਨਹੀ॥

ਆਇੜੈ ਆਪ ਕਰੇ ਜਿਨ ਛੋਡੀ ਜੋ ਕਿਛੁ ਕਰਣਾ ਸੋ ਕਰਿ ਰਹਿਆ ਕਰੇ ਕਰਾਏ ਸਭੁ ਕਿਛੁ ਜਾਣੈ ਨਾਨਕ ਸਾਇਰ ਏਵ ਕਹਿਆ॥੩੫॥ ਆਇੜਾ ਅਖਰ ਕਹਿਦਾ ਹੈ ਜਿਸ ਵਾਹਿਗੁਰੂ ਨੇ ਆਪ ਸ੍ਰਿਸਟਿ ਕਰਿ ਛੋਡੀ ਹੈ ਜੋ ਕਿਛੁ ਵਾਹਿਗੁਰੂ ਨੇ ਕਰਨਾ ਸੋ ਕਰ ਰਿਹਿਆ ਹੈ ਅਤੇ ਜੋ ਕਿਛੁ ਹੋਰ ਕਰੇ ਸੋ ਭੀ ਕਰਨੇ ਨੋ ਸਾਮਰਥ ਹੈ ਗੁਰੂ ਨਾਨਕ ਜੀ ਕਹਿਦੇ ਹੈਨ ਮੈ ਤਿਸ ਕਾ ਸਾਇਰ ਹੋ ਕਵੀਸਰ ਹੋ ਹੇ ਪੰਡਿਤ ਜੀ ਮੈ ਤੁਝ ਕਉ ਮਹਾਰਾਜ ਦੀ ਮਹਿਮਾ ਕਾ ਵਖਿਆਨ ਕੀਤਾ ਹੈ ਤੁਮ ਮਹਾਰਾਜ ਕਾ ਧਿਆਨ ਕਰਿ ਅਰ ਧੰਧੇ ਕੀ ਵਿਦਿਆ ਕੋ ਤਿਆਗੁ ਇਹੀ ਜੋ ਵਿਦਿਆ ਲੋਕੇ ਕਉ ਉਪਦੇਸ ਦੇ ਵਾਸਤੇ ਸਿਖੀ ਭੀ ਹੈ ਸੋਈ ਬੰਧਨ ਕਾ ਮੂਲ ਹੈ ਤੇ ਜੋ ਆਪਣੇ ਕਮਾਵਣੇ ਵਾਸਤੇ ਸਿਖੀਏ ਹੈ ਸੋਈ ਬੰਧਨਾਂ ਹੁ ਕੇ ਖੋਲਣੇ ਵਾਲੀ ਹੈ॥ ਜਬ ਏਹ ਬਚਨ ਬਾਬੇ ਕਹੇ ਤਬ ਪੰਡਿਤ ਨੇ ਕਹਿਆ ਏ ਕਾਲੂ ਚਾਰੇ ਵੇਦੋ ਕੀ ਵਿਦਿਆ ਜਗਤ ਮਹਿ ਗੁਪਤ ਹੋ ਰਹੀ ਸੀ ਤੇਰਾ ਪੁਤ੍ਰ ਚਾਰੇ ਵੇਦਾਂ ਹੁ ਕੇ ਪ੍ਰਕਾਸ ਕਰਨੇ ਵਾਸਤੇ ਪ੍ਰਗਟ ਹੋਇਆ ਹੈ ਜਾ ਬਾਬਾ ਅੰਦਰ ਬੈਠੇ ਤਾਂ ਕਈ ਦਿਨ ਅੰਦਰ ਹੀ ਸਮਾਧ ਲਗੀ ਰਹੈ ਜਾਂ ਕਦੀ ਤੇ ਬਾਹਰ ਜਾਇ ਬੈਠੇ ਤਾ ਉਹਾ ਹੀ ਸਮਾਧ ਲਗੀ ਰਹੈ ਜਹਾ ਬੈਠੇ ਤਹਾ ਹੀ ਚਰਚਾ ਕਰਤਿਆ ਕਈ ਦਿਨ ਬੀਤ ਜਾਵੈ ਕਾਲੂ ਪ੍ਰਸਾਦ ਲੈ ਕਰ ਪੀਛੇ ਪੀਛੇ ਫਿਰਦਾ ਰਹੈ ਬਾਬਾ ਜੀ ਸੰਤਾ ਸਾਧਾਂ ਨੂੰ ਖਵਾਇ ਦੇਵੈ॥ ਸਾਖੀ ਪੂਰੀ ਹੋਈ॥

॥ ਆਗੈ ਸਾਖੀ ਮੁਲਾ ਨਾਲ ਹੋਈ॥

ਇਕ ਦਿਨ ਰਾਇ ਬੁਲਾਰ ਕਹਿਆ ਕਾਲੂ ਜੇ ਤੂ ਪੁਤ੍ਰ ਨੂ ਫਾਰਸੀ ਪੜ੍ਹਾਏ ਤੇ ਕੰਮ ਸਿਖੇ ਤਾ ਸਭਾ ਕੰਮ ਤੇਰੇ ਹਵਾਲੇ ਕਰੀਏ ਤਾ ਕੁਤਬਦੀਨ ਕਾਜ਼ੀ ਪਾਸਿ ਅਗੇ ਖਤ੍ਰੀਆਂ ਦੇ ਪੁਤ੍ਰ ਪੜ੍ਹਦੇ ਸੇ ਉਸ ਦੇ ਪਾਸ ਕਾਲੂ ਬਾਬੇ ਨੂ ਲੈ ਗਿਆ ਤਾ ਜਾਇ ਕੈ ਕਹਿਆ ਹੇ ਮੁਲਾਂ ਤੂੰ ਨਾਨਕ ਜੀ ਨੂ ਪੜ੍ਹਾਉ ਤਾ ਅਗੋ ਮੁਲਾਂ ਨੇ ਆਖਿਆ ਮਹਿਤਾ ਕਾਲੂ ਮੈ ਨਾਨਕ ਜੀ ਨੂੰ ਪੜ੍ਹਾਵੰਗਾ ਸੁਬਾਹੀ ਬੁਧਵਾਰ ਹੈ ਤੁਸਾ ਗੁਰੂ ਨਾਨਕ ਨੂ ਲੈ ਆਵਣਾ ਸੋ ਜੈਸੀ ਖਿਜਮਤ ਸਾਥੀ ਹੋਇ ਆਵੈਗੀ ਸੋ ਅਸੀ ਭੀ ਕਰੀਏਗੇ ਜਾ ਸਵੇਰ ਹੋਈ ਤਾ ਕਾਲੂ ਨਾਨਕ ਜੀ ਨੂ ਨਾਲ ਲੈ

ਕਰ ਆਇਆ ਮੁਲਾ ਦੇ ਅਗੇ ਇਕੁ ਰੁਪਯਾ ਨਜਰ ਰਖਿਆ ਮੁਲਾ ਪਾਸ ਬਾਬੂ ਨਨਕ ਪ
ੜ੍ਹਨੇ ਪਾਇਆ ਮੁਲਾਨੇ ਤਖਤੀ ਲਿਖੰਣ ਬਾਬੇ ਨੂੰ ਦਿਤੀ ਅਤੇ ਅਲਫ ਤੇ ਲੈਕਰ ਯੇਤ
ਕ ਕਾਇਦਾ ਲਿਖ ਦਿਤਾ ਲਗਾ ਪੜ੍ਹਾਵਣ ਬਾਬੇ ਨੂੰ ਬਾਬੇ ਆਖਿਆ ਇਸ ਦੇ ਮਾਇਨੇ
ਜਾਣਨਾ ਹੈ ਮੁਲਾ ਕਹਿਆ ਮੈਂ ਤਾਂ ਨਹੀ ਜਾਣਦਾ ਤੂ ਜਾਣਨਾ ਹੈ ਤਾਂ ਸੁਣਾਇ ਬਾਬਾ ਲਗ
ਸੁਣਾਵਣ। ਅਲਫ ਅਲਾ ਨੂੰ ਯਾਦ ਕਰਿ ਗਾਫਲਤੁ ਮਨਹੁ ਵਿਸਾਰ। ਸਾ
ਸ ਪਲਟੇ ਨਾਮ ਬਿਨੁ ਧ੍ਰਿਗ ਜੀਵਣ ਸੰਸਾਰ।।੧।। ਬੇ ਬਿਬਾਇਤ ਦੂਰ ਕਰਿ
ਕਦਮ ਤਰੀਕਤ ਰਾਖ। ਸਭਨਾ ਅਗੇ ਨਿਵ ਚਲੋ ਮੰਦਾ ਕਿਸੇ ਨ ਆਖ।।੨।।
ਤੇ ਤੋਬਾ ਕਰਿ ਆਜਜੀ ਸਾਂਈ ਬੇਪਰਵਾਹੁ। ਸਾਬਤ ਨ ਚਾਲੇ ਕੁਤਬਦੀਨ ਤਿਸ ਦਾ ਕੀ
ਵੇਸਾਹੁ।।੩।। ਸੇ ਸਨਾਇਤ ਬਹੁਤ ਕਰਿ ਖਾਲਕ ਨੂੰ ਕਰਿ ਯਾਦ। ਯਾਦ ਨ ਕੀ
ਤੇ ਕੁਤਬਦੀਨ ਜਨਮ ਗਵਾਇਓ ਬਾਦ।।੪।। ਜੀਮ ਜਮਾਇਤ ਜਮਾ ਕਰਿ
ਪੰਜ ਨਿਵਾਜ ਗੁਜਾਰ। ਬਾਝੁ ਯਾਦ ਖੁਦਾਇ ਦੇ ਹੋਸੀ ਬਹੁਤ ਖੁਆਰ।।੫।। ਹੇ
ਹਿਮਾਇਤ ਦੂਰ ਕਰਿ ਸਾਬਤ ਨ ਚਲਸੀ ਕੋਇ। ਅਜਰਾਈਲ ਫਰੇਸਤਾ ਮਾਰੇ ਬਹੁਤ ਬਿ
ਗੋਇ।।੬।। ਖੇ ਖਿਆਲਤ ਮਨਹਿ ਕਰਿ ਕਾਦਰ ਨੂੰ ਕਰਿ ਚਿਤ। ਏਹ ਸਭੁ ਕੁਦ
ਰਤ ਨਾਨਕਾ ਤੂੰ ਕਰਿ ਜਾਣ ਅਨਿਤ।।੭।। ਦਾਲ ਦਲਾਲਤ ਮਸਰ ਦੀ ਆਵੇ ਓਥੇ
ਕੰਮ। ਬਦ ਅਮਲਾਂ ਨੂੰ ਛੋਡ ਕਰਿ ਕਰੋ ਯਾਦ ਹਰਿ ਦੰਮ।।੮।। ਜਾਲ ਜਲੀਲ
ਨ ਹੋਇ ਤੂੰ ਜੇ ਮਨੇ ਹਕ ਫੁਰਮਾਨ। ਸੋਈ ਸਭੁ ਪੁਸਤਕ ਕਹਿਨ ਸੋਈ ਕਹੇ ਕੁਰਾਨ।।੯।।
ਰੇ ਰਿਆਜਤ ਜੋ ਕਰੇ ਸੋਈ ਹੋਵੈ ਸਾਂਦਾ। ਬਾਝੁ ਯਾਦ ਖੁਦਾਇ ਦੇ ਜਨਮ ਗਵਾ
ਈਏ ਬਾਦ।।੧੦।। ਜੇ ਜਿਆਨ ਨ ਹੋਵਈ ਜੇ ਹਰਿ ਦੰਮ ਚਿਤ ਕਰੇ। ਬਾਝੁ ਸਾ
ਈ ਆਪਣੇ ਝੂਠੇ ਸਾਸ ਭੁਰੇਇ।।੧੧।। ਸੀਨ ਸੀਨੇ ਮੈ ਸਿਰਰ ਹੱਕ ਜੋ ਦੰਮ ਦੰ
ਮ ਹੋਵੀ ਯਾਦ। ਜੋ ਦੰਮ ਖਾਲੀ ਜਾਸੀਆਂ ਸੋ ਕਦੇ ਨ ਹੋਸੀ ਸਾਦ।।੧੨।। ਸੀਨ
ਸੁਕਰ ਕਰ ਹਕ ਦਾ ਜਿਨ ਸੇਹਤਿ ਬਦਨੀ ਦੀਨ। ਲਖ ਚਉਰਾਸੀਹ ਜੂਨ ਕਾ ਰਾਜਾ ਮਾ
ਨਸ ਕੀਨ।।੧੩।। ਸੁਆਦ ਸਬਰ ਕਰ ਚਿਤ ਮੈ ਜੋ ਪਹੁਚੇ ਰਿਜਕ ਨਸੀਬ। ਬਾਝੁ
ਖਰੋਗ। ਜਿਨ ਲਾਇਆ ਸੋਈ ਹਕ ਤਬੀਬ।।੧੪।। ਜੁਆਦ ਜਲਾਲਤ ਛਡ
ਦੇ ਦੋਖੋ ਰਾਇਤ ਮਾਲ। ਸਭੁ ਕਿਛੁ ਰਬ ਕਾ ਜਾਨਕੇ ਹਰ ਦਮ ਰਬ ਸੰਮਾਲ।।੧੫
ਤੋਇ ਤਰੀਕਤ ਦ੍ਰਿੜ੍ਹ ਕਰੋ ਮਾਰਫਤ ਪਾਇ ਰਾਖ। ਏਤੁਨ ਤੇਰਾ ਕਬਰ ਮੈ ਹੋਸੀ ਢੋ
ਈ ਖਾਕ।।੧੬।। ਜੋਇ ਜਰੀਫ ਸੋ ਜਗਤ ਮੈ ਜੋ ਸੰਗਤ ਭਲੀ ਕਰੇਨ। ਗੁਰ ਪੀਰਾਂ ਕੇ ਕਹੇ
ਤੇ ਸਾਬਤ ਕਦਮ ਧਰੇਨ।।੧੭।। ਐਨ ਇਨਾਇਤ ਤਿਨ ਕੇ ਜੋ ਖਿਜਮਤ ਕਰਦੇ ਪੀਰ

Sri Satguru Jagjit Singh Ji eLibrary NamdhariElibrary@gmail.com

ਬਾਝਹੁ ਖਿਜਮਤ ਟਹਿਲ ਦੇ ਮਰਸਨ ਹੋਇ ਜਹੀਰਾ॥੧੮॥ ਗੈਨ ਗਨੀਮ ਸੇਈ
ਭਏ ਹਰਿਦਮ ਨਾਮ ਸੰਭਾਲਾ॥ ਬਾਝਹੁ ਸਚੇ ਨਾਮ ਦੇ ਮੰਦਾ ਹੋਸੀ ਹਾਲਾ॥੧੯॥
ਫੇ ਫਰਕ ਹੈ ਦੁਨੀ ਸੇ ਅਪਣੀ ਨਾ ਕਰਿ ਜਾਨਾ॥ ਜੇ ਜਾਣੈਗਾ ਰਬ ਦੀ ਨਾ ਹੋਵੈਗਾ ਹੈਰਾ
ਨਾ॥੨੦॥ ਕਾਫ ਕਿਨਾਇਤ ਪਕੜ ਤੂੰ ਸ੍ਵਾਸ ਨ ਬਿਰਥਾ ਜਾਇਆ॥ ਬਦ ਅਮਲ
ਨੂੰ ਛਡ ਕੇ ਚੰਗੇ ਅਮਲ ਕਮਾਇਆ॥੨੧॥ ਗਾਫ ਗਬਰ ਏਹੁ ਮੰਨ ਹੈ ਜੋ ਇਸ ਨੂੰ
ਵਸ ਕਰੇਇਆ॥ ਉਪਰ ਰਾਹ ਹਕੀਕਤੀ ਸਚੀ ਕਦਮ ਧਰੇਇਆ॥੨੨॥ ਲਾਮ ਲਾਨ
ਤ ਹੈ ਤਿਨਾਂ ਕੇ ਜੋ ਜਗਾਤ ਨ ਕਢਦੇ ਮਾਲਾ॥ ਧਕਾ ਪੈਂਦਾ ਗੈਬ ਦਾ ਹੋਂਦਾ ਸਭੁ ਜਵਾਲ
੨੩॥ ਮੀਮ ਮਨਾ ਹੈ ਖੁਦ ਰਫੀਕ ਹੈ ਪੀਰ ਕੇ ਚਲਾ॥ ਦਾਨ ਨ ਕੀਤੋ ਨਾਨਕਾ ਤਾ
ਮਾਇਆ ਜਾਸੀ ਛਲਾ॥੨੪॥ ਨੂਨ ਨਜਰ ਕਰ ਸਚ ਦੀ ਦੁਨੀਆ ਝੂਠੀ ਜ
ਨਾ॥ ਜੋ ਦੁਨੀਆ ਨੂੰ ਸਚ ਜਾਣਦੇ ਸੇ ਹੋ ਮਰਦੇ ਹੈਰਾਨਾ॥੨੫॥ ਵਾਉ ਵਲੀ ਸੇ
ਈ ਭਏ ਜੋ ਕਰਦੇ ਸਤਸੰਗਾ॥ ਜਿਉ ਜਿਉ ਸਾਹਿਬ ਚਿਤ ਕਰਨ ਤਿਉ ਤਿਉ ਚੜ੍ਹਦਾ
ਰੰਗਾ॥੨੬॥ ਹੇ ਹਰਦਮ ਨੂੰ ਚਿਤ ਰਖ ਦੇਮ ਦਾ ਨਹੀ ਵਿਸਾਹਾ॥ ਆਵੇ ਮੂਲ ਨ
ਆਵਈ ਨਾ ਰਹੀਏ ਗੁਮਰਾਹਾ॥੨੭॥ ਯੇ ਯਕੀਨ ਨਾ ਪੀਰ ਤੇ ਕਰੇ ਤਾ ਪਵੇ ਕਬੂ
ਲਾ॥ ਨਾਨਕ ਆਖੇ ਕੁਤਬ ਦੀ ਪਹੁਚੇ ਜਾਇ ਰਸੂਲਾ॥੨੮॥ ਲਾਫ ਨਮਾਰੇ
ਬਿਨਾ ਗੁਣ ਆਵੈ ਨਾਹੀ ਕਾਮਾ॥ ਨਾਨਕ ਦਮ ਦਮ ਯਾਦ ਰਖ ਮੁਰਸਦ ਪਾਸ ਸਲ
ਮਾ॥੨੯॥ ਛੋਡ ਤਕਬਰ ਗੁਮਰਹੀ ਤ੍ਵਾਫ ਰਬ ਪਛਾਣਾ॥ ਲੇਖਾ ਦੇਸੀ ਨਾਨਕਾ
ਤਾ ਪਉਸੀ ਦਰ ਪਰਵਾਨਾ॥੩੦॥ ਜਾ ਇਤਨੇ ਸਬਦ ਬਾਬੇ ਕਹੇ ਤਾਂ ਮੁਲਾ
ਕਹਿਆ ਹੇ ਕਾਲੂ ਏਹੁ ਤੇਰਾ ਪੁਤ੍ਰ ਜੋ ਹੈ ਸੋ ਕੋਈ ਵਡਾ ਵਲੀ ਹੋਇਆ ਹੈ ਏਹ ਹਿੰ
ਦੂ ਅਤੇ ਮੁਸਲਮਾਨ ਦੋਹਾਂ ਨੂੰ ਨਿਵਾਜੈਗਾ॥ ਗੰਗਾ ਤੇ ਬਨਾਰਸ ਮੇ ਅਰ ਮਕੇ ਤੇ ਮਦੀ
ਨੇ ਮੇ ਇਸ ਕੀ ਕੀਰਤਿ ਹੋਵੈਗੀ ਜਬ ਉਨ ਬਾਲਕਾਂ ਨੇ ਸੁਣਿਆ ਜੋ ਗੁਰੂ ਨਾਨਕ ਜੀ ਮੁ
ਲਾਂ ਕੇ ਪਾਸ ਪੜਨੇ ਬੈਠੇ ਹੈਨ ਜੋ ਬਾਬਾ ਜੀ ਕੇ ਸਾਥ ਰਹਿਨੇ ਵਾਲੇ ਸੇ ਸੋਭੀ ਮੁਲਾਂ ਕੇ ਪਾਸ ਪ
ੜਨੇ ਬੈਠੇ ਗੁਰੂ ਜੀ ਕੀ ਪ੍ਰੀਤ ਕਰਕੇ ਜੋ ਕੁਛ ਮੁਲਾ ਲਿਖ ਦੇਵੇ ਸੋਈ ਬਾਬਾ ਜੀ ਸਿਖਲੇ
ਵੈ ਤਾਂ ਮੁਲਾ ਹੈਰਾਨ ਹੋਇ ਕਰ ਕਹੇ ਹੇ ਸਾਹਿਬ ਜੀ ਵਾਹੁ ਤੇਰੀ ਕੁਦਰਤ ਇਸ ਤੇਰ ਕੀ ਕ
ਪੜਨਾ ਬਹੁਤ ਮੁਸਕਲ ਹੈ ਕਿਤਨੀਆ ਬਰਸਾਂ ਪੜਦਾ ਰਹੇ ਤਉ ਪੜਤਾ ਹੈ ਅਰੁ ਮੇ
ਇਸ ਨੂੰ ਇਕ ਵਾਰੀ ਤਖਤੀ ਲਿਖ ਦੇਤਾ ਹੋ ਤਉ ਤੁਰਤ ਪੜ ਲੇਤਾ ਹੈ ਅਜੇਹਾ ਫਹਿਮ ਮੇ
ਕਿਸੇ ਕਾ ਨਹੀ ਦੇਖਿਆ ਇਸ ਨੂੰ ਸਾਹਿਬ ਕੀ ਵਡੀ ਇਨਾਇਤ ਹੈ ਏਹੁ ਥੋੜ੍ਹਿਆ ਹੀ ਦਿ
ਨਾ ਵਿਚ ਪੜ੍ਹਿਆ ਹੈ ਹੋਰਨ ਬਾਲਕਾਂ ਨੂੰ ਦਸ ਦਸ ਬਰਸ ਬੀਤ ਚੁਕੇ ਹੈਨ ਪੜ੍ਹਦਿਆਂ ਨੂੰ

Sri Satguru Jagjit Singh Ji eLibrary NamdhariElibrary@gmail.com

ਅਜੇਤੁਕ ਨਹੀ ਪੜ੍ਹੇ ਇਸ ਪਰ ਸਾਹਿਬ ਕੀ ਬੜੀ ਮਿਹਰਬਾਨੀ ਹੈ॥
ਸ੍ਰੀ ਗੁਰੂ ਜੀ ਪਾਸ ਜੋ ਕੋਈ ਹਿੰਦੂ ਮੁਸਲਮਾਨ ਆਵੈ ਸੋ ਤਿਸਨੂੰ ਗੁਰੂ ਜੀ ਪਰਮੇਸਰ ਕੇ
ਰਾਹ ਕੀਆ ਨਸੀਹਤਾ ਦੇਵੈ ਤਾ ਬਾਬੇ ਕੀ ਸਿਫਤ ਸਾਰਾ ਹੀ ਜਹਾਨ ਲਗਾ ਕਰਨ
ਅਤੇ ਸਭੁ ਕੋਈ ਏਹ ਕਹੈ ਜੋ ਏਹੁ ਬੜਾ ਸਾਹਿਬ ਕਾ ਪਿਆਰਾ ਹੈ ਗੁਰੂ ਨਾਨਕ ਜੀ ਮੁ
ਸਲਮਾਨੀ ਵਿਚਿ ਮੁਸਲਮਾਨਾ ਦੀ ਨਿਸਾ ਕਰੈ ਅਤੇ ਹਿੰਦੀ ਵਿਚ ਹਿੰਦੂਆ ਦੀ ਨਿਸ
ਕਰੈ ਜੋ ਕੋਈ ਮਿਲੈ ਸਭੁ ਕੋਈ ਸੰਤੋਖਿਆ ਜਾਵੈ॥ ਗੁਰੂ ਜੀ ਹਿੰਦਵੀ ਫਾਰਸੀ ਤੋਰ
ਕੀ ਆਰਬੀ ਸਭੁ ਬੋਲੀਆ ਮੇ ਜੈਸਾ ਕੋਈ ਮਿਲੈ ਤੈਸਾ ਹੀ ਜਬਾਬ ਦੇਵਨਾ॥
ਜਾਂ ਕਿਤਨੇਕ ਮਹੀਨੇ ਗੁਜਰੇ ਤਾ ਸ੍ਰੀ ਗੁਰੂ ਜੀ ਬਹੁਤ ਬੇਸੁਮਾਰ ਕੇ ਪਿਆਰ ਮੇ ਹੋਇ ਬੈਠੇ
ਬੋਲੇ ਕਿਸੈ ਨਾਲ ਨਾਹੀ ਅਤੇ ਕਾਲੂ ਨੇ ਮੁਲਾ ਨੂ ਸਦਵਾਇਆ ਜਿਸ ਮੁਲਾ ਪਾ
ਸ ਗੁਰੂ ਜੀ ਪੜ੍ਹੇ ਹੈਸਨ ਤਾ ਮੁਲਾ ਆਇਆ ਆਇ ਕਰ ਮੁਲਾਨੇ ਗੁਰੂ ਬਾਬੇ ਜੀ ਨੂ
ਸ੍ਵਾਲ ਕੀਤਾ ਪਰ ਗੁਰੂ ਨਾਨਕ ਜੀ ਬੋਲੈ ਕਿਸੈ ਨਾਲ ਨਾਹੀ ਅਤੇ ਲੋਕ ਗੁਰੂ ਬਾਬੇ
ਜੀ ਨੂੰ ਦੇਖਣ ਆਵਨ ਅਤੇ ਆਖਨ ਦੇਖੋ ਭਾਈ ਨਾਨਕ ਜੀ ਨੂ ਕਿਆ ਹੋਇਆ
ਹੈ ਜੋ ਬੋਲਦਾ ਕਿਸੇ ਨਾਲ ਨਾਹੀ ਤਾ ਮੁਲਾਨੇ ਪਾਸ ਬੈਠ ਕਰਿ ਕਹਿਆ ਹੇ ਨਾਨਕ ਜੀ
ਤੂ ਆਪਣੇ ਸਾਹਿਬ ਦੇ ਵਾਸਤੇ ਭੋਰਾ ਹਿਕ ਤਾ ਬੋਲ ਜੀ ਜਾ ਮੁਲਾਨੇ ਸਾਹਿਬ ਦਾ ਵ
ਸਤਾ ਪਾਇਆ ਤਾ ਸ੍ਰੀ ਗੁਰੂ ਬਾਬਾ ਜੀ ਮੁਲਾ ਕੀ ਤਰਫ ਚਸਮਾ ਲਾਇ ਕਰ ਉਠਿ
ਬੈਠ ਤਾ ਮੁਲਾ ਖੁਸੀ ਹੋਇਆ ਅਤੇ ਕਹਿਣ ਲਗਾ ਜੋ ਹੇ ਨਾਨਕ ਤੈਨੂ ਰਖ ਪੀਰਾ
ਦੀ ਹੋਵੈ ਅਰੁ ਹੇ ਨਾਨਕ ਜੀ ਤੂੰ ਖੁਦਾਇ ਦਾ ਬਖਸਿਆ ਹੋਇਆ ਹੈ ਅਤੇ ਤੇਰੇ ਉਤੇ
ਖੁਦਾਇ ਦੀ ਮਿਹਰ ਹੋਈ ਹੈ ਅਤੇ ਤੇਰੇ ਅਣ ਬੋਲਣੇ ਕਰਕੇ ਲੋਕ ਬਹੁਤ ਰੰਜ ਹੋਏ
ਦੇ ਹੈਨਾ ਤੂੰ ਭੋਰਾ ਹਿਕ ਤਾ ਬੋਲ ਤਾ ਗੁਰੂ ਨਾਨਕ ਜੀ ਨੇ ਰਾਗੁ ਤਿਲੰਗੁ ਵਿਚਿ ਸਬਦ
ਕਹਿਆ॥ ॥ਰਾਗੁ ਤਿਲੰਗੁ ਮਹਲਾ ੧ ॥ ਯਕ ਅਰ
ਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥ ਹਕਾ ਕਬੀਰ ਕਰੀਮ ਤੂ ਬੇਐਬ ਪਰ
ਵਦਗਾਰ॥ ਤਿਸ ਕਾ ਪਰਮਾਰਥ॥ ਗੁਰੂ ਨਾਨਕ ਜੀ ਕਹਦੇ ਹੈਨ ਜੋ ਹੇ ਸਾ
ਹਿਬ ਜੀ ਤੇਰੇ ਪਾਸ ਮੇਰੀ ਇਕ ਅਰਜ ਹੈ ਸੋ ਤੂੰ ਕੰਨ ਦੇ ਕੈ ਸੁਣੋ ਜੀ ਤੂੰ ਕੈਸਾ ਹੈ ਜੀ
ਕਰਤਾਰ ਕਰਣ ਕਾਰਣ ਹੈ ਜੀ ਏਹੁ ਬੰਦਾ ਐਬੀਂ ਭਰਿਆ ਹੋਇਆ ਹੈ ਅਤੇ ਤੂੰ
ਬੇਐਬ ਹੈ ਜਿਤਨੇ ਜੀਵ ਹੈਨ ਤਿਨਾ ਦੀ ਪਰਵਰਸ ਕਰਦਾ ਹੈ ਅਰ ਤੇਰੇ ਬਿਨਾ
ਹੋਰ ਕੋਈ ਨਾਹੀ॥ ਤਾਂ ਫੇਰ ਮੁਲਾਨੇ ਕਹਿਆ ਹੇ ਨਾਨਕ ਜੀ ਤੇਰੇ ਗਮ ਖਾਣੇ
ਨਾਲ ਸਭੁ ਲੋਕ ਦਲਗੀਰ ਹੋਏ ਹੈਨਾ ਸੋ ਤੂੰ ਉਠ ਕੇ ਬੈਠ ਤਾ ਸਹੀ ਤਾਂ ਫੇਰ ਸ੍ਰੀ

ਗੁਰੂਜੀ ਦੂਜੀ ਪੌੜੀ ਆਖੀ॥ ਦੁਨੀਆ ਮੁਕਾਮ ਫਨੀ ਤੁਹਕੀਕ ਦਿਲ ਦਾਨੀ
ਮਮ ਸਰਮੂਇ ਅਜਰਾਈਲ ਗਰਿਫਤਹ ਦਿਲ ਹੇਚਨ ਦਾਨੀ॥੧॥ ਰਹਾਉ॥
ਤਿਸਕਾ ਪਰਮਾਰਥ॥ ਗੁਰੂ ਨਾਨਕਜੀ ਕਹਿੰਦੇਹੈਨ ਸੁਣੋ ਮੁਲਾਂਜੀ ਮੈ ਕਿਸ
ਨਾਲ ਬੋਲਾ ਦੁਨੀਆ ਤੋ ਫਨਾਹ ਹੁੰਦੀ ਜਾਂਦੀ ਹੈ ਏਹੁ ਬਾਤ ਮੈ ਤਹਕੀਕ ਦਿਲਨਾਲ
ਲਾਇਕਰ ਦੇਖੀ ਹੈ ਬੰਦੇ ਕੇ ਵਾਲ ਸਿਰ ਦੇ ਫਰੇਸਤੇ ਕੇ ਹਥਾਂ ਵਿਚ ਫੜੇ ਹੋਏ ਹੈਨ
ਪਕੜ ਕਰ ਲਈ ਖੜਾ ਹੈ ਬਿੰਦ ਹਿਕ ਰਸੇ ਵਿਚ ਲੈ ਜਾਵੇਗਾ ਸੁਣੋ ਮੁਲਾਂਜੀ ਇਸ
ਬਾਤ ਕੀ ਖਬਰ ਇਸ ਬੰਦੇ ਕੋ ਹਰਗਿਜ ਨਹੀ ਜੋ ਮੇਰੇ ਸਿਰ ਦੇ ਵਾਲ ਅਜਰਾਈਲ
ਦੇ ਹਥਾਂ ਵਿਚ ਹੈਨ ਮੈਨੂੰ ਆਪਣੇ ਮਰਣੇ ਕੀ ਖਬਰ ਨਹੀ ਜੋ ਮੇਰਾ ਕੀ ਹਾਲ ਹੋਵੇਗਾ
ਏਹ ਹੈਰਾਨਗੀ ਮੈਨੂੰ ਲਗ ਰਹੀ ਹੈ ਜੋ ਇਸ ਬੰਦੇ ਨੂੰ ਹੋਰ ਕੁਛ ਕੀ ਕੂੰ ਸੁਝਦਾ ਹੈ ਤਾ ਫੇਰ
ਮੁਲਾਂਨੇ ਕਹਿਆ ਨਾਨਕਜੀ ਤੂੰ ਤਾ ਅਜਾ ਛੋਟਾ ਜੇਹਾ ਹੈ ਏਨਾ ਬੰਦਗੀਆਂ ਵਿਚ ਅ
ਜੇ ਨਾ ਪਉ ਜਾਂ ਤੂੰ ਪੂਰ ਜਵਾਨ ਹੋਵੇਂਗਾ ਜੋ ਕੁਛ ਤੇਰੀ ਮਰਜੀ ਆਵੈ ਸੋ ਕਰੀ ਤਾ ਗੁਰੂ
ਨਾਨਕਜੀ ਕਹਿਆ ਹੇ ਮੁਲਾਂਜੀ ਜੋ ਕੋਈ ਕਿਸੇ ਸਾਹਿਬ ਕਾ ਦਾਸ ਹੋਂਦਾ ਹੈ ਭਾਵੇ
ਓਹ ਦਿਨਾ ਵਿਚ ਛੋਟਾ ਭੀ ਹੋਵੇ ਪਰ ਜਿਥੋ ਤੀਕ ਉਸਦੀ ਪਹੁਚ ਹੋਂਦੀ ਹੈ ਤਿਥੋ ਤਾਈ
ਆਪਣੇ ਸਾਹਿਬ ਦੀ ਓਹ ਸੇਵਾ ਹੀ ਕਰਦਾ ਹੈ ਤਾ ਓਹ ਖਿਜਮਤਦਾਰ ਆਪਣੇ ਸਾਹ
ਬ ਨੂੰ ਭਾਵਦਾ ਹੈ ਸੁਣੋ ਮੁਲਾਂਜੀ ਮੈ ਆਪਣੇ ਸਾਹਿਬ ਦੀ ਖਿਜਮਤ ਵਿਚ ਨਾ ਰਹਾ
ਤਾ ਮੈ ਹਰਾਮਖੋਰ ਹੋਵਾਂਗਾ ਤਾ ਮੁਲਾਨੇ ਕਹਾ ਏਹ ਬਾਤ ਨਾਨਕਜੀ ਤੁਮ ਠੀਕ ਕਹੀ
ਤਾ ਸ੍ਰੀ ਗੁਰੂਜੀ ਕਹਾ ਸੁਣੋ ਮੁਲਾਂਜੀ ਜਦ ਇਸਨੂੰ ਅੰਤ ਸਮੇ ਅਜਰਾਈਲ ਫੜੇ
ਗਾ ਤਾ ਉਤ ਸਮੇਂ ਇਸਦੀ ਸਹਾਇਤਾ ਕੋਈ ਭੀ ਨਹੀ ਕਰ ਸਕਦਾ ਅਰੁ ਨਾ ਕੋਈ ਉ
ਤ ਸਮੇ ਯਾਰ ਹੀ ਬਣਦਾ ਹੈ ਨਾ ਕੋਈ ਮਿਤ੍ਰ ਹੀ ਹੈ ਬਿਨ ਪਰਮੇਸਰ ਕੇ ਨਾਮ ਬੇ ਹੋਰ ਕੋ
ਈ ਨਹੀ ਛੁਡਾਇ ਸਕਦਾ ਤਾ ਮੁਲਾਂ ਕਹਿਆ ਹੇ ਨਾਨਕਜੀ ਜਿਸ ਪਰ ਸਾਹਿਬ
ਮਿਹਰ ਕਰੈ ਤਿਸੀ ਕੋ ਛਡਾਵੇ ਹੈ ਪਰ ਤੂੰ ਅਜੇ ਬਾਲਕ ਹੈ ਤੇਰੇ ਪਰ ਖੁਦਾਇ ਕੀ ਮਿ
ਹਰ ਹੋਈ ਹੈ ਜੋ ਤੈਨੇ ਮਾਸੂਮ ਅਵਸਥਾ ਵਿਚ ਸਾਹਿਬ ਨੂੰ ਪਾਇਆ ਹੈ ਅਮਲ
ਸਾਹਿਬ ਨੈ ਤੈਨੂੰ ਨੇਕ ਦਿਤੇ ਹੈਨ ਅਤੇ ਤੇਰੇ ਪਾਸੋ ਬਦੀ ਕੋਈ ਨਹੀ ਹੋਇਆਵਦੀ
ਤਾ ਗੁਰੂ ਬਾਬੇ ਤੀਸਰੀ ਪੌੜੀ ਆਖੀ ਸ਼ਜਨ ਪਿਸਰ ਪਦਰ ਬਿਰਾਦਰਾ ਕਸ ਨੇ
ਸਦ ਸਤਗੀਰਾ ਆਖਰ ਬਿਅਫਤਮ ਕਸ ਨਦਾਰਦ ਚੂੰ ਸਵਦ ਤਕਬੀਰ॥ ਸਬ
ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲਾ॥ ਗਾਹੇ ਨ ਨੇਕੀ ਕਾਰ ਕਰਦਮ
ਮਮ ਈ ਚਿਨੀ ਅਹਵਾਲਾ॥੨॥ ਤਿਸਕਾ ਪਰਮਾਰਥ॥ ਸੁਣੋ ਮੁਲਾਂਜੀ ਏਹ

Sri Satguru Jagjit Singh Ji eLibrary NamdhariElibrary@gmail.com

ਬੰਦਾ ਅਵਾਈਆ ਹੀ ਗਲਾ ਵਿਚਿ ਰਹਦਾ ਹੈ ਅਤੇ ਅਠਾ ਪਹਿਰਾ ਵਿਚਿ ਇਕ ਘੜੀ
ਭੀ ਸ੍ਰੀ ਪਰਮੇਸਰ ਜੀ ਨੂ ਨਾਹੀ ਯਾਦ ਕਰਦਾ ਅਰੁ ਪਰਾਈਆ ਹੀ ਬਦੀਆ ਵਿਚਿ ਰ
ਹਦਾ ਹੈ ਅਤੇ ਇਕ ਘੜੀ ਭੀ ਨੇਕੀ ਨਾਹੀ ਹੋਇਆ ਵਦੀ ਅਰੁ ਸੁਣੋ ਮੁਲਾ ਜੀ ਮੇਰੇ ਤਾ
ਏਹੁ ਫੈਲ ਹੈਨ ਏਹੋ ਜੇਹਾ ਮੈ ਸਾਹਿਬ ਦਾ ਬਜੇਗਾਰ ਹਾ ਤਾ ਫੇਰਿ ਮੁਲਾ ਨੇ ਕਹਿਆ ਹੇ
ਨਾਨਕ ਜੀ ਤੂੰ ਸਾਹਿਬ ਨਾਲ ਸਹੀ ਹੋਇਆ ਹੈ ਤਾ ਗੁਰੂ ਜੀ ਚੌਥੀ ਪੌੜੀ ਆਖੀ

ਬਦਬਖਤ ਹਮਚੁ ਬਖੀਲ ਗਾਫਲ ਬੇਨਜਰ ਬੇਬਾਕ ਨਾਨਕ ਬਗੋਇਦ
ਜਨ ਤੁਰਾ ਤੇਰੇ ਚਾਕਰਾ ਪਾਖਾਕ ॥ ਤਿਸ ਕਾ ਪਰਮਾਰਥ ॥ ਗੁਰੂ ਨਾਨਕ
ਜੀ ਕਹਿਦੇ ਹੈਨ ਜੋ ਸੁਣੋ ਮੁਲਾਂ ਜੀ ਸ੍ਰੀ ਪਰਮੇਸਰ ਜੀ ਕੇ ਬੂਝਣ ਕੀ ਬਾਤ ਇਸ
ਬੰਦੇ ਨੂੰ ਅਸਾਨ ਹੀ ਹੈਂ ਪਰ ਏਹ ਬੰਦਾ ਹਰਿ ਕਿਸੇ ਦੀ ਬਖੀਲੀ ਹੀ ਕਰਦਾ ਰਹਿ
ਦਾ ਹੈ ਅਰ ਅਠੇ ਪਹਿਰ ਗਫਲਤ ਵਿਚ ਹੀ ਰਹਦਾ ਹੈ ਹਰ ਕਿਸੇ ਦਾ ਬੁਰਾ ਹੀ ਚਿ
ਤਵਦਾ ਰਹਿਦਾ ਹੈ ਅਰ ਬਦ ਨਜਰ ਵਿਚ ਹੀ ਦੇਖਦਾ ਹੈ ਸੋ ਏਹ ਬੰਦਾ ਗਫਲ
ਤ ਕਾ ਮਾਰਿਆ ਹੋਇਆ ਬੇਬਾਕ ਹੋਇਆ ਫਿਰਦਾ ਹੈ ਸੁਣੋ ਮੁਲਾ ਜੀ ਏਹੁ
ਬੰਦਾ ਸਾਹਿਬ ਦੀ ਸਿਫਤ ਨੂੰ ਬੂਝ ਨਹੀ ਸਕਦਾ ਅਰ ਸਾਹਿਬ ਕੇ ਖਾਸੇ ਬੰਦੇ
ਹੈਨ ਸੋ ਅਠੇ ਪਹਿਰ ਮਰਣੇ ਨੂੰ ਯਾਦ ਕਰਦੇ ਰਹਿਦੇ ਹੈਨ ਸੋ ਮੈ ਉਨਾ ਦੇ ਪੈਰਾ ਦੀ
ਖਾਕ ਹਾਂ ਜੇ ਤਾਂ ਓਹ ਮੇਰੇ ਉਪਰਿ ਮਿਹਰਵਾਨ ਹੋਵਨ ਤਾ ਮੈ ਨਿਹਾਲ ਹੋਵਾਂ ਅਤੇ
ਏਹੁ ਬੰਦਾ ਬੇਬਾਕ ਹੋਇਆ ਫਿਰਦਾ ਹੈ ਅਜੇ ਇਸ ਬੰਦੇ ਬਾਕੀ ਦੇਣੀ ਹੈ ਅਤੇ ਏ
ਹ ਬੰਦਾ ਕਹਿਦਾ ਹੈ ਮੈ ਬਾਕੀ ਨਹੀ ਦੇਣੀ ਸੁਣੋਂ ਮੁਲਾਂ ਜੀ ਜਿਨਾ ਨੇ ਬਾਕੀ ਨਹੀ
ਦੇਣੀ ਹੋਣੀ ਸੋ ਬੇਗਮ ਹੋਇਆ ਫਿਰਦਾ ਹੈ ਅਤੇ ਸੁਣੋ ਮੁਲਾ ਜੀ ਮੇਰੀ ਅਰ
ਜ ਸਾਹਿਬ ਅਗੇ ਏਹੁ ਹੈ ਜੋ ਮੈ ਸਾਹਿਬ ਦੇ ਚਾਕਰਾਂ ਦੀ ਪੈਰਾ ਦੀ ਖਾਕ ਹੋਵਾਂ
ਅਰ ਮੇਰੇ ਮਨ ਵਿਚ ਗਰੀਬੀ ਬਸੈ ਤਾ ਮੁਲਾ ਨੇ ਕਹਿਆ ਹੇ ਨਾਨਕ ਜੀ ਤੂੰ ਤਾਂ
ਸਾਹਿਬ ਕੋ ਮਿਲਿਆ ਹੋਇਆ ਹੈਂ ਅਤੇ ਅਸਾਡਾ ਖਸਮਾਨਾ ਤੂ ਸਾਹੀ ਕਰਨ
ਹੈ ਦਰਗਾਹ ਵਿਚ ਤਾ ਸ੍ਰੀ ਗੁਰੂ ਜੀ ਕਹਿਆ ਸੁਣ ਮੁਲਾ ਤੂ ਭੀ ਸਾਹਿਬ ਨੂੰ ਯਾ
ਦ ਕਰਿਆ ਕਰ ਤੇਰਾ ਭੀ ਭਲਾ ਹੋਵੈਗਾ ਅਤੇ ਦਰਗਾਹ ਵਿਚ ਅਸੀ ਭੀ ਤੇਰੀ ਸ
ਹਾਇਤਾ ਕਰਾਂਗੇ ਮੁਲਾ ਨੇ ਏਹ ਬਾਤ ਸੁਣਕੇ ਗੁਰੂ ਨਾਨਕ ਜੀ ਦਿਆ ਪੈਰਾਂ ਤੇ
ਮਥਾ ਟੇਕਿਆ ਆਪਣੇਂ ਘਰਿ ਨੂੰ ਚਲਾ ਗਿਆ ਬਾਬਾ ਜੀ ਦੇ ਉਪਦੇਸ ਕਰਨੇ ਕ
ਰ ਮੁਲਾ ਕਾ ਮਨ ਪਰਮੇਸਰ ਕੀ ਤਰਫ ਲਿਵ ਲਾਗੀ ਬਿਸਿਆ ਨੂ ਤਿਆਗ ਕਰ
ਇਕ ਮਨ ਹੋ ਪਰਮੇਸਰ ਸਿਮਰ ਅੰਤਕਾਲ ਭਗਵੰਤ ਕੇ ਧਾਮ ਕੋ ਪ੍ਰਾਪਤ ਹੂਆ ॥

॥੧੩॥ ਆਗੇ ਸਾਖੀ ਕੁਲਕੇ ਪਰੋਹਤ ਨਾਲ ਹੋਈ॥

ਜਾ ਗੁਰੂ ਨਨਕ ਜੀ ਨਉ ਬਰਸ ਕਾ ਹੋਇਆ ਤਾ ਜਨੇਊ ਪਾਵਣ ਕੀ ਰੀਤ ਕਰਨ ਵਾਸ
ਤੇ ਕਾਲੂ ਜੀ ਨੇ ਪਰੋਹਿਤ ਹਰਦਿਆਲ ਕੋ ਬੁਲਾਇਆ ਸੁਭ ਮਹੂਰਤ ਦੇਖ ਕਰ ਪ੍ਰੋਹ
ਤਜੀ ਸਭ ਸਾਮਗ੍ਰੀ ਮਗਾਵਾਈ ਜੋ ਜਾਤ ਭਾਈ ਕਾਲੂ ਕੇ ਸਭ ਕੋ ਕਾਹਿਆ ਅਰ ਬ੍ਰਾਹ
ਮਣ ਜੋ ਵਹਾਂ ਰਹਿਤੇ ਥੇ ਸਭ ਕੋ ਨਿਵਤਾ ਦੀਆ ਸਭੇ ਭਾਈ ਬੰਦ ਜਾਤ ਕੇ ਬ੍ਰਾਹ
ਮਣ ਭੀ ਇਕਤ੍ਰ ਹੋਇ ਕਰ ਬਾਬਾ ਜੀ ਕੋ ਜਨੇਊ ਪਾਵਣ ਲਗੇ ਅਸਥਾਨ ਕੋ ਲੇਪਨ
ਕਰ ਬੇਦ ਬਿਹਤ ਚੌਕ ਪੂਰਨ ਕੀਆ ਬੇਦੀ ਬੰਸ ਕੇ ਸਭ ਭਾਈ ਔਰ ਬ੍ਰਾਹਮਣ
ਬੇਦ ਬਿਧ ਕੇ ਗਯਾਤਾ ਸਭ ਇਕਤ੍ਰ ਹੋ ਬੈਠੇ ਨਾਨਕ ਜੀ ਕਾ ਇਸਨਾਨ ਕਰਵਾਇਕ
ਰ ਬੁਲਾਇਆ ਬਾਬਾ ਜੀ ਆਇ ਕਰ ਬੈਠੇ ਐਸੇ ਸੋਭਾ ਪਾਵਤੇ ਹੈ ਜੈਸੇ ਸਮਗ੍ਰਤਾ
ਰਾਮੰਡਲ ਮੈ ਚੰਦ੍ਰਮਾ ਸੋਭਾ ਪਾਵਤਾ ਹੈ ਪ੍ਰੋਹਤ ਨੇ ਛੁਰੀਓ ਕੀ ਰੀਤ ਬੇਦ ਬਿਹਤ ਸ
ਭ ਕਰਵਾਈ ਜੋ ਪੁਰਾਤਨ ਰੀਤ ਥੀ ਅਰ ਕੁਲਾਚਾਰ ਸਭ ਸਿਖਾਵਨੇ ਲਾਗਾ ਸੰਧਿ
ਆ ਤਰਪਣ ਸਿਖਾ ਸੂਤ ਧੋਤੀ ਜਨੇਊ ਮਾਲਾ ਤਿਲਕ ਖਟ ਕਰਮ ਗੁਰੂ ਜੀ ਨੂੰ ਸਿ
ਖਾਵਣੇ ਲਗਾ ਅਰੁ ਜਨੇਊ ਪਾਵਣੇ ਲਾਗਾ ਤੋ ਸਰਬ ਸਾਮਰਥ ਗੁਰੂ ਨਾਨਕ ਜੀ
ਮੁਕਤ ਕੇ ਦੇਣੇਂ ਵਾਲੇ ਪ੍ਰੋਹਤ ਕੋ ਕਹਣੇ ਲਾਗੇ ਹੇ ਮਿਸਰ ਜੀ ਇਸ ਜਨੇਊ ਕੇ ਪਾਏ ਤੇ
ਕਿਆ ਅਧਕਤਾ ਹੋਤੀ ਹੈ ਇਸ ਜਨੇਊ ਪਾਏ ਕਾ ਕਿਆ ਧਰਮ ਹੈ ਅਰ ਕੌਨ ਪਦਵੀ
ਮਿਲਤੀ ਹੈ ਅਰ ਇਸ ਕੇ ਨਾ ਪਹਿਰਨੇ ਕਰ ਕੌਨਸੀ ਨੂਨਤਾ ਹੋਤੀ ਹੈ ਤਾ ਹਰਦਿਆ
ਲ ਜੀ ਬੋਲੇ ਇਸ ਜਨੇਊ ਕੇ ਨਾ ਪਹਿਰੇ ਬਿਨਾ ਅਪਵਿਤ੍ਰ ਹੋਂਦਾ ਹੈ ਰਉਕੇ ਕਾ ਅਧਿ
ਕਾਰੀ ਨਹੀ ਹੋਤਾ ਅਪਵਿਤ੍ਰ ਰਹਿੰਦਾ ਹੈ ਜਬ ਬੇਦ ਕੀ ਬਿਧ ਪੂਰਬਕ ਖਤ੍ਰੀ ਬ੍ਰਾਹ
ਮਣ ਇਸ ਜਨੇਊ ਕੋ ਪਹਿਰਤੇ ਹੈ ਤਬ ਸਭ ਕਰਮ ਧਰਮ ਕਾ ਅਧਕਾਰੀ ਹੋਤਾ ਹੈ

ਤਾ ਫੇਰਿ ਗੁਰੂ ਨਾਨਕ ਜੀ ਕਹਿਆ ਸੁਣੋ ਪੰਡਤ ਜੀ ਖਤ੍ਰੀ ਬ੍ਰਾਹਮਣ ਹੋਇ ਕਰ ਜ
ਨੇਊ ਗਲ ਪਾਇਆ ਅਰ ਬੁਰੇ ਕਰਮ ਕਰਨੇ ਥੀ ਨਾ ਟਲਿਆ ਖੋਟੇ ਕਰਮ ਕਰਦਾ
ਰਿਹਾ ਤਾ ਬ੍ਰਾਹਮਣ ਖਤ੍ਰੀ ਜਨੇਊ ਪਾਇਕੇ ਬਾਹਰਲੇ ਧਰਮ ਨੂੰ ਕਿਆ ਕਰੇਗਾ
ਧਨ ਦੇ ਵਾਸਤੇ ਹਿੰਸਾ ਧ੍ਰੋਹ ਅਧਰਮ ਅੰਤ੍ਰ ਪ੍ਰਯੰਤ ਦੁਸਟਤਾ ਝੂਠ ਚੁਗਲੀ ਕੀਤੀ
ਤਾ ਓਹ ਬ੍ਰਾਹਮਣ ਖਤ੍ਰੀ ਨਾਹੀ ਚੰਡਾਲ ਹੈ ਅਤਿਨੂੰ ਜਮ ਕੀ ਸਾਸਨਾ ਪਾਵੇਗਾ ਤ੍ਰਿ
ਸਨੂੰ ਜਨੇਊ ਪਾਇਕਾ ਕਿਆ ਫਲ ਹੋਇਆ ਈਹਾਂ ਜੋ ਪਾਪ ਕਰੇਗਾ ਸੋ ਨਰਕ ਭੋ
ਗੇਗਾ ਜਬ ਏਹੁ ਬਾਰਤਾ ਗੁਰੂ ਜੀ ਨੇ ਕਹੀ ਤਾ ਜਿਤਨੇ ਲੋਕ ਬੈਠੇ ਸਨ ਸਭ ਹੈਰ
ਨ ਹੋਇ ਗਏ ਮਨ ਮੈ ਕਹਣੇ ਲਗੇ ਹੇ ਪਰਮੇਸਰ ਜੀ ਅਜੇਤਾ ਏਹੁ ਬਾਲਕ ਹੈ

ਅਤੇ ਕੈਸੀਆ ਬਾਤਾ ਕਰਦੇਂ ਹੈ ਤਾਂ ਫੇਰਿ ਪੰਡਿਤ ਨੇ ਕਹਿਆ ਹੇ ਨਾਨਕ ਜੀ ਓਹੁ ਕੌਨ ਸਾ ਜਨੇਊ ਹੈ ਜਿਸ ਜਨੇਊ ਪਾਏ ਤੇ ਇਸ ਪ੍ਰਾਣੀ ਕਾ ਧਰਮ ਰਹਿੰਦਾ ਹੈ ਤੌ ਨਾਨਕ ਜੀ ਇਹੁ ਸਲੋਕ ਕਹਿਆ॥ ਦਇਆ ਕਪਾਹੁ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ॥ ਨਾਂ ਏਹੁ ਤੁਟੈ ਨਾ ਮਲੁ ਲਗੈ ਨਾਂ ਇਹੁ ਜਲੈ ਨ ਜਾਇ॥ ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥੧ ਤਿਸ ਕਾ ਪਰਮਾਰਥੁ॥

ਗੁਰੂ ਨਾਨਕ ਜੀ ਕਹਿੰਦੇ ਹੈਨ ਸੁਣੋ ਪੰਡਿਤ ਜੀ ਇਸ ਦੇਹੀ ਕਾ ਧਰਮ ਇਸ ਜਨੇਊ ਪਾਏ ਤੇ ਤਉ ਰਹਦਾ ਹੈ ਜੋ ਦਇਆ ਕੀ ਕਪਾਹੁ ਕਰੈ ਅਰੁ ਸੰਤੋਖ ਕਾ ਸੂਤ ਕਰੈ ਅਰੁ ਸਤ ਕਾ ਵਟ ਚੜ੍ਹਾਵੈ ਅਰੁ ਜਤ ਕੀਆ ਗੰਢੀ ਦੇਵੈ ਤਾ ਇਸ ਦੇ ਅੰਦਰ ਦਇਆ ਸੰਤੋਖ ਕਾ ਜਨੇਊ ਪਵੈ ਤਾਂ ਤਗੁ ਹੋਵੈ ਅਤੇ ਸੁਣੋ ਪੰਡਿਤ ਜੀ ਇਸ ਕਪਾਹੁ ਕਾ ਜਨੇਊ ਮੇਰੇ ਕਿਤੇ ਕੰਮ ਨਾਹੀ ਅਰੁ ਕਪਾਹੁ ਕਾ ਸੂਤ ਵਟ ਕੈ ਕਾਹੇ ਕਉ ਗਵਾਵਤੇ ਹੋ ਇਸ ਕਪਾਹੁ ਕਾ ਸੂਤੁ ਵਟਿਆ ਹੋਇਆ ਕਿਸੇ ਕੰਮ ਨਾਹੀ ਇਸੁ ਕਪਾਹੁ ਕਾ ਸੂਤ ਅਗਾ ਵਿਚ ਪਾਇਆ ਜਲ ਜਾਂਦਾ ਹੈ ਅਰੁ ਗਲ ਪਾਏ ਤੇ ਮੈਲ ਲਗ ਕਰ ਪੁਰਾਣਾ ਹੋਇ ਕੈ ਟੂਟ ਜਾਂਦਾ ਹੈ ਅਰੁ ਜੋ ਦਇਆ ਸੰਤੋਖ ਕ ਜਤ ਸਤ ਕਾ ਜਨੇਊ ਹੈ ਉਸ ਨੂੰ ਨ ਕਦੀ ਮਲ ਲਗਦੀ ਹੈ ਨਾ ਕਦੇ ਪੁਰਾਣਾ ਹੋਤਾ ਹੈ ਨਾ ਕਦੇ ਟੁਟਦਾ ਹੀ ਹੈ ਸੁਣਹੁ ਪੰਡਿਤ ਜੀ ਧੰਨ ਓਹ ਪੁਰਖ ਹੈਨ ਜਿਨਾਂ ਨੇ ਦਇਆ ਸੰਤੋਖ ਜਤ ਸਤ ਕਾ ਜਨੇਊ ਪਾਇਆ ਹੈ ਅਤੇ ਪੰਡਿਤ ਜੀ ਏਹੁ ਕਪਾਹ ਕਾ ਜਨੇਊ ਕਿਛੁ ਨਾਹੀ ਏਹ ਜਨੇਊ ਸਭ ਝੂਠੇ ਹੈਨ ਜੇ ਤਾ ਓਹੁ ਸਚ ਕਾ ਜਨੇਊ ਤੇਰੇ ਪਾਸ ਹੈ ਤਾ ਤੂ ਮੇਰੇ ਗਲ ਪਾਉ ਨਹੀ ਤਾ ਨਾ ਪਾਉ ਤਾ ਪੰਡਿਤ ਨੇ ਕਹਿਆ ਹੇ ਨਾਨਕ ਜੀ ਏਹੁ ਜਨੇਊ ਤਾ ਅਸਾ ਅਜ ਨਹੀ ਥਾਪਿਆ ਜੇ ਤਾ ਏਹੁ ਜਨੇਊ ਅਸਾਡਾ ਕੀਤਾ ਹੋਇਆ ਹੋਵੈ ਤਾਂ ਤੂੰ ਅਸਾਨੂ ਮਨਾਹ ਕਰ ਜੀ ਪਰ ਏਹੁ ਜਨੇਊ ਤਾ ਪਿਛੇ ਭੀ ਆਦ ਅੰਤ ਹੋਂਦਾ ਹੀ ਆਇਆ ਹੈ ਤਾ ਸ੍ਰੀ ਗੁਰੂ ਜੀ ਕਹਿਆ ਹੇ ਪੰਡਿਤ ਜੀ ਏਹੁ ਜਨੇਊ ਤਾ ਇਥੇ ਹੀ ਰਹਿ ਜਾਵੈਗਾ ਅਰੁ ਅਗੇ ਤਾ ਨਾਹੀ ਜਾਵੇਗਾ ਤਾ ਫੇਰ ਪਾਧੇ ਕਹਿਆ ਹੇ ਨਾਨਕ ਜੀ ਏਹੁ ਜਨੇਊ ਤਾ ਪਿਛੇ ਭੀ ਸਨਕਾਦਕਾ ਤੇ ਆਦਿ ਲੈ ਕੇਰ ਪਹਿਨਦੇ ਆਏ ਹੈਨ ਅਤੇ ਤੂੰ ਕਿਉਂ ਮਨਾਹ ਕਰਦਾ ਹੈ ਤਾ ਸ੍ਰੀ ਗੁਰੂ ਜੀ ਨੇ ਹੋਰ ਸਲੋਕ ਕਹਿਆ॥

ਚਉਕੜ ਮੁਲ ਅਣਾਇਆ ਬਹਿ ਚਉਕੈ ਪਾਇਆ॥ ਸਿਖਾ ਕੰਨ ਚੜ੍ਹਾਈਆ ਗੁਰ ਬ੍ਰਾਹਮਣੁ ਥਿਆ॥ ਓਹੁ ਮੋਆ ਓਹੁ ਝੜ ਪਿਆ ਵੇਤਗਾ ਗਇਆ॥੧॥ ਮਃ ੧

॥ ਲਖ ਚੋਰੀਆ ਲਖ ਜਾਰੀਆ ਲਖ ਕੂੜੀਆ ਲਖ ਗਾਲਿ॥ ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥੨॥ ਤਿਸ ਕਾ ਪਰਮਾਰਥੁ॥

Sri Satguru Jagjit Singh Ji eLibrary NamdhariElibrary@gmail.com

ਗੁਰੂ ਨਾਨਕ ਜੀ ਕਾਹਿਦੇ ਹੈਨ ਸੁਣੋ ਪੰਡ੍ਰਤ ਜੀ ਏਹੁ ਐਵੇਹੀ ਗਲ ਹੈ ਏਹੁ ਤਾ ਸਭੇ ਗਲ
ਮਨੁਖਾ ਦੀਆ ਬਾਪੀਆ ਹੋਈਆ ਹੈਨ ਆਪੇਹੀ ਮਨੁਖਾ ਨੇ ਚਉਕਾ ਪਾਇਆ
ਆਪੇਹੀ ਮਨੁਖ ਨੋ ਚਉਕੇ ਵਿਚ ਬੈਠਾਇਆ ਤਾ ਆਪੇਹੀ ਬ੍ਰਾਹਮਣ ਨੂ ਗੁਰੂ ਕਰਕੇ
ਸਮਝਿਆ ਜਨੇਊ ਪਾਇਆ ਉਸ ਮਨੁਖ ਨੇ ਕਾਹਿਆ ਏਹੁ ਬ੍ਰਾਹਮਣ ਮੇਰਾ ਗੁਰੂ ਹੈ
ਇਪਰੋਹਿਆ ਹੈ ਜਿਸਨੇ ਮੈਨੂੰ ਦੀਖਿਆ ਦੇਇ ਕਰ ਜਨੇਊ ਪਾਇਆ ਹੈ ਅਤੇ
ਸੁਣੋ ਪਾਧਾਂ ਜੀ ਜਾ ਓਹੁ ਮਾਨੁਖ ਮਰਿ ਗਾਇਆ ਤਾ ਓਹੁ ਜਨੇਊ ਭੀ ਜਲ ਗਾਇਆ
ਅਰੁ ਓਹ ਜੀਵ ਭੀ ਵੇਤਰਾ ਗਾਇਆ ਅਤੇ ਸੁਣੋ ਪਾਂਧਾ ਜੀ ਬ੍ਰਾਹਮਣ ਭੀ ਉ
ਸੇ ਜਨੇਊ ਨੂ ਥਾਪਨ ਜੋ ਜੇਹਾ ਜਨੇਊ ਅਗਲੀ ਦਰਗਾਹ ਵਿਚ ਨ ਜਲੈ ਅਤੇ ਜੇ
ਤਨੀਆ ਵਸਤੂ ਸੰਸਾਰ ਨੇ ਥਾਪੀਆ ਹੈਨ ਸੋ ਇਥੇਹੀ ਰਹਿਨਗੀਆ ਅਰੁ ਉਸ ਵ
ਸਤ ਕੀ ਸੋਭਾ ਇਥੇਹੀ ਰਹੈਗੀ ਅਤੇ ਸ੍ਰੀ ਪਰਮੇਸਰ ਜੀ ਕੀ ਦਰਗਾਹ ਵਿਚ ਉਸ
ਵਸਤ ਕੀ ਸੋਭਾ ਨਾਹੀ ਹੋਦੀ ਅਰੁ ਜੋ ਸ੍ਰੀ ਪਰਮੇਸਰ ਜੀ ਨੇ ਵਸਤੂ ਥਾਪੀਆ ਹੈਨ
ਸੋ ਵਸਤੂ ਸੰਸਾਰ ਨੂ ਨਹੀ ਭਾਵਦੀ ਸੋ ਸੁਣੋ ਪੰਡਿਤ ਜੀ ਅਸਾਨੂ ਤਾ ਸ੍ਰੀ ਪਰਮੇਸ
ਰ ਜੀ ਨਾਲ ਮੁਦਾ ਹੈ ਅਰੁ ਤੂ ਅਸਾਨੂੰ ਸੰਸਾਰ ਦੀਆਂ ਗਲਾ ਦ੍ਰਿੜਾਵਦਾ ਹੈ ਸੋ ਤਾ ਅ
ਸਾਡੇ ਕਿਤੇ ਕੰਮ ਨਾਹੀ ਤਾ ਜਿਸਨੇ ਤਾ ਏਹੁ ਬਚਨ ਗੁਰੂ ਨਾਨਕ ਜੀ ਦੇ ਸੁਣੇ ਸਨ ਸੋ
ਤਾ ਵਾਹੁ ਵਾਹੁ ਕਰ ਉਠੇ ਅਰ ਕਾਹਿਣ ਲਗੇ ਹੇ ਸ੍ਰੀ ਪਰਮੇਸਰ ਜੀ ਤੂੰ ਇਤਨੇ ਬਾ
ਲਕ ਨੂੰ ਕਿਆ ਕਿਰਪਾ ਕੀਤੀ ਹੈ ਤਾ ਫੇਰਿ ਪੰਡਿਤ ਨੇ ਕਾਹਿਆ ਹੇ ਨਾਨਕ ਜੀ
ਤੇਰੇ ਜਨੇਊ ਪਾਵਣੇ ਕਰਕੇ ਕਾਲੂ ਨੇ ਇਤਨਾ ਦਰਬ ਖਰਚ ਕਰਿਆ ਹੈ ਅਰੁ ਕਿ
ਤਨੇਹੀ ਭਾਈ ਸਨਬੰਧੀ ਇਕਠੇ ਹੋਏ ਹੈਨ ਆਏ ਬੈਠੇ ਹੂਏ ਹੈਨ ਪਰ ਜੇ ਤੂੰ ਹੁਣ
ਜਨੇਊ ਨਾ ਪਾਵੈਗਾ ਤਾ ਜਿਤਨਾ ਪਦਾਰਥ ਲਗਾ ਹੋਇਆ ਹੈ ਸਭੁ ਐਵੇਹੀ ਜਾਵੈ
ਗਾ ਜਿਤਨੇ ਸਨਬੰਧੀ ਆਏ ਹੈਨ ਅਤੇ ਬ੍ਰਾਹਮਣ ਬੇਦਪਾਠੀ ਆਏ ਹੈਨ ਸਭ ਬਿਰਥੇ
ਜਾਵਨਗੇ ਅਗੇ ਜਿਉ ਤੇਰੇ ਆਤਮੇ ਆਵੈ ਤਿਉਂ ਕਰ ਜੀ ਤਾ ਗੁਰੂ ਨਾਨਕ ਜੀ
ਹੋਰ ਸਲੋਕ ਕਾਹਿਆ ਜਤਗੁ ਕਪਾਹੋ ਕਤੀਐ ਬ੍ਰਾਹਮਣ ਵਟੈ ਆਇ ॥ ਕੁ
ਹਿ ਬਕਰਾ ਰਿੰਨਿ ਖਾਇਆ ਸਭੁ ਕੋ ਆਖੈ ਪਾਇ ॥ ਹੋਇ ਪੁਰਾਣਾ ਸੁਟੀਐ ਭੀ ਫਿ
ਰਿ ਪਾਈਐ ਹੋਰੁ ॥ ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ ॥ ੩ ॥ ਤਿਸ ਕਾ
ਪਰਮਾਰਥ ॥ ਗੁਰੂ ਨਾਨਕ ਜੀ ਕਾਹਿਦੇ ਹੈਨ ਜੋ ਹੇ ਸੁਆਮੀ ਦੇਉ ਤਾ ਤੂ ਅਸਾ
ਡੇ ਗਲ ਮੈ ਜਨੇਊ ਤਦ ਪਾਉ ਜਾ ਏਹੁ ਤੁਟੈ ਨਾਹੀ ਜਾ ਏਹੁ ਜਨੇਊ ਤੁਟ ਪਇਆ
ਤਾ ਇਸ ਜਨੇਊ ਪਾਏ ਕਾ ਕਿਆ ਗੁਣ ਹੋਇਆ ਅਰੁ ਹੇ ਸੁਆਮੀ ਏਹੁ ਤਗਾ

Sri Satguru Jagjit Singh Ji eLibrary NamdhariElibrary@gmail.com

ਭਾਵੈਤੂੰ ਕਿਤਨੇਹੀਪਾਉ ਪਰਇਸਤਗਨਾਲ ਮੁਕਤਿਨਾਹੀ ਤਾਫੇਰ ਪੰਡਿਤਨੇ ਕਹਿਆ
ਮਹਿਤਾ ਕਾਲੂ ਤੇਰਾਪੁਤ੍ਰ ਕੋਈ ਦੇਵਤਾਹੈ ਆਪੇਹੀ ਜਨੇਊ ਪਾਵੇਤਾ ਪਾਵੇ ਤਾ ਕਾਲੂ ਕਹਿ
ਆ ਬਡਾ ਮਹਾਪੁਰਖੁ ਭੀ ਜਗਤ ਦੀ ਚਾਲ ਕਰਦੇਆਏ ਹੈਨ ਤਾ ਬਾਬੇ ਕਹਿਆ ਜਿ
ਵੇਤੂ ਸਾਡੀ ਰਜਾਇ। ਤਾ ਪੰਡਿਤਨੇ ਕਹਾ ਹੇ ਨਾਨਕ ਜੀ ਏਹ ਜਨੇਊ ਕੌ ਪਵਿਤ੍ਰ ਕਰਹੁ
ਤਾ ਬਾਬੇ ਜਨੇਊ ਪਾਇਆ ਫੇਰ ਪੰਡਿਤਨੇ ਕਹਾ ਹੇ ਨਾਨਕ ਜੀ ਜੋ ਸਚ ਕਾ ਤੰਗ ਹੈ
ਰਜਿਸ ਵਿਚ ਜੋਰ ਹੈ ਮੈਲਾ ਭੀ ਕਦੇ ਨਾ ਹੋਵੈ ਅਰੁ ਟੁਟੈ ਭੀ ਨਾਹੀ ਸ੍ਰੀ ਪਰਮੇਸਰ ਜੀ
ਕੀ ਦਰਗਾਹ ਵਿਚ ਭੀ ਪਹੁਚੈ ਸੋ ਤਾਗਾ ਕਹੀਐ ਤਾ ਸ੍ਰੀ ਗੁਰੂ ਜੀ ਨੇ ਇਕ ਸਲੋਕ
ਕਹਿਆ। ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ। ਦਰਗਹ
ਅੰਦਰਿ ਪਾਈਐ ਤਗੁ ਨ ਤੂਟਸਿ ਪੂਤ। ਤਿਸਕਾ ਪਰਮਾਰਥ। ਸੁਣਪੰ
ਡਤਜੀ ਮਾਨੁਖ ਨੂ ਏਹੁ ਚਾਹੀਦਾ ਹੈ ਜੋ ਸ੍ਰੀ ਪਰਮੇਸਰ ਜੀ ਕੀ ਸਲਾਹੁ ਕਰੈ ਅਰੁ
ਸਚ ਕੇ ਧਰਮ ਮੇ ਰਹੈ ਅਰ ਸਤ ਕੇ ਸੂਤ ਕਾ ਜਨੇਊ ਪਾਵੈ ਜਿਸ ਜਨੇਊ ਨੂ ਸਚ ਕਾ
ਜੋਰੁ ਹੈ ਸੋ ਓਹੁ ਤਗ ਸਦਾ ਹੀ ਅਸਥਿਰ ਹੈ ਹੇ ਪੰਡਿਤ ਜੀ ਪਰਮੇਸਰ ਕਾ ਨਾਮ ਮੰਨ
ਣਾ ਜੋ ਹੈ ਸੋ ਕਪਾਹ ਉਗਾਵੈ ਅਰੁ ਸਚੀ ਸਲਾਹ ਕਾ ਸੂਤ ਕਤੇ ਸਤਿਗੁਰਾ ਦੇ ਦਰਬ
ਰ ਸਚ ਕਾ ਤਗੁ ਪਾਏ ਸੋ ਤਗੁ ਤੁਟਦਾ ਨਹੀ ਐਸਾ ਤਗੁ ਪਰਮੇਸਰ ਦੀ ਕਿਰਪਾ
ਹੋਇ ਤਾ ਏਹੁ ਜੀਵ ਨੂ ਮਿਲਦਾ ਹੈ। ਸਰਬ ਅਸਥਾਨਾ ਵਿਚ ਏਹੁ ਨਾਲ ਹੀ ਰਹਿਦ
ਹੈ ਏਹ ਉਪਦੇਸ ਹਰਿ ਦਿਆਲ ਨੇ ਮਨ ਮੇ ਧਾਰਨ ਕੀਆ ਅਰੁ ਗੁਰੂ ਨਾਨਕ ਜੀ ਨੂੰ
ਧੰਨ ਧੰਨ ਕਹਿਆ ਅਰ ਕਹਾ ਹੇ ਨਾਨਕ ਜੀ ਤੇਰੀ ਮਹਿਮਾ ਤੂ ਹੀ ਜਾਨੈ ਅਰ ਸਭ
ਬੇਦੀ ਬੈਸ ਕੇ ਅਰ ਬ੍ਰਾਹਮਣੋ ਕੋ ਭੋਜਨ ਕਰਵਾਇਆ ਬਡੇ ਉਤਸਾਹ ਸਾਥ।
ਅਰੁ ਬ੍ਰਾਹਮਣੋ ਕਉ ਦਖਣਾ ਦਈ ਆਸੀਰਬਾਦ ਕਹਿ ਕਰ ਸਭ ਬ੍ਰਾਹਮਣ ਅ
ਪਨੇ ਅਪਨੇ ਗ੍ਰਿਹ ਕਉ ਜਾਤੇ ਭਏ। ਜਾਤ ਭਾਈ ਬਡੇ ਛੋਟੇ ਸਭ ਪ੍ਰਸੰਨ ਹੋ ਕਰਿ
ਅਪਨੇ ਅਸਥਾਨਾ ਕੋ ਪ੍ਰਾਪਤ ਹੋਤੇ ਭਏ। ਸਾਖੀ ਪੂਰੀ ਹੋਈ। ੧੩।

॥ਆਗੇ ਸਾਖੀ ਗਊ ਮਹਿਖ ਚਰਾਵਣ ਕੀ ਚਲੀ॥

ਆਗੇ ਸ੍ਰੀ ਗੁਰੂ ਜੀ ਅਪਣੇ ਆਪ ਕਉ ਲੁਕਾਵਣੇ ਵਾਸਤੇ ਮਸਤ ਸੁਭਾਵ ਕੇ ਕਰਲੀ
ਆ ਉਦਾਸੀਨ ਬਿਰਤ ਧਾਰਨ ਕਰੀ ਜਿਸਤੇ ਲੋਕ ਜਾਣ ਨ ਸਕੇ ਨੇਤ੍ਰ ਮੂੰਦ ਲੀਏ ਬ
ਚਨ ਨਹੀ ਕਰਤੇ ਸਹਿਜ ਸੁਭਾਇ ਤੇ ਰਿਖੀਓ ਜੈਸੀ ਦਸਾ ਹੋ ਰਹੀ ਰਾਤ੍ਰਿ ਦਿਨ ਅੰਤ
ਰਮੁਖੀ ਬਿਰਤ ਕੀਤੀ ਹੈ ਜਗਤ ਕੇ ਅਸਾਰ ਦੇਖ ਕੈ ਕਿਸੀ ਕੀ ਇਛਾ ਨਹੀ ਕਰਤੇ
ਨਰ ਨਾਰੀ ਦੇਖ ਕਰ ਏਹ ਕਹਿਤੇ ਹੈ ਇਸ ਕੀ ਮਤ ਕੁਛ ਹੋਰ ਹੀ ਹੋਇ ਰਹੀ ਹੈ ਚੁਪ

ਕਰ ਬੈਠਾਹੈ ਬੋਲਦਾ ਕਿਸੇਨਾਲ ਨਹੀ ਕਿਸੀ ਇਸਤ੍ਰੀ ਪੁਰਸਕੀ ਨਜਰ ਹੋਈਹੈ ਤਿ
ਸਤੇ ਏਹ ਮਸਤ ਹੋਇ ਬੈਠਾ ਹੈ ਯਾ ਭੂਤਪ੍ਰੇਤ ਕੀ ਛਾਇਆ ਹੋਇ ਗਈਹੈ ਜੋ ਸੁਣ
ਤਾ ਕਹਿਤਾ ਨਹੀ ਇਸ ਤਰਾ ਕੋਈ ਕਾ ਦਿਨ ਬੀਤਗਏ ਤਾਂ ਕਾਲੂ ਬਾਬਾ ਜੀਨੂੰ ਪਾ
ਸ ਲੈ ਬੈਠਾ ਬੜੇ ਹਿਤ ਨਾਲ ਬਗਲ ਮੇ ਲੈ ਕਰ ਸਿਰ ਪੁਰ ਹਾਥ ਫੇਰਿਆ ਨਾਨਕ
ਜੀ ਕਾ ਮਸਤਕ ਸੁੰਘਿਆ ਬੜੇ ਅਨੰਦ ਨਾਲ ਕਹਾ ਹੇ ਪੁਤ੍ਰ ਕਿਸੀ ਵਕਤ ਥੋੜਾ
ਥੋੜਾ ਕਾਮ ਕਾਜ ਕਿਰਤ ਘਰ ਕੀ ਕਰਨੀ ਚਾਹੀਏ ਵੇਲਾ ਬੈਠਣਾ ਚਙਾ ਨਹੀ
ਕਿਰਤ ਭੁਗਤ ਕਾ ਪਰਚਾ ਭੀ ਰਖਿਆ ਕਰੋ ਏਕ ਪੁਤ੍ਰ ਤੂੰ ਹਮਾਰੇ ਘਰ ਮੇ ਹੈ ਕਿ
ਰਤ ਕੀਤੇ ਬਿਨਾ ਕੈਸੇ ਸਰੈਗੀ ਮਹੀਆਂ ਗਊਆਂ ਚਰਾਇਆ ਕਰੋ ਇਸੀ ਕਾ
ਰਜ ਮੇ ਪਰਚਿਆ ਕਰੋ ਨੌਕਰ ਜੋ ਚਰਾਉਂਦਾ ਹੈ ਸੋ ਵਿਗਾਰੀਆਂ ਕੀ ਤਰਾ ਕਾਮ ਕ
ਰਤਾ ਹੈ ਤੁਸੀ ਹਰਿਆ ਘਾਸ ਚਰਾਉਗੇ ਤਉ ਦੂਧ ਬਹੁਤ ਹੋਇਗਾ ਕਾਲੂ ਨੈ
ਪ੍ਰੀਤ ਨਾਲ ਜਬ ਕਹਾ ਤਬ ਨਾਨਕ ਜੀ ਨੇ ਕਹਾ ਅਛਾ ਪਿਤਾ ਜੀ ਜਿਉ ਤੁਮ ਕਹੋ
ਗੇ ਤਿਉ ਹੀ ਕਰੈਂਗੇ ਪ੍ਰਾਤਹ ਕਾਲ ਕੇ ਸਮੇ ਸ੍ਰੀ ਗੁਰੂ ਨਾਨਕ ਜੀ ਗਊਆਂ ਮਹੀਆਂ
ਚਾਰਣ ਗਏ ਬੜੀ ਪ੍ਰੀਤਿ ਸੇਂ ਹਾਥ ਮੇ ਛਟੀ ਹੈ ਮਾਨਹੁ ਗੋਪਾਲ ਨਾਮ ਜੋ ਹੈ ਤਿਸ
ਕੋ ਸਫਲ ਕਰਨੇ ਲਗੇ ਸਾਰਾ ਦਿਨ ਪ੍ਰਯੰਤ ਗਊਆਂ ਕੇ ਪੀਛੇ ਪੀਛੇ ਹਰੇ ਹਰੇ ਤ੍ਰਿ
ਣ ਚਰਾਵਤੇ ਰਹੇ ਸੰਝ ਕੇ ਸਮੇ ਘਰ ਕੀ ਤਰਫ ਕਉ ਮੋੜ ਲਿਆਵੈਂ ਇਸ ਪ੍ਰਕਾਰ
ਨਿਤ ਹੀ ਐਸੇ ਬਿਹਾਰ ਮੈ ਪਰਚੇ ਪਿਤਾ ਜੀ ਦੇਖ ਕੇ ਬੜਾ ਪ੍ਰਸੰਨ ਹੋਇਆ ਕਰੇ
ਇਕ ਦਿਨ ਮਹਿਤਾ ਕਾਲੂ ਵਡੀ ਪਰਭਾਤ ਵੇਲੇ ਉਠ ਕਰ ਕਹਿਓਸ ਬਚਾ ਨਾਨਕ
ਜੀ ਉਠੋ ਪਿਤਾ ਕੇ ਬੈਨ ਸੁਨ ਕਰਿ ਗੁਰੂ ਨਾਨਕ ਜੀ ਉਠ ਬੈਠੇ ਗਊਆਂ ਮਹੀਆਂ
ਕੋ ਖੋਲ ਕਰਿ ਬਾਹਰ ਕੋ ਲੈ ਚਲੇ ਚਰਾਵਤੇ ਹੂਏ ਬਾਰ ਮੇ ਫਿਰਤੇ ਫਿਰਤੇ ਇਕ
ਅਸਥਾਨ ਮੇ ਬੈਠ ਗਏ ਪ੍ਰਾਤਹ ਕਾਲ ਕਾ ਸਮਾਥਾ ਆਪ ਸਮਾਧ ਇਸਥਿਤ ਹੁਇ
ਗਏ ਅਤੇ ਗਊਆਂ ਇਕ ਕਣਕ ਦਾ ਖੇਤ ਸੀ ਤਿਸ ਮੇ ਜਾਇ ਵੜੀਆ ਚਰ ਚੁਗ ਕੇ
ਤ੍ਰਿਪਤ ਹੋਇ ਕਰ ਬੈਠ ਗਈਆਂ ਬਾਬਾ ਜੀ ਪਰਮੇਸਰ ਕੀ ਬੰਦਗੀ ਮੇ ਲਿਵਲੀਨ
ਥੇ ਦਿਨ ਚੜੇ ਕਿਰਸਾਣ ਨੇ ਆਇ ਕੇ ਦੇਖਿਆ ਤੌ ਖੇਤ ਮੇ ਇਕ ਤਿਣਕਾ ਭੀ ਨਹੀ ਗ
ਊਆਂ ਮਹੀਆਂ ਬੈਠੀਆਂ ਹੈਂ ਦੇਖ ਕੇ ਬੜਾ ਦੁਖੀ ਹੋਇਆ ਮੁਖ ਤੇ ਕਹਾ ਕਿਸ ਢੀਠ ਨੇ
ਮੇਰਾ ਖੇਤ ਨਿਖਸਮਾ ਜਾਣ ਕੇ ਚਰਾਇਆ ਹੈ ਮੈ ਪਾਣੀ ਸਿੰਚਦਾ ਹਾਰ ਰਿਹਾ ਹਾਂ ਐਸਾ
ਤੂੰ ਕੌਣ ਪੁਰਖ ਹੈ ਜਿਸਦੇ ਪਸੂਆਂ ਨੇ ਮੇਰਾ ਖੇਤ ਖਾਇਆ ਉਸ ਕਾ ਉਤ੍ਰ ਸਬਦ
ਸੁਨ ਕੇ ਬਾਬਾ ਨਾਨਕ ਜੀ ਗਊਆਂ ਖੇਤ ਤੇ ਕਢਣੇ ਲਗੇ ਤੌ ਕਿਸਾਨ ਆਖਣ ਲਗਾ ਮੈਂ

ਤੈਨੂ ਜਾਣਨਹੀ ਦੇਊਗਾ ਤਾਗੁਰੂਜੀਨੇਕਹਾ ਉਸਕਿਰਸਾਣਨੂ ਸੁਣਭਾਈ ਕਿਆਹੋ
ਇਆ ਜੋਕੋਈਪਠ ਮਹੀਆਂਨੇ ਮੂਹਪਾਇਆ ਜਿਤਨੀਤੇਰੀਪਰਾਲਬਧਹੈਪ
ਰਮੇਸਰਇਸੇਵਿਚ ਬਰਕਤਪਾਵੇਗਾ ਬਿਗੜਨੇਵਾਲੀ ਬਾਤ ਬਿਗੜ ਜਾਤੀਹੈ ਤੈਂ
ਲੜਾਈਕੀਏਤੇ ਸਉਰਦੀ ਨਹੀ ਜੋ ਸਉਰਨੇਵਾਲੀ ਹੈ ਤਿਸਕੋ ਬਿਗਾੜਕੋਈਨ
ਹੀਸਕਦਾ ਏਹ ਬਾਤ ਜਗਤਨਾਥ ਕੇਹਾਥ ਹੈ ਐਸਾ ਜਾਣਕਰ ਗਊਆਂ ਮਹੀਆ
ਛੋੜਦੇ ਜੋ ਬਾਤ ਬੀਤਗਈਹੈ ਤਿਸਕੀ ਕਹਾਨੀ ਕਿਉਕਰਤਾਹੈ ਬਹੁਤਹੀਕਹੀਪ
ਰਓਹਮਾਨੈ ਕੋਈ ਨਹੀ ਕਿਉਜੁ ਖੇਤੀਕੇਨੁਕਸਾਨਕੀ ਉਸਕੇਜੀਅਮੇਲਗੀਭੁ
ਈਹੈ ਝਗੜਦੇ ਝਗੜਦੇ ਰਾਇ ਬੁਲਾਰਪਾਸ ਪਹੁਚੇ ਉਸ ਜਟਨੇਪੁਕਾਰਕੀਤੀ
ਰਾਇਜੀ ਮੈ ਮੁਠਾਹਾਂ ਤੇਰੇਪਟਵਾਰੀ ਦੇਪੁਤਨਾਨਕਨੇ ਮੇਰਾਖੇਤਕਣਕਦਾ ਗਾਂਈ
ਮਹੀਨੂ ਖਵਾਇਆ ਹੈਸ ਅਜ ਸਵੇਰੇ ਮੇਰਾਨਿਆਂਉਕਰੋ ਰਾਇਨੇਕਹਿਆ ਕਾ
ਲੂਕੋ ਬੁਲਾਵੋ ਜੁ ਇਸਦਾ ਉਜਾੜਾ ਭੁਰਦੇਵੇ ਰਾਇਦੇ ਆਦਮੀ ਕਾਲੂਨੂ ਬੁਲਾਇ ਲੈ
ਗਏ ਰਾਇਨੇਕਹਾ ਕਾਲੂ ਦੇਖਤੇਰੇਪੁਤ੍ਰਦੀਕਰਤੂਤ ਭੁਲਾ ਦਿਵਾਨਾ ਕਰਛਡਿਆ ਹ
ਈ ਅਮਕੇ ਰਾਹਕਦੀਖੇਤੀ ਗਊਆਂ ਮਹੀਆਂ ਵਾੜਕੇ ਉਜਾੜ ਛਡੀ ਹੈਸ ਇਸ
ਦਾ ਉਜਾੜਾ ਭੁਰਦੇਹ ਨਹੀਤਾ ਤੁਰਕਾ ਪਾਸ ਪੁਕਾਰੇਗਾ ਤਾ ਬਡੀਖਰਾਬੀ ਹੋਵੇਗੀ
ਅਗੇ ਤੂੰਜਾਣ ਤਾ ਗੁਰੂਨਾਨਕਜੀ ਬੋਲਿਆ ਰਾਇਜੀ ਉਥੇ ਇਕ ਪਠਾਭੀ ਨਹੀ
ਟੁਕਿਆ ਏਹਜਟ ਝੂਠ ਬੋਲਦਾ ਹੈ ਭਾਵੇ ਤੁਸੀ ਆਪਣਾ ਆਦਮੀ ਭੇਜ ਦੇਖੋ ਜਾਇ
ਕਰ ਦੇਖਆਵੈ। ਤਾ ਰਾਇਨੇ ਕਹਾ ਖੇਤ ਦਾ ਪਤ੍ਰ ਭੀ ਨਹੀ ਹਲਿਆ ਤਾਂ ਕੈਸਾ ਉਜਾ
ੜਾ ਭੁਰਨਾ ਹੈ ਰਾਇਨੇ ਆਪਣੇ ਆਦਮੀ ਭੇਜਦਿਤੇ ਤਾਂ ਓਹ ਆਦਮੀ ਉਸ ਖੇਤ ਦੇ
ਚਾਰੋ ਤਰਫ ਫਿਰਕੇ ਦੇਖਆਏ ਆਨਕਰ ਕਹਿਓਸੁ ਰਾਇਜੀ ਉਥੇ ਖੇਤੀਦਾ
ਇਕ ਪਠਾਭੀ ਨਹੀ ਟੁਟਾ ਅਤੇ ਪਸੂਦਾ ਖੋਜ ਭੀ ਨਹੀ ਲਗਾ ਹੋਇਆ ਖੇਤੀ ਲਹਿਲ
ਹਿ ਕਰਦੀ ਹੈ ਏਹ ਜਟ ਝੂਠਾ ਹੈ ਦੰਡਕੇ ਜੋਗ ਹੈ ਓਹ ਜਟ ਸੁਨਕੇ ਆਪ ਦੇਖਣ
ਵਾਸਤੇ ਗਇਆ ਜਾਇਕਰ ਦੇਖੇ ਤਉ ਖੇਤੀ ਲਹਿਲਹਿ ਕਰਦੀ ਹੈ ਦੇਖਕਰ ਸ
ਰਮਿੰਦਾ ਹੋਇ ਗਇਆ ਅਤੇ ਪੁਕਾਰਕੇ ਆਖਿਓਸ ਦੇਖੋ ਭਾਈ ਏਹੁ ਕਾਲੂਦਾ ਪੁਤ੍ਰ ਅ
ਪਖੁਦਾਇਹੈ ਅਕੇ ਕੋਈ ਪੀਰ ਹੈ ਅਕੇ ਕੋਈ ਵਲੀ ਹੈ ਖੁਦਾਇਕਾ ਭੇਜਿਆ ਹੋਇਆ
ਮੈਂ ਰਾਇ ਪਾਸ ਫਰਿਆਦੀ ਗਇਆ ਹਾਂ ਖੇਤੀ ਉਜੜੀ ਪਈ ਸੀ ਉਥੋ ਆਉਦੇ ਤੋੜੀ ਹਰੀ
ਭਰੀ ਹੋਗਈ ਇਸਤੇ ਏਹ ਖੁਦਾਇ ਹੈ ਰਾਇ ਬੁਲਾਰ ਸੁਣਕੇ ਪਛਤਾਇਆ ਤੇ ਨਾਨਕ
ਜੀ ਅਗੇ ਨਮਸਕਾਰ ਕੀਤਾ ਬਾਬਾਜੀ ਤੇ ਮਹਿਤਾਜੀ ਘਰਨੂ ਆਏ।

Sri Satguru Jagjit Singh Ji eLibrary NamdhariElibrary@gmail.com

॥ਆਗੇ ਸਾਖੀ ਪਰਛਾਵੇਂ ਕੀ ਰਾਇ ਬੁਲਾਰ ਕੋ ਸਰਧਾ ਦੇਨ ਕੀ॥

ਇਸ ਪ੍ਰਕਾਰ ਗੁਰੂ ਜੀ ਅਨੰਤ ਲੀਲਾ ਕਰਤੇ ਹੈ ਪ੍ਰਫੁਲਤ ਕਮਲ ਕੀ ਨਿਆਈ ਜਿ
ਨਕਾ ਮੁਖ ਖਿੜ੍ਹਿਆ ਹੋਇਆ ਹੈ ਨਿਤ ਹੀ ਗਊਆਂ ਚਰਾਵਣੇ ਜਾਤੇ ਹੈ ਜਿਸ ਬਨ ਮੇ
ਸੁੰਦਰ ਬ੍ਰਿਛ ਫੂਲੇ ਫਲੇ ਹੂਏ ਹੋਤੇ ਹੈ ਸੁੰਦਰ ਪੰਛੀ ਬੋਲਤੇ ਹੈ ਫੂਲ ਬਹੁਤ ਖਿੜੇ ਹੂਏ
ਹੋਤੇ ਹੈ ਇਸ ਪ੍ਰਕਾਰ ਜਿਸ ਬਨ ਕੀ ਸੋਭਾ ਹੋਇ ਰਹੀ ਹੈ ਤਹਾਂ ਜਾਇ ਕਰ ਗੁਰੂ ਨਾਨਕ
ਜੀ ਗਊਆਂ ਚਰਾਵਤੇ ਹੈ ਏਕ ਦਿਨ ਐਸਾ ਹੂਆ ਬਡੇ ਸੁੰਦਰ ਸੁੰਦਰ ਨਵੀਨ ਪਤ੍ਰ
ਕੋਮਲ ਬ੍ਰਿਛੋਂ ਸੇ ਲਗੇ ਹੂਏ ਦੇਖ ਕਰ ਹਰਿਆ ਘਾਸ ਬਡਾ ਕੋਮਲ ਦੇਖ ਕੇ ਗਊਆਂ
ਚਰਤੀਆਂ ਹੈ ਅਰ ਦੋਪਹਿਰ ਕਾ ਸਮਾ ਹੋਇਆ ਹੈ ਬਡੀ ਤਪਸ ਪੜਤੀ ਹੈ
ਗਊਆਂ ਚਰਾਵਤੇ ਚਰਾਵਤੇ ਸ੍ਰਮਿਤ ਹੂਏ ਹੂਏ ਕੁਛ ਆਲਸ ਆਇ ਗਇਆ ਹੈ
ਅਰ ਉਦਾਸੀ ਭੀ ਚਿਤ ਸੇ ਮਿਟਦੀ ਨਾਹੀ ਪਵਨ ਜੋ ਸੀਤਲ ਮੰਦ ਸੁਗੰਧ ਵਹਿਤੀ
ਹੈ ਕੋਮਲ ਘਾਸ ਕਾ ਬਿਛੌਨਾ ਅਰ ਬਡੀ ਗਾਹੜੀ ਛਾਇਆ ਦੇਖ ਕੇ ਬੈਠ ਗਏ
ਕੁਛਕ ਨੇਤ੍ਰੋਂ ਮੈਂ ਨਿੰਦ੍ਰਾ ਆਇ ਗਈ ਕ੍ਰਿਪਾ ਕੇ ਘਰ ਗੁਰੂ ਜੀ ਤਹਾ ਸੋਇ ਰਹੇ ਨਿੰ
ਦ੍ਰਾ ਕੇ ਵਸ ਹੋਇ ਕੇ ਨੇਤ੍ਰ ਮੂੰਦ ਲੀਏ ਸੂਰਜ ਕੀ ਤਪਤ ਕਰਕੇ ਧੂਪ ਪੜਤੀ ਹੈ ਬਾਬਾ
ਜੀ ਕੇ ਮੁਖ ਪਰ ਗਰਮੀ ਕੇ ਕਣਕੇ ਹੋਇ ਰਹੇ ਹੈ ਜੈਸੇ ਕਵਲ ਫੂਲ ਕੇ ਪਤ੍ਰ ਪਰ ਅੰਮ੍ਰਿ
ਤ ਕੇ ਕਿਣਕੇ ਖੜੇ ਹੋਇ ਰਹੇ ਹੈ ਜੈਸੇ ਮੋਤੀਓਂ ਕੀ ਪੰਕਤਿ ਸੋਭਾ ਦੇ ਰਹੀ ਹੈ ਜੈਸੇ ਚੰ
ਦ੍ਰਮਾ ਕੇ ਮੰਡਲ ਮੇ ਅੰਮ੍ਰਿਤ ਕੇ ਕਿਣਕੇ ਸ੍ਰਵਤੇ ਹੈ ਜਬ ਸੂਰਜ ਦੋਪਹਿਰ ਕੇ ਪੀਛੇ
ਢਲ ਗਇਆ ਤਿਸ ਸਮੇ ਰਾਇ ਬੁਲਾਰ ਸਿਕਾਰ ਖੇਡ ਕਰ ਆਇ ਨਿਕਲਿਆ ਦੂ
ਰੋ ਸੀ ਬਾਬੇ ਜੀ ਨੂੰ ਸੋਏ ਹੂਏ ਦੇਖਿਆ ਏਕ ਅਚੰਭਾ ਕਿਆ ਦੇਖਤਾ ਭਇਆ ਹੈ
ਰ ਜੋ ਬਿਰਛ ਹੈਨ ਸਭ ਕਾ ਪਰਛਾਵਾਂ ਢਲਿਆ ਹੋਇਆ ਹੈ ਜਿਸ ਬਿਰਛ ਕੇ ਛਾ
ਇਆ ਮੇ ਬਾਬਾ ਜੀ ਸੋਏ ਹੂਏ ਹੈਨ ਤਿਸ ਕਾ ਪਰਛਾਵਾਂ ਨਹੀ ਢਲਿਆ ਇਸੀ ਤੇ
ਰਾਇ ਬੁਲਾਰ ਬਾਬੇ ਨਾਨਕ ਜੀ ਨੂੰ ਦੇਖ ਕਰ ਬਡਾ ਅਸਚਰਜ ਭਇਆ ਅਰ ਮੁਖ
ਤੇ ਕਹਾ ਦੇਖੋ ਭਾਈ ਏਹ ਕੋਈ ਕਲਾਵਾਨ ਹੈ ਲੋਕੋਂ ਕਹਿਆ ਕਾਲੂ ਕਾ ਪੁਤ੍ਰ ਨਾਨ
ਕ ਹੈ ਰਾਇ ਨੇ ਕਹਾ ਏਹ ਤੋ ਖੁਦਾਇ ਆਪ ਹੈ ਜੈਸੇ ਅਗਨਿ ਭਸਮ ਮੇ ਲੁਕੀ ਰਹ
ਤੀ ਹੈ ਜੋ ਕੋਈ ਪਛਾਣਨੇ ਵਾਲੇ ਹੈ ਸੋ ਫੋਲ ਕਰ ਅਪਣੇ ਸੀਤ ਕੋ ਦੂਰ ਕਰ ਲੇਤਾ ਹੈ
ਤੈਸੇ ਨਾਨਕ ਕੋ ਖੁਦਾਇ ਜਾਣਨੇ ਵਾਲੇ ਕੋਈ ਕੋਈ ਪਛਾਣਤੇ ਹੈ ਆਗੇ ਖੇਤ ਕਾ
ਅਚੰਭਾ ਦੇਖਿਆ ਹੈ ਅਬ ਬਿਰਛ ਕੀ ਛਾਇਆ ਖੜੀ ਹੈ ਐਸੇ ਖੁਦਾਇ ਕਾ
ਰੂਪ ਜਾਣ ਕਰ ਬਾਬਾ ਨਾਨਕ ਜੀ ਕੋ ਦੋਨੋ ਹਾਥ ਜੋੜ ਕਰ ਨਮਸਕਾਰ ਕਰਿਆ॥

Sri Satguru Jagjit Singh Ji eLibrary NamdhariElibrary@gmail.com

ਅਰ ਘਰ ਕੇ ਜਾਤ ਭਾਈਆ ਮਹਿਤਾ ਕਾਲੂ ਜੀ ਸਹਿਜ ਸੁਭਾਇ ਰਾਇ ਬੁਲਾਰ ਕੇ
ਪਾਸ ਗਏ ਤਬ ਰਾਇ ਨੇ ਕਾਲੂ ਜੀ ਕਾ ਬਡਾ ਆਦਰ ਕੀਆ ਅਰੁ ਬਡੇ ਪ੍ਰੇਮ ਨਾਲ ਕਾ
ਲੂ ਨੂ ਕਹਿਣੇ ਲਾਗਾ ਹੇ ਮਹਿਤਾ ਤੂੰ ਬਡੇ ਭਾਗਾਂ ਵਾਲਾ ਹੈ ਜਿਸ ਕੇ ਘਰ ਐਸਾ ਪੁਤ੍ਰ ਭ
ਇਆ ਹੈ ਏਹ ਤਾਂ ਆਪ ਖੁਦਾਇ ਹੀ ਹੈ ਇਸ ਕਉ ਕੋਈ ਐਸਾ ਕੈਸਾ ਬੋਲ ਕੁਬੋ
ਲ ਨਾ ਆਖੇ ਤੇਰਾ ਸੁਭਾਉ ਬਹੁਤ ਕਉੜਾ ਹੈ ਕਉੜਾ ਬੋਲ ਨਾ ਬੋਲੀ ਜਿਸ ਦਿਨ ਦਾ
ਏਹ ਇਥੇ ਪੈਦਾ ਹੋਇਆ ਹੈ ਉਸ ਦਿਨ ਦੀ ਏਥੇ ਬਡੀ ਬਰਕਤ ਹੋਈ ਹੈ ਅਰ ਜਿ
ਤਨੇ ਅਸੀ ਲੋਕ ਇਥੇ ਵਸਦੇ ਹਾਂ ਸਭ ਇਸੇ ਦੇ ਵਸਾਏ ਵਸਦੇ ਹਾਂ ਅਤੇ ਤੂੰ ਭੀ ਨਿਹਾ
ਲ ਹੋਇਆ ਹੈ ਜਿਸ ਦੇ ਘਰ ਏਹ ਨਾਨਕ ਪੁਤ੍ਰ ਪੈਦੇ ਹੋਇਆ ਹੈ ਤਾ ਕਾਲੂ ਨੇ ਆਖਿ
ਆ ਰਾਇ ਜੀ ਖੁਦਾਇ ਦੀ ਖੁਦਾਇ ਹੀ ਜਾਣੇ ਮੈ ਕਿਆ ਜਾਣਾ।

## ਆਗੇ ਸਾਖੀ ਸਰਪ ਕੇ ਛਾਂਵ ਕਰਨੇ ਕੀ ਚਲੀ।

ਗੁਰੂ ਜੀ ਨਿਤ ਹੀ ਐਸੇ ਵਿਹਾਰ ਕਰੈ ਘਰ ਮੈ ਰਹੈ ਤਉ ਸਮਾਧ ਇਸਥਿਤ ਰਹੈ ਬਾਹਰ ਜਾ
ਵੈ ਤਉ ਸਿਧ ਆਸਣ ਲਗਾਇ ਕਰ ਬੈਠ ਰਹੈ ਜਬ ਕੋਈ ਸੰਤ ਕਿਸੀ ਅਸਥਾਨ ਆਇਆ
ਸੁਨਹਿ ਤਬ ਗ੍ਰਹਿ ਕਉ ਤਿਆਗ ਕਰ ਕਬੀ ਕਬੀ ਚਲੇ ਜਾਵਹਿ। ਸਦਾ ਸਤਸੰਗ ਕ
ਰਤੇ ਹੈ ਅਰ ਆਪਣੇ ਜਾਤ ਭਾਈਓ ਮੈ ਨਹੀ ਮਿਲਤੇ ਨਿਰੰਕਾਰ ਕੀ ਕਥਾ ਵਾਰਤਾ ਹੀ
ਕਹਿਤੇ ਹੈ ਔਰ ਬਚਨ ਕੋਈ ਨਹੀ ਕਰਤੇ ਉਦਾਸੀਨ ਬਿਰਤ ਸੇ ਰਹਿਤੇ ਹੈ ਇਕ ਦਿਨ ਐ
ਸੇ ਹੂਆ ਬਾਹਰ ਜੋ ਗਏ ਇਕ ਦਰਖਤ ਹੇਠ ਜਾਇ ਕਰ ਬੈਠੇ ਸਮਾਧ ਜੋ ਲਗ ਰਹੀ ਹੈ
ਬੈਠੇ ਬੈਠੇ ਸਰੀਰ ਬਖਤ ਹੋਣੇ ਤੇ ਲੰਬੇ ਪੜ੍ਹ ਗਏ ਵਿਸਾਖ ਦੇ ਦਿਨ ਆਹੇ ਰਾਇ ਬੁਲ
ਰ ਕਣਕ ਦੀ ਕਛ ਕਰਦਾ ਫਿਰਦਾ ਸੀ ਜਿਸ ਅਸਥਾਨ ਬਾਬਾ ਨਾਨਕ ਜੀ ਸੋਏ ਹੋ
ਏ ਸੇ ਤਹਾ ਸੂਰਜ ਦੇ ਫਿਰਨੇ ਕਰਕੇ ਧੂਪ ਬਾਬਾ ਜੀ ਦੇ ਸਰੀਰ ਪਰ ਆਈ ਸਰਪ
ਸ੍ਵੇਤ ਰੰਗ ਕਾ ਜੈਸੇ ਗਊ ਕਾ ਦੂਧ ਹੋਤਾ ਹੈ ਸੋ ਤਿਸ ਨੇ ਦੇਖ ਕਰ ਸਮਝਾ ਏਹੁ ਓਹੀ
ਅਵਤਾਰ ਹੈ ਜੋ ਖੀਰ ਸਮੁੰਦਰ ਮੈ ਮੇਰੇ ਸਰੀਰ ਕੀ ਸਿਹਜਾ ਕਰ ਸੁਪਤ ਬਿਰਾਜਤੇ ਹੈ ਓਹੀ
ਲਛਮੀ ਨਾਥ ਅਬ ਇਹਾ ਬਿਰਾਜਿਆ ਹੋਇਆ ਹੈ ਅਬ ਟਹਿਲ ਕਰੇ ਫਣ ਫੈ
ਲਾਇ ਕੇ ਸਰੀਰ ਪਰ ਛਾਇਆ ਕਰਕੇ ਸਿਰ ਕੇ ਪਾਸ ਹੋਇ ਬੈਠ ਧੂਪ ਭੀ ਬਹੁਤ ਸੀ
ਰਾਇ ਬੁਲਾਰ ਨੇ ਦੂਰੋ ਦੇਖ ਕੇ ਕਹਾ ਦੇਖੋ ਭਾਈ ਇਕ ਨੀਗਰ ਸੁਤਾ ਪਇਆ ਹੈ ਅ
ਤੇ ਮੱਥੇ ਪਰ ਸਰਪ ਬੈਠਾ ਹੈ ਫਣ ਕਢ ਕੇ ਦਿਲਾ ਵਿਚ ਵੀਚਾਰ ਕੀਤੋਸ ਜੇਕਰ ਏਹ
ਨੀਗਰ ਜੀਂਵਦਾ ਹੈ ਤਾ ਕੋਈ ਕਲਾ ਵਾਨ ਹੈ ਅੰਬੀਆ ਔਲੀਆ ਹੈ ਜੇਕਰ ਸਰ
ਪ ਨੇ ਸਾਹੁਪੀ ਲਾਇਆ ਹੈ ਤਾ ਏਹੁ ਮਰ ਗਿਆ ਹੈ ਇਤਨਾ ਸੋਚਦਾ ਹੀ ਸੀ ਪਿਛੋ

Sri Satguru Jagjit Singh Ji eLibrary NamdhariElibrary@gmail.com

ਰਾਇ ਬੁਲਾਰਦੇ ਆਦਮੀ ਆਇ ਗਏ ਤਾਂ ਰਾਇ ਬੁਲਾਰ ਨੇ ਆਪਣਿਆਂ ਆ
ਦਮੀਆਂ ਨੂੰ ਆਖਿਆ ਹੇ ਭਾਈ ਤੁਸੀ ਇਸ ਨੀਗਾਰ ਨੂੰ ਦੇਖੋ ਤਾਂ ਸਹੀ ਜੋ ਏਹੁ
ਕਉਣ ਸੁਤਾ ਪਿਆ ਹੈ ਤਾਂ ਉਨਾ ਆਦਮੀਆਂ ਨੇ ਜਾਇਕਰ ਡਿਠਾ ਜਾ ਦੇਖਨ ਤਾ
ਕਾਲੂ ਪਟਵਾਰੀ ਦਾ ਪੁਤ੍ਰ ਸੁਤਾ ਪਇਆ ਹੈ ਉਨਾ ਆਦਮੀਆਂ ਨੇ ਰਾਇ ਬੁਲਾਰ
ਕੋ ਆਇਕਰ ਕਹਾ ਹੇ ਰਾਇ ਜੀ ਏਹ ਤਾਂ ਕਾਲੂ ਪਟਵਾਰੀ ਦਾ ਪੁਤ੍ਰ ਪਇਆ ਹੈ
ਆਦਮੀਆਂ ਨੂੰ ਦੇਖਕਰ ਸਰਪ ਤੋ ਛਪ ਗਿਆ ਤਾਂ ਰਾਇ ਨੇ ਕਹਿਆ ਹੇ ਭਾਈ
ਇਸ ਨੀਗਾਰ ਨੂੰ ਉਠਾਓ ਤਉ ਸਹੀ ਦੇਖੋ ਏਹ ਜੀਵਦਾ ਹੈ ਤਾਂ ਉਨਾ ਆਦਮੀਆ
ਨੇ ਜਾਇਕਰ ਗੁਰੂ ਨਾਨਕ ਜੀ ਨੂੰ ਉਠਾਇਆ ਤਾਂ ਗੁਰੂ ਨਾਨਕ ਜੀ ਉਠ ਬੈਠੇ
ਦੇਖਨ ਤਾਂ ਸਿਰ ਪੁਰ ਰਾਇ ਬੁਲਾਰ ਖੜ੍ਹੋਤਾ ਹੈ ਤਾਂ ਸ੍ਰੀ ਗੁਰੂ ਜੀ ਨੇ ਰਾਇ ਜੀ ਨੂੰ
ਤਾਜੀਮ ਕੀਤੀ ਹਥ ਜੋੜ੍ਹਕਰ ਤਾਂ ਰਾਇ ਜੀ ਘੋੜ੍ਹੇ ਪੁਰ ਤੇ ਉਤਰਕਰ ਬਾਬੇ ਨਾਨਕ
ਜੀ ਨੂੰ ਬਗਲ ਵਿਚ ਲੀਤਾ ਅਤੇ ਮਥਾ ਚੁੰਮਿਆ ਅਤੇ ਬਹੁਤ ਅਦਬ ਕੀਤੋਸ ਅਤੇ
ਮੁਖਥੀ ਕਹਿਓਸ ਦੇਖੋ ਭਾਈ ਖੇਤ ਦਾ ਖੇਲ ਤੇ ਬਿਰਛ ਦੇ ਪਰਛਾਵੇਂ ਦੀ ਅਤੇ ਅ
ਜ ਏਹੁ ਸਰਪ ਦੀ ਖੇਲ ਏਹੁ ਕੋਈ ਬੜਾ ਅਜਮਤ ਵਾਲਾ ਹੈ ਕੋਈ ਖੁਦਾਇ ਕਾ ਵਲੀ
ਹੈ ਅਕੇ ਆਪੁ ਖੁਦਾਇ ਹੀ ਕਾਲੂ ਦੇ ਘਰ ਬੇਟਾ ਪੈਦਾ ਹੋਇਆ ਹੈ ਕਾਲੂ ਕੇ ਭੀ ਬੜੇ
ਭਾਗ ਹੈਨ ਅਤੇ ਜਿਸ ਦਿਨ ਦਾ ਏਹ ਪੈਦਾ ਹੋਇਆ ਹੈ ਉਸ ਦਿਨ ਦਾ ਮੇਰੇ ਰਾਜ ਵਿਚ ਸੁ
ਰਭਿਖ ਹੋਇਆ ਹੈ ਗਊਆਂ ਬਹੁਤ ਅਤੇ ਦੁਧ ਭੀ ਬਹੁਤ ਪਦਾਰਥ ਭੀ ਬਹੁਤ ਬੜੇ ਸੁ
ਖਨਾਲ ਮੇਰੀ ਪਰਜਾ ਵਸਦੀ ਹੈ ਤਾਂ ਲੋਕ ਦੇਖਕਰ ਬਹੁਤ ਹੈਰਾਨ ਹੋਇ ਰਹੇ ਅਤੇ ਕ
ਹਣ ਲਗੇ ਜੋ ਭਾਈ ਇਸ ਨੀਗਾਰ ਉਤੇ ਰਾਇ ਬੁਲਾਰ ਮਿਹਰਵਾਨ ਹੋਇਆ ਹੈ ਘਰ ਵਿ
ਚ ਰਾਇ ਬੁਲਾਰ ਜਾਇਕਰ ਮਹਿਤੇ ਕਾਲੂ ਨੂੰ ਬੁਲਾਇਕਰ ਕਹਾ ਹੇ ਕਾਲੂ ਤੇਰੇ ਘਰ
ਜੋ ਗੁਰੂ ਨਾਨਕ ਜੀ ਹਈ ਸੋ ਇਸ ਨੂੰ ਪੁਤ੍ਰ ਕਰਕੈ ਨਹੀ ਜਾਣੀ ਏਹ ਕੋਈ ਔਲੀਆ ਹੈ
ਕਿ ਪਰਮੇਸਰ ਕੀ ਕਲਾ ਵਾਲਾ ਹੈ ਜਿਸ ਦਿਨ ਦਾ ਏਹ ਪੈਦੇ ਹੋਇਆ ਹੈ ਅਸੀ ਵ
ਡੇ ਸੁਖੀ ਵਸਦੇ ਹਾਂ ਏਹ ਸੁਣਕਰ ਕਾਲੂ ਨੇ ਕਹਿਆ ਭਲਾ ਰਾਇ ਜੀ ਪਰਮੇਸਰ
ਹੀ ਜਾਣੇ ਕਾਲੂ ਘਰ ਉਠਿ ਆਇਆ ਗੁਰੂ ਨਾਨਕ ਜੀ ਉਤੇ ਸਰਧਾ ਨਹੀ ਆਈ

॥ ਆਗੇ ਸਾਖੀ ਪੈਲੀ ਬੀਜਣ ਕੀ ॥੧੬॥

ਇਕ ਦਿਨ ਮਾਤਾ ਤ੍ਰਿਪਤਾ ਜੀ ਪੁਤ੍ਰ ਨਾਨਕ ਨੂੰ ਦੇਖਕਰ ਬਹੁਤ ਚਿੰਤਾ ਵਾਨ ਹੋਈ ਅਤੇ
ਮਹਿਤਾ ਕਾਲੂ ਜੀ ਵੀਚਾਰ ਕੀਤਾ ਜੋ ਨਾਨਕ ਜੀ ਪੜ੍ਹਿਆ ਤਾਂ ਸਹੀ ਪਰ ਕਿਸੇ ਕਿ
ਰਤ ਲਗੇ ਤਾਂ ਹਛੀ ਬਾਤ ਹੈ ਅਰ ਏਹ ਮਸਤ ਰਹਿਣ ਦੀ ਚਾਲੀ ਇਸ ਦੀ ਕਿਵੇਂ ਛੁਟੇ

ਤਾ ਗੁਰੂ ਨਾਨਕ ਜੀ ਨੂੰ ਪਾਸ ਲੈ ਬੈਠਾ ਅਤੇ ਆਖਿਓਸ ਹੇ ਪੁਤ੍ਰ ਤੁਸੀ ਕਿਸੇ ਕਿਰਤ ਵਿਚ
ਲਗੋ ਕਿਆ ਕੋਰੇ ਬੈਠ ਰਹਿਣ ਚੰਗਾ ਨਾਹੀ ਤਾ ਅਗੋ ਗੁਰੂ ਨਾਨਕ ਜੀ ਕਹਿਆ ਭਲਾ
ਪਿਤਾ ਜੀ ਜੋ ਕਿਛੁ ਤੁਸੀ ਕਹੋਗੇ ਸੋਈ ਮੈ ਕਰਾਗਾ ਤਾ ਕਾਲੂ ਜੀ ਸੁਣ ਕਰ ਬਹੁਤ ਪ੍ਰ
ਸੰਨ ਹੋਇਆ ਅਰੁ ਆਖਿਓਸ ਹੇ ਪੁਤ੍ਰ ਤੂੰ ਅਮਕੀ ਜਾਇਗਾ ਜੋ ਜਮੀਨ ਹੈ ਤੁਹਾ
ਜਾਇਕਰ ਪੈਲੀ ਬਿਜਵਾਓ ਜੇੜ੍ਹੇ ਤੇਰੇ ਮਨ ਆਵੇ ਸੋ ਬੈਲ ਭੀ ਲਵੇ ਟਹਿਲੀਏ
ਕਾਮੇ ਨਾਲ ਲੈ ਜਾਓ ਤਾ ਗੁਰੂ ਨਾਨਕ ਜੀ ਆਖਿਆ ਭਲਾ ਪਿਤਾ ਜੀ ਬੀਜ ਭੀ ਲੈ
ਦੇਵੋ ਤਾ ਕਾਲੂ ਨੇ ਸਵਾ ਮਣ ਬੀਜ ਲੈ ਦਿਤਾ ਤਾ ਗੁਰੂ ਨਾਨਕ ਜੀ ਬੀਜ ਲੈ ਕਰ ਉ
ਸ ਪੈਲੀ ਨੂੰ ਦਰੁਸਤ ਕਰਕੇ ਬੀਜ ਬਿਜਾਇਆ ਕਾਮਿਆ ਪਾਸੋ ਕਾਰ ਕਰਾਵਣ
ਲਗੇ ਇਕ ਦਿਨ ਮਹਿਤਾ ਕਾਲੂ ਦੇਖਣ ਗਇਆ ਜਾਇਕਰ ਦੇਖੇ ਤਾ ਖੇਤੀ ਬਹੁ
ਤ ਭਲੀ ਉਗੀ ਹੈ ਦੇਖ ਕਰ ਮਹਿਤਾ ਜੀ ਬਹੁਤ ਪ੍ਰਸੰਨ ਹੋਇਆ ਤਾ ਬਾਬੇ ਨਾਨਕ ਜੀ
ਦੇ ਜੀਅ ਵਿਚ ਆਈ ਪਿਤਾ ਜੀ ਨੂੰ ਬਹੁਤ ਪਦਾਰਥਾ ਦੀ ਚਾਹੁ ਹੈ ਅਤੇ ਸਾਨੂੰ ਭਗ
ਵੰਤ ਕੀ ਬਹੁਤ ਲੋੜ ਹੈ ਜੋ ਭਗਵੰਤ ਸਿਮਰਣ ਦੀ ਖੇਤੀ ਅਸਾ ਕਰਨੀ ਹੈ ਜਿਸ ਤੇ ਸੀ
ਸਾਰ ਵਰਸਾਵੇਗਾ ਇਸ ਖੇਤੀ ਹੋਇਆ ਇਕ ਪਿਤਾ ਹੀ ਪ੍ਰਸੰਨ ਹੋਇਆ ਦੇਖਾ ਪਰ
ਮੇਸਰ ਸਾਡਾ ਇਸ ਮੈ ਪ੍ਰਸੰਨ ਨਾਹੀ ਜਿਸ ਮੇ ਪਰਮੇਸਰ ਖੁਸੀ ਹੋਇ ਸੋਈ ਕਰੀਏ
ਇਸ ਉਦਾਸੀ ਮੇ ਲਿਵਲੀਨ ਭਗਵੰਤ ਕੀ ਬੰਦਗੀ ਮੇ ਹੂਏ ਉਸ ਖੇਤੀ ਕੋ ਕੌਣ ਰਖੇ
ਕਿਸੇ ਦਾ ਡੰਗਰ ਕਿਸੇ ਦਾ ਵਛਾ ਚਰ ਚੁਗ ਜਾਵੈ ਬਾਬਾ ਜੀ ਕਿਸੇ ਨੂੰ ਹਟਕੇ ਨਾਹੀ ਫੇਰ
ਕਾਲੂ ਨੇ ਖੇਤੀ ਜਾਇਕਰ ਦੇਖੀ ਤਾ ਉਥੇ ਕੁਛ ਭੀ ਨਾ ਦੇਖਿਆ ਤਾ ਕਾਲੂ ਨਾਨਕ ਜੀ ਨੂੰ
ਬਹੁ ਗੁਸੇ ਹੋਇਆ ਅਰ ਦੂਰ ਬਚਨ ਬੋਲੇ ਕਹੇ ਜੋ ਤੂ ਭਲਾ ਪੁਤ੍ਰ ਮੇਰੇ ਘਰਿ ਵਿਚ
ਹੋਇਆ ਹੈ ਚਉੜ ਕਰਨ ਦੇ ਵਾਸਤੇ ਉਸ ਦਿਨ ਖੇਤੀ ਚੰਗੀ ਜੰਮੀ ਹੋਈ ਦੇਖ ਕੇ ਮੈ ਜੀ
ਅ ਵਿਚ ਆਖਿਆ ਜਿ ਇਜੇਹਾ ਕੰਮ ਨਾਨਕ ਜੀ ਕਰਸੀ ਤਾ ਮੈ ਇਸ ਨੂੰ ਜਮੀਨ ਲੈ
ਕੇ ਵਡਾ ਇਕ ਪਿੰਡ ਪਵਾਇ ਦੇਵਾਗਾ ਅਤੇ ਤੂ ਖੇਤੀ ਜਮਦੀ ਨੂੰ ਹੀ ਪਸੂਆ ਪਾਸੋ ਖਵ
ਇ ਦਿਤੀ ਹਈ ਗੁਸਾ ਖਾਇਕਰ ਮਹਿਤਾ ਕਾਲੂ ਹਰਦਿਆਲ ਪੰਡਿਤ ਨੂੰ ਜਾਇਕਰ ਆ
ਖਣ ਲਗਾ ਹੇ ਪੰਡਿਤ ਜੀ ਮੇਰੇ ਘਰਿ ਭਲਾ ਛਤਰ ਫਿਰਾਇਆ ਹਈ ਅਤੇ ਏਹੋ
ਜੇਹੇ ਤੇਰੇ ਬੇਦ ਪੁਰਾਨ ਹੈਨ ਜੋ ਦੇਖ ਮੇਰੀ ਖੇਤੀ ਜਮੀ ਜਮਾਈ ਉਜਾੜ ਕੀਤੀ ਹੈਸ
ਅਗੋ ਹਰਿਦਿਆਲ ਪੰਡਿਤ ਨੇ ਕਹਿਆ ਜੋ ਹੇ ਕਾਲੂ ਤੈਨੂੰ ਖਬਰ ਕੋਈ ਨਾਹੀ ਤੂੰ ਕ
ਰਮਹੀਣ ਹੈ ਅਤੇ ਤੈਨੂੰ ਗੁਰੂ ਨਾਨਕ ਪਾਸੋ ਹਾਸਲ ਕਿਛੁ ਨਾਹੀ ਨਾਨਕ ਜੀ ਪਾਸੋ
ਹੋਰ ਕਈ ਜੀਅ ਵਰਸਾਵਨਗੇ ਅਤੇ ਕਿਤਨਿਆ ਹੀ ਜੀਆ ਦਾ ਉਧਾਰ ਹੋਵੈਗਾ

Sri Satguru Jagjit Singh Ji eLibrary NamdhariElibrary@gmail.com

ਅਤੇ ਗੁਰੂ ਨਾਨਕ ਜੀ ਹਿੰਦੂਆ ਅਤੇ ਮੁਸਲਮਾਨਾ ਵਿਚਿ ਰੋਸਨ ਹੋਇ ਜਾਵੈਗਾ ਅ
ਤੇ ਗੁਰੂ ਨਾਨਕ ਜੀ ਦੇ ਮੁਹ ਥੀ ਬੇਦ ਕਤੇਬ ਅਚਾਣਕ ਹੀ ਨਿਕਲਨਗੇ ਸੁਣਿ ਕਾਲੂ
ਤੂ ਇਸ ਦਾ ਧੋਖਾ ਨਾ ਕਰੁ ਏਹੁ ਗਲ ਆਖਣੀ ਭਾਰੀ ਹੈ ਜੋ ਏਹੁ ਧਾਗੀ ਨੂ ਪਰਮੇਸੁ
ਰ ਨਹੀ ਆਖਿਆ ਜਾਦਾ ਪਰ ਗੁਰੂ ਨਾਨਕ ਜੀ ਤਾ ਮੈਨੂ ਪਰਮੇਸਰ ਹੀ ਨਜਰਿ ਆ
ਵਦਾ ਹੈ ਤਾ ਫੇਰ ਕਾਲੂ ਚੁਪ ਕਰਿ ਰਹਿਆ ਫੇਰ ਗੁਸਾ ਖਾਇ ਕੇ ਮਹਿਤਾ ਕਾਲੂ
ਘਰ ਆਇਆ ਬਾਬੇ ਨਾਨਕ ਦੀ ਓਹੋ ਚਾਲੀ ਜੇ ਬੈਠਾ ਹੈ ਤਾ ਮਸਤ ਹੋਇ ਕਰ
ਬੈਠਾ ਹੀ ਰਹੇ ਜੇ ਬਾਹਰ ਚਲਿਆ ਜਾਵੇ ਤਾ ਉਥੇ ਹੀ ਲਿਵ ਲੀਨ ਰਹੇ ਅਤੇ ਕਾ
ਲੂ ਦੇਖ ਦੇਖ ਕਰ ਬਹੁਤ ਦੁਖੀ ਹੋਵੈ ਕਹੇ ਹੇ ਨਾਨਕ ਤੂ ਮੇਰੇ ਘਰ ਕੇਹਾ ਪੈਦਾ ਹੋਇ
ਓ ਜੋ ਬੁਢੇ ਦੀ ਵਾਰੀ ਤੈ ਮੇਰਾ ਨਾਉ ਬੋੜ੍ਹਿਆ ਤੇਰੇ ਦੁਖ ਕਰਕੇ ਮੈ ਵਡਾ ਦੁਖੀ ਹਾਂ ਮੈ
ਨੂ ਤਾ ਕਾਈ ਆਵਦੀ ਹੀ ਨਾਹੀ ਅਤੇ ਅਗੇ ਨਾਨਕੀ ਪੈਦੇ ਹੋਈ ਆਹੀ ਅਗੁਪਿ
ਛੇ ਤੂੰ ਪੈਦੇ ਹੋਇਓ ਸੋ ਤੁਸਾ ਜੀਂਵਦਿਆ ਹੀ ਮੇਰਾ ਨਾਉ ਡੋਬਿਆ ਤਾ ਅਗੋ ਗੁਰੂ ਨਾ
ਨਕ ਜੀ ਚੁਪ ਕਰ ਗਇਆ ਬੋਲੇ ਕਿਸੇ ਨਾਲ ਨਾਹੀ ਤਾ ਮਹਿਤੇ ਕਾਲੂ ਆਖਿਆ
ਹੇ ਪੁਤ੍ਰ ਨਾਨਕ ਮੈ ਖਪ ਮਰਦਾ ਹਾਂ ਅਤੇ ਤੂੰ ਅਗੋ ਜਬਾਬ ਭੀ ਨਾਹੇ ਦੇਂਦਾ ਹੇ ਨਾਨਕ
ਤੇਰਾ ਧੋਖਾ ਮੈਨੂ ਖਾਇ ਗਇਆ ਹੈ ਅਤੇ ਤੂੰ ਹੁਣ ਭੀ ਕੁਛ ਸਮਝੁ ਤਾ ਗੁਰੂ ਬਾਬੇ
ਨਾਨਕ ਜੀ ਆਖਿਆ ਭਲਾ ਪਿਤਾ ਜੀ ਹੁਣ ਤੁਸੀ ਮੈਨੂ ਬਖਸੋ ਜੀ ਅਗੇ ਜਿਉ ਤੁ
ਸੀ ਆਖੋਗੇ ਤਿਉ ਹੀ ਮੈ ਕਰਾਗਾ ਜੀ ਸਾਖੀ ਪੂਰੀ ਹੋਈ॥

॥ ਅਗੇ ਸਾਖੀ ਮਾਤਾ ਪਿਤਾ ਨਾਲ ਹੋਈ॥

ਗੁਰੂ ਨਾਨਕ ਜੀ ਦੀ ਓਹੋ ਚਾਲੀ ਹੀ ਰਹੀ ਬੋਲੇ ਚਾਲੇ ਕਿਸੇ ਨਾਲ ਨਾਹੀ ਲੀਮਾ ਹੀ
ਪਾਇਆ ਰਹੇ ਸਭੁ ਪਰਵਾਰ ਬੇਦੀਆਂ ਦਾ ਵਡਾ ਦਲਗੀਰ ਹੋਇ ਗਇਆ ਅਤੇ ਲੋਕ
ਆਖਣ ਲਗੇ ਜੋ ਨਾਨਕ ਜੀ ਤਾ ਕਮਲਾ ਹੋਇ ਗਇਆ ਹੈ ਗੁਰੂ ਜੀ ਦੀ ਮਾਤਾ ਨਾਨ
ਕ ਜੀ ਪਾਸ ਆਇ ਕਰ ਆਖਣ ਲਗੀ ਹੇ ਬੇਟਾ ਤੈਨੂ ਲੀਮੇ ਪੈ ਰਹਿਣਾ ਕਿਉ ਕਰ
ਬਣਦਾ ਹੈ ਤੁਸੀ ਹੁਣ ਜੁਆਨ ਉਮਰ ਹੋਇਆ ਹੈ ਕੁਛ ਰੁਜਗਾਰ ਕਰਨਾ ਚਾਹੀਏ
ਕਿਰਤ ਕੀਤਿਆ ਜਗਤ ਭੀ ਸੋਭਾ ਕਰਦਾ ਹੈ ਅਤੇ ਨਿਤ ਦੀਆ ਕਮਲੀਆ ਗ
ਲਾ ਛਡ ਦੇਹੁ ਅਸਾਨੂ ਲੋਕ ਹਸਦਾ ਹੈ ਅਤੇ ਲੋਕ ਏਹ ਕਹਿਦੇ ਹੈਨ ਜੋ ਕਾਲੂ ਦਾ
ਪੁਤ ਮਖਟੂ ਪੈਦੇ ਹੋਇਆ ਹੈ ਏਹੀਆ ਗਲਾ ਸੁਣ ਕੇ ਸਰੀਕਾ ਦੀਆ ਸਾਨੂੰ ਬੁ
ਰੀਆ ਲਗਦੀਆ ਹੈਨ ਜਾਂ ਏਹ ਗਲ ਮਾਤਾ ਜੀ ਨੇ ਆਖੀ ਤਾਂ ਭੀ ਗੁਰੂ ਜੀ ਦੇ ਦਿ
ਲ ਕੋਈ ਨਾ ਲਗੀ ਗੁਰੂ ਜੀ ਲੀਮੇ ਹੀ ਪਏ ਰਹਿਣ ਲੋਕ ਭੀ ਆਖ ਕੇ ਥਕ ਪਏ ਤਾਂ

Sri Satguru Jagjit Singh Ji eLibrary NamdhariElibrary@gmail.com

ਸੀਗੁਰੂਜੀ ਬੋਲੇ ਕਿਸੇਨਾਲ ਨਾਹੀ ਤਾਂਗੁਰੂ ਨਾਨਕਜੀਦੀ ਮਾਤਾ ਨੇ ਕਾਲੂਨੂੰ ਜਾਇ
ਕਰ ਆਖਿਆ ਜੋ ਦੇਖੋ ਤੇਰੇ ਪੁਤ੍ਰ ਨੂੰ ਪਾਇਆ ਹੋਇਆ ਕਿਤਨੇ ਦਿਨ ਬੀਤਗਏ
ਹੈਨ ਅਤੇ ਖਾਂਦਾ ਪੀਂਦਾ ਭੀ ਕੁਛ ਨਾਹੀ ਤਾਂ ਕਾਲੂ ਭੀ ਆਇਕੇ ਆਖਣਲਗਾ ਜੋ ਹੇ
ਬੇਟਾ ਤੈਨੂੰ ਪਾਇਆ ਕਿਉਕਰਿ ਬਣਦੀ ਹੈ ਅਤੇ ਕੁਛ ਖਾਓ ਪੀਓ ਪਹਿਨੋ ਖੁਸੀ
ਰਹਿਆ ਕਰੋ ਅਤੇ ਕੁਛ ਖੇਤੀ ਪੜੀ ਦੀ ਖਬਰ ਭੀ ਲੈਆਇਆ ਕਰੋ ਕੁਛ ਰੁਜ
ਗਾਰ ਭੀ ਕੀਤਾ ਕਰੋ ਹੇ ਬੇਟਾ ਤੈਨੂੰ ਦੇਖਕਰ ਸਾਰਾ ਪਰਵਾਰ ਹੀ ਦਲਗੀਰ ਹੈ ਅਤੇ
ਜੋ ਤੈਨੂੰ ਕਾਈ ਗਲ ਕਰਨੀ ਨਹੀ ਭਾਉਂਦੀ ਤਾਂ ਤੂੰ ਕੁਛ ਨ ਕਰਿਆ ਕਰ ਅਸੀ ਤੈ
ਨੂੰ ਏਹੋ ਆਖਦੇ ਹਾਂ ਤੂੰ ਫਿਕਰਵਾਨ ਕਿਉਂ ਰਹਿੰਦਾ ਹੈ ਪਰ ਬਚਾ ਰੁਜ਼ਗਾਰ ਕਰਨਾ
ਬਹੁਤ ਭਲਾ ਹੈ ਅਤੇ ਜੇਕ੍ਰੇ ਖਤ੍ਰੀਆਂ ਦੇ ਪੁਤ੍ਰਾਂ ਪਾਸ ਪੈਸੇ ਹੋਂਦੇ ਹੈਨ ਤਾਂ ਕਿਆ ਹੋਇ
ਆ ਜੁ ਰੁਜਗਾਰ ਨਹੀ ਕਰਦੇ ਪਰ ਸੁਣ ਬਚਾ ਕਿਰਤ ਬਿਨਾ ਜੀਉਣਾ ਥੋੜਾ ਹੈ
ਅਤੇ ਸੁਣ ਬੇਟਾ ਅਸਾਡੀ ਖੇਤੀ ਬਾਹਰ ਪਕੀ ਖੜ੍ਹੀ ਹੈ ਅਰ ਜੇ ਤੂੰ ਫਿਰ ਜਾਇਕ
ਰਖੜਾ ਹੋਵੈਂ ਤਾਂ ਖੇਤੀ ਕਿਉਂ ਉਜੜੇ ਅਤੇ ਸਭੁ ਕੋਈ ਸਰੀਕ ਅਤੇ ਦੇਖਣ ਵਾਲੇ
ਆਖਨ ਜੋ ਵਾਹੁ ਵਾਹੁ ਕਾਲੂ ਦਾ ਪੁਤ੍ਰ ਭਲਾ ਹੋਇਆ ਹੈ ਤੇ ਸੁਣ ਬੇਟਾ ਲੋਕ ਕਬ ਬਾ
ਤ ਹੈ ਖੇਤੀ ਖਸਮਾ ਸੇਤੀ ਤਾਂ ਫੇਰ ਸ੍ਰੀ ਗੁਰੂਜੀ ਬੋਲੇ ਹੇ ਪਿਤਾ ਜੀ ਹੁਣ ਅਸਾਂ ਨ
ਵੇਕਲੀ ਖੇਤੀ ਵਾਹੀ ਹੈ ਅਰੁ ਹਲ ਵਾਹਿਆ ਹੈ ਅਤੇ ਜ਼ਿਮੀ ਵਤ੍ਰ ਆਈ ਹੈ ਸੋਉ
ਹ ਖੇਤੀ ਅਸੀ ਬਹੁਤ ਤਕੜ੍ਹੀ ਰਖਦੇ ਹਾਂ ਸੁਣੋ ਪਿਤਾ ਜੀ ਅਸੀ ਆਪਣੀ ਖੇ
ਤੀ ਦੀ ਸੰਭਾਲ ਨਾਹੀ ਰਖਦੇ ਤਾਂ ਪਰਾਈ ਖੇਤੀ ਦੀ ਸਾਰ ਕਿਆ ਜਾਣੀਐ ਤਾਂ ਏਹੁ ਗਲ
ਸੁਣਿ ਕਰਿ ਕਾਲੂ ਹੈਰਾਨ ਹੋਇ ਰਹਿਆ ਹੈ ਅਤੇ ਕਹਿਣ ਲਗਾ ਜੋ ਦੇਖੋ ਲੋਕੋ ਏਹੁ ਕੀ
ਆਖਦਾ ਹੈ ਤਾਂ ਫੇਰਿ ਕਹਿਆ ਕਾਲੂ ਨੇ ਹੇ ਨਾਨਕ ਜੀ ਤੂੰ ਨਵੇਕਲੀ ਖੇਤੀ ਕਦੋਕਣੀ
ਵਾਹੀ ਹੈ ਅਤੇ ਜੇ ਤੇਰੀ ਖੁਸੀ ਹੋਵੈਗੀ ਤਾਂ ਅਗਲੇ ਫਸਲ ਨੋ ਤੈਨੂੰ ਨਵੇਕਲੀ ਖੇਤੀ ਦ
ਹਿ ਦੇਵੈਂਗੇ ਜੋ ਦੇਖਾਂ ਤੂੰ ਕਿਉਕਰਿ ਪਕਾਇਕੈ ਖਾਵੈਂਗਾ ਤਾਂ ਸ੍ਰੀ ਗੁਰੂਜੀ ਕਹਿਆ ਹੇ ਪਿ
ਤਾ ਜੀ ਅਸਾਂ ਹੁਣ ਨਵੀ ਖੇਤੀ ਬਾਹੀ ਹੈ ਅਤੇ ਓਹ ਬਹੁਤ ਭਲੀ ਜੰਮੀ ਹੈ ਤਾਂ ਫੇਰਿ
ਕਾਲੂ ਨੇ ਆਖਿਆ ਹੇ ਪੁਤ੍ਰ ਅਸਾਂ ਤਾਂ ਤੇਰੀ ਖੇਤੀ ਡਿਠੀ ਨਾਹੀ ਤਾਂ ਸ੍ਰੀਗੁਰੂ ਨਾਨਕਜੀ
ਆਖਿਆ ਹੇ ਪਿਤਾ ਜੀ ਅਸਾਂ ਹੁਣ ਬਾਹੀ ਹੈ ਜੇਹੜ੍ਹੀ ਖੇਤੀ ਸੋ ਤੁਸੀ ਆਪੇ ਹੀ ਦੇ
ਖੋਗੇ ਅਤੇ ਸੁਣਹੁਗੇ ਤਾਂ ਸ੍ਰੀਗੁਰੂਜੀ ਨੇ ਇਕ ਸਬਦ ਆਖਿਆ ॥ਰਾਗੁ ਸੋਰਠਿ
ਵਿਚਿ॥ ਰਾਗੁ ਸੋਰਠਿ ਮਹਲਾ ੧ ॥ਘਰੁ ੧ ॥ ਮਨੁ ਹਾ
ਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗ

Sri Satguru Jagjit Singh Ji eLibrary NamdhariElibrary@gmail.com

ਗੀਬੀਵੇਸੁ॥ਭਾਉਕਰਮਕਰਿ ਜੰਮਸੀ ਸੇਘਰਿਭਾਗਠ ਦੇਖਿ॥੧॥ਬਾਬਾ ਮਾਇਆ
ਸਾਥਿ ਨ ਹੋਇ॥ਇਨਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥੧॥ਰਹਾਉ

ਤਾਂ ਕਾਲੂ ਨੇ ਆਖਿਆ ਹੇ ਨਾਨਕ ਜੀ ਮੈਨੂੰ ਇਸਕਾ ਅਰਥ ਸਮਝਾਉ॥ ਤਾਂ ਬਾਬਾ ਨਾਨਕ ਜੀ ਕਹਿਆ ਹੇ ਪਿਤਾ ਜੀ ਏਹੁ ਜੋੜ੍ਹਾ ਮੇਰਾ ਮਨ ਹੈ ਤਿਸ ਨੂੰ ਮੈ ਸਾਧ ਸੰਗਤ ਦੀ ਟਹਿਲ ਵਿਚ ਜੋ ਲਾਇਆ ਹੈ ਸੋ ਹਾਲੀ ਕੀਤਾ ਹੈ ਅਤੇ ਤਨ ਰੂਪੀ ਖੇਤ ਵਿਚ ਭਲੀਆ ਕਰਨੀਆਂ ਦੀ ਕਿਰਸਾਣੀ ਕਿਆ ਵਾਹੀ ਕੀਤੀ ਹੈ ਸਾਧਾਂ ਦਾ ਸੰਗ ਜੋ ਕਰਨਾ ਹੈ ਸੋ ਪਾਣੀ ਦਿਤਾ ਹੈ ਪਰਮੇਸਰ ਦਾ ਨਾਮੁ ਜਪਣਾ ਸੋ ਬੀਜ ਪਾਇਆ ਹੈ ਸੰਤੋਖ ਕਰਨਾ ਏਹ ਸੁਹਾਗਾ ਦਿਤਾ ਹੈ ਭਲਿਆਂ ਕਰਮਾਂ ਨਾਲ ਭਾਉ ਕਰਨਾ ਏਹ ਪੈਲੀ ਜੰਮੀ ਹੈ ਸੋਈ ਘਰ ਭਾਗਵਾਨ ਹੈ ਜਿਸ ਘਰ ਵਿਚ ਐਸੀ ਪੈਲੀ ਦੀ ਆਮਦਨੀ ਆਈ ਹੈ ਹੇ ਬਾਬਾ ਹੋਰ ਜੋ ਮਾਇਆ ਦੀ ਰਚਨਾ ਹੈ ਸੋ ਧ੍ਰੋਹ ਹੈ ਤੇ ਪਰਮੇਸਰ ਦੇ ਪਾਸਿਓ ਭੁਲਾਵਦੀ ਹੈ ਅਤੇ ਨਾਲ ਭੀ ਨਹੀ ਜਾਂਦੀ॥੧॥ ਤਾਂ ਕਾਲੂ ਨੇ ਆਖਿਆ ਬਚਾ ਖੇਤੀ ਨਹੀ ਕਰਦਾ ਤਾਂ ਤੂੰ ਹਟ ਹੀ ਕਢ ਬੈਠ ਅਸਾਂ ਖੜੀਆਂ ਦੀ ਖੇੜੀ ਤਾਂ ਹਟੀ ਹੈ ਤਾਂ ਸ੍ਰੀ ਗੁਰੂ ਨਾਨਕ ਜੀ ਦੂਸਰੀ ਪਉੜੀ ਆਖੀ॥ ॥ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥ ਸੁਰਤਿ ਸੋਚਿ ਕਰਿ ਭਾਂਡਸਾਲਿ ਤਿਸੁ ਵਿਚਿ ਤਿਸਨੋ ਰਖੁ॥ ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨਿ ਹਸੁ॥ ॥ਤਿਸਕਾ ਪਰਮਾਰਥੁ॥

॥ਹੇ ਪਿਤਾ ਜੀ ਅਸਾਂ ਏਹੁ ਹਟ ਕਢੀ ਹੈ ਮਾਨੁਖ ਦੇਹ ਕੀ ਜੋ ਆਰਬਲਾ ਹੈ ਸੋ ਅਸਾਂ ਨੇ ਹਟ ਕੀਤਾ ਹੈ ਸੁਰਤ ਦੀਆਂ ਬਿਰਤੀਆਂ ਨੂੰ ਪਾਪ ਬੀਹ ਟਾਇਕੇ ਪਾਵਤ੍ਰ ਕੀਤਾ ਸੋਈ ਅਸਾਂ ਭਾਂਡਸਾਲ ਕੀਤੀ ਹੈ ਸਤਨਾਮੁ ਪਰਮੇਸਰ ਕਾ ਤਿਸਨੂੰ ਹਰਵੇਲੇ ਯਾਦ ਰਖਣਾ ਸੋ ਉਨਾ ਭਾਂਡਿਆਂ ਵਿਚ ਵਸਤ ਪਾਇ ਰਖੀ ਹੈ ਅਤੇ ਸੰਤਾਂ ਨਾਲ ਜੋ ਨੂੰ ਮਿਲਨ ਸੋ ਵਣਜ ਕਰਿਕੇ ਗਿਆਨ ਰੂਪੀ ਲਾਹਾ ਖਟਿਆ ਹੈ ਅਸਾਂ ਨੇ॥੨॥

॥ਤਾਂ ਕਾਲੂ ਨੇ ਆਖਿਆ ਹੇ ਨਾਨਕ ਜੀ ਜੇ ਹਟ ਨਹੀ ਕਰਦਾ ਅਤੇ ਤੇਰਾ ਮਨ ਫਿਰਣੇ ਤੇ ਹੈ ਤਾਂ ਸਉਦਾਗਰੀ ਘੋੜਿਆਂ ਦੀ ਕਰਿ ਤਾਂ ਬਾਬੇ ਆਖਿਆ ਪਿਤਾ ਜੀ ਅਸ ਸਉਦਾਗਰੀ ਭੀ ਕੀਤੀ ਹੈ ਬਾਬੇ ਤੀਸਰੀ ਪਉੜੀ ਆਖੀ॥ ॥ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥ ਖਰਚੁ ਬੰਨੁ ਚੰਗਿਆਈਆਂ ਮਤ ਮਨ ਜਾਣਹਿ ਕਲੁ॥ ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖੁ ਲਹਹਿ ਮਹਲੁ॥ ॥ਤਿਸਕਾ ਪਰਮਾਰਥ॥ ਹੇ ਪਿਤਾ ਜੀ ਸਤ ਸਾਸਤ੍ਰਾਂ ਨੂੰ ਸ੍ਰਵਣ ਕਰਨਾ ਅਤੇ ਤਿਨਾਂ ਨੂੰ ਮਨ ਵਿਚ ਧਾਰਨ ਏਹ ਤਾਂ ਅਸਾਂ ਸਉਦਾਗਰੀ ਕੀਤੀ ਹੈ ਅਤੇ ਸਚ ਬੋਲਣਾ ਜੋੜਾ ਸੋ ਅਸਾਂ ਘੋੜੇ

ਕੀਤੇਹੈਨ ਅਰੁ ਬੁਰੇਕਰਮਾਂ ਦਾ ਤਿਆਗ ਅਤੇਭਲੇਕਰਮਾਂਦਾ ਗ੍ਰਹਿਣਕਰਨਾਏ
ਹੁ ਖਰਚੁ ਬੀਨਿਆਂ ਹੈ ਅਰ ਮਨਵਿਚ ਏਹੁ ਦ੍ਰਿੜ੍ਹਤਾ ਹੈ ਜੋਪਰਮੇਸਰ ਹਾਜਰਹਜੂਰ
ਸਾਡੇ ਅੰਗਸੰਗਹੈ ਸੋ ਤਿਸਭਗਵੰਤਦੀ ਕਿਰਪਾ ਕਰਕੇ ਨਿਰੰਕਾਰਕੇ ਦੇਸ ਮੇਂ ਜਾ
ਇ ਪ੍ਰਾਪਤ ਹੋਏਹਾਂ ਤਿਸ ਨਿਰੰਕਾਰਦੇ ਮਹਿਲ ਵਿਚ ਕਿਆਸ ਬਾਨਾ ਵਿਚ ਪਹੁਚੇਹਾ
ਏਹੁ ਬਡਾ ਨਫਾ ਸਾਨੂੰ ਪ੍ਰਾਪਤ ਹੋਇਆ ਹੈ ਬਡੇ ਅਨੰਦ ਮੇ ਮਗਨ ਹਾਂ॥੩॥
ਤਾ ਕਾਲੂ ਨੇ ਇਤਨਾ ਸੁਣਕੇ ਆਖਿਆ ਹੇ ਨਾਨਕ ਜੀ ਤੂ ਅਸਾਡੇ ਕੰਮ ਕਾਜ ਥੋਰ
ਹੇ ਚੂਕੇ ਪਰ ਘਰ ਤਾ ਚਲਕਰ ਬੈਠ ਅਸਾ ਤੇਰਾ ਖਟਣ ਛਡਿਆ ਹੈ ਤੇਰੀ ਉਦਾਸੀ
ਦੇਖਕੇ ਸਰੀਕ ਕਹਿਦੇ ਹੈਨ ਕਾਲੂ ਦਾ ਪੁਤ ਮਖਟੂ ਹੈ ਅਤੇ ਜੇ ਤੂ ਉਦਾਸ ਹੋਇਕੇ ਨਿ
ਕਲ ਗਇਓ ਤਾ ਲੋਕ ਆਖਨਗੇ ਜੋ ਕਾਲੂ ਦਾ ਪੁਤ ਮਖਟੂ ਸੀ ਫਕੀਰ ਹੋਇਕੇ ਨਿਕ
ਲ ਗਇਆ ਹੈ ਇਸ ਬਾਤ ਮੇ ਬਹੁਤ ਸਾਨੂ ਬਡੀ ਹਾਨਆ ਵੇਗੀ ਪਰ ਸੁਣੋ ਬੇਟਾ ਜੇ
ਕੁਛ ਹੋਰ ਨਹੀ ਕਰ ਸਕਦਾ ਤਾ ਕਿਸੇ ਦੀ ਚਾਕਰੀ ਹੀ ਕਰ ਤਾ ਗੁਰੂ ਜੀ ਚੌਥੀ ਪੌੜੀ
ਆਖੀ॥ ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ॥ ਬੰਨੁ ਬਦੀ
ਆ ਕਰਿ ਧਾਵਣੀ ਤਾ ਕੋ ਆਖੈ ਧੰਨੁ॥ ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰ
ਨੁ॥ ਤਿਸ ਕਾ ਪਰਮਾਰਥੁ॥ ਸੁਣੋ ਪਿਤਾ ਜੀ ਅਸਾ ਚਾਕਰੀ ਭੀ ਕੀਤੀ ਹੈ ਚਿਤ
ਪਰਮੇਸਰ ਵਿਖੇ ਜੋ ਲਾਇਆ ਹੈ ਅਸਾਨੈ ਸੋ ਚਾਕਰੀ ਕੀਤੀ ਹੈ ਅਤੇ ਪਰਮੇਸਰ ਦਾ
ਨਾਮੁ ਮੰਨਣਾ ਏਹ ਅਸਾ ਕੰਮ ਕੀਤਾ ਹੈ ਅਰ ਬਦੀਆਂ ਨੂੰ ਬੰਨਣਾ ਕਿਆ ਬਦੀਆ
ਨੂੰ ਰੋਕਣਾ ਏਹ ਅਸਾ ਧਾਵਣੀ ਕੀਤੀ ਹੈ ਤੌਂ ਸਭੁ ਕੋਈ ਧੰਨ ਧੰਨ ਕਹਿਦਾ ਹੈ ਨਿਰੰਕ
ਾਰ ਕੀ ਕ੍ਰਿਪਾ ਹੋਇ ਜੋ ਕ੍ਰਿਪਾ ਕੀ ਦ੍ਰਿਸਟ ਕਰਕੇ ਦੇਖੇ ਤਦ ਚਉਗੁਣਾ ਵੰਨ ਕਿਆਂ ਰੰ
ਗ ਚੜ੍ਹਦਾ ਹੈ ਜਿਨਾ ਉਪਰ ਗੁਰ ਕੀ ਸੰਤਾ ਕੀ ਕ੍ਰਿਪਾ ਦ੍ਰਿਸਟ ਹੋਈ ਹੈ ਤਿਨਾ ਦੇ ਰਿ
ਦੇ ਰੂਪ ਆਕਾਸ ਮੇ ਗਿਆਨ ਰੂਪੀ ਚੰਦ੍ਰਮਾ ਚੜ੍ਹਦਾ ਹੈ ਤਾਂ ਓਹ ਨਿਰੰਕਾਰ ਦੇ ਦੇਸ
ਵਿਚ ਜਾਇ ਪਹੁਚਦੇ ਹੈਨ ਏਹ ਸਬਦ ਸੁਣਕਰਿ ਕਾਲੂ ਦੀ ਨਿਸਾ ਹੋਈ ਸੁਣਕਰਿ
ਚੁਪ ਕਰਿ ਰਿਹਾ ਬਾਬੇ ਨਾਨਕ ਜੀ ਦੀ ਓਹੋ ਹੀ ਚਾਲੀ ਰਹੀ॥ ਸਾਖੀ ਪੂਰੀ ਹੋਈ

॥੧੮॥ ਆਗੈ ਸਾਖੀ ਵੈਦ ਨਾਲ ਹੋਈ॥

ਜਾ ਗੁਰੂ ਨਾਨਕ ਜੀ ਮਸਤਾਨਾ ਹੋਇ ਬੈਠਾ ਬੋਲੈ ਕਿਸੇ ਨਾਲ ਨਾਹੀ ਅਰੁ ਲਮਾ ਹੀ ਪ
ਇਆ ਰਹੇ ਬਿਰਕਤਾ ਦੀ ਰੀਤ ਧਾਰ ਲੀਤੀਓਸ ਸੰਸਾਰ ਦੇ ਜੰਜਾਲ ਨੂੰ ਸਟਦਿ
ਤਾ ਤਾ ਸਾਰਾ ਕੁਟੰਬ ਵੇਦੀਆਂ ਦਾ ਬਾਬੇ ਨਾਨਕ ਜੀ ਵਲੀ ਦੇਖ ਦੇਖਕੇ ਝੁਰਨ ਲ
ਗੇ ਅਤੇ ਆਖਨ ਹੈਂਫੈ ਭਾਈ ਕਾਲੂ ਦਾ ਪੁਤ ਦਿਵਾਨਾ ਹੋਇ ਗਇਆ ਹੈ ਜੇਤੇ

Sri Satguru Jagjit Singh Ji eLibrary NamdhariElibrary@gmail.com

ਬਾਬੇਜੀ ਦੇ ਸੰਗੀ ਹੈਸਨ ਓਹ ਆਣਕੇ ਮਿਲਨ ਅਤੇ ਕੁਸ਼ ਪੁਛਨ ਤਾ ਬਾਬਾ ਜੀ ਐ
ਸੇ ਅਗੇਤੇ ਮਿਲਨ ਜਿਉ ਕਦੀ ਮਿਲਿਆ ਹੀ ਨਹੀ ਓਹ ਦੇਖਕੇ ਬਹੁਤ ਦੁਖੀ ਹੋਵਨ
ਅਤੇ ਗੁਰੂ ਜੀ ਮਗਨ ਹੋਇ ਬੈਠੇ ਅਰੁ ਖਾਵੇ ਪੀਵੇ ਭੀ ਕੁਛ ਨਾਹੀ ਇਕਤ ਬੈਠ ਰਹੇ
ਸਾਰਾ ਪਰਵਾਰ ਵੇਦੀਆਂ ਦਾ ਉਦਰ ਗਇਆ ਏਹ ਬਿਧ ਦੇਖਕੇ ਮਾਤਾ ਕੇ ਮਨ ਮੈ
ਬੜੀ ਚਿੰਤਾ ਵਾਨ ਹੋਇਕਰ ਕਹਿਨੇ ਲਗੀ ਹੇ ਪੁਤ੍ਰ ਤੁਮ ਕੈਸੀ ਦਸਾ ਆਪਨੀ ਕ
ਰ ਰਾਖੀ ਹੈ ਤੁਮਕੋ ਚਾਹੀਏ ਆਪਨੇ ਘਰ ਕਾ ਕਾਰਜ ਕਰਨਾ ਬਾਹਰ ਸੇ ਕਮਾਇਕਰ
ਲਿਆਵਨ ਅਪਣੇ ਪਰਵਾਰ ਨੂ ਸੁਖੀ ਕਰਨਾ ਫਕੀਰਾ ਦੀ ਸੰਗਤ ਛਡ ਦੇਓ ਸੁ
ਚੇਤ ਹੋਇਕਰ ਬਿਵਹਾਰ ਕਰੋ ਅਪਣੇ ਜਾਤ ਬਿਰਾਦਰੀ ਮੇ ਮਿਲਕੇ ਬੈਠਣਾ ਦੇਖੋ
ਪਰਵਾਰ ਕੇ ਲੋਕ ਕੈਸੇ ਦੁਖੀ ਹੋਤੇ ਹੈ ਤੁਮਾਰੇ ਸਰੀਰ ਕੀ ਦਸਾ ਦੇਖ ਕਰ ਅਪਨੇ
ਘਰ ਕਾ ਖਰਚ ਆਮਦਨੀ ਕੇ ਸੰਭਾਰੋ ਭਲੀ ਪਰਕਾਰ ਅਪਨੀ ਕਮਾਈ ਕਰਕੇ
ਦਰਬ ਅਪਨੇ ਘਰ ਮੈ ਸੰਚਹੁਗੇ ਸੁਚੇਤ ਹੋਵਹੁਗੇ ਤਾ ਕੋਈ ਖਤ੍ਰੀ ਦੇਖਕਰ ਆਪ
ਕੀ ਸਗਾਈ ਕਰੇਗਾ ਤੈਨੂੰ ਕਮਾਊ ਜਾਣਕੇ ਆਪਣੀ ਲੜਕੀ ਤੇਰੇ ਕੋ ਬਿਵਾਹ ਦੇ
ਵੇਗਾ ਮੇਰੇ ਕੋ ਭੀ ਬਡਾ ਸੁਖ ਪ੍ਰਾਪਤ ਹੋਵੇਗਾ ਤੇਰੀ ਲੋਕ ਵਡਿਆਈ ਕਰਨਗੇ
ਹੁਣ ਤੈਨੂ ਐਸਾ ਮਸਤਾਨਾ ਦੇਖਕੇ ਲੋਕ ਹਾਸੀ ਕਰਦੇ ਹੈਨ ਕਹਿਦੇ ਹੈਨ ਕੈਸਾ ਨ
ਲਾਇਕ ਹੈ ਕਿਰਤ ਨਹੀ ਕਰਤਾ ਦਰਿਦ੍ਰੀ ਹੈ ਮਤਹੀਨ ਹੈ ਕੋਈ ਕਹਿੰਦਾ ਹੈ ਏਹ
ਨਿਰਬਲ ਹੈ ਉਨ ਸਰੀਕਾਂ ਦਾ ਬੋਲਣਾਂ ਹਮਾਰੇ ਤਾਈ ਬਜ੍ਰ ਪਥਰ ਕੇ ਸਮਾਨ ਦੁ
ਖਦਾਇਕ ਹੋਤੇ ਹੈਨ ਮੇਰਾ ਹਿਰਦਾ ਸੁਣ ਸੁਣਕੇ ਜਰਦਾ ਹੈ ਏਹ ਬਾਤਾ ਮਾਤਾ ਕੀਆ
ਸੁਨਕਰ ਬਾਬਾ ਜੀ ਚੁਪ ਕਰ ਰਹੇ ਉਤਰ ਕੋਈ ਭੀ ਨਾ ਦੀਆ ਰਾਤ ਭੀ ਦਿਨ ਭੀ
ਪੜੇ ਰਹੇ ਬੋਲੇ ਕਿਸੀ ਸੇ ਨਹੀ ਨਾ ਸੁਚੇਤ ਹੋਇਕਰ ਬੈਸੈ ਜੈਸੇ ਕੋਈ ਬਡਾ ਉਨ
ਮਤ ਹੋਤਾ ਹੈ ਐਸੇ ਹੀ ਅਬੋਲ ਹੋਇਕਰ ਪੜੇ ਰਹੇ ਮਾਤਾ ਬਡੇ ਹਿਤ ਨਾਲ ਕੁਛ ਭੋ
ਜਨ ਕਰਾਵੇ ਬਡੇ ਯਤਨ ਸੇ ਤੋ ਕੁਛ ਖਾਵੇ ਨਹੀ ਭੀ ਖਾਵੇ ਤਨ ਬਡਾ ਦੁਰਬਲ ਹੋ
ਇ ਗਇਆ ਹੈ ਮਾਤਾ ਕਹੈ ਹੇ ਪੁਤ੍ਰ ਤੇਰੇ ਕੋ ਕਿਆ ਰੋਗ ਹੈ ਤੂੰ ਅਪਣੀ ਦਵਾਈ ਕੀ
ਕਰ ਤੇਰਾ ਮੁਖ ਪੀਲਾ ਹੋਇ ਗਇਆ ਹੈ ਤੇਰੇ ਅੰਗ ਭੀ ਸਭ ਸਿਥਲ ਹੋਇ ਰਹੇ
ਹੈ ਰਾਤ ਦਿਨ ਪੜੇ ਰਹਿਤੇ ਹੋ ਖਾਤੇ ਪੀਤੇ ਕੁਛ ਨਹੀ ਹੋ ਭਾਈ ਸਨਬੰਧੀ ਦੇਖਣੇ ਕੋ
ਆਵਤੇ ਹੈ ਹੇ ਪੁਤ੍ਰ ਸੁਚੇਤ ਹੋਵੋ ਐਸੀ ਦਸਾ ਦੇਖਕਰ ਮਾਤਾ ਤ੍ਰਿਪਤਾ ਜੀ ਬੜੀ ਅ
ਧੀਰ ਹੋਇਕਰ ਪਰਮੇਸੁਰ ਕੇ ਆਗੇ ਡੰਡਵਤ ਕਰਤੀ ਹੈ ਹੇ ਭਗਵੰਤ ਮੇਰੇ ਪੁਤ੍ਰ ਕੋ
ਅਰੋਗਤਾ ਹੋਵੇ ਸੁਚੇਤ ਹੋਵੇ ਨਿਰੋਗ ਹੋਵੇ ਬਾਰੰਬਾਰ ਪਰਮੇਸੁਰ ਕੇ ਆਗੇ ਬੇਨਤੀ

Sri Satguru Jagjit Singh Ji eLibrary NamdhariElibrary@gmail.com

ਆਕਰਤੀਹੈ ਇਕਦਿਨਪੁਤ੍ਰਕਾ ਹਾਥਪਕੜ੍ਹਕੇਬੋਲੀ ਪੁਤ੍ਰਅਪਨੀ ਪੀੜ੍ਹਾਕਹੁ ਮੈਂਬੈ
ਦੋਕੋ ਬੁਲਾਇਕੇ ਤੇਰਾ ਇਲਾਜ ਕਰਾਵਹੁ ਬਹੁਤਹੀਕਹੀ ਬਾਬਾਨਾਨਕਜੀਚੁਪਕ
ਰ ਰਹੇ ਸਭਜਾਤਭਾਈ ਖਬਰਲੈਣਵਾਸਤੇ ਆਏ ਜੋ ਬਾਬੇਨਾਨਕਜੀਨੂੰਮਸਤਾਨਾਦੇਖ
ਕਰ ਬੜ੍ਹੇਦੁਖੀ ਹੁੰਦੇ ਸਨ ਸਾਰਾਪਰਵਾਰਦੇਖਦੇਖਝੁਰਦਾਹੈ ਰੋਗ ਨਹੀਜਾਣਿਆਂਜਾਂਦ
ਜੋ ਕੌਨਰੋਗਹੈ ਅਰਸਭੁਪਰਵਾਰ ਦੇਖਕੇ ਕਾਲੂ ਨੂ ਆਖਣਲਗੇ ਤੂ ਅਚਲਹੋ
ਇਕੇ ਬੈਠਗਇਆਹੈ ਅਤੇ ਤੇਰੇਪੁਤ੍ਰਨਾਨਕਨੂੰਪਇਆ ਹੋਇਆ ਕਈ ਦਿਨ ਗੁਜ
ਰਗਏਹੈਨ ਪਇਆਰਹਿਦਾਹੈ ਤੂੰ ਕਿਸੇ ਵੈਦਨੂ ਸਦਕੇ ਇਸਦਾ ਇਲਾਜਕਰਾਉ
ਇਕੋ ਇਕਤੇਰਾ ਪੁਤ੍ਰਹੈ ਪਦਾਰਥਦੇਖਗਾਚਿਆ ਪੁਤ੍ਰਰਾਜੀਹੋਵੇਗਾ ਤਾ ਕਈਤਰਾਂਦਾ
ਪਦਾਰਥਖਟਲਿਆਵੇਗਾ ਪੁਤ੍ਰਦਾ ਸਨੇਹ ਮਨਤੇ ਤਿਆਗਕਰ ਪਦਾਰਥ ਪਿਆਰਾ
ਮਤਕਰੋ ਪੁਤ੍ਰਪਿਆਰਾਕਰਨਾ ਚਾਹੀਦਾਹੈ ਪੁਤ੍ਰਰਾਜੀਹੋਵੇਗਾ ਤਉਕੈਸਾ ਸੁਖ ਹੋਵੇਗਾ
ਅਤੇ ਸੁਣ ਕਾਲੂ ਪੈਸੇ ਕਿਤਨੇ ਹੋਵਨ ਤਾ ਕਿਸੇਕੰਮਨਾਹੀ ਤੂੰ ਵੈਦਨੂੰਸਦ ਮਤਕਖਦੇ
ਓਲੇ ਲਖਪਰਮੇਸਰ ਕਰਦਾਹੋਵੇ ਇਤਨਾ ਸੁਣਕੇ ਕਾਲੂ ਆਪਉਠਖੜ੍ਹੋਤਾ ਅਤੇ
ਭਾਈਲਾਲੂਜੀ ਨਾਨਕਜੀਪਾਸਬੈਠੇਰਹੇ ਬਾਬਾਨਾਨਕਜੀ ਅਪਣੇਮੁਖਪਰਕਪੜ੍ਹ
ਲੀਏ ਪੌੜ੍ਹੇਰਹੇ ਮਹਿਤਾ ਕਾਲੂਜੀ ਹਰਿਦਾਸ ਨਾਮ ਬੈਦਨੂ ਸਦਾਲਿਆਇਆ ਜਿਥੇ
ਬਾਬਾ ਨਾਨਕਜੀ ਪੌੜ੍ਹੇਸੇ ਬੈਦ ਤਿਸਅਸਥਾਨ ਆਇਆ ਕਾਲੂਜੀਨੇ ਆਖਿਆ ਵੈ
ਦ ਹਰਿਦਾਸਜੀ ਨਾਨਕਦੀ ਬਾਹ ਦੇਖ ਕਰਿਕਹੋ ਇਸਨੂੰ ਕਿਆ ਰੋਗਹੈ ਦਿਨੇਰਾਤ
ਆਲਸਕਰਕੇ ਪਿਆਰਹਿਦਾਹੈ ਖਾਣਪੀਣਦੀ ਵਲੋਂ ਭੀ ਮੂਹ ਮੋੜੀਰਖਦਾਹੈ
ਮੂਹ ਇਸਦਾ ਪੀਲਾ ਅਤੇ ਤਨਖੀਨ ਹੋਇਆਹੈ ਏਹਬਾਤਸੁਣਕੇ ਹਰਦਾਸ ਵੈਦ
ਨਿਕਟ ਜਾਇ ਬੈਠ ਬਾਬਾਜੀਕਾ ਮੁਖਦੇਖਕਰ ਨਾੜੀ ਦੇਖਣਨੂੰ ਹਾਥਲਗਾ ਦੇ
ਖਣ ਜਾ ਬਾਬੇਜੀਦੀ ਨਾੜ੍ਹ ਦੇਖਣਲਗਾ ਤਾ ਬਾਬਾਜੀਨੈ ਆਪਣਾ ਹਥ ਵੈਦ ਦੇ
ਹਥ ਵਿਚੋ ਖਿਚ ਲਿਆ ਅਤੇ ਆਪਭੀ ਉਠ ਬੈਠੇ ਹਮਾਰਾ ਹਥ ਤੂੰਨੈ ਪਕੜ੍ਹਿਆਹੈ
ਸੋ ਕਿਆ ਜਾਣਕੇ ਤੋਂ ਹਰਦਾਸ ਬੋਲਿਆ ਰੋਗਦੇਖਤਾਹਉ ਜੋ ਕਿਆ ਰੋਗਹੈ ਤੁਮਾਰੇ
ਤਾਈ ਜੈਸਾ ਰੋਗਹੋਇਗਾ ਤਿਸਕੀ ਦਵਾਈ ਦੇਵੋਗਾ ਪਥਕੇ ਸਾਥ ਦਵਾਈ ਖਾਵ
ਹੁਗੇ ਤਾ ਅਰੋਗ ਹੋਇਜਾਵਹੁਗੇ ਸਰੀਰਕਰਕੇ ਸੁਖੀਹੋਵੋਗੇ
ਤਉ ਬਾਬਾ ਨਾਨਕਜੀ ਤਿਸਕੇ ਪਰਥਾਇ ਇਕ ਸਬਦ ਉਚਾਰਿਆ ਸਲੋਕੁ ਮਃ
੧ ॥ਵੈਦ ਬੁਲਾਇਆ ਵੈਦਗੀ ਪਕੜ੍ਹ ਢੰਢੋਲੇ ਬਾਹਿ॥ ਭੋਲਾ ਵੈਦ ਨ ਜਾਣਈ
ਕਰਕ ਕਰੇਜੇ ਮਾਹਿ॥੧॥ਮਃ੧ ॥ਵੈਦਾ ਵੈਦ ਸੁਵੈਦ ਤੂ ਪਹਿਲਾ ਰੋਗ ਪਛਾਣ॥

Sri Satguru Jagjit Singh Ji eLibrary NamdhariElibrary@gmail.com

ਐਸਾਦਾਰੂਲੋੜ੍ਹਲਹੁ ਜਿਤੁਵੰਞੈਰੋਗਾਘਾਣਿ॥ ਜਿਤਦਾਰੂ ਰੋਗਉਠਿਅਹਿਤਨਿ
ਸੁਖਵਸੈ ਆਇ॥ਰੋਗਗਵਾਇਹਿ ਆਪਣਾ ਤਾ ਨਾਨਕ ਵੈਦ ਸਦਾਇ॥੨॥

ਤਿਸਕਾ ਪਰਮਾਰਥ॥ ਪਿਤਾ ਕਾਲੂਨੇ ਵੈਦ ਬੁਲਾਇਆ ਸੀ ਵੈਦਗੀ ਕਿ
ਆ ਦਵਾਈ ਨਾਨਕਜੀਦੀਕਰਾਉਣਦੇਵਾਸਤੇ ਸੋਤਿਸ ਵੈਦਨੇ ਬਾਬੇਨਾਨਕ
ਜੀਦੀ ਬਾਂਹ ਪਕੜ੍ਹਕੇ ਲਗਾ ਦੇਖਣ ਓਹਭੁਲਾ ਵੈਦਜੋ ਬਾਬੇਨਾਨਕਜੀਦੇ ਰੋਗ
ਦਾ ਮਹਿਰਮ ਨਹੀ ਜੁਕਿਆ ਕਰਕ ਦੁਖਹੈ ਕਲੇਜੇ ਵਿਖੇ ਇਸਤੇ ਬਾਬਾ ਨਾਨਕ ਜੀ
ਕਹੈ ਹੇਵੈਦਾ ਵੈਦ ਸੁਵੈਦਤੂੰ ਉਤਮ ਵੈਦ ਤੈਨੂੰਅਸੀ ਤਾਂ ਜਾਣੀਏ ਜੋਪਹਿਲਾ ਰੋਗ ਤੂੰ
ਪਛਾਣੇ ਅਤੇ ਐਸਾ ਦਾਰੂਲੋੜ੍ਹਲਹੁ ਕਿਆ ਢੂੰਡਲਵੇ ਜਿਸਕਰਕੇ ਰੋਗਾਦਾਘਾ
ਣ ਕਿਆ ਸੰਬੂਹ ਰੋਗ ਦੂਰ ਹੋਇ ਜਾਵਨ ਅਤੇ ਜਿਸ ਦਾਰੂਕਰਕੇ ਰੋਗ ਸਭੁ ਉਠ
ਜਾਵੇ ਅਰ ਸਰੀਰਵਿਚ ਸੁਖਆਇਵਸਨ ਤਾਨਾਨਕਜੀ ਕਹਿਦੇਹੈਨ ਐਸਾਦਾ
ਰੂਹਈਤੇਰੇਪਾਸਤਾਤੂ ਠੀਕ ਵੈਦਹੈ ਅਤੇ ਅਸਲਵੈਦ ਤੈਨੂ ਤਉ ਜਾਣੀਏ ਜੋਆਪ
ਣਾ ਰੋਗਤੂੰ ਗਵਾਵੇ ਤਾ ਵੈਦਨੇ ਹਥਜੋੜ੍ਹ ਕਰਿਪ੍ਰਾਰਥਨਾ ਕੀਤੀ ਹੇ ਸਰਬਸਾਮ
ਰਥ ਮਹਾਰਾਜ ਓਹਰੋਗ ਮੇਰੇ ਤਾਈ ਕਹੋ ਤਾਨਾਨਕਜੀ ਬਰਨਨਕਰਤੇਹੈ ਹੇ
ਹਰਦਾਸ ਤੂੰ ਸ੍ਰਵਣਕਰ ਪਹਿਲੇ ਤੂੰ ਹਉਮੈਕਾਰੋਗ ਸਭਪ੍ਰਾਣੀਆ ਕੋਲਗਾਹੈ
ਜਿਸਦੁਖ ਕਰਕੇਲੋਗ ਮਹਾ ਦੁਖੀ ਹੋਇਰਹੇਹੈ ਜੋਜਨਮ ਮਰਨਕਾ ਕਾਰਨਹੈ
ਜੋ ਕਿਸੀ ਉਪਚਾਰ ਕਰਕੇ ਏਹਰੋਗੁ ਨਹੀਹਟਦਾ ਇਸ ਦੁਖਕਰਕੇ ਜੋਆਪਣੇ
ਆਪਕੇ ਦੁਖੀਜਾਣਤੇਹੈ ਸੋਦੂਸਰੇ ਕਉ ਕਿਸਪ੍ਰਕਾਰ ਸੁਖੀਕਰ ਸਕੈਗੀ
ਹੇ ਹਰਿਦਾਸ ਜਿਸ ਦਵਾਈ ਕਰਕੇ ਹਉਮੈ ਜਾਵੇ ਅਰ ਅਚਲ ਸੁਖ ਦੇਹਮੈਪ੍ਰਾ
ਪਤਹੋਵੇ ਸੋਉਪਾਇਕੋ ਜੋਪ੍ਰਾਣੀਕਰੈ ਤਾ ਆਪਣੇਰੋਗਨੂੰ ਗਵਾਵੇ ਸੋਵੈਦਭਲਾ
ਹੈ ਜਨਮ ਮਰਨਤੇ ਮੁਕਤਾਹੋਵੈ ਫੇਰਤਿਸਕੋ ਰੋਗੁਨਾਹੀ ਵਿਆਪਦਾ
ਹੇ ਹਰਦਾਸ ਅਸੀ ਆਪਣੇ ਪਿਆਰੇਪਰਮੇਸਰਵਿਚ ਰਤੇਹੋਏਹਾ ਇਸਰੋਗਦਾ ਉਪ
ਕੋਈ ਨਹੀ ਇਤਰਰੋਗ ਸੰਸਾਰਕੇਜੋਹੈਨ ਤਿਨਾਦੇਦਾਰੂ ਬਹੁਤਹੈਨ ਅਰੁ ਮਾਂਮਤਾਰੋਗ ਜੋ
ਜਨਮ ਮਰਨਕਾ ਦੇਣੇਵਾਲਾਹੈ ਇਸਕੋਦੂਰਕਰੋ ਸਰਬਮੈਪਰਮੇਸਰਕੋਰਵਿਆ ਜਾਣ
ਕੇ ਕਿਸੇਨਾਲ ਈਰਖਾਨਾ ਕਰੋ ਆਤਮਾ ਏਕਰਸ ਸਤਚਿਤ ਆਨੰਦ ਪੂਰਨਹੈ
ਏਹ ਬਚਨ ਗੁਰੂਜੀਕੇ ਸੁਣਿਕਰ ਹਰਦਾਸ ਨੇ ਆਖਿਆ ਹੇਮਹਿਤਾ ਕਾਲੂ ਨਾਨਕ
ਜੀਨੂੰਰੋਗ ਕੋਈਨਾਹੀ ਤੁਸੀ ਚਿੰਤਾ ਕੋਈ ਨਕਰੋ ਏਹਪਰਮੇਸਰਦੇ ਰੰਗ ਰਤਾ ਹੈ
ਅਤੇ ਏਹ ਦੁਨੀਆਦੇ ਦੁਖਦੂਰਕਰਨੇ ਨੂੰ ਸਾਮਰਥਹੈ ਇਤਨਾਕਹਿਕਰ ਹਰਦਾਸ

Sri Satguru Jagjit Singh Ji eLibrary NamdhariElibrary@gmail.com

ਸ੍ਰੀਗੁਰੂਜੀ ਅਗੇ ਮਥਾਟੇਕਕੇ ਆਪਣੇਘਰਨੂੰ ਚਲਦਾ ਰਿਹਾ॥

॥ਅਗੇ ਸਾਖੀ ਸਾਧਾਨਾਲ ਹੋਈ ਖਰੇ ਸੌਦੇ ਕਰਨੇਕੀ॥

ਇਕ ਦਿਨ ਬਾਬਾ ਨਾਨਕਜੀ ਆਪਣੇ ਘਰਮੇ ਬੈਠੇ ਥੇ ਮਸਤਾਨੀ ਤੌਰਪਰ ਤਾ ਮਹਿਤਾ ਕਾਲੂ ਬਾਹਰੋ ਆਇਆ ਸੀ ਆਇਕਰ ਦੇਖੇ ਤਾ ਨਾਨਕਜੀ ਆਪਣੀ ਚਾਲੀ ਛਡੀ ਨਾਹੀ ਮਹਿਤਾ ਕਾਲੂ ਦੇਖਕਰਿ ਬੜਾ ਰੰਜ ਹੋਇਆ ਅਤੇ ਆਖਿਓਸ ਹੇ ਪੁਤ੍ਰ ਤੇਰਾ ਧੋਖਾ ਮੈਨੂ ਖਾਇ ਗਇਆ ਹੈ ਤੂੰ ਕਿਛੁ ਸਮਝਦਾ ਨਾਹੀ ਤਾ ਗੁਰੂ ਨਾਨਕ ਜੀ ਆਖਿਆ ਹੇ ਪਿਤਾਜੀ ਹੁਣ ਤੁਸੀ ਮੈਨੂ ਬਖਸੋਜੀ ਅਗੇ ਜੋ ਕੁਛ ਤੁਸੀ ਮੈਨੂ ਆਖਹੁਗੇ ਸੋਈ ਮੈ ਕਰਾਗਾ ਜੀ ਤਾ ਕਾਲੂ ਨੇ ਆਖਿਆ ਤੂੰ ਕੁਛ ਵਣਜ ਕਰਿਆ ਕਰਿ ਬਾਬੇ ਕਹਿਆ ਭਲਾ ਪਿਤਾਜੀ ਤਾ ਕਾਲੂ ਕਹਿਆ ਨਾਨਕਜੀ ਤੂ ਵੀਹ ਰੁਪਏ ਲੈਜਾਹੁ ਤੇ ਕੋਈ ਖਰਾ ਸਉਦਾ ਖਰੀਦ ਲੈਆਉ ਜੋ ਇਤਵਾਰੀ ਖਰਾ ਸਉਦਾ ਕਰਆਵੇਗਾ ਤਾ ਫੇਰਿ ਮੈ ਤੈਨੂ ਬਹੁਤ ਰੁਪਏ ਦੇਵਾਗਾ ਤਾ ਫੇਰਿ ਗੁਰੂ ਨਾਨਕਜੀ ਕਹਿਆ ਭਲਾ ਪਿਤਾਜੀ ਤੁਸੀ ਆਪੇ ਦੇਖਹੁਗੇ ਜੋ ਮੈ ਕੇਹਾ ਸੌਦਾ ਕਰਾਗਾ ਤਾ ਗੁਰੂ ਨਾਨਕਜੀ ਨੂੰ ਵੀਹ ਰੁਪਏ ਦਿਤੇ ਅਤੇ ਭਾਈ ਬਾਲੇ ਨੂੰ ਬੁਲਾਇਕਰ ਕਹਾ ਸੁਣ ਬਾਲਾ ਤੂ ਸਿਆਣਾ ਹੈ ਤੂ ਨਾਨਕ ਜੀ ਦੇ ਸੰਗ ਜਾਹੁ ਕਿਵੇ ਏਹ ਵਣਜ ਕਰਨਾ ਸਿਖੇ ਤੂੰ ਇਸਦਾ ਸੰਗੀ ਹੈ ਤਾ ਫਿਰ ਭਾਈ ਬਾਲੇ ਨੇ ਗੁਰੂ ਨਾਨਕਜੀ ਦੇ ਬਸਤ੍ਰ ਭੀ ਉਠਾਇ ਲੀਤੇ ਰੁਪਏ ਭੀ ਲੈਕੇ ਬਾਬੇ ਨਾਨਕਜੀ ਦੇ ਸੰਗ ਚਲਿਆ ਤਾ ਮਹਿਤਾ ਕਾਲੂ ਨਗਰ ਦੇ ਬਾਹਰ ਕਿਤਨੀਕ ਦੂਰ ਤਕ ਸਿਖਿਆ ਦੇਂਦਾ ਨਾਲ ਟੁਰਿਆ ਗਇਆ ਕਹੇ ਪੁਤ ਨਾਨਕ ਮੇਰੇ ਜੀਂਵਦੇ ਜੀ ਤੂੰ ਸਭੇ ਕੰਮ ਕਾਜ ਸੰਭਾਲ ਲੇਵੇ ਤਾ ਮੇਰਾ ਜੀਉ ਬਹੁਤ ਠੰਢਾ ਹੋਵੇ ਤੇਰੇ ਜਨਮਿਆ ਤੇ ਮੈਨੂ ਏਹ ਭਰੋਸਾ ਹੋਇਆ ਸੀ ਜੋ ਜੈਸਾ ਕ ਮੈ ਪਦਾਰਥ ਕਮਾਵਨਾ ਹਾ ਮੇਰੇ ਥੀ ਏਹ ਬਹੁਤ ਕਮਾਵੇਗਾ ਮੇਰਾ ਜਸੋ ਹੋਇਗਾ ਜਿਸ ਤਰਾ ਚੰਦ੍ਰਮਾ ਨੂੰ ਦੇਖਕੇ ਸਭ ਕੋਈ ਖੁਸੀ ਹੁੰਦਾ ਹੈ ਤਿਸੇ ਤਰਾ ਨਾਨਕਜੀ ਨੂ ਦੇਖਕੇ ਇਸਤ੍ਰੀ ਪੁਰਸ ਸਭ ਖੁਸੀ ਹੋਵਨ ਸੋ ਤੂ ਵਣਜ ਕਰਨ ਸਿਖੇਗਾ ਖਤ੍ਰੀਆਂ ਵਾਲੀ ਚਾਲੀ ਤੂ ਕਰੇ ਬਹੁਤ ਬਹੁਤ ਪਦਾਰਥ ਖਟਕੇ ਘਰ ਲਿਆਵੇ ਤਾ ਮੇਰਾ ਜੀਉ ਠੰਢਾ ਹੋਵੈ ਸੋ ਖਰਾ ਸਉਦਾ ਕਰੇ ਐਸੇ ਸਿਖਿਆ ਦੇ ਕਰ ਕਾਲੂ ਪਿਛਾਹਾ ਮੁੜਿਆ ਬਾਬਾ ਨਾਨਕਜੀ ਅਤੇ ਭਾਈ ਬਾਲਾ ਸਿਧਾਰੇ ਕਾਲੂਜੀ ਬਹੁਤ ਮੋਹ ਕਰਕੇ ਪਿਛਾਹਾ ਪਰਤ ਪਰਤ ਕੇ ਦੇਖਦਾ ਹੈ ਤੇ ਘਰਨੂੰ ਆਇਆ ਬਾਲੇ ਨੂੰ ਗੁਰੂਜੀ ਵਾਰਤਾ ਸੁਣਾਂਵਦੇ ਭਗਤ ਵੈਰਾਗ ਗਿਆਨ ਨਾਲ ਮਿਲੀਆ ਹੋਈਆ ਸਨੇ ਸਨੇ ਚਲੇ ਜਾਂਦੇ ਹੈਨ ਬਾਰਾ ਕੋਸ ਪੰਧ ਗਏ ਤਾ ਇਕ ਬਨ ਹੈ ਉਥੇ ਸੰਤ ਮੰਡਲੀ ਬੈ

ਠੇ ਹੈਨ ਤਪਸੀ ਤਪ ਕਰਤੇ ਹੈ ਕੋਈ ਖੜੀਆ ਬਾਹਾ ਕਰਕੇ ਬੈਠੇ ਹੈਨ ਕੋਈ ਸੰਤ ਖੜੇ ਹੋ
ਏ ਹੈਨ ਕੋਈ ਪਦਮਾਸਨ ਲਾਈ ਬੈਠੇ ਹੈਨ ਕੋਈ ਧੂੰਣੀਆਂ ਤਪਦੇ ਹੈਨ ਕੋਈ ਸਿਧ
ਸਨ ਕਰ ਬੈਠੇ ਹੈਨ ਕਈ ਏਕ ਕੁਪੀਨ ਪਾਹਿਰੇ ਹੋਰ ਕਪੜਾ ਤਿਆਗ ਬੈਠੇ ਹੈਨ ਦਿ
ਗੰਬਰ ਇਕ ਜਲ ਵਿਚ ਬੈਠੇ ਹੈਨ ਇਕ ਪੁਸਤਕ ਪੜ੍ਹਦੇ ਹੈਨ ਇਕ ਮੋਨਧਾਰੀ ਬੈਠੇ ਹੈ
ਨ ਜਿਨਾ ਨੂ ਪਰਲੋਕ ਦੇ ਸੁਖਾ ਦੀ ਚਾਹ ਹੈ ਇਸ ਲੋਕ ਦੇ ਸੁਖ ਤਿਆਗ ਕੇ ਕਿਨਾਰਾ ਕ
ਰ ਇਕੰਤ ਬੈਠੇ ਹੂਏ ਹੈ ਤਿਨਾ ਸਰਬ ਸੰਤ ਮੰਡਲੀ ਵਿਚ ਇਕ ਮਹੰਤ ਜੀ ਬੈਠੇ ਹੈਨ
ਮ੍ਰਿਗਛਾਲਾ ਜਿਨਾ ਦੇ ਹੇਠ ਵਿਛੀ ਹੈ ਬ੍ਰਿਛ ਕੀ ਤੁਚਾ ਜਿਨ ਕੀ ਕੁਪੀਨ ਹੈ ਸਿਰ ਪਰ
ਜਟਾਉਂ ਕਾ ਮੁਕਟ ਹੈ ਅਰ ਰਿਦੇ ਮੇ ਜਿਨ ਕੇ ਜਗਦੀਸ ਕਾ ਧਿਆਨ ਹੈ ਅਰ ਇਕਸ
ਧੂਪ ਪਾਸ ਪੁਸਤਕ ਪੜ੍ਹ ਰਿਹਾ ਹੈ ਇਸ ਸੰਤ ਸਭਾ ਕੋ ਦੇਖਕਰ ਬਾਬਾ ਨਾਨਕ ਜੀ ਖੜੇ
ਹੁਇ ਕਰ ਦੇਖਨੇ ਲਗੇ ਅਰ ਬਾਲੇ ਪ੍ਰਤਿ ਬਾਬਾ ਨਾਨਕ ਜੀ ਨੇ ਕਹਾ ਹੇ ਬਾਲਾ ਏਸ ਖ
ਰੇ ਸਉਦੇ ਨਾਲੋ ਹੋਰ ਕੋਈ ਸਉਦਾ ਚੰਗਾ ਨਹੀ ਇਸ ਅਮੋਲਕ ਸਉਦੇ ਨੂ ਮੈਂ ਨਹੀ ਛਡ
ਸਕਦਾ ਪਿਤਾ ਕੀ ਆਗਿਆ ਭੀ ਖਰੇ ਸਉਦੇ ਕੀ ਹੈ ਸੋ ਇਸ ਤੇ ਭਲਾ ਬਨਜ ਹੋਰ ਕੋ
ਨਹੇ ਏਹੁ ਰੁਪਏ ਇਨੋ ਕੇ ਚੜ੍ਹਾਵਤੇ ਹੈਂ ਸੋ ਭੋਜਨ ਬਸਤ੍ਰ ਕਰ ਕੇ ਏਹ ਸੁਖੀ ਹੋਵਹਿਗੇ
ਏਹ ਬਚਨ ਬਾਬੇ ਕੇ ਸੁਨਕਰ ਬਾਲੇ ਨੇ ਆਖਿਆ ਮਹਾਰਾਜ ਮਹਿਤੇ ਕਾਲੂ ਦਾ ਕੁਰ
ਹੇ ਉਸਨੇ ਬਣਜ ਕਰਨੇ ਵਾਸਤੇ ਤੁਹਾਨੂ ਰੁਪਏ ਜੋ ਦਿਤੇ ਹੈਨ ਅਤੇ ਸੁਭਾਵ ਦਾ ਭੀ ਕਠ
ਨ ਹੈ ਸੋ ਤੁਸੀ ਜਾਣੋ ਮੈ ਆਪਦਾ ਅਨੁਸਾਰੀ ਹਾ ਤੁਸੀ ਮਹਿਤੇ ਕਾਲੂ ਨਾਲ ਸਮਝ ਲੈ
ਣਾ ਮੇਰੇ ਨਾਲ ਨਾ ਕੋਈ ਝਗੜਾ ਝਗੜੇ ਮੈ ਆਪਕਾ ਅਨੁਸਾਰੀ ਹੋ ਆਗੇ ਭੀ ਹੁਣ ਭੀ
ਜਿਸ ਜਿਸ ਤਰਾ ਆਗਿਆ ਦੇਤੇ ਹੋ ਮੈ ਉਸੀ ਤਰਾ ਕਰੋਂਗਾ ਇਤਨਾ ਕਹਿ ਰੁਪਏ ਬੀਸ
ਭਾਈ ਬਾਲੇ ਨੇ ਬਾਬਾ ਨਾਨਕ ਜੀ ਦੇ ਹਥ ਦੇ ਦਿਤੇ ਸੋ ਰੁਪਏ ਲੈ ਕਰ ਬਾਬਾ ਜੀ ਉਸ ਸੰਤ ਕੇ
ਪਾਸ ਜਾਇ ਬੈਠੇ ਅਰ ਕੋਮਲ ਬਾਣੀ ਸੇ ਪਹਿਲੇ ਨਮਸਕਾਰ ਕਰੀ ਕਰਨਾ ਨਿਧਾਨ ਗੁਰੂ ਨਾ
ਨਕ ਜੀ ਨੇ ਪੂਛਾ ਹੇ ਸੰਤ ਜੀ ਆਪ ਬਸਤ੍ਰ ਨਹੀ ਪਹਿਰਤੇ ਹਾਥ ਨਹੀ ਆਵਦਾ ਕਿ ਪਹਿਨ
ਦੇਹੀ ਨਹੀ ਰਾਤ ਦਿਨ ਧੁਪ ਪਾਲਾ ਸਰਦੀ ਗਰਮੀ ਸਹਾਰਤੇ ਹੋ ਬਰਖਾ ਪੜ੍ਹਤੀ ਦਿਗੰਬ
ਰ ਹੀ ਰਹਿਤੇ ਹੋ ਆਪਦਾ ਸਰੀਰ ਦਿਬ ਜੋਤ ਹੈ ਭਸਮ ਲਗਾਇ ਰਾਖੀ ਹੈ ਇਤਨਾ ਸੁ
ਨਕਰ ਸੰਤ ਨੇ ਕਹਾ ਹੇ ਭਾਈ ਹਮ ਨਿਰਬਾਣ ਸਾਧੂ ਹੈ ਬਸਤ੍ਰ ਕਾ ਸੰਜਮ ਹੀ ਰਖਣਾ ਚਾ
ਹੀਏ ਅਰ ਤੈਨੂ ਕਿਆ ਪਰੋਜਨ ਹੈ ਪੂਛਨੇ ਕਾ ਤਾ ਬਾਲੇ ਕਹਿਆ ਨਾਨਕ ਜੀ ਤੂ ਚ
ਲਕੇ ਸਉਦਾ ਖਰੀਦ ਜੋ ਕੁਛ ਕਾਲੂ ਨੇ ਕਹਿਆ ਹੈ ਤਾ ਨਾਨਕ ਜੀ ਆਖਿਆ ਬਾਲਾ
ਮੈਨੂ ਪਿਤਾ ਨੇ ਖਰਾ ਸੌਦਾ ਖਰੀਦਣਾ ਆਖਿਆ ਹੈ ਬਾਲਾ ਤੂ ਭੀ ਮਸਲਤ ਖਰੇ ਸਉਦੇ

ਖਰੀਦਣਕੀ ਦੇਹੁ ਮੈ ਖਰਾ ਸੌਦਾ ਕਰਾ ਤਾ ਬਾਲੇ ਕਹਿਆ ਮੈ ਕਿਆ ਆਖਣਾਹੈ
ਤੂੰ ਪੁਤ੍ਰ ਹੈ ਓਹ ਪਿਤਾਹੈ ਤਾ ਫੇਰ ਗੁਰੂ ਨਾਨਕ ਜੀ ਨੇ ਆਖਿਆ ਸੰਤਜੀ ਤੁਮ ਬਸਤ੍ਰ ਤੋ
ਨਹੀ ਪਹਿਰਤੇ ਤਉ ਭੋਜਨ ਭੀ ਨਹੀ ਕਰਤੇ ਹੋਵੋਗੇ ਤਾ ਮਹੰਤ ਨੇ ਕਹਾ ਅਰੇ ਬਾਲਕੇ
ਜੋ ਪਰਮੇਸਰ ਭੇਜਤਾ ਹੈ ਸੋ ਹਮ ਖਾਇ ਲੇਤੇ ਹੈ ਹਮ ਤੋ ਉਦਾਸੀ ਹੈ ਇਸੀ ਵਾਸਤੇ ਹਮ ਉਦਿ
ਆਨ ਮਹਿ ਬਸਤੇ ਹੈ ਵਸਤੀ ਮੈ ਨਹੀ ਵਸਤੇ ਤਉ ਗੁਰੂ ਨਾਨਕ ਜੀ ਨੇ ਕਹਾ ਆਪਕਾ
ਨਾਮ ਕਿਆ ਹੈ ਸੰਤ ਨੇ ਕਹਾ ਨਾਮ ਹਮਾਰਾ ਸੰਤਰੇਣ ਹੈ ਏਹ ਸੁਨਕਰ ਬਡੇ ਪ੍ਰਸੰਨ ਹੂਏ
ਅਰ ਕਹਿਓ ਨੇ ਹੇ ਬਾਲਾ ਏਹ ਸਉਦਾ ਮੈ ਨਹੀ ਛਡ ਸਕਦਾ ਏਹੁ ਖਰਾ ਸਉਦਾ ਹੈ ਇ
ਸ ਮੈ ਤੋਟਾ ਨਾਹੀ ਵਾਧਾ ਹੀ ਹੈ ਤਾ ਬਾਲੇ ਕਹਾ ਨਾਨਕ ਜੀ ਤੁਸੀ ਜਾਣੋ ਅਤੇ ਕਾਲੂ ਜਾਣੇ
ਅਤੇ ਮੈ ਕੀ ਜਾਣਾ ਏਹ ਖਰਾ ਸਉਦਾ ਹੈ ਯਾ ਖੋਟਾ ਹੈ ਗੁਰੂ ਨਾਨਕ ਜੀ ਨੇ ਵੀਹ ਰੁਪਏ ਲੈ
ਕੇ ਬਾਲੇ ਪਾਸੋ ਮਹੰਤ ਦੇ ਅਗੇ ਰਖੇ ਤਾ ਮਹੰਤ ਨੇ ਆਖਿਆ ਅਰੇ ਬਾਲਕੇ ਏਹੁ ਰੁ
ਪਏ ਹਮਾਰੇ ਕਿਸੇ ਕਾਮ ਨਹੀ ਤੁਝ ਕੋ ਬਾਪ ਨੇ ਬੈਪਾਰ ਕੇ ਲੀਏ ਦੀਏ ਹੈ ਅਤੇ ਤੂੰ ਫਕੀ
ਰੋ ਕੋ ਕਿਉ ਦੇਤਾ ਹੈ ਤੇਰੀ ਅਵਸਥਾ ਛੋਟੀ ਹੈ ਅਤੇ ਤੇਰਾ ਬਿਵਹਾਰ ਪਿਤਾ ਕੇ ਅਧੀਨ ਹੈ
ਸੋ ਬਾਪ ਨੇ ਤੇਰੇ ਕੋ ਕਿਸੀ ਕਾਮ ਕੇ ਵਾਸਤੇ ਭੇਜਾ ਹੈ ਤੂ ਰੁਪਏ ਫਕੀਰਾ ਕੋ ਦੇਤਾ ਹੈ ਤਉ ਨਾ
ਨਕ ਜੀ ਨੇ ਕਹਾ ਸੁਣੋ ਸੰਤ ਜੀ ਮੈਨੂੰ ਪਿਤਾ ਨੇ ਖਰਾ ਸਉਦਾ ਕਰਨੇ ਕੋ ਭੇਜਿਆ ਹੈ ਜੋ ਏਹ
ਖਰਾ ਸਉਦਾ ਹੈ ਤੇ ਹੋਰ ਸੌਦੇ ਖੋਟੇ ਹੈਨ ਤਾਂ ਮਹੰਤ ਨੇ ਕਹਾ ਹੇ ਲੜਕੇ ਤੇਰਾ ਨਾਉ ਕਿਆ
ਹੈ ਅਰੁ ਤੂੰ ਹੋਤਾ ਕਉਣ ਹੈ ਤਾ ਨਾਨਕ ਜੀ ਕਹਿਆ ਮੇਰਾ ਨਾਮ ਨਾਨਕ ਨਿਰੰਕਾਰੀ ਹੈ
ਅਤੇ ਕਾਲੂ ਖਤ੍ਰੀ ਦਾ ਪੁਤ੍ਰ ਹਾਂ ਤਾ ਮਹੰਤ ਬੋਲਿਆ ਅਰੇ ਬਾਲਕੇ ਏਹੁ ਕਿਆ ਨਾਨਕ ਨਿ
ਰੰਕਾਰੀ ਕਿਆ ਅਰ ਖਤ੍ਰੀ ਕਾ ਬੇਟਾ ਕਿਆ ਤਾ ਗੁਰੂ ਨਾਨਕ ਜੀ ਕਹਿਆ ਹੇ ਮਹੰਤ ਜੀ
ਪਹਿਲੇ ਸਤ ਜੁਗ ਵਿਚ ਨਿਰੰਕਾਰ ਜੀ ਕੀ ਭੁਗਤ ਕਰੀ ਥੀ ਸੋ ਭੁਗਤ ਹਮਾਰੀ ਪੂਰਨ
ਹੋਈ ਥੀ ਤ੍ਰੇਤੇ ਜੁਗ ਮੇ ਅਰੁ ਦੁਆਪੁਰ ਜੁਗ ਨਿਰੰਕਾਰ ਜੀ ਕੀ ਭੁਗਤ ਕਰੀ ਥੀ ਸੋ ਸੰ
ਪੂਰਨ ਹੂਈ ਤਦ ਭੀ ਹਮ ਨਿਰੰਕਾਰੀ ਥੇ ਅਬ ਭੀ ਨਿਰੰਕਾਰੀ ਹੈ ਤਉ ਮਹੰਤ ਨੇ ਕਹਾ ਅ
ਰੇ ਬਾਲਕੇ ਕੁਛ ਮਾਂਗ ਤਾ ਗੁਰੂ ਜੀ ਕਹਾ ਮੈ ਕਿਆ ਮਾਂਗਉ ਏਕ ਨਿਰੰਕਾਰ ਹੀ ਮਾਗਤੋ ਹੇ
ਤਾ ਮਹੰਤ ਨੇ ਕਹਾ ਹੇ ਬਾਲਕੇ ਤੂੰ ਤੋ ਆਪ ਹੀ ਨਿਰੰਕਾਰ ਹੋਇ ਰਹਿਆ ਹੈ ਹਮ ਤੁਝ ਕੋ ਕਿ
ਆ ਦੇਵਹਿ ਪਰ ਏਕ ਕਾਮ ਕਰ ਏਹ ਰੁਪਏ ਹਮਾਰੇ ਕਾਮ ਨਹੀ ਇਨ ਕਾ ਸੀਧਾ ਤੁਮ ਲੇ
ਇਕਰ ਲਿਆਇ ਦੇਵੋ ਜੋ ਏਹ ਅਤੀਤ ਭੋਜਨ ਬਨਾਇ ਕਰ ਖਾਵਹਿਗੇ ਤਬ ਗੁਰੂ ਨਾਨ
ਕ ਜੀ ਤੇ ਬਾਲਾ ਰੁਪਏ ਲੇਕਰ ਇਕਸ ਨਗਰੀ ਮੈ ਗਏ ਆਟਾ ਚਾਵਲ ਖੰਡੁ ਘਿਉ
ਦੁਗਧ ਬਰਤਨ ਸਭ ਕੁਛ ਲੇਕਰ ਸੰਤਾ ਕੇ ਪਾਸ ਲਿਆਇ ਕਰ ਰਖ ਦੀਏ ਅਰੁ ਮਥ

ਟੇਕਿਆ ਮਹੰਤ ਬੋਲਿਆ ਹੇ ਨਾਨਕਜੀ ਤੁਮ ਆਪ ਨਿਰੰਕਾਰ ਰੂਪ ਹੋ ਨਿਰੰਕਾਰ ਹੀ ਨਾਨ
ਕ ਰੂਪ ਧਾਰਿਆ ਹੈ ਅਸਾਨੇ ਅਛੀਤਰਾਂ ਖੋਜ ਦੇਖਿਆ ਹੈ ਸਤ ਬਰਤ ਇਨ ਅਤੀਤ
ਕੋ ਬੀਤ ਗਏ ਹੈਨ ਸਤ ਦਿਨ ਭੁਖਿਆਂ ਗੁਜਰ ਗਏ ਹੈਨ ਹੇ ਸੰਤ ਰੂਪ ਨਾਨਕ ਜੀ ਅਬ ਤੂ
ਮ ਜਾਵੋ ਤਾ ਗੁਰੂ ਨਾਨਕ ਜੀ ਮਥਾ ਟੇਕਿਆ ਅਰ ਬਾਲੇ ਕੋ ਸਾਥ ਲੇਕਰ ਉਠ ਚਲੇ
ਜਬ ਬਾਬਾ ਜੀ ਉਠ ਆਏ ਤਾ ਉਸ ਮਹੰਤ ਨੂ ਇਕਸ ਅਤੀਤ ਨੇ ਪੁਛਿਆ ਜੋ ਮਹੰਤ
ਜੀ ਇਸ ਬਾਲਕੇ ਕਉ ਤੁਮਨੇ ਉਠਾਇ ਕਿਉ ਦੀਆ ਉਸ ਨੇ ਤੁਮਾਰੀ ਸੇਵਾ ਕਰਨੀ
ਥੀ ਤਾ ਮਹੰਤ ਨੇ ਕਹਿਆ ਸੁਣੋ ਅਤੀਤ ਜੀ ਓਹੁ ਆਪ ਹੀ ਨਿਰੰਕਾਰ ਥਾ ਅਰ ਹਮਾਰੀ
ਖਬਰ ਕੇ ਵਾਸਤੇ ਆਇਆ ਸੀ ਨਿਰੰਕਾਰ ਜੀ ਨੇ ਭੇਜਿਆ ਥਾ ਹਮ ਤੇ ਆਪਣਾ ਸੀ
ਧਾ ਲੇਣਾ ਥਾ ਅਰ ਸੇਵਾ ਨਹੀ ਕਰਾਉਣੀ ਥੀ ਅਰੁ ਉਸ ਕਾ ਤੇਜ ਹਮਾਰੇ ਤੇ ਸਹਾਰਿ
ਆ ਨਹੀ ਜਾਤਾ ਥਾ ਇਸੇ ਵਾਸਤੇ ਹਮਨੇ ਉਸ ਕੋ ਵਿਦਾ ਦਈ ਹੈ ਗੁਰੂ ਜੀ ਉਨ ਸਾਧ
ਕੋਲੋ ਉਠਕਰਿ ਜਾ ਦੋ ਤਿਨ ਕੋਸ ਆਏ ਤਾ ਗੁਰੂ ਨਾਨਕ ਜੀ ਬਾਲੇ ਨੂ ਪੁਛਣ ਲਗੇ
ਜੋ ਭਾਈ ਬਾਲਾ ਅਸਾ ਕਿਆ ਕੀਤਾ ਤਾ ਬਾਲੇ ਆਖਿਆ ਸੁਣਿ ਨਾਨਕ ਜੀ ਮੈ ਕੁਛ
ਰੁਪਏ ਜੋ ਖਾਇ ਨਹੀ ਲੀਤੇ ਤੁਸਾ ਮੰਗੇ ਸੇ ਮੈਨੇ ਤੁਹਾਨੂ ਕਢ ਕੇ ਦੇ ਦਿਤੇ ਹੈਨ ਤਾ ਗੁਰੂ ਨਾ
ਨਕ ਜੀ ਕਹਿਆ ਭਾਈ ਬਾਲਾ ਅਸੀ ਭੁਲੇ ਕਿਉ ਤਾ ਬਾਲੇ ਆਖਿਆ ਹੇ ਨਾਨਕ ਜੀ
ਤੂ ਜਾਣ ਜੋ ਭੁਲਾ ਹੈ ਤਾ ਤੂੰ ਜਾਣ ਜੇ ਨਹੀ ਭੁਲਾ ਤਾ ਤੂੰ ਜਾਣ ਜੈਸੇ ਅਲਹੁ ਤੁਸੀ ਹੋ ਤੈ
ਸਾ ਹੀ ਅਲਹੁ ਮੈਂ ਹਾਂ ਅਗੇ ਕਾਲੂ ਜਾਣੇ ਯਾ ਤੁਸੀ ਜਾਣੋ ਐਸੇ ਬਾਤਾ ਕਰਦੇ ਕ
ਰਦੇ ਤਲਵੰਡੀ ਕੇ ਨਿਕਟ ਪਹੁਚੇ ਤਾ ਨਾਨਕ ਜੀ ਡਰਦੇ ਪਿਤਾ ਪਾਸੋ ਗਾਉਂ ਮੇ ਨਾ ਵ
ੜੇ ਇਕ ਤਲਾਉ ਪਾਣੀ ਉਸ ਮੇਂ ਨਹੀ ਥਾ ਵਹਾਂ ਬੈਠ ਰਹੇ ਅਰ ਬਾਲਾ ਅਪਣੇ ਘਰ
ਆਇ ਵੜਿਆ ਤੇ ਗੁਰੂ ਨਾਨਕ ਜੀ ਘਰ ਵੜਿਓ ਨਾਹੀ ਬਾਹਰ ਹੀ ਰਹੇ ਤਾ ਕਾਲੂ ਨੂ
ਖਬਰ ਹੋਈ ਜੋ ਬਾਲਾ ਘਰ ਆਇ ਵੜਿਆ ਹੈ ਆਪਣੇ ਅਤੇ ਨਾਨਕ ਜੀ ਨਹੀ ਆਇ
ਆ ਤਾ ਕਾਲੂ ਨੇ ਨਫਰ ਭੇਜ ਕੇ ਬਾਲੇ ਨੂ ਬੁਲਾਇਆ ਤਾ ਬਾਲਾ ਕਾਲੂ ਜੀ ਦੀ ਫੁਰ
ਮਾਨ ਸੁਣਕਰ ਘਰਥੀ ਆਇਆ ਜਬ ਪਾਸ ਆਇਆ ਤਾ ਕਾਲੂ ਨੇ ਪੁਛਿਆ ਅ
ਵੇ ਭਾਈ ਬਾਲਾ ਨਾਨਕ ਜੀ ਕਿਥੇ ਹਈ ਅਤੇ ਰੁਪਏ ਜੋ ਕਿਥੇ ਹੈਨੀ ਅਕੇ ਕਿਤੇ ਰੁਸ
ਰਿਹਾ ਹਈ ਅਕੇ ਕੋਈ ਵਪਾਰ ਵਿਚ ਲਗਾ ਰਿਹਾ ਹੈ ਤਾ ਬਾਲੇ ਨੇ ਕਹਿਆ ਹੇ ਮ
ਹਿਤਾ ਜੀ ਨਾਨਕ ਜੀ ਨੇ ਤਾ ਬਾਰਾ ਕੋਹ ਪੈਂਡਾ ਜਦ ਗਏ ਤਾ ਇਕ ਬਨ ਆਇਆ
ਇਕ ਸੰਤ ਮੰਡਲੀ ਵਹਾਂ ਉਤਰੀ ਹੋਈ ਥੀ ਤਿਨਾਨੂ ਦੇਖ ਕੇ ਜਾਂਦਿਆਂ ਜਾਂਦਿਆਂ ਖ
ੜੇ ਹੋਇ ਗਏ ਅਤੇ ਰੁਪਏ ਜੋ ਮੈ ਥੋ ਲੈ ਕੇ ਉਨਾ ਫਕੀਰਾਂ ਨੂ ਖਵਾਇ ਦਿਤੇ ਹੈਸਨ ਤਾ ਕਾ

Sri Satguru Jagjit Singh Ji eLibrary NamdhariElibrary@gmail.com

ਲੂਨੇਆਖਿਆ ਅਵੇ ਬਾਲਾ ਮੈਜੋ ਤੈਨੂ ਨਾਨਕਦੇਨਾਲ ਭੇਜਿਆਸੀ ਸੋਇਸੇਵਾਸ
ਤੇ ਭੇਜਿਆਸੀ ਜੋਰੁਪਜੇ ਫਕੀਰਾਂਨੂੰਖਵਾਇਆਵੇ ਤਾ ਬਾਲੇਨੇਂਆਖਿਆ ਹੇਮ
ਹਿਤਾਜੀ ਤੈਂਜੋਨਾਨਕਨੂੰਖਰਾ ਸਉਦਾ ਕਰਨਵਾਸਤੇ ਆਖਿਆਸੀ ਸੋਤੂੰਖਰਾ ਸ
ਉਦਾਕਰੀ ਸੋ ਨਾਨਕਜੀਨੇਖਰਾ ਸਉਦਾ ਕੀਤਾ ਹਈ ਭਾਵੈਂਕੂਕ ਭਾਵੇ ਨਾਹੀਕੂਕ
ਤਾਕਾਲੂਨੇਕਹਿਆ ਹੇਬਾਲਾ ਤੂ ਮੈਨੂੰ ਦੱਸਤਾਂ ਸਹੀਜੋਨਾਨਕਜੀ ਹੁਣਕਿਥੇਹਈ
ਤਾ ਬਾਲਾ ਅਤੇਕਾਲੂ ਨਾਨਕਜੀ ਨੂੰਢੂੰਡਣ ਵਾਸਤੇਚਲੇ ਅਤੇ ਮਾਤਾ ਤ੍ਰਿਪਤਾਜੀ
ਸੁਣਕਰ ਬੜੀ ਸੋਕਾਤੁਰ ਹੋਇਕਰ ਪਛੁਤਾਵਣੇਲਗੀ ਅਤੇਨਾਨਕਜੀਦੇ ਢੂੰਡ
ਣਵਾਸਤੇ ਹੋਰ ਨਫਰਾਂਨੂੰ ਦੌੜਾਇਆ ਅਤੇਨਾਨਕੀਜੀਨੂੰਭੀ ਭੇਜਿਆ ਅੱਰੁਕ
ਹਾ ਹੇਬੀਬੀ ਤੇਰੇਪਿਤਾ ਕਉ ਬੜਾਕ੍ਰੋਧਹੋਇਰਿਹਾਹੈ ਦੇਖ ਨਾਨਕ ਜੀਕਉ ਕੁਛ
ਦੁਖਨਾਦੇਵੇ ਤਾ ਅਗੇ ਅਗੇ ਕਾਲੂ ਤੇ ਬਾਲਾ ਚਲੇਜਾਂਦੇ ਸੇ ਤ੍ਰਿਲਵੰਡੀਦੇ ਬਾਹਰ
ਜਹਾਂ ਬੈਠੇਥੇ ਬਾਲੇਨੇ ਕਾਲੂ ਨੂੰ ਨਾਲਲੈਕੇ ਜਾਇ ਦਿਖਾਇਆ ਕਾਲੂਨੇਜਾਇਕ
ਰਦੇਖਿਆ ਬੜਾਕ੍ਰੋਧ ਆਇਆ ਪਕੜਲੀਆ ਅਤੇਪੁਛਿਆ ਅਵੇਨਾਨਕ
ਵੀਹਰੁਪਜੇ ਜੋਤੈਨੂ ਦਿਤੇ ਸਨ ਸੋ ਕਿਥੇ ਹੈਨੀ ਤਾਗੁਰੂਨਾਨਕਜੀ ਅਗੋਚੁਪਕਰ
ਰਹੇ ਬੋਲੈਨਾਹੀ ਕਾਲੂਨੇ ਗੁਸਾ ਖਾਇਕਰ ਨਾਨਕਜੀ ਨੂਦੋਇ ਤਮਾਚੇ ਸਜੇਹ
ਥਦੇ ਖਬੀਗਾਲ੍ਹਉਪਰਮਾਰੇ ਅਤੇ ਸਜੀ ਗੱਲ੍ਹਤੇਦੋਇਤਮਾਚੇ ਖਬੇਹਥਤੇ ਮਾਰੇ
ਇਤਨੇ ਚਿਰ ਨਾਨਕੀ ਜੀਪਹੁਚੀ ਪਿਤਾਦੇ ਅਗੇ ਮਥਾ ਟੇਕਿਆ ਅਤੇਮੁਖਤੇ
ਕਹਾ ਹੇਪਿਤਾ ਅਬ ਬਖਸੀਏ ਨਾਨਕਜੀਦੀਆ ਗੱਲਾਂਤੇਨੀਲ ਪੈਗਏ ਪਰਗੁ
ਰੂਨਾਨਕਜੀ ਬੋਲਿਓਨਾਂਹੀ ਨੇਤ੍ਰਾਂਤੇਜਲ ਵਗਿਆ ਇਕਸ ਆਦਮੀਨੇ ਰਾਇ
ਬੁਲਾਰਨੂੰਜਾਇਕਰਆਖਿਆ ਹੇਰਾਇਜੀ ਕਾਲੂ ਪਟਵਾਰੀਨੇਂਪੁਤਰਨੂੰ ਡਾਢੀ
ਮਾਰਮਾਰੀਹੈ ਅਤੇਨਾਨਕੀਜੀਨੇਮਥਾਟੇਕਕੇ ਛੁਡਵਾਇਆਹੈ ਏਹ ਸੁਣਕੇਰਾ
ਇਜੀਨੇ ਆਦਮੀਭੇਜਕੇ ਮਹਿਤੇਕਾਲੂਨੂ ਸਦਿਆ ਤਾ ਆਦਮੀ ਆਇਆ ਅ
ਇਕੇਕਹਿਆ ਹੇਕਾਲੂ ਤੈਨੂਰਾਇਜੀ ਬੁਲਾਂਵਦਾਹੈ ਅਤੇਗੁਰੂਨਾਨਕਜੀ ਨੂਭੀ
ਲੈਚਲੋ ਅਤੇ ਅਗੋਕਾਲੂ ਆਖਿਆ ਉਸਆਦਮੀਨੂ ਸੁਣੋ ਭਾਈਮੈਕਿਆ ਕਰਾਂਮੈ
ਇਸਨੂ ਆਖ ਆਖਕੇ ਥਕਰਿਹਾ ਹਾਂ ਏਹੁਮੰਨਦਾਕਾਈਨਾਹੀ ਇਸਨੂੰਮੈਂ ਕਿਆ ਲੈਚ
ਲਾ ਇਸਪੁਤ੍ਰਨੇਮੈਨੂਚੌੜਕਰਛਡਿਆਹੈ ਪਟਛਡਿਆਹੈਸ ਤਾ ਉਸਰਾਇਦੇ ਆਦਮੀ
ਆਖਿਆ ਕਾਲੂਤੂੰ ਉਥੇਤਾਚਲ ਤਾਬਾਬਾਨਾਨਕਜੀ ਅਤੇਕਾਲੂ ਰਾਇਬੁਲਾਰਦੇਪ
ਸ ਪਹੁਚੇ ਤਾਰਾਇਜੀ ਦੇਖਦਿਆਹੀ ਨਾਨਕਨੂ ਅਤੇ ਕਾਲੂਨੂ ਰਾਇ ਬੁਲਾਰਦਾ ਬੇ

ਰਗਾਛੁਟਗੀਆਂ ਅਤੇ ਨਾਨਕਜੀਨੂ ਰਾਇਨੇ ਬਗਲ ਵਿਚ ਲੀਤਾ ਅਤੇ ਮਥਾ ਚੂਮਿ
ਓਸ ਅਤੇ ਕਾਲੂਨੂੰ ਦੇਖਕੇ ਬਡਾਕ੍ਰੋਧ ਵਿਰਆਇਆ ਤੇ ਆਖਿਓਸ ਸੁਣਕਾਲੂ ਮੈਂ ਤੈ
ਨੂੰ ਕਹਿਆਸੀ ਜੋ ਤੂੰ ਨਾਨਕਜੀਨੂ ਬੁਰਾਨਾਂ ਬੋਲੀ ਅਤੇ ਤੂੰ ਨਾਨਕਜੀਨੂੰ ਅਜੇਹੀ ਮਾਰ
ਮਾਰੀਹੈ ਦੇਖਕੇ ਲੋਕ ਤ੍ਰਾਸ ਤ੍ਰਾਸ ਕਰਦੇ ਹੈਨ ਦੁਖੀ ਹੋਂਦੇ ਹੈਨ ਸੁਣ ਕਾਲੂ ਨਾ ਤੈਨੂੰ ਮੇ
ਰੇ ਕਹੇਦਾ ਡਰ ਨਾ ਤੈਨੂੰ ਪਰਮੇਸਰਦਾ ਡਰ ਅਤੇ ਨਾ ਤੈਨੂੰ ਪੁਤ੍ਰਦਾ ਮੋਹ ਹੋਇਆ ਜੋ ਮੇਰੇ
ਘਰ ਇਕੋ ਪੁਤ੍ਰਹੈ ਕਾਲੂ ਤੂੰ ਵਡਾ ਰਾਕਸ ਹੈ ਤੇਰੇ ਘਰ ਗੁਰੂ ਨਾਨਕ ਲਾਇਕ ਨਹੀ ਅਤੇ
ਮੈ ਕਿਆ ਕਰਾ ਜੋ ਇਸਨੂ ਮੈ ਆਪਣੇ ਘਰ ਵਿਚ ਨਹੀ ਰਖ ਸਕਦਾ ਅਤੇ ਇਸਨੂੰ ਆ
ਪਣੀ ਖਬਰੁ ਨਾਹੀ ਤੂੰ ਇਸਦੀ ਅਵਗਿਆ ਜਿਤਨੀ ਕਰਦਾਹੈ ਸੋ ਹਛੀ ਨਹੀ ਕਰਦਾ
ਇਸਨੂ ਜਿਤਨਾ ਤ੍ਰਾਸ ਦੇਨਾਹੈ ਬਹੁਤ ਬੁਰਾ ਕਰਦਾਹੈ ਏਹ ਸਾਰੇ ਦੋਸ ਮੈਨੂੰ ਲਗਸੇਹਨ
ਏਹੁ ਕਲਾਵਾਲਾ ਲੋਕਹੈ ਪਰਮੇਸਰਦਾ ਵਲੀਹੈ ਅਤੇ ਰਾਇਦੀ ਅਖੀਆਂ ਤੇ ਜਲ ਟੁ
ਰਿਆ ਜਾਵੇ ਤੇ ਬੈਰਾਗ ਥੀਮੀਏ ਨਾਹੀ ਬਾਬੇਜੀਦੇ ਮੋਹ ਕਰਕੇ ਕੰਠ ਰਾਇਦਾ ਗਦਗਦ
ਹੋਇਗਇਆ ਕਾਲੂਦੇ ਖੋਟੇ ਸੁਭਾਵ ਕਰਕੇ ਰਾਇਜੀਨੂ ਕ੍ਰੋਧ ਕਰਕੇ ਤਨ ਥਰਥਰ ਕੰ
ਪਤਾਹੈ ਅਤੇ ਕਹਾ ਸੁਣ ਕਾਲੂ ਅਜਤੀਕਰ ਮੈ ਤੈਨੂੰ ਕਦੀ ਖੋਟਾ ਬਚਨ ਨਹੀ ਕਹਾ ਅ
ਤੇ ਅਜ ਮੈ ਤੈਨੂੰ ਆਖਦਾ ਹਾ ਸੁਣ ਸਈਆਂਦਾ ਕਬਖਤਾ ਤਊਂ ਨਾਨਕ ਨੂੰ ਐਸੀ ਮਾਰ
ਮਾਰਨੀ ਆਹੀ ਜੋ ਉਸਦੇ ਮੂਹ ਤੇ ਐਸੇ ਦਾਗ ਪਾਇ ਦਿਤੇ ਨੀ ਤੂੰ ਬਡਾ ਜਲਾਦ ਹੈ ਬਡ
ਕਠੋਰਹੈ ਤਾ ਕਾਲੂ ਡੁਰਕੇ ਲਗਾ ਆਖਣ ਰਾਇਜੀ ਮੈ ਕਿਆ ਕਰਾਂ ਤੁਸੀ ਜਦ ਕਦ
ਮੇਰੇ ਨਾਲ ਹੀ ਲੜ੍ਹਦੇ ਹੋ ਮੈਂ ਇਸਨੂੰ ਬਹੁਤੇਰਾ ਸਿਖਾਇ ਸਮਝਾਇ ਰਹਿਆ ਹਾਂ ਸੁਣ
ਨਾਨਕ ਤੂੰ ਮੇਰੇ ਘਰ ਇਕੋ ਇਕ ਪੁਤ੍ਰਹੈ ਸਿਆਣਾ ਹੋਹੁ ਮੈ ਵੀਹ ਰੁਪਏ ਇਸਨੂੰ ਦਿਤੇ
ਹੈਸਨ ਅਤੇ ਨਫਰ ਇਸਦੇ ਨਾਲ ਬਾਲਾ ਦਿਤਾਸੀ ਸੋ ਬਾਲਾ ਆਖਣ ਲਗਾ ਮਹਿ
ਤਾਜੀ ਨਾਨਕ ਨੇਂ ਜਾਂਦਿਆ ਹੀ ਰੁਪਏ ਫਕੀਰਾਂਨੂੰ ਖਵਾਇ ਦਿਤੇ ਹੈਸ ਦੇਖੋ ਕਿਤਨਾ
ਹਛਾ ਕੰਮ ਕੀਤਾ ਹੈਸ ਜਿਸ ਦਿਨਦਾ ਜਨਮਿਆ ਹੈ ਤੇ ਸੁਰਤ ਸੰਭਾਲੀਹੈ ਕਈ ਵਾਰੀ
ਇਸਨੇ ਘਰ ਉਜਾੜਿਆ ਹੈ ਫੇਰ ਰੁਪਏ ਤਾਂ ਦਿਤੇ ਬਾਹਰ ਜੰਗਲ ਵਿਚ ਜਿਥੇ ਪਾਣੀ
ਭੀ ਨਹੀ ਮਿਲਦਾ ਉਥੇ ਲੁਕ ਬੈਠਾ ਬਾਲੇ ਘਰ ਆਏਨੂੰ ਪੁਛਿਆ ਤਉ ਇਸਨੇ ਦਸਿ
ਆ ਹੈ ਏਹ ਸੁਨਕਰ ਰਾਇ ਬੁਲਾਰ ਨੇਂ ਬਾਲੇ ਨੂੰ ਸਦਕੇ ਪੁਛਿਆ ਬਾਲਾਜੀ ਸਭ ਹਕੀ
ਕਤ ਸੁਣਾਈ ਜਿਉ ਬੀਤੀ ਥੀ ਰਾਇਕੋ ਤਾਂ ਰਾਇਜੀ ਕਾਲੂ ਨੂੰ ਆਖਿਆ ਸੁਣ ਕਾਲੂ ਤ੍ਰੇ
ਰੀ ਪਰਾਰਬਧ ਖੋਟੀਹੈ ਤੂੰ ਇਸ ਨਾਨਕਦਾ ਕਦਰ ਨਹੀ ਜਾਣਦਾ ਜਿਉ ਕਿਸੇ ਪਾਸ ਪਾਰ
ਸ ਹੋਵੇ ਤੇ ਓਹ ਪਥਰ ਜਾਣਕੇ ਸੁਟਦੇਵੇ ਅਰ ਕੌਡੀਆਂ ਦੇ ਮਗਰ ਫਿਰੇ ਜਿਸਤਰਾਂ ਕਿਸੇ ਅ

Sri Satguru Jagjit Singh Ji eLibrary NamdhariElibrary@gmail.com

ਜਾਣਕੇ ਜਵਾਹਰ ਮਿਲੇ ਅਰੁ ਓਹੁ ਉਸਕੀ ਸਾਰ ਨਹੀ ਜਾਨਤਾ ਇਸੀਤੇ ਕੰਗਾਲ ਹੈ ਅਤੇ ਮੈਂ
ਕਿਆ ਕਰਾ ਮੇਰਾ ਤਨ ਮੁਸਲਮਾਨ ਏਹ ਹਿੰਦੂ ਇਸ ਅਜੋਗਤਾ ਕਰਕੇ ਮੈ ਕੁਛ ਕਰ ਨਹੀ
ਸਕਦਾ ਅਤੇ ਕਾਲੂ ਤੈਨੂੰ ਧਨ ਦੀ ਤ੍ਰਿਸਨਾ ਹੈ ਤਾਂ ਜੋ ਇਨਾਂ ਦੇ ਸਰੀਰ ਦਾ ਖਰਚ ਹੈ ਸੋ ਤੂੰ
ਮੇਰੇ ਘਰ ਤੇ ਲੈ ਲੀਆ ਕਰ ਇਤਨਾ ਕਹਿਕਰ ਰਾਇ ਬੁਲਾਰ ਦਾ ਨੌਕਰ ਤਿਸ ਦਾ ਨਾਮ
ਉਮੇਦਾ ਹੈਸੀ ਤਿਸਨੂ ਰਾਇ ਨੇ ਆਖਿਆ ਜਾਹ ਵੇ ਉਮੇਦਾ ਤੂੰ ਮੇਰੇ ਘਰ ਤੇ ਬੀਸ ਰੁ
ਪਏ ਲਿਆਇ ਦੇਹੁ ਕਾਲੂ ਨੂੰ ਤਾ ਵੁਹ ਉਮੇਦਾ ਰਾਇ ਬੁਲਾਰ ਦੀ ਰਾਣੀ ਤਿਸ ਦੀ ਜ
ਤ ਖੋਖਰਾਂ ਸੀ ਤਿਸ ਪਾਸੋ ਰੁਪਏ ਵੀਹ ਜਾਇ ਮੰਗੇ ਰਾਣੀ ਖੋਖਰਾਂ ਰੁਪਏ ਦਿਤੇ ਨੌਕ
ਰ ਨੇ ਸਈ ਆਣ ਕਾਲੂ ਦੇ ਹਥ ਦਿਤੇ ਕਾਲੂ ਲਏ ਨਾਂਹੀ ਰਾਇ ਮੋੜੇ ਨਾਂਹੀ ਰਾਇ ਬੁਲਾਰ
ਨੇ ਆਖਿਆ ਮੈ ਕਿਆ ਕਰਾਂ ਜੋ ਮੇਰੇ ਘਰ ਗੁਰੂ ਨਾਨਕ ਜੀ ਰਹਿ ਨਹੀ ਸਕਦਾ ਨਹੀ
ਤਾ ਮੈ ਆਪਣੇ ਘਰ ਰਖਾਂਗਾ ਤੇਰੇ ਘਰ ਰਖਦੇ ਨਾਹੀ ਅਤੇ ਅਜ ਕਲ ਕਿਥਾਊ ਅਸੀ
ਇਸਨੂੰ ਸੌਂਪ ਦੇਵਦੇ ਆਹੇ ਤਾ ਕਾਲੂ ਰੁਪਏ ਲਏ ਨਾਹੀ ਤੇ ਕਾਲੂ ਨੇ ਕਹਿਆ ਹੇ ਰਾਇਜੀ
ਏਹ ਰੁਪਏ ਕਿਸਦੇ ਅਸੀ ਕਿਸਦੇ ਹਾਂ ਅਤੇ ਨਾਨਕ ਕਿਸਦਾ ਹੈ ਏਹ ਸਭੁ ਕੁਛ ਆ
ਪਦਾ ਹੀ ਹੈ ਮੈ ਕੁਛ ਰੁਪਏਆਂ ਨੂੰ ਤਾਂ ਨਹੀ ਝੂਰਦਾ ਤਾਂ ਰਾਇ ਨੇ ਕਹਿਆ ਕਾਲੂ ਜੋ ਤੂੰ ਕਰ
ਦਾ ਹੈ ਸੋ ਭਲਾ ਕਰਦਾ ਹੈ ਪਰ ਤੂੰ ਰੁਪਏ ਲੈਇਆ ਅਤੇ ਜਿਤਨਾ ਚਿਰ ਨਾਨਕ ਜੀ ਦੇ ਕਦਮ
ਏਥੇ ਹੈਨ ਤਿਤਨਾ ਚਿਰ ਨਾਨਕ ਜੀ ਦੀ ਖਿਜਮਤ ਅਸੀ ਕਰਾਂਗੇ ਕਾਲੂ ਰੁਪਏ ਦੇਵਦੇ ਤੇ
ਰਾਇਜੀ ਲਵੇ ਨਾਹੀ ਤਾ ਉਮੇਦੇ ਆਖਿਆ ਕਾਲੂ ਰੁਪਏ ਹੁਣ ਤੂੰ ਲੈ ਲੈਇ ਅਤੇ
ਰਾਇ ਜੀ ਦਾ ਆਖਿਆ ਫੇਰ ਨਾਂਹੀ ਤਾਂ ਕਾਲੂ ਨੇ ਰੁਪਏ ਲੈ ਲੀਤੇ ਰੁਪਏ ਲੈ ਕਰ ਕਾਲੂ ਹੈ
ਰਾਨੁ ਹੋਇ ਗਹਿਆ ਰਾਇ ਨੇ ਕਹਿਆ ਕਾਲੂ ਅਜ ਤੇ ਲੈ ਕਰ ਨਾਨਕ ਜੀ ਨੂੰ ਪੋਸਾਕ ਭੀ
ਅਸੀ ਬਣਵਾਇ ਦੇਵਾਂਗੇ ਖਰਚ ਭੀ ਇਸਦਾ ਸਾਡੇ ਘਰੋ ਲੀਤਾ ਕਰ ਤੂੰ ਮਾਇਆ
ਦੇ ਲੋਭ ਕਰ ਐਸੇ ਸਤ ਧਰਮ ਵਾਲੇ ਨਾਨਕ ਪਰਮੇਸਰ ਦੇ ਪਿਆਰੇ ਨੂੰ ਨਲਾਇਕ
ਨਾ ਆਖੀ ਜਿਤਨਾ ਤੇਰੇ ਘਰ ਦਾ ਦਰਬੁ ਗਵਾਇਆ ਹੈ ਨਾਨਕ ਨੇ ਸੋ ਹਿਸਾਬ ਕਰ
ਕੇ ਸਭੁ ਮੇਰੇ ਕੋਲੋ ਲੈ ਲੈ ਰਾਇ ਬੁਲਾਰ ਦੇਵੇ ਕਾਲੂ ਲਵੇ ਨਾਂਹੀ ਬਾਰਿ ਬਾਰ ਰਾਇ ਬੁਲਾ
ਰ ਏਹੀ ਆਖਿਆ ਕਾਲੂ ਤੇਰਾ ਪੁਤ੍ਰ ਜਗਤ ਦੇ ਬੰਧਨਾਂ ਨੂੰ ਕਟਣੇ ਵਾਸਤੇ ਮਾਨੁਖ ਦੇ
ਹੁ ਧਰੀ ਹੈ ਏਹੁ ਤੇਰਾ ਪੁਤ੍ਰ ਤਾ ਸੰਤ ਹੈ ਇਸਨੂੰ ਦੇਖੀ ਕਦੀ ਝਿੜਕਦੇ ਤਾ ਕਾਲੂ ਬਡ ਲ
ਜਤ ਹੋਇ ਕਰ ਆਪਣੇ ਘਰ ਆਇਆ ਅਤੇ ਤਲਵੰਡੀ ਦੇ ਜਿਤਨੇ ਲੋਕ ਖਤ੍ਰੀ ਬ੍ਰ
ਹਮਣ ਹਿੰਦੂ ਤੁਰਕ ਆਹੇ ਅਤੇ ਜਟ ਬੂਟ ਸੋ ਸਭੁ ਕਾਲੂ ਨੂੰ ਬੁਰਾ ਬੁਰਾ ਆਖਣ ਲ
ਗੇ ਕੋਈ ਸਲਾਹੇ ਨਾਂਹੀ ਅਤੇ ਕਹਿਨ ਲਗੇ ਦੇਖੋ ਭਾਈ ਪਹਿਲੇ ਤਾ ਕਾਲੂ ਨੇ ਐਸਾ ਨਿ

Sri Satguru Jagjit Singh Ji eLibrary NamdhariElibrary@gmail.com

ਫਟਈ ਹੈ ਕੇ ਪੁਤ੍ਰ ਨੂੰ ਮਾਰਿਆ ਹੈਸ ਚੰਡ੍ਰਾਲਾ ਦੀਤਰਾਂ ਮਾਂਬ ਪੁੱਤ ਨੂ ਕੀਤੀ ਹੈਸ ਅਤੇ ਦੂ
ਜਾ ਰਾਇ ਬੁਲਾਰ ਪਾਸੋਂ ਰੁਪਏ ਲੀਤੇ ਹੈ ਜਾ ਤਾਂ ਅਗਲੇ ਭੁਲਕ ਕਾਲੂ ਰਾਇ ਬੁਲਾਰ
ਪਾਸ ਆਇਆ ਅਤੁ ਆਇ ਕਰ ਰਾਇ ਬੁਲਾਰ ਦੇ ਪੈਰਾਂ ਤੇ ਢਹਿ ਪਇਆ ਅਤੇ ਆਖਿ
ਓਸ ਰਾਇ ਜੀ ਮੇਰੀ ਜਾਹਿਗਾ ਹੋਰੁ ਕੋਈ ਨਾਹੀ ਏਹੁ ਰੁਪਏ ਤੁਸੀ ਆਪਣੇ ਫੇਰ ਲਵੋਂ
ਜੀ ਤਾਂ ਰਾਇ ਬੁਲਾਰ ਨੇਂ ਕਹਿਆ ਹੇ ਕਾਲੂ ਏਹੁ ਰੁਪਏ ਅਸਾ ਤੈਨੂੰ ਨਾਹੀ ਦਿਤੇ ਅਸਾਂ ਗੁ
ਰੂ ਨਾਨਕ ਜੀ ਦੇ ਰੁਪਏ ਦੇਵਣੇਂ ਆਹੇ ਸੋ ਅਸਾਂ ਨੇਂ ਦਿਤੇ ਹੈਨ ਫੇਰ ਅਸੀ ਤੇਰੇ ਪਾਸੋ ਰੁਪਏ
ਕਿਹੇ ਲਈਏ ਤਾ ਕਾਲੂ ਨੇ ਕਹਿਆ ਹੇ ਰਾਇ ਜੀ ਨਾਨਕ ਕੇ ਪਾਸ ਰੁਪਏ ਕਿਥੋ ਆਏ ਜੋ ਤੁ
ਸਾਂ ਉਸ ਦੇ ਪਾਸੋ ਉਧਾਰੇ ਲੀਤੇ ਆਹੇ ਤਾਂ ਰਾਇ ਬੁਲਾਰ ਨੇਂ ਕਹਿਆ ਸੁਣਿ ਕਾਲੂ ਤੈਨੂੰ
ਇਸ ਬਾਤ ਦੀ ਖਬਰ ਕੋਈ ਨਾਂਹੀ ਜਿਤਨੀ ਮਾਇਆ ਇਸ ਜਹਾਂਨ ਦੇ ਉਪਰ ਦੁਨੀਆ
ਦੇ ਵਿਚ ਹੈ ਸਭੁ ਇਸੇ ਦੀ ਹੈ ਸਭੁ ਦੌਲਤ ਦੁਨੀਆਂ ਦਾ ਏਹੁ ਮਾਲਕ ਹੈ ਜਿਤਨੇ ਮੇਰੇ
ਘਰ ਵਿਚ ਸੁਖ ਹੈਨ ਘੋੜੇ ਰਥ ਦੌਲਤ ਹੁਕਮ ਏਹੁ ਸਭ ਨਾਨਕ ਜੀ ਦਾ ਹੀ ਸਿਰਸਦ
ਕਾ ਮੇਰੇ ਘਰ ਵਿਚ ਹੈ ਮੈ ਇਸੇ ਦਾ ਦਿਤਾ ਹੀ ਖਾਦਾ ਪੈਹਨਦਾ ਹਾਂ ਅਸੀ ਛੋੜ ਕੇ ਹੇਕ
ਲੂ ਸੰਸਾਰ ਸਾਰਾ ਹੀ ਇਸ ਦਾ ਦਿਤਾ ਖਾਂਦਾ ਹੈ ਇਸ ਬਾਤ ਨੂ ਸੁਣ ਕਰ ਸਭ ਲੋਕ ਜੋੜੇ
ਪਾਸ ਬੈਠੇ ਹੈਸਨ ਉਨਾ ਦੀ ਨਿਸਾ ਹੋਇ ਗਈ ਤਬ ਕਾਲੂ ਘਰ ਕੋ ਆਇਆ।

॥ ਆਗੇ ਸਾਖੀ ਜੈਰਾਮ ਪਲਤੇ ਕੀ ਚਲੀ ॥

ਇਕ ਵਾਰੀ ਚੇਤ ਵਿਸਾਖ ਦੇ ਦਿਨ ਆਹੇ ਅਤੇ ਜੈਰਾਮ ਜਿਸ ਦਾ ਨਾਮ ਹੈ ਜਾਤ ਦਾ
ਪਲਤਾ ਸੁਲਤਾਨਪੁਰ ਦਾ ਰਹਿਣੇ ਵਾਲਾ ਸੋ ਪੈਲੀਆਂ ਦੇ ਕੱਛ ਕਰਣ ਵਾਸਤੇ ਅਤੇ
ਕਣ ਲੈਂਣ ਦੇ ਵਾਸਤੇ ਤਿਲਵੰਡੀ ਵਿਚ ਆਇਆ ਸੀ ਸੋ ਕਾਰ ਕੰਮ ਕਰਦੇ ਰਹੇ
ਇਕ ਦਿਨ ਰਾਇ ਬੁਲਾਰ ਦੇ ਪਾਸ ਬੈਠੇ ਹੋਏ ਸੇ ਬਾਤ ਚਲ ਪਈ ਸਗਾਈ ਕੀ ਜੈਰ
ਮਨੇ ਰਾਇ ਬੁਲਾਰ ਕੋ ਆਖਿਆ ਹੇ ਰਾਇ ਜੀ ਇਹਾਂ ਖਤ੍ਰੀਆਂ ਦੇ ਘਰ ਹੈਨ ਮੇਰੀ ਸ
ਗਾਈ ਵਾਸਤੇ ਕੋਈ ਘਰ ਟੋਲੋ ਤਾ ਰਾਇ ਨੇਂ ਆਖਿਆ ਹੇ ਜੈਰਾਮ ਬੇਦੀਆਂ ਦੇ ਘ
ਰ ਹੈਨ ਜੇ ਤੁਹਾਡੀਆ ਇਨਾ ਦੀਆਂ ਕਹਾਣੀਆਂ ਹੋਦੀਆਂ ਹੈਨ ਤਾਂ ਮੈ ਆਖਾਂਗਾ ਅਤੇ
ਜੇਕਰ ਨਹੀ ਹੋਦੀਆਂ ਤਾ ਮੈ ਕਿਸ ਤਰਾ ਆਖਾਂ ਤਾਂ ਭਈਆ ਜੈਰਾਮ ਦੇ ਨਾਲ ਇਕ
ਬ੍ਰਾਹਮਣ ਰਸੋਈਆ ਆਇਆ ਹੋਇਆ ਹੈਸੀ ਪਰ ਬਹੁਤ ਭੁਲਾ ਬ੍ਰਾਹਮਣ ਹੈ
ਸੀ ਤਿਸ ਨਾਲ ਜੈਰਾਮ ਨੇ ਬਾਤ ਕੀਤੀ ਹੇ ਗੁਸਾਂਈ ਜੀ ਸਾਡੀਆ ਅਤੇ ਬੇਦੀਆਂ ਦੀ
ਆਂ ਕਹਾਂਣੀਆਂ ਹੋਦੀਆਂ ਹੈਨ ਕਿ ਨਾਹੀ ਹੋਦੀਆਂ ਤਾ ਤਿਸ ਨਿਧੇ ਬ੍ਰਾਹਮਣ ਨੇ ਆ
ਖਿਆ ਭਈਆ ਜੀ ਹੋਦੀਆਂ ਹੈਨ ਕਹਾਂਣੀਆਂ ਰਾਇ ਬੁਲਾਰ ਨੂ ਨਿਧੇ ਆਖਿਆ

ਰਾਇਜੀ ਬੇਟੀਆਂ ਦੀਆਂ ਜੈਰਾਮ ਹੁਰਾਂਦੀਆਂ ਕਹਾਣੀਆਂ ਖਰੀਆਂ ਹੋਈਆਂ ਹੈਨਾ ਤਾਂਰਾਇਬੁਲਾਰ ਨੇਕਾਲੂਨੂੰ ਸਦਕੇ ਪੁਛਿਆਂ ਹੇਮਹਿਤਾਜੀ ਜੈਰਾਮਪਲਤਾ ਖੜੀ ਜੁਧੈ ਆਮਲਾਇਨਾਂਦੀਆਂ ਅਤੇਬੇਟੀਆਂ ਦੀਆਂ ਕਹਾਣੀਆਂ ਹੋਈਆਂ ਹੈਨਾਕਿ ਨਹੀਂ ਜੇਹੋਈਆਂ ਹੈਨ ਤਾਂ ਜੈਰਾਮ ਨਾਲ ਕਹਾਣੀ ਕਰਦੇਓ ਤਾਂ ਕਾਲੂ ਨੇਆਖਿਆ ਹੇਰਾਇ ਜੀ ਧੀਆਂਵਾਲੇ ਤਾਂ ਆਪਿਨਾਹੀ ਆਖਦੇ ਆਪੇਧੀਆਂ ਵਾਲੇਓਹ ਆਖਦੇਹੈਨਜਿ ਨਾਂਦੇਜੀਆਂਵਿਚ ਕੁਛਪਾਪ ਹੁੰਦਾਹੈ ਅਤੇਮੈ ਆਪਦਾ ਖਿਜਮਤਗਾਰਹਾਂ ਆਪ ਦੀਮਰਜੀਦੇ ਅਧੀਨਹਾਂ ਜੇਹੀ ਮੇਰੀ ਸਕਤ ਹੋਵੈਗੀ ਤੇਹੀ ਮੈ ਲੈਖੜਾਂ ਹੋਵਾਂਗਾ ਤਾਂਰਾ ਇਬੁਲਾਰਨੇਕਹਿਆ ਨਾਕਾਲੂ ਏਹੁ ਅਸਾਡੀ ਬੇਟੀਹੈ ਤੂੰਤਅਲਕ ਕੋਈ ਨ ਕਰ ਤਾਂਫੇ ਰਜੈਰਾਮ ਰਾਇਬੁਲਾਰਨੂਕਹਿਆਂ ਜੋਜੀ ਕਹਾਣੀਦੀ ਕਿਆ ਖਬਰਹੈਜੀ ਤਾਂਰਾਇਬੁ ਲਾਰਨੇ ਆਖਿਆ ਸੁਣ ਜੈਰਾਮਪਲਤਾ ਪਰਾਈਆਂ ਬੇਟੀਆਂ ਦਾ ਮੰਗਣਾ ਕੋਈਹ ਕੂਮਤ ਜਾਪਤਾ ਨਹੀਂ ਕਿਉ ਜੋਇਹੁ ਬਾਤ ਅਧੀਨਗੀ ਦੀਹੈ ਅਤੇ ਸੁਣ ਜੈਰਾਮ ਤੁਸੀ ਮ ਹਿਤੇਕਾਲੂਨੂ ਸਦਕੇ ਅਧੀਨਗੀ ਨਾਲ ਆਖੋ ਅਤੇ ਮੈਭੀ ਉਸਵਖਤ ਜੋਕੁਛ ਆਖਣਾ ਹੋਸੀ ਸੋਆਖਾਂਗੇ ਤਾਂਜੈਰਾਮਨੇਕਹਿਆ ਹੇ ਰਾਇਜੀ ਮੈ ਕਿਉਕਰਿ ਆਖਾਂ ਅਤੇਤੁਸੀ ਰਾਜੇਲੋਕ ਹਉ ਸਮਝੂਕਰ ਦੇਖੋ ਤਾਂ ਰਾਇਬੁਲਾਰ ਨੇਆਖਿਆ ਹੇ ਭੁਈਆਂ ਜੈਰਾਮਜੀ ਤੁਸੀ ਕਾਹੇਕੇ ਆਖਦੇਹੋ ਤੁਹਾਡਾ ਬ੍ਰਾਹਮਣ ਪ੍ਰੋਧਾ ਜੋਹੈ ਤਿਸਪਾਸੋ ਕਹਾਵੋ ਤਾਂ ਜੈਰਾਮਨੇ ਆਖਿਆ ਭਲਾ ਰਾਇਜੀ ਫਿਰ ਜੈਰਾਮ ਨੇਂ ਆਪਣੇ ਪ੍ਰੋਧੇ ਬ੍ਰਾਹਮਣ ਨੂੰ ਬੁਲਵਾਇਕ ਰਰਾਇਜੀ ਦੇਪਾਸ ਆਏ ਪ੍ਰੋਧੇ ਕਹਾ ਚੌਧਰੀ ਅਸੀਤੁਸੀ ਮਿਲਕੇ ਕਾਲੂਨੂੰ ਆਖੀਏ ਤਾਂ ਛਨਿਛਰ ਵਾਰਨੂੰ ਡੇਢਪਹਿਰ ਦਿਨ ਰਹਿਦੇ ਪ੍ਰੋਧੇ ਬ੍ਰਾਹਮਣ ਨੇ ਕਾਲੂਨੂੰ ਆਖਿਆ ਦੇਖ ਮਹਤਾ ਕਾਲੂ ਤੂੰਭੀ ਖੜੀਹੈ ਅਰ ਜੈਰਾਮ ਭੀ ਖੜ੍ਹੀਹੈ ਏਹਭਲਾ ਸੰਜੋਗਹੈ ਤੁਸੀਜੈ ਰਾਮਦੇਨਾਲ ਕਹਾਣੀ ਕਰੋ ਤਾਂ ਕਾਲੂਨੇ ਕਹਿਆ ਅਵੇ ਮਿਸਰ ਪ੍ਰੋਧਾ ਤੂੰ ਆਪੇ ਆਖ ਦਾਹੈ ਅਕੇ ਜੈਰਾਮ ਆਖਦਾਹੈ ਤਾਂ ਰਾਇਬੁਲਾਰ ਨੇ ਆਖਿਆ ਹੇਮਹਿਤਾ ਕਾਲੂ ਜੈਰਾ ਮ ਕਿਉਕਰਿ ਆਖੇ ਅਰੁ ਬ੍ਰਾਹਮਣ ਜੋ ਆਖਦਾਹੈ ਸੋਓਹੀ ਆਖਦਾਹੈ ਤਾਂ ਕਾਲੂਨੇ ਆ ਖਿਆ ਭਲਾ ਰਾਇਜੀ ਤੁਸਾਡਾ ਆਖਿਆ ਅਸਾਡੇ ਸਿਰਮਥੇਤੇ ਹੈ ਤਾਂ ਜੈਰਾਮ ਦੀਅ ਤੇ ਨਾਨਕੀ ਦੀ ਕਹਾਣੀ ਹੋਈ ਅਤੇ ਆਂਵਦੇ ਵੈਸਾਖ ਦੇ ਮਹੀਨੇ ਕਾਜੋਹੋਇਆ ਬੜੀ ਪ੍ਰਸੰਨਤਾਨਾਲ ਦੋਨੋ ਪਾਸੇ ਰਹਿਆਈ ਜੈਰਾਮ ਡੋਲੀ ਲੈਕਰ ਘਰਿਨੂੰ ਗਇਆ ਤਾਂ ਕਾਲੂ ਬਾਬੇ ਨਾਨਕ ਨੂੰ ਆਖਿਆ ਬਚਾ ਸੁਲਤਾਨਪੁਰ ਜਾਇਕਰ ਬੇਬੇ ਨਾਨਕੀ ਨੂੰ ਲੈ ਆਉ ਤਾਂ ਗੁਰੂ ਨਾਨਕਜੀ ਜਾਵੈਨਾਹੀ ਫੇਰ ਕਾਲੂ ਆਖਿਆ ਹੇ ਨਾਨਕਜੀ ਤੂੰ ਆਪ

Sri Satguru Jagjit Singh Ji eLibrary NamdhariElibrary@gmail.com

ਫੀਭੈਣ ਨਾਨਕੀ ਨੂੰਲੈਆਉ ਅਤੇਮਾਤਾਤ੍ਰਿਪਤਾਜੀ ਭੀ ਬਹੁਤਕਰਕੇ ਆਖਿਆ ਤੇ ਬੇਟਾ ਤੁਹਾਨੂੰ ਸੁਲਤਾਨਪੁਰ ਜਰੂਰ ਜਾਣਾ ਚਾਹੀਦਾ ਹੈ ਲੋਕਕੀ ਮਰਜਾਦਾ ਭੀ ਕਰਨੀ ਚਾਹੀਏ ਤਾ ਗੁਰੂ ਨਾਨਕ ਜੀ ਨੂੰ ਪਿਤਾ ਕਾਲੂ ਨੇ ਕਹਿਆ ਅਸੀ ਤੁਹਾਨੂੰ ਉਥੇਹੀ ਸਉਂਪ ਛਡੀਏਗੇ ਤਾਂ ਜੋ ਕੁਛ ਰਾਹੁਰਸਮ ਸੀ ਸੋ ਸਭ ਕੁਛ ਗੁਰੂ ਨਾਨਕ ਜੀ ਲੀਤਾ ਅਤੇ ਭਾਈ ਬਾਲੇ ਨਾਲ ਬਹੁਤ ਪਿਆਰ ਸੀ ਤਾ ਬਾਲਾ ਸੰਧੂ ਭੀ ਨਾਲ ਲੀਤਾ ਲੈਕਰਿ ਚਾਲਿਆ ਚਲਦੇ ਚਲਦੇ ਗੁਰੂ ਨਾਨਕ ਜੀ ਜਾਇ ਸੁਲਤਾਨਪੁਰ ਵੜੇ ਭੈਣ ਨਾਨਕੀ ਨੂੰ ਮਿਲੇ ਜੈਰਾਮ ਨੂੰ ਮਿਲੇ ਦੇਖਕਰ ਜੈਰਾਮ ਬਹੁਤ ਪ੍ਰਸੰਨ ਹੋਇਆ ਬੜਾ ਆਦਰ ਕੀਆ ਜਬ ਅਗਲਾ ਦਿਨ ਹੋਇਆ ਤਾ ਨਾਨਕ ਜੀ ਜੈਰਾਮ ਪਾਸੋ ਵਿਦਿਆ ਮੰਗੀ ਅਤੇ ਬੇਬੇ ਨਾਨਕੀ ਜੀ ਦੇ ਲੈਆਵਣ ਦੀ ਆਗਿਆ ਮੰਗੀ ਤਾ ਜੈਰਾਮ ਨੇ ਕਹਿਆ ਹੇ ਨਾਨਕ ਜੀ ਤੂੰ ਇਥੇਹੀ ਰਹੁ ਅਤੇ ਤੇਰੀ ਭੈਣ ਭੀ ਇਥੇਹੀ ਰਹੇ ਮੈ ਤੁਹਾਨੂੰ ਦੁਹਾਨੂੰ ਨਹੀ ਭੇਜਦਾ ਤਾ ਅਗੋ ਨਾਨਕ ਜੀ ਕਹਿਆ ਸੁਣੋ ਜੀਜਾ ਜੀ ਇਸ ਵਾਰੀ ਤਾ ਤੁਸੀ ਮੈਨੂੰ ਭੇਜ ਦੇਵੋ ਜੋ ਕਾਲੂ ਭੀ ਰੰਜ ਨਾ ਰਹਿਸੀ ਅਤੇ ਅੰਮਾ ਬੀਬੀ ਭੀ ਰਾਜੀ ਰਹਿਸੀ ਅਤੇ ਬੇਬੇ ਨਾਨਕੀ ਜੀ ਭੀ ਮਿਲ ਆਵੇਗੀ ਤਾ ਜੈਰਾਮ ਆਪਣੇ ਘਰ ਅੰਦਰ ਆਇਆ ਨਾਨਕੀ ਜੀ ਨੂ ਕਹਿਓਸ ਜਤੇਰਾ ਭਾਈ ਨਾਨਕ ਜੀ ਬਹੁਤ ਉਦਾਸ ਹੋਇਕਰ ਵਿਦਾ ਚਾਹੁੰਦਾ ਹੈ ਤਾ ਨਾਨਕੀ ਜੀ ਕਹਿਆ ਜਿਉ ਤੁਹਾਡੀ ਰਜਾਇ ਹੋਇ ਸੋ ਕਰੀਏ ਅਬ ਕੀ ਵਾਰ ਮੇਰੇ ਕੋ ਆਗਿਆ ਦੇਓ ਜੁ ਮਾਪਿਤਾ ਕਾਲੂ ਅੰਮਾ ਬੀਬੀ ਭੀ ਅਤੇ ਨਾਨਕ ਜੀ ਭੀ ਰਾਜੀ ਰਹਿਸੀ ਅਰ ਆਖੇਗਾ ਜੋ ਮੈ ਖਾਲੀ ਫਿਰਿ ਨ ਆਇਆ ਅਤੇ ਫੇਰ ਤੁਸਾ ਮੈਨੂੰ ਨਾ ਭੇਜਣਾਂ ਮੈ ਇਸ ਭ੍ਰਾਤਾ ਨਾਨਕ ਜੀ ਪਾਸੋ ਬਹੁਤ ਡਰਦੀਹਾਂ ਅਤੇ ਮੈਨੂੰ ਜਦ ਸੁਪਨਾ ਆਉਂਦਾ ਹੈ ਅਬ ਜੋ ਕੁਛ ਇਸਦੇ ਮੂੰਹੋ ਨਿਕਸਦਾ ਹੈ ਸੋਈ ਕੁਛ ਹੋਇ ਜਾਂਦਾ ਹੈ ਇਸ ਵਾਸਤੇ ਮੈ ਆਪ ਅਗੇ ਬੇਨਤੀ ਕਰਦੀਹਾਂ ਤਾ ਜੈਰਾਮ ਨੇ ਆਖਿਆ ਹੁਣ ਤੂੰ ਜਾਹੁ ਪਰ ਆਵੇਗੀ ਕਦ ਤਾ ਨਾਨਕੀ ਜੀ ਕਹਿਆ ਜਦ ਤੁਸੀ ਅਮਲ ਕਰਨ ਆਵਸੋ ਤਾ ਮੇਰੇ ਤਾਈ ਲੀਤੇ ਆਵੀਏ ਸੁਲਤਾਨਪੁਰ ਮੈ ਆਪੇਹੀ ਤਾ ਨਹੀ ਆਵਣਾ ਤਾ ਗੁਰੂ ਨਾਨਕ ਜੀ ਅਤੇ ਭੈਣ ਨਾਨਕੀ ਨੂ ਲੈਕਰ ਭਾਈ ਬਾਲਾ ਭੀ ਤਿਲਵੰਡੀ ਨੂੰ ਆਏ ਆਇਕਰ ਆਪਣੇ ਘਰ ਪਿਤਾ ਕਾਲੂ ਅਤੇ ਅੰਮਾ ਬੀਬੀ ਜੀ ਨੂ ਮਿਲੇ ਗਲੇ ਰਾਇ ਬੁਲਾਰ ਨੇ ਸੁਣਿਆ ਜੋ ਨਾਨਕ ਜੀ ਸੁਲਤਾਨਪੁਰੋ ਤਿਲਵੰਡੀ ਆਇ ਵੜੇ ਆਹੇ ਸਦਕਰ ਬਾਬੇ ਨਾਨਕ ਜੀ ਨੂੰ ਮਿਲੇ ਅਤੇ ਬੜਾ ਪ੍ਰਸੰਨ ਹੋਇਆ ਕਹਿਓਸ ਨਾਨਕ ਜੀ ਏਹ ਸੁਖ ਜਿਤਨੇ ਮੇਰੇ ਘਰ ਵਿਚ ਹੈਨ ਸੋ ਸਭ ਤੇਰੇਹੀ ਦਿਤੇ ਹੋਏ ਹੈਨ

Sri Satguru Jagjit Singh Ji eLibrary NamdhariElibrary@gmail.com

ਗੁਰੂ ਨਨਕ ਜੀ ਆਪਣੀ ਹੀ ਰੌਸ ਰਖੇ ਓਹੋ ਰਾਲੀ ਕਰਤਾਰ ਨਿਰੰਕਾਰ ਦੀ ਭਗਤ ਮੇ ਲਿਵ ਲੀਨ ਹੀ ਰਹੇ ਜਦ ਵੈਸਾਖ ਦੇ ਦਿਨ ਆਏ ਅਤੇ ਫੇਰ ਕਢ ਹੋਵਣ ਲਗੀਆਂ ਤਾਂ ਜੈਰਾਮ ਪਲਤਾ ਤਲਵੰਡੀ ਆਇਆ ਆਪਣਾ ਅਮਲ ਕਣ ਕਰਨ ਦੇ ਵਾਸਤੇ ਜਦੋ ਕਣ ਹੋ ਚੁਕਾ ਕੱਛਾਂ ਕਰ ਲਈਆਂ ਅਤੇ ਤਈਆਰ ਹੋਇਆ ਤਾਂ ਰਾਇ ਬੁਲਾਰ ਨੂ ਖਬਰ ਹੋਈ ਤਾ ਰਾਇ ਬੁਲਾਰ ਨੇ ਜੈਰਾਮ ਨੂ ਬਹੁਤ ਤਵਾਜਿਆ ਅਤੇ ਬੇਨਤੀ ਕਰਕੇ ਸਦਕੇ ਪਾਸ ਬਹਾਇਆ ਰਾਇ ਬੁਲਾਰ ਜੈਰਾਮ ਉਪਰ ਬਹੁਤ ਖੁਸੀ ਹੋਇਆ ਆਪਸ ਮੇ ਬਾਤ ਚੀਤ ਕਰਕੇ ਬੈਠੇ ਜੈਰਾਮ ਨੇ ਰਾਇ ਬੁਲਾਰ ਨੂ ਆਖਿਆ ਹੇ ਰਾਇ ਜੀ ਮੈ ਤੁਸਾ ਉਪਰ ਬਹੁਤ ਖੁਸੀ ਹਾਂ ਕੁਛ ਖਿਜਮਤ ਆਪ ਫੁਰਮਾਵੀਏ ਤਾਂ ਰਾਇ ਨੇ ਆਖਿਆ ਹੇ ਭਾਈ ਜੈਰਾਮ ਤੇਰਾ ਸਹੁਰਾ ਕਾਲੂ ਵਡੀ ਦੁਰਬਚਨੀ ਹੈ ਅਤੇ ਨਾਨਕ ਤੇਰਾ ਸਾਲਾ ਪੂਰਨ ਸਾਧੂ ਹੈ ਅਤੇ ਅਸੀ ਏਹੁ ਆਖਦੇ ਹਾਂ ਜੋ ਨਾਨਕ ਜੀ ਨੂੰ ਤੁਸੀ ਆਪਣੇ ਪਾਸ ਰਖਿਆ ਕਰੋ ਏਹੁ ਸਾਹਿਬ ਲੋਕਾਂ ਨਾਲ ਮਿਲਦਾ ਹੈ ਤੇ ਬੰਦਗੀ ਭੀ ਕਰਦਾ ਹੈ ਤੇ ਕਾਲੂ ਇਸ ਨੂ ਦੇਖ ਕਰ ਵਡਾ ਖਿਝਦਾ ਹੈ ਸੋ ਮੇਰਾ ਮਨ ਹੈ ਨਾਨਕ ਜੀ ਤੁਹਾਡੇ ਪਾਸ ਹੀ ਰਹੇ ਤੇ ਕੋਈ ਕਾਰ ਕਰਨ ਭੀ ਸਿੱਖ ਜਾਸੀ ਤਾਂ ਜੈਰਾਮ ਆਖਿਆ ਰਾਇ ਜੀ ਇਸ ਬਾਂਹੁ ਹੋਰ ਕਿਆ ਭਲਾ ਹੈ ਹੁਣੇ ਹੀ ਮੇਰੇ ਨਾਲ ਨਾਨਕ ਜੀ ਚਲੇ ਅਤੇ ਮੈਂ ਇਆਹੁ ਭੀ ਕਿਧਰੇ ਚੰਗੇ ਘਰੀਆਂ ਦੇ ਘਰ ਕਰਵਾਇ ਦੇਵਾਂਗਾ ਤਾਂ ਰਾਇ ਨੇ ਆਖਿਆ ਹੇ ਜੈਰਾਮ ਹੁਣ ਤੇਰੇ ਨਾਲ ਨਾਨਕ ਜੀ ਜਾਂਦਾ ਨਹੀ ਬਣਦਾ ਪਿਛੋ ਦੂਸਰੇ ਮਹੀਨੇ ਤੁਹਾਡੇ ਪਾਸ ਨਾਨਕ ਜੀ ਭੇਜਾਂਗੇ ਅਤੇ ਇਸ ਨੂ ਕਿਸੇ ਕਾਰ ਬਾਰ ਵਿਚ ਲਾਇ ਦੇਵੋਗੇ ਤਾਂ ਇਸ ਦੀ ਕਾਣੀ ਕਿਥਾਂਉ ਉਧਰੇ ਹੀ ਕਰ ਦੇਣੀ ਤਾਂ ਜੈਰਾਮ ਮੁਕਲਵਾ ਲੈਕਰ ਆਪਣੇ ਘਰ ਸੁਲਤਾਨਪੁਰ ਨੂ ਆਇਆ ॥ ਸਾਖੀ ਪੂਰੀ ਹੋਈ ॥

॥ ਆਗੇ ਸਾਖੀ ਇਕ ਅਤੀਤ ਨਾਲ ਹੋਈ ॥

ਜਾ ਗੁਰੂ ਨਨਕ ਜੀ ਬੀਸ ਬਰਸ ਦਾ ਹੋਇਆ ਜਗਤ ਦੇ ਉਧਾਰ ਕਰਤਾ ਬੇਦੀ ਬੰਸ ਜੋ ਹੈ ਤਿਸ ਦੇ ਚੰਦ੍ਰਮਾ ਸਰੂਪ ਸਮਾਨ ਚਿਤ ਕਮਲ ਨੈਨ ਧਰਮ ਪ੍ਰਬੀਨ ਐਸੇ ਮਹਾਰਾਜ ਗੁਰੂ ਜੀ ਐਸੇ ਸਮਾ ਬਿਤਾਵਤੇ ਹੈ ਇਕ ਦਿਨ ਇਕ ਅਤੀਤ ਸਹਿਰ ਦੇ ਬਾਹਰ ਆਇ ਬੈਠਾ ਤਾ ਉਸ ਕੇ ਪਾਸ ਗੁਰੂ ਨਨਕ ਜੀ ਸਹਿਜ ਸੁਭਾਇ ਜਾਇ ਬੈਠੇ ਤਾਂ ਗੁਰੂ ਨਨਕ ਜੀ ਹਥ ਵਿਚ ਉਸ ਵੇਲੇ ਇਕ ਗੜਵਾ ਰਖਦੇ ਸੇ ਅਤੇ ਇਕ ਛਾਪ ਸੁਵਰਨ ਦੀ ਹਥ ਵਿਚ ਸੀ ਤਾਂ ਅਤੀਤ ਨੇ ਗੁਰੂ ਨਨਕ ਜੀ ਨੂ ਪੁਛਿਆ ਅਰੇ ਬਾਲਕੇ ਤੂ ਕਉਣ ਹੋਤਾ ਹੈ ਅਤੇ ਤੇਰਾ ਨਾਂਉ ਕਿਆ ਹੈ ਤਾਂ ਗੁਰੂ ਨਨਕ ਜੀ ਕਹਿਆ ਹੇ ਸਾਧ ਜੀ ਮੇਰਾ

Sri Satguru Jagjit Singh Ji eLibrary NamdhariElibrary@gmail.com

ਨਾਉ ਨਾਨਕ ਨਿਰੰਕਾਰੀ ਹੈ ਅਤੇ ਖਤ੍ਰੀ ਹੋਂਦਾ ਹਾਂ ਤਾ ਫੇਰਿ ਅਤੀਤ ਨੇ ਕਹਿਆ ਹੇ
ਨਾਨਕ ਜੀ ਤੁਮ ਭੀ ਨਿਰੰਕਾਰੀ ਹੋ ਅਰੁ ਹਮ ਭੀ ਨਿਰੰਕਾਰ ਕੇ ਹੈ ਹਮਾਰੇ ਮੇ ਅਰ ਤੁ
ਮਾਰੇ ਮੇ ਕਿਆ ਭੇਦ ਹੈ ਤਾ ਸ੍ਰੀ ਗੁਰੂ ਜੀ ਕਹਿਆ ਭੇਦ ਤੋ ਕੁਛ ਨਾਹੀ ਤਾ ਫੇਰਿ ਗੁਰੂ ਨਾ
ਨਕ ਜੀ ਨੇ ਛਾਪ ਅਤੇ ਗੜਵਾ ਅਤੀਤ ਦੇ ਅਗੇ ਰਖ ਦਿਤਾ ਤਾ ਅਤੀਤ ਨੇ ਕਹਿ
ਆ ਅਰੇ ਨਾਨਕ ਏਹੁ ਛਾਪ ਅਤੇ ਗੜਵਾ ਹਮਕੋ ਪਹੁਚਿਆ ਹੈ ਏਹੁ ਤੁਮ ਆਪ
ਣੇ ਹੀ ਪਾਸ ਰਹਣੇ ਦੇਹੁ ਤਾ ਗੁਰੂ ਨਾਨਕ ਜੀ ਕਹਿਆ ਏ ਦੇਵਤਾ ਜੀ ਮੁਖ ਸਿਉ
ਥੁਕ ਜੋ ਡਾਰੀ ਤੀ ਹੈ ਤਾ ਓਹੁ ਫੇਰ ਉਠਾਈ ਤੀ ਨਾਹੀ ਤਾ ਫੇਰਿ ਅਤੀਤ ਨੇ ਕਹਿਆ
ਅਰੇ ਨਾਨਕ ਤੂ ਅਸਲ ਨਿਰੰਕਾਰੀ ਹੈ ਹਮ ਨਕਲੀਏ ਹੈ ਤਾ ਫੇਰਿ ਗੁਰੂ ਨਾਨਕ
ਜੀ ਆਪਣੇ ਘਰਿ ਉਠਿ ਆਇਆ ਅਰ ਓਹ ਅਤੀਤ ਗੜਵਾ ਅਰੁ ਛਾਪ ਲੈਕ
ਰਿ ਚਲਦਾ ਰਿਹਾ ਤਾ ਕਾਲੂ ਗੁਰੂ ਨਾਨਕ ਜੀ ਨੂੰ ਘਰ ਆਏ ਨੂੰ ਦੇਖਕਰ ਪੁਛਣ
ਲਗਾ ਅਵੇ ਨਾਨਕ ਗੜਵਾ ਅਰ ਛਾਪ ਕਿਥੇ ਹਈ ਤਾ ਗੁਰੂ ਨਾਨਕ ਜੀ ਅ
ਗੇ ਤੇ ਚੁਪ ਕਰਿ ਰਹਿਆ ਬੋਲੇ ਨਾਹੀ ਤਾ ਕਾਲੂ ਬਹੁਤ ਖਿਥਾ ਹੋਇਆ ਅਰੁ
ਖਿਥਾ ਹੋਇ ਕਰ ਆਖਣ ਲਗਾ ਜਾਹਿ ਬਾਬਾ ਮੇਰੇ ਘਰੋ ਨਿਕਲ ਜਾ ਹੁਣ
ਮੈ ਤੇਰਾ ਪਿਊ ਨਾਹੀ ਮੈ ਬਹੁਤ ਭੁਉਕ ਭੁਉਕ ਰਹਿਆ ਹਾ ਤੂ ਸਮਝਦਾ ਕੁਛ
ਨਾਹੀ ਮੇਰੇ ਆਖਣ ਦੀ ਬਾਤ ਤੇਰੇ ਮਨ ਵਿਚ ਕੋਈ ਨਹੀ ਆਂਵਦੀ ਨਾ ਤੂ ਸਮਝ
ਦਾ ਹੈ ਰਾਇ ਬੁਲਾਰ ਨੇ ਏਹ ਬਾਤ ਸੁਣਕਰ ਕਾਲੂ ਨੂ ਬੁਲਾਇਆ ਜਿਸ ਵਕਤ
ਆਇਆ ਕਾਲੂ ਤਾ ਰਾਇ ਬੁਲਾਰ ਨੇ ਆਖਿਆ ਅਵੇ ਕਾਲੂ ਵਤ ਕਿਆ ਹੋਇ
ਆ ਹੈ ਤਾ ਕਾਲੂ ਨੇ ਕਹਿਆ ਰਾਇ ਜੀ ਕੁਸਰੋਹਇਆ ਹੈ ਛਾਪ ਅਤੇ ਗੜਵਾ ਕਿਤੇ
ਵਲ ਸਟ ਆਇਆ ਹੈ ਜਾਣਿਆ ਨਾਹੀ ਜਾਂਦਾ ਜੋ ਕਿਆ ਕੀਤੋਸੁ ਕਿਥੇ ਸੁਟ
ਆਇਆ ਤਾ ਰਾਇ ਬੁਲਾਰ ਨੇ ਆਖਿਆ ਹੇ ਕਾਲੂ ਤੇਰੇ ਪਾਸ ਨਾਨਕ ਰਖਣਾ ਨਾਹੀ
ਚਾਹੀਦਾ ਤੂ ਲਾਇਕ ਨਹੀ ਇਸ ਨੂ ਜੈਰਾਮ ਦੇ ਪਾਸ ਘਲ ਦੇਵੇ ਆਹੇ ਇਕੋ ਇਕ
ਤੇਰਾ ਪੁਤ੍ਰ ਹਈ ਸੋ ਇਥੇ ਤੂ ਭੀ ਖਪਦਾ ਰਹਿੰਦਾ ਹੈ ਅਤੇ ਨਾਨਕ ਜੀ ਭੀ ਸਦਾ ਹੀ ਰਿ
ਜ਼ ਰਹਿੰਦਾ ਹੈ ਉਥੇ ਜਾਵੇਗਾ ਸੁਲਤਾਨਪੁਰ ਵਿਚ ਜੋ ਬਣੇਗਾ ਸੋ ਉਥੇ ਹੀ ਬਣੇਗਾ
ਤਾ ਰਾਇ ਬੁਲਾਰ ਨੇ ਨਾਨਕ ਜੀ ਨੂ ਆਪਣੇ ਪਾਸ ਸਦ ਕੇ ਬਹਾਲਿਆ ਅਤੇ ਆ
ਪਣੀ ਦਸਖਤੀ ਚਿਠੀ ਲਿਖੀ ਜੈਰਾਮ ਦੀ ਤਰਫ ਲਿਖ ਕੇ ਗੁਰੂ ਨਾਨਕ ਜੀ ਦੇ ਹਥ
ਦਿਤੀ ਲਿਖਿਆ ਚਿਠੀ ਮੇ ਗੁਰੂ ਨਾਨਕ ਜੀ ਨੂ ਜੈਰਾਮ ਸੁਧੀ ਅਰੁ ਜੋ ਕੁਛ
ਲਿਖਣਾ ਆਹਾ ਸੋ ਸਭ ਕੁਛ ਲਿਖ ਦੀਆ ਅਤੇ ਕਹਿਆ ਜੋ ਅਸਾ ਨਾਨਕ ਜੀ

Sri Satguru Jagjit Singh Ji eLibrary NamdhariElibrary@gmail.com

ਜੀਨੂੰ ਤੇਰੇਪਾਸ ਸੌਂਪਿਆਹਈ ਹੇਜੈਰਾਮਜੋਕੁਛਤੇਰੇ ਪਾਸੋਹੁਇਆਵੈ ਸੋਟਿ
ਲਨਾਹੀਕਰਨੀ ਸੰਮਤਪੰਦਰਾ ਸੈਚਉਤਾਲੀ ੧੫੪੪ ਮਿਤੀਮਘਰਸੁਦੀ
ਤ੍ਰਿਓਦਸੀ ਨੂੰ ਗੁਰੂਨਾਨਕਜੀ ਜੈਰਾਮਦੇਪਾਸ ਸੁਲਤਾਨਪੁਰਨੂੰ ਚਲੇ॥

ਗਿਆਰਹੀ ਸਾਖੀ ਜੈਰਾਮ ਨਾਲ ਹੋਈ॥

ਤਾਂਗੁਰੂਨਾਨਕਜੀ ਤਲਵੰਡੀਓ ਪੰਜਵੇਂ ਦਿਨੁ ਸੁਲਤਾਨਪੁਰਜਾਇ ਵੜੇ॥ ਮਘਰਸੁ
ਦੀ ਸਤਮੀਨੂੰ ਗੁਰੂਨਾਨਕਜੀ ਬੇਬੇਨਾਨਕੀ ਨੂੰ ਜਾਇਮਿਲੇ॥ ਤਾਂਬੇਬੇਨਾਨਕੀਗੁਰੂ
ਨਾਨਕਜੀਦਿਆਂ ਪੈਰਾਂਤੇ ਢਹਿਪਈ ਤਾਂਗੁਰੂਨਾਨਕਜੀ ਕਹਿਆ ਬੇਬੇਜੀਤੂੰਵਡੀਹੈਂ
ਸਗੋਂਮੈਂਤੇਰਿਆਂਪੈਰਾਂਤੇਪਵਾਂ ਕੇਤੂੰਮੇਰਿਆਂਪੈਰਾਂਤੇਪਵੇਂ ਤਾਂਬੇਬੇਨਾਨਕੀਜੀਨੇਕ
ਹਿਆ ਭਾਈਜੀ ਤੂੰਸਚੁਆਖਦਾਹੈਂ ਪਰਜੇਤੂੰਆਦਮੀ ਹੋਵੇਂਤਾਂ ਏਹਬਾਤ ਕਹੇਂ ਤੂੰਤ
ਮੈਨੂੰ ਪਰਮੇਸਰਹੀ ਨਜਰਿਆਵਦਾਹੈਂ ਤਾਂਅਗੇਜੈਰਾਮਘਰ ਨਹੀਆਹਾ ਤਾਂਬੇਬੇ
ਨਾਨਕੀਨੇਗੁਰੂਨਾਨਕ ਜੀ ਨੂੰਪੀੜ੍ਹਾਪਾਇਦਿਤਾ ਬਾਬਾਜੀ ਬੈਠਗਏ ਅਤੇਲਗੀਪੁ
ਛਣਜੋ ਕਿਉਂਭਾਈਜੀ ਬਹੁਤਖੁਸੀਹੋ ਤਾਂਗੁਰੂਨਾਨਕਜੀ ਬਾਰਤਾਕਰਨਲਗੇਹੀ
ਆਹੇ ਇਤਨੇਨੂੰ ਜੈਰਾਮਭੀਘਰ ਆਇ ਵੜਿਆ ਜਾਂ ਆਇਕਰ ਦੇਖੇ ਤਾਂਗੁਰੂ
ਨਾਨਕਜੀਘਰ ਬੈਠਾਹੈ ਅਤੇਗੁਰੂਨਾਨਕ ਜੀਨੈਭੀ ਡਿਠਾ ਜੋ ਜੀਜਾ ਜੈਰਾਮ ਭੀਆ
ਇਆਹੈ ਤਾਂਗੁਰੂਨਾਨਕਜੀ ਉਠਦੇਹੀ ਜੈਰਾਮਦੇਪੈਰਾਂਤੇ ਢਹਿਪਿਆ ਅਤੇਜੈਰਾਮ
ਮਹਾਂਸਿਆਣਾਸੀ ਤਾਂ ਜੈਰਾਮਨੇ ਗੁਰੂਨਾਨਕਜੀਦੇ ਹਥਪਕੜ੍ਹਲੀਤੇ ਅਤੇਆਪ
ਗੁਰੂਨਾਨਕਜੀਦੇਪੈਰਾਂਤੇ ਹਥਰਖੇ ਤਾਂਗੁਰੂਨਾਨਕਜੀ ਆਖਿਆ ਜੀਜਾਜੀ ਏ
ਹੁਅਪੁਠੀਰੀਤ ਕਿਉਂ ਕੀਤੀਆ ਤਾਂ ਜੈਰਾਮਨੇਆਖਿਆ ਨਾਨਕਜੀ ਤੁਸੀਜਾ
ਣਦੇਹੋਵੋਗੇ ਜੋਏਹੁ ਅਤੇ ਅਸੀ ਸਾਲਾ ਜੀਜਾ ਆਹੇ ਅਤੇਮੈਂਤੈਨੂੰਪਰਮੇਸਰਹੀ
ਕਰਿਕੇ ਜਾਣਦਾ ਹਾਂ ਅਰੁਮੇਰੇ ਭਾਗਹੋਏਹੈਨ ਜੋਤੁਸੀ ਮੇਰੇਪਾਸਆਇਪਹੁਚੇਹੋ
ਅਤੇਮੈਨੂੰਦਰਸਨਦਿਤਾਹੈ ਜੀ ਅਰੁਮੈ ਨਿਹਾਲਹੋਇਆਹਾਜੀ ਪਰਜੀਹੁਣ
ਤੁਸੀਕਰੋਕੁਛਨਾਹੀ ਜੀ ਅਤੇ ਬੈਠੇ ਸਹਜਨਾਲ ਪਰਮੇਸਰਦੇਗੁਣਗਾਉ ਅਰ
ਗੁਜਰਾਨਕਰੋ ਤਾਂਗੁਰੂ ਨਾਨਕਜੀ ਅਗੋ ਆਖਿਆ ਭਲਾਜੀਜਾਜੀ ਪਰਕੁਛ
ਕਿਰਤਹੋਇ ਆਵੈਤਾਂ ਬਹੁਤ ਭਲੀਗਲਹੈ ਤਾਂ ਜੈਰਾਮਨੇ ਆਖਿਆ ਭਾਈ ਜੀ
ਜੋਤੁਸਾਡੇਜੀਅ ਵਿਚਉਪਜੀਹੈ ਤਾਂਏਹੋ ਭਲੀਗਲਹੈ ਤਾਂ ਜੈਰਾਮਨੇਪੁਛਿਆ
ਹੇਨਾਨਕਜੀ ਤੁਸੀ ਕੁਛ ਤੇਰਕੀ ਭੀ ਪੜ੍ਹੇਹੋ ਤਾਂਗੁਰੂ ਨਾਨਕ ਜੀਕਹਿਆ ਜੀਜਾ
ਜੀ ਅਸੀ ਹਿੰਦਗੀਪੜ੍ਹੇਹਾਂ ਤਾਂ ਜੈਰਾਮਨੇਆਖਿਆ ਹੇਨਾਨਕਜੀ ਮੈਂਤੁਹਾਨੂੰਮੋ

Sri Satguru Jagjit Singh Ji eLibrary NamdhariElibrary@gmail.com

ਦੀਖਾਨਾ ਨਬਾਬ ਦਾ ਲੈ ਦੇਵਾਂ ਤਾ ਗੁਰੂ ਨਾਨਕ ਜੀ ਆਖਿਆ ਕਿਹੜੇ ਨਬਾਬ ਦਾ ਮੋ
ਦੀਖਾਨਾ ਲੈ ਦੇਵਦੇ ਹੋ ਤਾ ਜੈਰਾਮ ਨੈ ਆਖਿਆ ਨਾਨਕ ਜੀ ਨਬਾਬ ਦੌਲਤ ਖਾਨ
ਲੋਦੀ ਦਾ ਤਿਸ ਦਾ ਮੋਦੀਖਾਨਾ ਵਡਾ ਹੈ ਤੁਹਾਡੇ ਪਾਸੋ ਜੇ ਕਰ ਹੋਇ ਆਵੈ ਤਾ ਓਹ
ਕਿਰਤ ਕਰੋ ਤਾ ਗੁਰੂ ਨਾਨਕ ਜੀ ਆਖਿਆ ਭਲਾ ਭਾਈ ਜੈਰਾਮ ਜੀ ਜੇ ਕਰਤਾਰ
ਨਿਬਾਹੁ ਕਰ ਦੇਵੇ ਗਾ ਤਾ ਅਸੀ ਓ ਕਿਰਤ ਕਰੀਏ ਗੇ ਤਾ ਗੁਰੂ ਨਾਨਕ ਜੀ ਦੀ
ਭੈਣ ਬੇਬੇ ਨਾਨਕੀ ਜੀ ਬੋਲੀ ਭਾਈ ਜੀ ਤੂੰ ਪਰਮੇਸਰ ਦਾ ਰੂਪ ਹੈ ਜੈਸਾ ਰਿਜਕ
ਪਰਮੇਸੁਰ ਨੈ ਦਿਤਾ ਹੈ ਤੂੰ ਭੀ ਬੈਠ ਖਾਹੁ ਅਤੇ ਅਸੀ ਭੀ ਪਰਮੇਸਰ ਦੇ ਦਿਤੇ ਵਿਚੋ
ਖਾਨੇ ਹਾਂ ਤੂੰ ਇਨਾ ਜੰਜਾਲਾ ਵਿਚ ਮਤ ਪਵੇ ਤੂੰ ਨਿਰੰਕਾਰ ਦਾ ਭਗਤ ਹੈ ਅਤੇ ਫਕੀਰਾ
ਦਾ ਦੋਸਤ ਮਿਲਨੇ ਵਾਲਾ ਹੈ ਤਾ ਅਗੋ ਗੁਰੂ ਨਾਨਕ ਜੀ ਆਖਿਆ ਭਲਾ ਬੇਬੇ ਜੀ
ਜਿਵੇਂ ਤੁਸੀ ਆਖਸੋ ਤਿਉਹੀ ਕਰਾਂਗੇ ਅਤੇ ਕਿਰਤੁ ਕਰਕੇ ਖਾਈਦੀ ਹੈ ਤਾ ਪਵਿ
ਤ੍ਰ ਹੋਵੀਦਾ ਹੈ ਅਤੇ ਤੁਰਕਾਂ ਦਾ ਭੀ ਏਹੋ ਕਹਿਣਾ ਹੈ ਜੋ ਹਕ ਹਲਾਲ ਕਰਕੇ ਖਾਣ
ਭਲਾ ਹੈ ਤਾ ਬੇਬੇ ਨਾਨਕੀ ਜੀ ਨੇ ਆਖਿਆ ਭਲਾ ਭਾਈ ਜੀ ਜਿਉ ਤੁਹਾਡੀ ਮਰ
ਜੀ ਹੈ ਜਿਉ ਤੁਹਾਡੇ ਜੀਅ ਵਿਚ ਉਪਜੀ ਹੈ ਸਾਈ ਭਲੀ ਗਲ ਹੈ ਜੀ ਤਾ ਫੇਰਿ ਬੇ
ਬੇ ਨਾਨਕੀ ਜੀ ਨੈ ਜੈਰਾਮ ਨੂੰ ਪੁਛਿਆ ਜੋ ਜੀ ਇਸ ਦੇ ਹਾਲ ਦੇ ਆਪ ਮਹਿਰਮ ਹੋ
ਕਿ ਨਾਹੀ ਜੀ ਤਾ ਜੈਰਾਮ ਬੋਲਿਆ ਆਹੋ ਬੀਬੀ ਪਰਮੇਸੁਰ ਦੀ ਮਹਰਮ ਹਾਂ ਤਾ ਬੇ
ਬੇ ਨਾਨਕੀ ਜੀ ਆਖਿਆ ਸੁਣੋ ਜੀ ਇਸ ਦੀ ਕਿਥਾਊ ਕਹਾਣੀ ਭੀ ਕਰੀਏ ਜੀ
ਤਾ ਇਸ ਦਾ ਗ੍ਰਿਹਸਤ ਨਾਲ ਮੋਹ ਪੈ ਜਾਵੇਗਾ ਤਾ ਇਸ ਪਾਸੋ ਕਿਰਤੁ ਭੀ ਹੋਇ ਆਵੈਗੀ
ਤਾ ਜੈਰਾਮ ਨੇ ਆਖਿਆ ਹੇ ਬੀਬੀ ਪਰਮੇਸਰ ਦੀ ਜਾ ਏਹੁ ਕਿਰਤ ਲਗੇਗਾ ਤਾ ਕੋਈ
ਖਤ੍ਰੇਟਾ ਇਸ ਦੀ ਕਹਾਣੀ ਭੀ ਕਰ ਜਾਸੀ ਤੂੰ ਉਤਾਵਲੀ ਨਾ ਹੋਹੁ ਪਰਮੇਸਰ ਨੂੰ ਦਿ
ਤ ਕਰ ਸਭ ਕੁਛ ਹਛਾ ਹੋ ਜਾਵੇਗਾ ਮਨੁਖਾ ਨੂੰ ਕਿਰਤ ਕਰਕੇ ਖਾਵਣਾ ਵਾਜਬ ਹੈ
ਜਾ ਏਹ ਕਿਰਤੇ ਲਗੇਗਾ ਚਾਰ ਪੈਸੇ ਇਸ ਦੇ ਪਾਸ ਹੋਵਨਗੇ ਇਜਤ ਇਤਬਾਰ ਬ
ਣੇਗਾ ਤਾ ਦੇਖਕੇ ਲੋਕ ਕਹਾਣੀ ਭੀ ਕਰਦੇ ਦੇਹੈਨ ਪਰਮੇਸਰ ਹਛੀ ਕਰੇਗਾ
ਤਾ ਬੇਬੇ ਨਾਨਕੀ ਨੇ ਆਖਿਆ ਭਲਾ ਜੀ ਮੈ ਤਾ ਤੁਸਾ ਕੋਲੋ ਸਿਆਣੀ ਨਾਹੀ ਜੀ
ਪਰ ਜੀ ਤੁਹਾਨੂੰ ਆਖ ਛਡਣਾ ਸੀ ਤਾ ਜੈਰਾਮ ਨੇ ਮਘਰ ਸੁਦੀ ਚੌਦਸ ਨੂੰ ਬਾ
ਬਾ ਨਾਨਕ ਜੀ ਦਾ ਨਬਾਬ ਦੌਲਤ ਖਾਨ ਨਾਲ ਮੇਲ ਕਰਾਇਆ ਬਾਬਾ ਜੀ ਅਤੇ
ਜੈਰਾਮ ਅਗਲੇ ਦਿਨ ਨਬਾਬ ਪਾਸ ਗਏ ਜੈਰਾਮ ਨੇ ਆਖਿਆ ਨਬਾਬ ਜੀ ਆ
ਪ ਮੋਦੀਖਾਨੇ ਵਾਸਤੇ ਕਹਿਆ ਸੀ ਸੋ ਏਹ ਨਾਨਕ ਨਾਮ ਇਸ ਦਾ ਹੈ ਮੋਦੀਖਾਨੇ ਦਾ

Sri Satguru Jagjit Singh Ji eLibrary NamdhariElibrary@gmail.com

ਕਾਰਕੀਮ ਇਨਾਨੂੰ ਦੇਓ ਨਬਾਬ ਦੇਖਕਰ ਖੁਸੀਹੋਇ ਕਰ ਕਹਾਹੇ ਜੈਰਾਮ ਏਹ
ਬਹੁਤ ਹੁਸਿਆਰ ਨਜਰਆਵਦਾਹੈ ਮੋਦੀਖਾਨਾ ਬਹੁਤ ਹਛਾ ਚਲਾਵੇਗਾ ਸੋਬ
ਡੀਪ੍ਰਸਿਨਤਾ ਨਾਲ ਨਬਾਬ ਕੋਲੋਂ ਜੈਰਾਮ ਨੇ ਮੋਦੀਖਾਨਾ ਗੁਰੂਨਾਨਕ ਜੀਨੂੰ ਦਿਵਾ
ਇਆ ਬੜੀਖੁਸੀਹੋਈ ਬੇਬੇਜੀਨੂੰ ਜੋਭਾਈਜੀ ਕਿਰਤੇ ਲਗਾਹੈ॥

॥ਆਗੇ ਸਾਖੀ ਮੋਦੀਖਾਨੇ ਕੀ ਚਲੀ॥

ਤਾ ਫੇਰਿ ਗੁਰੂਨਾਨਕਜੀਨੂੰ ਜੈਰਾਮਜੀਨੇ ਨਬਾਬਪਾਸੋ ਪੋਸਾਕੀ ਇਕਹਜਾਰਰੁ
ਪਯਾ ਲੈਦਿਵਾਇਆ ਤਾ ਗੁਰੂਨਾਨਕਜੀ ਮੋਦੀਖਾਨੇ ਵਿਚ ਜਾਇ ਬੈਠੇ ਤਾ ਕੋਈ
ਕਾਲ ਮੋਦੀਖਾਨਾ ਚਲਾਇਆ ਭਾਈਬਾਲੇ ਇਕਦਿਨ ਬੇਨਤੀ ਕੀਤੀ ਹੇਨਾਨਕ
ਜੀ ਤੁਸਾਤਾ ਮੋਦੀਖਾਨਾ ਲੀਤਾਹੈ ਤੁਸੀ ਇਸਪਾਸੇ ਲਗੇਹੋ ਹੁਣਸਾਨੂੰਭੀ ਬਿਦਿ
ਆਦੇਹ ਜੋ ਅਸੀਭੀ ਆਪਣੀ ਵਾਹੀਦੀ ਕਿਰਤਕਰਕੇ ਖਾਵੀਐਗੇ ਤਾਗੁਰੂ
ਨਾਨਕਜੀ ਆਖਿਆ ਸੁਣੇ ਭਾਈਬਾਲਾ ਹੁਣੇ ਕਰੀ ਪ੍ਰੀਤ ਕੀਤੀਆ ਅਸਾਤਾ
ਤੇਰੇਨਾਲ ਅਜੇ ਕੰਮਹੈ ਹੁਣੇਜੀਵਾਦਿਆਹੀ ਛਡਚਾਲਿਓ ਤਾ ਮੈ ਬਾਲੇ ਆਖਿਆ
ਹੇਨਾਨਕਜੀ ਤੁਸੀਤਾ ਖਤ੍ਰੀਪੁਤ੍ਰਆਹੇ ਸੋਤੁਸਾ ਆਪਣੀ ਕਿਰਤ ਕੀਤੀ ਅਤੇਹੁ
ਣ ਅਸੀਭੀ ਆਪਣੀ ਕਿਰਤੇ ਲਗੀਏ ਤਾ ਗੁਰੂਨਾਨਕਜੀ ਆਖਿਆ ਸੁਣਭਾ
ਈਬਾਲਾ ਕੋਈਦਿਨਤੂੰ ਅਸਾਨੂੰ ਸੁਬ ਕਢਣਦੇਹੁ ਅਸਾ ਏਹੁ ਕਸਬ ਕੀ ਕਰਨਾ
ਹੈ ਅਤੇ ਜੋ ਅਸਾਡੀ ਕਿਰਤੁਹੈ ਸੋਈ ਅਸੀ ਕਰਾਂਗੇ ਤੂੰ ਨਿਰੰਕਾਰਦਾ ਤਮਾਸਾ ਦੇਖ
ਜੋ ਨਿਰੰਕਾਰ ਕਿਆ ਕਰਦਾਹੈ ਤੂ ਅਸਾਹੀਨਾਲ ਰਹੁ ਗੁਜਰਾਨਕਰ ਤਾ ਬਾਲੇ ਆ
ਖਿਆ ਗੁਰੂਜੀ ਤੁਹਾਡੀਖੁਸੀ ਲੋੜੀਦੀਹੈ ਜਿਉ ਤੁਸੀ ਆਖਹੁਗੇ ਸੋਈ ਮੈ ਕਰਾ
ਗਾ ਬਾਲਕਪਣੇ ਬੀ ਤੁਹਾਡਾ ਅਨੁਸਾਰੀਹਾ ਜਿਉ ਜਿਉ ਪ੍ਰੇਰਦੇ ਰਹੇਹੋ ਤਿਉ
ਹੀ ਮੈ ਕੀਤਾਹੈ ਜਿਉ ਜੰਤ ਜੰਤੀਦੇ ਵਸ ਹੁੰਦਾਹੈ ਤਿਉਹੀ ਮੈ ਆਪਦਾ ਅਨੁਸਾ
ਰੀਹਾ ਤੇਰੀਆਗਿਆ ਵਿਚਹਾ ਮੈ ਬਾਲਾ ਗੁਰੂਨਾਨਕਜੀਦੇਪਾਸ ਲਗਾਰ
ਹਿਣ ਅਰਕਿਰਤਕਰਣ ਲਗਾ ਹਿਸਾਬ ਮਹੀਨੇਦੇ ਮਹੀਨੇ ਬਾਬਾਜੀ ਨਬਾਬ
ਨਾਲ ਕਰਆਵੇ ਕੁਛਨਾਕੁਛ ਬਾਬੇਦਾ ਵਾਧਾਹੀ ਨਿਕਲੇ ਅਤੇ ਹੋਰਭੀ ਜੋ ਕੋਈ
ਸਵਾਲੀ ਸਵਾਲ ਆਇਕਰੇ ਬਾਬਾਜੀ ਤੁਰਤਹੀ ਪੂਰਾ ਕਰਦੇਵੇ ਕਪੜੇਵਾਲੇ
ਨੂੰ ਬਾਬਾ ਕਪੜਾਦੇਵੇ ਰਸਤਵਾਲੇਨੂੰ ਰਸਤਦੇਵੇ ਰੋਕਵਾਲੇਨੂੰ ਬਾਬਾ ਰੋਕਭੀਦੇ
ਦੇਵੇ ਬੜੀਭੀੜਨੂੰ ਲਗੀਰਹੇ ਦੁਕਾਨਦੇਉਪਰ ਅਤੇ ਜੋ ਮੋਦੀਖਾਨਿਓ ਨਬਾਬਦੇ
ਹੁਕਮਨਾਲ ਕਿਸੇਨੂੰ ਮਿਲੇ ਤਾ ਪੰਜਸੇਰ ਦੀਜਾਗਾ ਸਾਢੇ ਪੰਜਸੇਰ ਓਸਨੂੰ ਬਾਬਾ

Sri Satguru Jagjit Singh Ji eLibrary NamdhariElibrary@gmail.com

ਨਾਨਕ ਜੀ ਤੋਲ ਦੇਵੈ ਓਹ ਲੋਕ ਬੜੇ ਖੁਸੀ ਖੁਸੀ ਜਾਵਨ ਅਤੇ ਬੜੇ ਅਸੀਰਵਾਦ ਦੇਵ
ਨ ਇਸੇ ਤਰਾ ਬਾਬੇਦੀ ਕੀਰਤੀ ਜਹਾ ਕਹਾ ਫੈਲ ਗਈ ਤ੍ਰਿਲਵੰਡੀ ਵਿਚ ਇਕ ਜਾਅ
ਗਥੀਆ ਨੇ ਜਾਇਕਰ ਬਾਬੇ ਨਾਨਕ ਜੀ ਦੀ ਬੜੀ ਕੀਰਤੀ ਕੀਤੀ ਤਾ ਮਹਿਤੇ ਕਾਲੂ
ਨੇ ਸੁਣਿਆ ਜੋ ਸੁਲਤਾਨਪੁਰ ਵਿਚ ਨਾਨਕ ਵਡੀ ਬਖਸੀਸ ਕਰਦਾ ਹੈ ਜੋ ਕੋਈ
ਕੁਛ ਆਇ ਮੰਗਦਾ ਹੈ ਸੋ ਉਸਨੂੰ ਨਾਨਕ ਜੀ ਤੁਰਤ ਦੇ ਦਿੰਦਾ ਹੈ ਏਹ ਬਾਤ ਕਾਲੂ ਨੇ ਸੁ
ਣਕੇ ਕਾਲੂ ਰਹਿ ਨ ਸਕਿਆ ਤੁਰਤ ਸੁਲਤਾਨਪੁਰ ਨੂੰ ਤੁਰ ਆਇਆ ਸੁਲਤਾਨਪੁਰ
ਵਿਚ ਭੀ ਲੋਕ ਬਹੁਤ ਬਾਬੇ ਦਾ ਜਸ ਹੋਵੇ ਤਾ ਮਹਿਤਾ ਕਾਲੂ ਗੁਰੂ ਨਾਨਕ ਜੀ ਨੂੰ ਮਿਲ
ਆ ਗੁਰੂ ਨਾਨਕ ਜੀ ਮਹਿਤੇ ਜੀ ਨੂੰ ਦੇਖ ਕਰ ਉਠਦਿਆ ਹੀ ਪਿਤਾ ਦੇ ਪੈਰਾ ਤੇ ਢਹਿ
ਪਇਆ ਤਾ ਮਹਿਤੇ ਗੁਰੂ ਨਾਨਕ ਜੀ ਨੂੰ ਬਗਲ ਵਿਚ ਲੀਤਾ ਅਤੇ ਮਥਾ ਚੁੰਮਿਆ
ਤੇ ਗਲ ਨਾਲ ਲਾਇਆ ਫੇਰ ਭਾਈ ਬਾਲੇ ਨਾਲ ਪੈਰੀ ਪਉਣਾ ਹੋਇਆ ਫੇਰ ਮਹ
ਤਾ ਜੀ ਅਤੇ ਬਾਬਾ ਨਾਨਕ ਜੀ ਰਲਕੇ ਜੈਰਾਮ ਨੂੰ ਮਿਲਣ ਆਏ ਤਾ ਜੈਰਾਮ ਉਠ ਖਲੋ
ਤਾ ਮਹਿਤੇ ਦੇ ਪੈਰਾ ਤੇ ਮਥਾ ਟੇਕਿਓਸ ਤਾ ਜੈਰਾਮ ਨੂੰ ਮਹਿਤੇ ਗਲ ਨਾਲ ਲਾਇਆ
ਅਤੇ ਬੇਬੇ ਨਾਨਕੀ ਦੇ ਸਿਰ ਤੇ ਪਿਆਰ ਦਿਤਾ ਜੋ ਰਾਹ ਰਸਮ ਹੈਸੀ ਕਪੜਾ ਗਹਿਣਾ
ਰੋਕ ਬੇਬੇ ਨੂੰ ਮਹਿਤੇ ਦਿਤਾ ਬੜੀ ਖੁਸੀ ਹੋਈ ਬੈਠੇ ਬਾਤਾਂ ਕਰਦੇ ਕਰਦੇ ਮਹਿਤੇ ਨਾਨ
ਕ ਜੀ ਨੂੰ ਪੁਛਿਆ ਅਵੇ ਬਚਾ ਨਾਨਕ ਤੈਨੂੰ ਜੋ ਇਤਨਾ ਚਿਰ ਹੋਇਆ ਹੈ ਇਥੇ ਆਇ
ਆ ਸੋ ਕਿਆ ਖਟਿਆ ਅਤੇ ਕਿਆ ਸੰਚਿਆ ਹਈ ਅਤੇ ਕਿਤਨਾਕ ਗਵਾਇਆ
ਹਈ ਤਾ ਬਾਬੇ ਨਾਨਕ ਜੀ ਆਖਿਆ ਮਹਿਤਾ ਜੀ ਬਹੁਤ ਕੁਛ ਖਟਿਆ ਅਤੇ ਬ
ਹੁਤ ਕੁਛ ਖਾਧਾ ਅਤੇ ਲੇਖਾ ਭੀ ਨਬਾਬ ਨਾਲ ਕਰਦੇ ਹੀ ਰਹੇਹਾ ਜੋ ਕੁਛ ਪੈਸੇ ਵਧ
ਦੇ ਰਹੇ ਸੋ ਨਬਾਬ ਕੋਲੋ ਲੈ ਦੇਹੀ ਰਹੇਹਾ ਪਰ ਅਸਾਡੇ ਪਾਸ ਕੋਈ ਦਮੜੀ ਯਾ ਕਉ
ਡੀ ਟਿਕਦੀ ਨਾਹੀ ਤਾ ਏਹ ਗਲ ਸੁਣਕੇ ਮਹਿਤਾ ਕਾਲੂ ਬਾਲੇ ਨਾਲ ਲਗਾ ਲੜਨ
ਅਤੇ ਬੜੇ ਦੁਰਬਚਨ ਬੋਲਣੇ ਲਗਾ ਤਾ ਗੁਰੂ ਨਾਨਕ ਜੀ ਨੇ ਭਾਈ ਬਾਲੇ ਨੂੰ ਸਾਰਤ
ਕੀਤੀ ਜੋ ਭਾਈ ਬਾਲਾ ਕਾਲੂ ਨਾਲ ਬੋਲਣਾ ਨਹੀ ਤਾ ਬਾਲਾ ਚੁਪ ਕਰਿ ਰਿਹਾ ਤਾ
ਫੇਰ ਕਾਲੂ ਨੇ ਆਖਿਆ ਜੋ ਮੈ ਤਾਂ ਜਾਤਾ ਸੀ ਜੋ ਨਾਨਕ ਕਿਰਤ ਕਰਣ ਲਗਾ ਹੈ ਅ
ਤੇ ਜੋ ਕੁਛ ਮੇਰਾ ਗਵਾਇਆ ਹੈਸੁ ਸੋ ਮੈਨੂੰ ਖਟਕੇ ਦੇਸੀ ਏਹੋ ਜੇਹੀਆ ਗਲਾ ਕਾਲੂ
ਲਗਾ ਕਰਨ ਜੇਹੀਆ ਕਾਲੂ ਦੀਆ ਆਹੀਆ ਫੇਰ ਜੈਰਾਮ ਨੂੰ ਭੀ ਆਖਿਓਸ
ਤੁਸਾ ਕੁਛ ਇਸ ਦੀ ਖਬਰ ਸਾਰ ਲੈਂਦੇ ਰਹਣੀ ਸੀ ਅਤੇ ਨ ਤੁਸਾ ਕਿਛ ਕਿਰਤ ਦੀ ਖ
ਟੀ ਜਾਂ ਭੀ ਨਾ ਇਸ ਦੀ ਕਿਧਰੇ ਕਹਾਣੀ ਕੀਤੀ ਤਾ ਬੇਬੇ ਨਾਨਕੀ ਬੋਲੀ ਪਿਤਾ ਜੀ

ਇਥੇ ਜੋ ਏਹੁ ਆਇਆ ਹੈ ਜੋ ਤਾ ਤੁਹਾਡਾ ਕੁਛ ਗਵਾਇਆ ਨਾਹੀ ਇਸ ਨੇ ਅਤੇ ਤੁਸੀ
ਸਕਰ ਨਾਹੀ ਕਰਦੇ ਜੋ ਕਿਰਤੇ ਨਾਨਕ ਜੀ ਲਗਾ ਹੈ ਅਤੇ ਕਿਰਤ ਵਿਚ ਪਰਚਿਆ
ਹੈ ਯਾਤੇ ਕਿਰਤ ਨਾਹੀ ਸੀ ਕਰਦਾ ਜਦ ਤਾ ਤੁਸੀ ਏਹੋ ਆਖਦੇ ਸੇ ਜੋ ਕਿਰਤ ਨਾਹੀ
ਕਰਦਾ ਨਾਨਕ ਸੁੰਨ ਹੋਇ ਕਰ ਬੈਠਾ ਰਹਿੰਦਾ ਹੈ ਹੁਣ ਕਿਰਤੇ ਲਗਾ ਹੈ ਇਕਾਦਿਨ ਖ
ਟਭੀ ਰਹਿਸੀ ਅਤੇ ਹੁਣ ਕਥਾ ਕਹਾਣੀ ਦੀ ਭੀ ਟੋਲ ਹੈ ਹੁਣੇ ਅਜ ਕਲ ਕਿਤੇ ਵਲ
ਹੋਇ ਪਊਦੀ ਹੈ ਅਤੇ ਨਾਨਕ ਜੀ ਨੇ ਕੁਛ ਅਸਾਡਾ ਗਵਾਇਆ ਨਾਹੀ ਸੁ ਅਰੁ ਅ
ਸਾਹੋਰ ਕਿਆ ਕਰ ਦੇਖਣਾ ਹੈ ਅਤੇ ਸੁਣੋ ਪਿਤਾ ਜੀ ਤੇਰੇ ਪਾਸੋ ਹੋਇ ਆਵਦੀ ਹੈ ਤਾ
ਤੁਹੀ ਕਰਹੁ ਜੀ ਅਤੇ ਜੇਹਾ ਸਾਨੂੰ ਦਰਦ ਹੈ ਤੇਹਾ ਅਸਾਥੋ ਦੂਣਾ ਦਰਦ ਤੈਨੂੰ ਹੈ ਤਾ
ਕਾਲੂ ਨੇ ਆਖਿਆ ਹੇ ਪੁਤ੍ਰ ਨਾਨਕੀ ਜੀ ਜੋ ਮੇਰੇ ਪਾਸੋ ਹੋਇ ਆਵੇਗੀ ਤਾ ਹੋਰ ਕਿਆ
ਚਾਹੀਦਾ ਹੈ ਅਰ ਹੇ ਪੁਤ ਨਾਨਕੀ ਜੋ ਕਰੇਗੇ ਤਾ ਭਲੀ ਬਾਇ ਖੜੀ ਦੇਖਕੇ ਕਰਨੀ ਜੋ
ਹੀ ਕੇਹੀ ਬਾਇ ਨ ਹੋਵੈ ਤਾ ਫੇਰ ਜੈਰਾਮ ਬੋਲਿਆ ਮਹਿਤਾ ਜੀ ਅਸਾ ਮਿਨਤ ਨਾਹੀ
ਲਾਵਣੀ ਅਰੁ ਮੂਲਾ ਰੇਣਾ ਖੜੀ ਪਖੋਕੇ ਰੰਧਾਵੇ ਰਹਿੰਦਾ ਹੈ ਸੋ ਉਸ ਦੇ ਘਰ ਧੀਅ
ਹੈਗੀ ਪਖੋਕੇ ਰੰਧਾਵਿਆ ਦਾ ਪਟਵਾਰੀ ਹੈ ਅਤੇ ਪੁੰਨ ਅਰਥ ਕਹਾਣੀ ਕਰਦਾ ਹੈ
ਅਤੇ ਅਸਾ ਉਥੇ ਕਹਾਣੀ ਦੀ ਟੋਲ ਹੈ ਅਤੇ ਅਗੇ ਜੋ ਕਰਤੇ ਨੂੰ ਭਾਵੇਗੀ ਸੋਈ ਹੋਇ
ਗੀ ਅਰੁ ਮਹਤਾ ਜੀ ਤੁਸੀ ਚਿਤ ਥਾਇ ਰਖੋ ਕਰਤਾਰ ਭਲੀ ਕਰੇਗਾ ਤਾ ਕਾਲੂ ਕਹਿ
ਆ ਹੇ ਪੁਤ੍ਰ ਜੈਰਾਮ ਨਾਨਕੀ ਦਾ ਸੁਖ ਮੁਰਾਦ ਤਾ ਮੈ ਡਿਠਾ ਹੈ ਪਰ ਹੁਣ ਗੁਰੂ ਨਾਨਕ
ਜੀ ਦਾ ਭੀ ਸੁਖ ਮੁਰਾਦ ਮੈ ਆਪਣੇ ਜੀਵਦੇ ਜੀਵ ਵੇਖ ਲਵਾ ਤਾ ਮੇਰਾ ਮਨ ਠੰਢਾ
ਹੋਵੈਗਾ ਤਾ ਫੇਰ ਜੈਰਾਮ ਨੇ ਆਖਿਆ ਹੇ ਮਹਿਤਾ ਜੀ ਤੁਸੀ ਇਥੇ ਹੀ ਰਹੋ ਅਤੇ ਅੰ
ਮਾ ਬੀਬੀ ਨੂੰ ਭੀ ਇਥੇ ਹੀ ਸਦਵਾਇ ਲੈ ਦੇਹਾ ਤਾ ਫੇਰ ਕਾਲੂ ਨੇ ਕਹਿਆ ਹੇ ਪੁਤ੍ਰ ਜੈ
ਰਾਮ ਮੇਰਾ ਇਥੇ ਰਹਿਣਾ ਨਾਹੀ ਬਣਦਾ ਅਤੇ ਮੈ ਉਥੇ ਬੁਧਾ ਹੋਇਆ ਹਾਂ ਸਾਰਾ
ਪਟਵਾਰ ਦਾ ਕੰਮ ਰਾਇ ਬੁਲਾਰ ਦਾ ਮੇਰੇ ਅਖਤਿਆਰ ਹੈ ਤਾ ਜੈਰਾਮ ਨੇ ਆਖਿ
ਆ ਹੇ ਮਹਿਤਾ ਜੀ ਤੂ ਮੇਰੇ ਪਰਮਾਨੰਦ ਜੀ ਦੇ ਜਾਹਿਗਾ ਹੈ ਮੇਰੇ ਪਿਤਾ ਹੇ ਤਾ ਫੇ
ਰ ਕਾਲੂ ਨੇ ਆਖਿਆ ਸੁਣ ਜੈਰਾਮ ਜਿਸ ਵੇਲੇ ਨਾਨਕ ਜੀ ਦੀ ਕੁੜਮਾਈ ਹੋਈ
ਸੋ ਉਸੇ ਵਖਤ ਮੈ ਨੂੰ ਖਬਰ ਕਰਨੀ ਅਤੇ ਸੁਣ ਜੈਰਾਮ ਨਾਨਕ ਜੀ ਨੂੰ ਨਜਰ ਵਿਚ ਰ
ਖਣਾ ਅਤੇ ਜੋ ਪੈਸਾ ਟਕਾ ਕਿਤੇ ਵਲ ਗਵਾਏ ਨਾਹੀ ਤਾ ਫੇਰ ਬੇਬੇ ਨਾਨਕੀ ਨੇ ਆਖਿ
ਆ ਹੇ ਪਿਤਾ ਜੀ ਤੂ ਸੁਕਰ ਨਾਹੀ ਕਰਦਾ ਜੋ ਇਥੇ ਪਰਚਿਆ ਹੈ ਅਤੇ ਤੂ ਨਿਤ ਨਿਤ
ਏਹੋ ਆਖਦਾ ਆਹੋ ਜੋ ਅੱਜ ਨਾਨਕ ਏਹੁ ਗਵਾਇ ਆਇਆ ਹੈ ਅਰੁ ਅਜ ਏਹੁ

ਗਵਾਇ ਆਇਆ ਹੈ ਸੁਣੋ ਪਿਤਾ ਜੀ ਕੋਈ ਚੋਰੀ ਜਾਰੀ ਕਰਕੇ ਧਨ ਖਰਾਬ ਕਰਦਾ ਹੋਵੈ
ਤਾ ਅਸੀ ਹਟਕੀਏ ਆਪਣੀ ਖਟੀ ਕਮਾਈ ਵਿਚੋ ਨੰਗੇ ਨੂੰ ਕਪੜਾ ਭੁਖੇ ਨੂੰ ਰੋਟੀ ਦੇਂਦਾ ਹੈ
ਸੋ ਸੁਭ ਪਾਸੇ ਲਗੇ ਹੋਏ ਨੂੰ ਅਸੀ ਕਿਉਂਕਰ ਹਟਾਈਏ ਖੋਟੇ ਕਰਮ ਕਰਦਾ ਹੋਵੇ ਤਾ ਹਟਾਵ
ਣਾ ਧਰਮ ਹੈ ਅਤੇ ਜਦ ਫਕੀਰਾ ਨੂੰ ਖਵਾਇਦਾ ਹੈ ਤਾ ਸੁਣੋ ਪਿਤਾ ਜੀ ਸਾਡਾ ਮਨ ਵਡਾ ਡਰ
ਦਾ ਹੈ ਜੋ ਦੌਲਤ ਖਾਨ ਵਡਾ ਤੁੰਦ ਹਈ ਫਕੀਰਾਂ ਦੀ ਭੀੜ ਹਈ ਤੇ ਹਰ ਵੇਲੇ ਲਗੀ ਰਹਿੰਦੀ
ਹੈ ਸਾਡਾ ਜੀਉ ਕੰਬਦਾ ਹੈ ਜੋ ਸਰਕਾਰ ਦੇ ਪੈਸੇ ਨਾ ਘਟ ਜਾਵਨ ਕਿਵੇ ਅਸੀ ਸਰਕਾਰ ਵ
ਲੋ ਸੁਰਖਰੂ ਹੋਵੀਏ ਅਤੇ ਸੁਣੋ ਪਿਤਾ ਜੀ ਜਦ ਜਦ ਲੇਖਾ ਹੁੰਦਾ ਹੈ ਤਾ ਤੁਰਦੇ ਕੁਛ ਇਸੇ
ਦਾ ਵਾਧਾ ਨਿਕਲਦਾ ਹੈ ਇਸ ਤੇ ਜਾਣੀਦਾ ਹੈ ਏਹ ਮਾਨੁਖ ਨਾਹੀ ਏਹ ਤਾ ਆਪ ਨਿਰੰਕਾਰ ਹੈ
ਅਸੀ ਇਸੀ ਵਾਸਤੇ ਕੁਛ ਆਖ ਨਹੀ ਸਕਦੇ ਤਾ ਕਾਲੂ ਨੇ ਆਖਿਆ ਪੁਤ੍ਰ ਜੈਰਾਮ ਜਦ
ਫੇਰ ਲੇਖਾ ਹੋਵੈ ਅਤੇ ਨਾਨਕ ਦਾ ਜੋ ਕੁਛ ਵਧੇ ਸੋ ਤੁਸਾ ਆਪਣੀ ਵਲ ਛਿਕ ਲੈਣ ਤਾ ਭੁ
ਲਾ ਕਰੋਗੇ ਅਤੇ ਨਾਨਕ ਦੇ ਭਾਣੇ ਤਾ ਲਖ ਕਖ ਬਰਾਬਰ ਹੈ ਅਤੇ ਬਾਲੇ ਨੂੰ ਭੀ ਸਦ ਕਰ
ਸਮਝਾਈਏ ਤੁਸੀ ਭੀ ਆਖੋ ਅਰੁ ਮੈ ਭੀ ਆਖਨਾ ਹਾਂ ਤਾ ਜੈਰਾਮ ਪਲੋਂ ਤੇ ਆਪਣਾ ਆ
ਦਮੀ ਭੇਜ ਕੇ ਭਾਈ ਬਾਲੇ ਨੂੰ ਸਦਵਾਇਆ ਤਾ ਭਾਈ ਬਾਲਾ ਆਇ ਹਾਜਰ ਹੋਇਆ
ਤਾ ਭਾਈਏ ਜੈਰਾਮ ਆਖਿਆ ਭਾਈ ਬਾਲਾ ਤੂ ਗੁਰੂ ਨਾਨਕ ਜੀ ਦਾ ਖਾਸ ਕੀ ਹਜੂਰੀ
ਯਾਰ ਹੈ ਅਤੇ ਅਸੀ ਤੈਨੂੰ ਇਉਂ ਕਰਕੇ ਜਾਣਦੇ ਹਾਂ ਜੋ ਜੇਹਾ ਗੁਰੂ ਨਾਨਕ ਜੀ ਹੈ ਤੇਹਾ ਹੀ ਤੂੰ
ਪਰ ਨਾਨਕ ਜੀ ਦਾ ਤੂ ਖਬਰਦਾਰ ਰਹੇ ਮਤ ਟਕਾ ਪੈਸਾ ਐਰ ਗੈਰ ਜਾਹਿਗਾ ਗਵਾਏ ਨਾਹੀ
ਤਾ ਫੇਰ ਕਾਲੂ ਨੇ ਭੀ ਏਹੋ ਆਖਿਆ ਹੇ ਪੁਤ੍ਰ ਬਾਲਾ ਤੈਨੂੰ ਨਾਲ ਰਹਿਆ ਦੀ ਲਾਜ ਸ
ਰਮ ਏਹੋ ਹੀ ਹਈ ਜੋ ਨਾਨਕ ਪੈਸਾ ਬਹੁਤ ਜਮਾ ਕਰੇ ਜੈਰਾਮ ਦੇ ਆਖੇ ਦੀ ਤਾ ਬੁਰੀ ਨਾਹੀ
ਸੀ ਲਗੀ ਪਰ ਕਾਲੂ ਦੇ ਆਖੇ ਦੀ ਬਹੁਤ ਬੁਰੀ ਲਗੀ ਤਾ ਬਾਲੇ ਨੂੰ ਰੋਹ ਆਇਆ ਤੇ ਕਾ
ਲੂ ਨੂੰ ਆਖਿਆ ਮਾਹਿਤਾ ਜੀ ਮਤ ਕੋਈ ਜੀਆ ਵਿਚ ਗੁਮਾਨ ਹੋਵੀ ਜੋ ਬਾਲਾ ਨਾਨਕ ਜੀ
ਦੇ ਨਾਲ ਰਹਿੰਦਾ ਹੈ ਸੋ ਕੁਛ ਫਜੂਲੀ ਕਰਦਾ ਹੋਸੀ ਸੁਣੋ ਮਾਹਿਤਾ ਜੀ ਅਸਾਡੇ ਭਾਣੇ ਤਾ
ਘਿਉ ਭੀ ਬੁਰੀ ਵਸਤ ਹਈ ਅਤੇ ਅਸਾਨੂੰ ਤਾ ਏਹਾ ਭੁਖ ਹਈ ਜੋ ਨਾਨਕ ਜੀ ਜੋ ਕਰੇ ਸੁ
ਕਰੇ ਅਤੇ ਅਸੀ ਅਗੋ ਉਜਰ ਨ ਕਰਂਗੀ ਅਤੇ ਸੁਣੋ ਮਾਹਿਤਾ ਜੀ ਜੋ ਕੁਛ ਤੇਰੇ ਕੋਲੋਂ ਹੋਂਦਾ ਹੈ
ਤਾ ਤੂ ਆਪ ਇਥੇ ਆਇਕੇ ਕਰ ਅਤੇ ਜੋ ਕੁਛ ਹਥ ਆਵੀ ਸੋ ਲੈਂਦਾ ਜਾਹੁ ਅਤੇ ਅਸਾਂ ਕੋ
ਲੋ ਤਾ ਕੁਛ ਨਾਹੀ ਹੋਂਦਾ ਜੋ ਨਾਨਕ ਜੀ ਨੂੰ ਅਸੀ ਕੁਛ ਆਖੀਏ ਤਾ ਜੈਰਾਮ ਬੋਲਿਆ ਸੁ
ਣੋ ਮਾਹਿਤਾ ਜੀ ਭਾਈ ਬਾਲਾ ਸਚ ਆਖਦਾ ਹੈ ਨਾਨਕ ਜੀ ਤਾ ਆਦਮੀ ਨਾਹੀ ਨਾਨਕ ਜੀ
ਤਾ ਸਾਨੂੰ ਪਰਮੇਸਰ ਹੀ ਨਜਰ ਆਵਦਾ ਹੈ ਪਰ ਭੁਲ ਮਾਹਿਤਾ ਜੀ ਹੁਣ ਤਾ ਤੁਸੀ ਸਿਧਾਵੋ

Sri Satguru Jagjit Singh Ji eLibrary NamdhariElibrary@gmail.com

ਅਤੇ ਜਿਤ ਵੇਲੇ ਨਾਨਕ ਜੀ ਦੀ ਕੁੜਮਾਈ ਹੋਈ ਤਿਤੇ ਘੜੀ ਆਸਾ ਸਿਤਾਬੀ ਕਾਜ ਕਰ
ਣਾ ਹੈ ਫੇਰ ਨਾਨਕ ਜੀ ਦਾ ਕਬੀਲਾ ਆਪਣੇ ਨਾਲ ਮੋਹ ਪੈ ਜਾਵੇਗਾ ਤਾ ਆਪੇ ਹੀ ਸਮਝ ਜਾ
ਵੇਗਾ ਤਾ ਕਾਲੂ ਆਪਣੇ ਘਰ ਨੂੰ ਤੁਰ ਆਇਆ ਆਇ ਤਲਵੰਡੀ ਵੜਿਆ ਅੰਮਾਂ
ਬੀਬੀ ਜੀ ਨੇ ਨਾਨਕ ਜੀ ਦੀ ਅਤੇ ਨਾਨਕੀ ਦੀ ਖਬਰ ਪੁਛੀ ਤਾ ਕਾਲੂ ਆਖਿਆ ਨਾਨ
ਕ ਦੀ ਚਾਲੀ ਤਾ ਓਹੋ ਹੀ ਹੈ ਓਹ ਆਪਣੀ ਚਾਲੀਓ ਨਾਹੀ ਹਟਦਾ ਫਕੀਰਾ ਦੀ ਭੀੜ ਹਾ
ਟੀ ਉਤੇ ਲਗੀ ਰਹਿੰਦੀ ਹੈ ਕੋਈ ਆਇ ਕਰ ਜੋ ਕੁਛ ਮੰਗੇ ਫਕੀਰਾ ਨੂੰ ਓਹੋ ਕੁਝ ਦੇ ਦੇਂ
ਦੇ ਇਸੀ ਤਰਾਂ ਜਦ ਇਕ ਮਹੀਨਾਂ ਗੁਜਾਰਿਆ ਤਾ ਗੁਰੂ ਨਾਨਕ ਜੀ ਦੇ ਉਪਰ ਇਕ ਸਭੁ
ਲੇ ਆਦਮੀ ਜ੍ਰਸਟ ਨੇ ਜੈਰਾਮ ਦੇ ਪਾਸ ਚੁਗਲੀ ਖਾਧੀ ਜੋ ਸੁਣ ਜੈਰਾਮ ਤੇਰਾ ਸਾਲਾ ਜੋ
ਮੋਦੀ ਹੈ ਸੋ ਤੂੰ ਉਸ ਨੂੰ ਸਮਝਾਇੰਦਾ ਨਾਹੀ ਅਤੇ ਤੂੰ ਜਾਣਦਾ ਹੈਂ ਜੋ ਪਠਾਣਾ ਦੀ ਖੋਇ ਕੇ
ਸੀ ਹੈ ਅਤੇ ਨਾਨਕ ਪੈਸੇ ਖਰਚ ਕਰਦਾ ਕੁਛ ਢਿਲ ਨਾਹੀ ਕਰਦਾ ਨਬਾਬ ਨੇ ਸੁਣਿ
ਆ ਤਾ ਬਾਕੀ ਤੇਰੇ ਪਾਸੋ ਵਸੂਲ ਕਰੇਗਾ ਤਾ ਜੈਰਾਮ ਨੇ ਏਹ ਗਲ ਸੁਣ ਕੇ ਬਹੁਤ ਹੀ
ਗਮ ਖਾਧਾ ਅਰ ਬਡਾ ਚਿੰਤਾਵਾਨ ਹੋਇ ਕਰ ਘਰ ਨੂੰ ਆਇਆ ਅਤੇ ਆਵਦੇ ਨੂੰ ਨਾਨ
ਕੀ ਨੇ ਦੇਖਿਆ ਕਿਹੇ ਪਰਮੇਸਰ ਅਜ ਕਿਆ ਹੋਇਆ ਕੈਸੇ ਚਿੰਤਾਵਾਨ ਹੈਨ ਤਾ ਜਿ
ਸ ਵਖਤ ਬੈਠੇ ਤਾ ਨਾਨਕੀ ਨੂੰ ਇਕੰਤ ਲੈ ਬੈਠੇ ਅਤੇ ਆਖਣ ਲਗਾ ਹੇ ਪਰਮੇਸੁਰ ਦੀ ਬੰ
ਦੀ ਤੂੰ ਸੁਣ ਅਜ ਫਲਾਨੇ ਸਖਸ ਨੇ ਮੈਨੂੰ ਆਖਿਆ ਹੈ ਸੁਣ ਜੈਰਾਮ ਤੇਰਾ ਸਾਲਾ ਮੋਦੀ
ਪੈਸੇ ਲੁੰਟਾਵਦਾ ਹੈ ਸੋ ਤੂੰ ਉਸ ਨੂੰ ਸਮਝਾਇੰਦਾ ਕਿਉ ਨਾਹੀ ਸੋ ਤੂੰ ਹੁਣ ਮੈਨੂੰ ਮਸਲਤ ਕੋ
ਈ ਸਲਾਹ ਦਸ ਜੋ ਹੁਣ ਮੈ ਕਿਆ ਕਰਾਂ ਇਸ ਬਾਤ ਨੂੰ ਸੁਣ ਕਰ ਅਗੋ ਨਾਨਕੀ ਜੀ ਨੇ ਆ
ਖਿਆ ਜੀ ਜੋ ਕੁਛ ਤੁਸਾਡੇ ਜੀਆ ਵਿਚ ਆਵੇ ਸੋ ਕਰਹੁ ਜੀ ਮੈ ਕਿਆ ਆਖਣਾ ਹੈ ਜੀ
ਅਤੇ ਮੈ ਭੀ ਤੁਸਾਡੇ ਹੀ ਆਖੇ ਵਿਚ ਚਲਣਾ ਹੈ ਜੀ॥ ਪਰ ਜੀ ਤੁਹਾਨੂੰ ਅਜੇ ਪਰਤੀਤ
ਨਾਹੀ ਆਂਵਦੀ ਅਤੇ ਤੁਸੀ ਜਾਣਦੇ ਹੋਵੋਗੇ ਜੋ ਭਰਾਉ ਦੀ ਰਖਣੀ ਕਰਦੀ ਹੈ ਪਰ ਜਿ
ਬੇਤੋੜੀ ਸੰਸਾਰ ਦੇ ਵਿਚ ਮਾਇਆ ਹੈ ਸੋ ਸਭ ਸੇ ਦਾ ਖਾਵੰਦ ਮਾਲਕ ਨਾਨਕ ਜੀ ਹੈ ਅਤੇ
ਸਭੁ ਮਾਇਆ ਨਾਨਕ ਜੀ ਦੇ ਹਥਾ ਵਿਚੋ ਨਿਕਲਦੀ ਹੈ ਇਸ ਦੇ ਹੁਕਮ ਵਿਚ ਕਾਰ ਕਰ
ਦੀ ਹੈ ਮਾਇਆ ਸਾਰੇ ਸੰਸਾਰ ਦੇ ਪਰ ਜੀ ਭੁਲਾ ਤੁਸਾਡੇ ਜੀਆ ਵਿਚ ਵਰਤੀ ਹੈ ਤਾ ਤੁਸੀ
ਜਾਣੋਂ ਪਰ ਹੁਣ ਤੁਸੀ ਇਕਵਾਰੀ ਲੇਖਾ ਕਰੋ ਭਾਵੇ ਵਧੇ ਭਾਵੇ ਨਾ ਵਧੇ ਘਟੇ ਕੁਛ ਨਾਹੀ
ਤਾ ਤੁਸੀ ਕਿਸੇ ਦੇ ਕਹੇ ਸੁਣੇ ਭੁਟਕਣਾ ਨਾਹੀ ਤਾ ਜੈਰਾਮ ਨੇ ਕਹਿਆ ਨਾ ਬਹੂ ਜੀ ਮੈ
ਲੇਖਾ ਨਾਹੀ ਸਮਾਲਦਾ ਜੇ ਤਾ ਤੁਸਾਨੂੰ ਪਰਤੀਤ ਹੈ ਤਾ ਮੈ ਕਿਆ ਕਹਿਣਾ ਹੈ ਤਾ ਫੇਰਿ
ਨਾਨਕੀ ਨੇ ਕਹਿਆ ਜੀ ਹੁਣ ਤੁਸੀ ਗਾਈ ਗਲ ਨਾ ਕਰੋ ਅਤੇ ਮੈ ਭਾਈ ਜੀ ਨੂੰ ਸਦਾਇ

Sri Satguru Jagjit Singh Ji eLibrary NamdhariElibrary@gmail.com

ਦੀਹਾ ਤਾ ਬੇਬੇਨਾਨਕੀਜੀਨੇ ਤੁਲਸਾ ਲੌਂਡੀਨੂੰ ਆਖਿਆ ਜੋਤੁਲਸਾ ਤੂ ਮੇਰੇ ਭਾਈਜੀ
ਨੂੰ ਜਾਇਕੈ ਕਹੁ ਭਾਈਜੀ ਤੁਸੀ ਮਿਹਰ ਵਾਨਗੀ ਕਰਕੈ ਅਸਾਨੂੰ ਦਰਸਨ ਦੇ ਜਾਵੋਜੀ
ਤਾ ਤੁਲਸਾ ਲੌਂਡੀ ਗੁਰੂਨਾਨਕਜੀ ਪਾਸ ਗਈ ਜਾਇਕਰ ਸਲਾਮ ਕੀਤੋਸ ਤਾ ਗੁਰੂਨਾਨ
ਕਜੀ ਆਖਿਆ ਕਿਉ ਤੁਲਸਾ ਅਜ ਤੂ ਕਿਉ ਆਈ ਹੈ ਤਾ ਤੁਲਸਾ ਨੇ ਆਖਿਆ ਹੇ ਠਾ
ਕੁਰਜੀ ਬਬੂਜੀਨੇ ਕਹਿਆ ਹੈ ਜੋ ਮੈਨੂੰ ਆਪਣਾ ਦਰਸਨ ਦੇ ਜਾਵਹੁ ਸੋ ਇਸੇ ਵਾਸਤੇ ਮੈ
ਆਈ ਹਾਂਜੀ ਤਾ ਗੁਰੂਨਾਨਕਜੀ ਕਹਿਆ ਭਾਈ ਬਾਲਾ ਮੈਨੂ ਬੇਬੇਜੀਨੇ ਕਿਉ ਸਦਿਆ
ਹੈ ਤਾ ਬਾਲੇ ਕਹਿਆ ਗੁਰੂਜੀ ਕਿਸੇ ਵਾਸਤੇ ਸਦਿਆ ਹੋਸੀ ਤਾ ਗੁਰੂ ਨਾਨਕ ਜੀ ਆ
ਖਿਆ ਸੁਣ ਭਾਈ ਬਾਲਾ ਮੇਰਾ ਜੀਉ ਉਗਾਹੀ ਦੇਂਦਾ ਹੈ ਜੋ ਮੇਰੇ ਉਤੇ ਕਿਸੇ ਚੁਗਲੀ ਖਾਧੀ
ਹੈ ਤਾ ਬਾਲੇ ਕਹਿਆ ਗੁਰੂਜੀ ਤੇਰੇ ਉਤੇ ਕਿਸੇ ਕਿਆ ਚੁਗਲੀ ਕਰਨੀ ਹੈ ਤਾ ਗੁਰੂਨਾਨਕ
ਜੀ ਕਹਿਆ ਭਾਈ ਬਾਲਾ ਅੰਦਰੋ ਪਤਾਸਿਆ ਦਾ ਭਾਂਡਾ ਕਢ ਲਿਆਉ ਤਾ ਬਾਲਾ ਪਤਾ
ਸਿਆ ਦਾ ਭਾਂਡਾ ਲੈ ਆਇਆ ਤਾ ਗੁਰੂਨਾਨਕਜੀ ਝੋਲੀ ਕਰਕੇ ਜਿਤਨੇ ਪਤਾਸੇ ਭਾਂਡੇ
ਵਿਚ ਆਹੇ ਸੋ ਪਵਾਇ ਲੀਤੇ ਝੋਲੀ ਵਿਚ ਅਢਾਈ ਸੇਰ ਪਤਾਸੇ ਆਹੇ ਤਾ ਗੁਰੂਨਾਨ
ਕਜੀ ਬੇਬੇਨਾਨਕੀਜੀ ਦੇ ਘਰ ਆਏ ਤਾ ਤੁਲਸਾ ਨੇ ਆਖਿਆ ਬਬੂਜੀ ਭਾਈ
ਜੀ ਆਏ ਤਾ ਬੇਬੇਨਾਨਕੀਜੀ ਉਠ ਖਲੋਤੀ ਅਤੇ ਮੁਖ ਥੀ ਕਹਿਆ ਆਉ ਭਾਈ
ਆਜੀ ਅਤੇ ਪੀੜ੍ਹਾ ਵਿਛਾਇ ਦਿਤਾ ਬੇਬੇਜੀਨੇ ਤਾ ਗੁਰੂ ਨਾਨਕਜੀ ਪੀੜ੍ਹੇ ਤੇ ਬੈਠ ਗ
ਏ ਅਤੇ ਬਾਲਾ ਜੀ ਭੀ ਨਾਲ ਹੀ ਆਹੇ ਤਾ ਬੇਬੇਜੀਨੇ ਬਾਲੇ ਨੂੰ ਭੀ ਪੀੜ੍ਹਾ ਵਿਛਾਇ ਦਿਤਾ
ਬਾਲਾ ਜੀ ਭੀ ਬੈਠ ਗਏ ਤਾ ਗੁਰੂਨਾਨਕਜੀਨੇ ਪੁਛਿਆ ਬੇਬੇਜੀ ਮੈਨੂੰ ਕਿਉ ਸਦਿਆ ਹ
ਈ ਤਾ ਬੇਬੇਨਾਨਕੀਜੀਨੇ ਅਗੋ ਆਖਿਆ ਭਾਈਜੀ ਬਹੁਤੇ ਦਿਨ ਹੋਏ ਅਹੇ ਤੁਹਾਡਾ ਦ
ਰਸਨ ਕੀਤਿਆ ਅਰੁ ਮੈਨੂ ਦੇਖਣ ਦੀ ਸਿਕ ਆਹੀ ਸੋ ਇਸ ਵਾਸਤੇ ਮੈ ਤੁਹਾਨੂੰ ਦਰਸ
ਨ ਕਰਨੇ ਕੇ ਲੀਏ ਸਦਿਆ ਸੀ॥ ਤਾ ਗੁਰੂ ਨਾਨਕਜੀ ਕਹਿਆ ਬੇਬੇਜੀ ਮੈਨੂੰ ਵਿਸਵਾ
ਸ ਪਾਇਆ ਹੈ ਜੋ ਮੈਨੂ ਕਿਉ ਸਦਿਆ ਹੈ॥ ਜਿਉ ਕੀ ਤਿਉ ਹੀ ਆਖੋ ਤਾ ਬੇਬੇਜੀ ਬੋ
ਲੀ ਸੁਣੋ ਭਾਈਜੀ ਤੁਹਾਨੂੰ ਤਾ ਸਭੁ ਕਿਛੁ ਮਾਲੂਮ ਹੈ ਮੈ ਕਿਆ ਆਖਾਜੀ ਤਾ ਗੁਰੂਨਾਨ
ਕਜੀ ਆਖਿਆ ਮੇਰੇ ਪਾਸੋ ਬੇਬੇਜੀ ਹਿਸਾਬ ਆਪ ਲੈ ਲਵੀਏ ਮੈ ਭੀ ਏਹ ਜਾਣਦਾ ਹਾਂ ਜੋ
ਮੇਰੇ ਉਪਰ ਕਿਸੇ ਚੁਗਲੀ ਖਾਧੀ ਹੈ ਸੋ ਮੈ ਥੋ ਲੇਖਾ ਲਵੋ ਤਾ ਬੇਬੇਨਾਨਕੀ ਨੇ ਦਿਲਾਸਾ
ਦਿਤਾ ਤਾ ਗੁਰੂ ਨਾਨਕਜੀ ਆਖਿਆ ਨਾ ਬੇਬੇਜੀ ਏਹੁ ਗਲ ਲੇਖੇ ਹਿਸਾਬ ਦੀ ਹੈ ਏ
ਥੇ ਸਰਮ ਦਾ ਅਤੇ ਮੁਲਾਹਜੇ ਦਾ ਕੰਮ ਕੋਈ ਨਾਹੀ ਤਾ ਬੇਬੇਜੀ ਕਹਿਆ ਭਲਾ ਭਾਈਜੀ
ਸੰਮਤ ੧੫੪੨ ਮੱਘਰ ਸੁਦੀ ਪੰਚਮੀ ਵਾਲੇ ਦਿਨ ਲੇਖਾ ਕੀਤਾ ਦੌਲਤ ਖਾਂਨ ਲੋਦੀ ਦੇ

ਨਾਲ ਤ੍ਰਿਹੁ ਮਹੀਨਿਆਂ ਦਾ ਇਕ ਸਉ ਪੈਤੀ ਰੁਪਏ ਗੁਰੂ ਨਾਨਕ ਜੀ ਦੇ ਨਿਕਲੇ ਖਾ
ਇਪੀਅਕੇ ਲੈਇ ਦੇਇਕੇ ਵਧੇ ਤਾ ਗੁਰੂ ਨਾਨਕ ਜੀ ਭੁਈਏ ਜੈਰਾਮ ਨੂੰ ਆਖਿਆ ਲਵੇ
ਜੀਜਾ ਜੀ ਹੁਣ ਤਾ ਤੇਰੇ ਮੁਖੋ ਅਸੀ ਸੁਰਖਰੂ ਹੋਏ ਹਾਂ ਹੁਣ ਏਹ ਮੋਦੀ ਖਾਨਾ ਕਿਸੇ ਹੋਰ ਨੂ
ਸਉਂਪੋ ਅਤੇ ਅਸਾਡਾ ਕਰਤਾਰ ਕਰਤਾਰ ਹਈ ਤਾ ਜੈਰਾਮ ਏਹ ਗਲ ਗੁਰੂ ਨਾਨਕ ਜੀ
ਦੀ ਸੁਣਕੇ ਬਹੁਤ ਡਰਿਆ ਅਤੇ ਬਾਬੇ ਦੇ ਪੈਰਾ ਤੇ ਢਹਿ ਪਇਆ ਅਤੇ ਬੇਬੇ ਨਾਨਕੀ
ਭੀ ਰੋਵਣ ਲਗੀ ਅਤੇ ਕਹਿਓਸ ਭਾਈ ਜੀ ਪਹਿਲੇ ਤਾ ਮੈਨੂ ਮਾਰੋ ਅਤੇ ਪਿਛੋ ਤੁਸੀ
ਕਿਧਰੇ ਜਾਵੋ ਤਾ ਗੁਰੂ ਨਾਨਕ ਜੀ ਕਹਿਆ ਜੀਜਾ ਜੀ ਹੁਣ ਤਾ ਲੇਖਾ ਪੂਰਾ ਹੋਇ ਚੁ
ਕਾ ਹੈ ਅਤੇ ਫੇਰ ਘਾਟਾ ਵਧ ਜਾਵੈ ਤਾ ਤੁਸੀ ਕਿਉ ਜੰਜਾਲਾ ਵਿਚ ਪਉਦੇ ਹਉ ਅਗੋ ਜੈ
ਰਾਮ ਕਹਿਆ ਭਾਈ ਨਾਨਕ ਜੀ ਅਗੇ ਮੈ ਕੁਛ ਜਾਣਦਾ ਸਾ ਕੁਛ ਨਾਹੀ ਸਾ ਜਾਣਦਾ
ਪਰ ਹੁਣ ਮੈਨੋ ਦੋਵੇ ਸਿਰੇ ਪਰਤੀਤ ਆਈ ਹੈ ਅਤੇ ਹੁਣ ਮੈਨੂੰ ਤੁਸੀ ਗੁਨਾਹੁ ਬਖਸੋ
ਜੀ ਮੈ ਭੁਲਾ ਹਾ ਜੋ ਮੈ ਤੇਰੀ ਭੈਣ ਨਾਨਕੀ ਦਾ ਕਹਿਆ ਖਾਤਰ ਤਲੇ ਨਾਹੀ ਲਿਆਇ
ਆ ਤਾ ਫੇਰ ਬੇਬੇ ਨਾਨਕੀ ਨੇ ਕਹਿਆ ਹੇ ਭਾਈ ਨਾਨਕ ਜੀ ਜੋ ਕੁਛ ਘਟੈਗਾ ਤਾ ਮੈ ਜ
ਬਾਬ ਕਰਾਗੀ ਜਿਥੇ ਕਿਥੇ ਤਾ ਫੇਰਿ ਜੈਰਾਮ ਨੇ ਅਤੇ ਬੇਬੇ ਨਾਨਕੀ ਨੇ ਭਾਈ ਬਾਲੇ
ਨੂ ਕਹਿਆ ਜੋ ਭਾਈ ਬਾਲਾ ਤੁਸੀ ਗੁਰੂ ਨਾਨਕ ਜੀ ਨੂੰ ਆਖੋ ਤਾ ਭਾਈ ਬਾਲੇ ਗੁਰੂ ਨਾਨ
ਕ ਜੀ ਨੂ ਕਹਿਆ ਜੋ ਗੁਰੂ ਜੀ ਤੂ ਤਾ ਕੋਈ ਜਾਹਿਰਾ ਪੀਰ ਹੈ ਅਤੇ ਤੈਨੂੰ ਤਾ ਅਗੋ ਹੀ ਕਿ
ਉ ਕਰ ਖਬਰ ਹੋ ਜਾਂਦੀ ਹੈ ਪਰ ਭੁਲਾ ਗੁਰੂ ਜੀ ਤੈਨੂ ਭੈਣ ਅਤੇ ਭਣਵਈਆ ਦੋਵੇ ਪ
ਏ ਮਿੰਨਤਾ ਕਰਦੇ ਹੈਨ ਅਤੇ ਤੁਸੀ ਕਰਤਾਰ ਵਲ ਵੇਖੋ ਅਰ ਮੇਰੇ ਪਰ ਮਿਹਰ ਕਰੋ ਜੀ
ਤਾ ਗੁਰੂ ਨਾਨਕ ਜੀ ਕਹਿਆ ਹੇ ਭਾਈ ਬਾਲਾ ਤੇਰਾ ਭੀ ਆਖਿਆ ਫੇਰਿਆ ਨਾਹੀ ਜਾਂਦਾ
ਤਾ ਬਾਲੇ ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਫੇਰ ਬੇਬੇ ਨਾਨਕੀ ਅਤੇ ਭਈਏ ਜੈਰਾ
ਮ ਨੇ ਬਾਲੇ ਨੂੰ ਆਖਿਆ ਜੋ ਸੁਣੇ ਭਾਈ ਬਾਲਾ ਅਜ ਤੁਧ ਅਸਾਨੂ ਨਵੇ ਸਿਰੇ ਨਾਨਕ
ਜੀ ਦਿਤਾ ਹੈ ਤਾ ਇਕ ਸੌ ਪੈਤੀ ਰੁਪਏ ਨਾਨਕ ਜੀ ਨੂੰ ਨਬਾਬ ਦੇ ਪਾਸੋ ਚੁਕਾਇ ਮਿਲੇ ਅ
ਤੇ ਸਤਾਰਾ ਸੈ ਰੁਪਯਾ ਹੋਰ ਮਿਲਿਆ ਪੇਸਗੀ ਤਾਂ ਜੈਰਾਮ ਬਾਬਾ ਨਾਨਕ ਜੀ ਨੇ ਆਪ
ਣੇ ਘਰ ਆਏ ਬਾਬਾ ਨਾਨਕ ਜੀ ਰੁਪਏ ਲੈਕੇ ਆਪਣੇ ਹਟ ਤੇ ਆਇ ਬੈਠੇ ਹੋਰ
ਜਿਤਨੇ ਕਰਖਾਨਿਆ ਵਾਲੇ ਲੋਕ ਆਹੇ ਸੋ ਸਭ ਬਾਬੇ ਨਾਨਕ ਜੀ ਨੂੰ ਆਇ ਕਰ ਮੁਬਾਰ
ਖਾ ਲਗੇ ਦੇਵਣ ਅਤੇ ਵਧਾਈਆਂ ਦੇਵਣ ਲਗੇ ਹਿੰਦੂ ਭੀ ਅਤੇ ਮੁਸਲਮਾਨ ਭੀ ਦੋ
ਵੇ ਬੜੇ ਖੁਸੀਆ ਮਨਾਵਣੇ ਲਗੇ ਜੋ ਬਾਬਾ ਨਾਨਕ ਨੇ ਮੋਦੀਖਾਨਾ ਨਵੇ ਸਿਰੇ ਉਠਾਇਆ
ਹੈ ਅਤੇ ਆਪਸ ਮੈ ਕਹਣ ਲਗੇ ਜੋ ਹਮੋ ਨੇ ਸੁਣਿਆ ਥਾ ਜੋ ਬਾਬਾ ਨਾਨਕ ਨੇ ਮੋਦੀਖਾ

Sri Satguru Jagjit Singh Ji eLibrary NamdhariElibrary@gmail.com

ਨਾ ਛੋਡਿਆ ਹੈ ਤਾ ਹਮ ਬਹੁਤ ਦਿਲਗੀਰ ਹੋਇ ਬੈਠੇ ਤਾ ਗੁਰੂ ਨਾਨਕ ਜੀ ਸਭ ਕੀ ਤਰਫ
ਤਾਜੀਮ ਕਰਨ ਲਗੇ ਤਾ ਬਾਬੇ ਨਾਨਕ ਜੀ ਦੀ ਚਾਲੀ ਓਹੋ ਜੋ ਕੋਈ ਕੁਛ ਆਣ ਕਰਮਾ
ਗੇ ਸੋਈ ਦੇਂ ਦੇ ਜਾਵੈਂ ਅਟਕਾਵੈਂ ਨਾਹੀ ਇਸੀ ਬਾਤ ਪਰ ਸਭ ਕੋਈ ਖੁਸੀ ਜਾਵੈ॥

॥ਆਗੈ ਸਾਖੀ ਗੁਰੂ ਨਾਨਕ ਜੀ ਦੀ ਕੁੜਮਾਈ ਕੀ ਚਲੀ॥

ਤਾ ਸੰਮਤ ਪੰਦਰਾ ਸੈ ਚੌਤਾਲੀ ਮਿਤੀ ਮਘਰ ਸੁਦੀ ਪੰਚਮੀ ਨੂ ਗੁਰੂ ਨਾਨਕ ਜੀ ਦੀ ਕੁ
ੜਮਾਈ ਹੋਈ ਮੂਲੇ ਚੋਣੇ ਦੇ ਘਰ ਪਖੋਕੇ ਰੰਧਾਵੇ ਗਾਉ ਮੇ ਗੋਹਰੇ ਸੇ ਮੂਲਾ ਪਟਵਾਰੀ
ਆਹਾ ਉਸ ਗਾਉ ਦਾ ਸੁਲਤਾਨਪੁਰ ਬੇਬੇ ਨਾਨਕੀ ਅਤੇ ਭਾਈ ਜੈਰਾਮ ਦੇ ਪਾਸ ਸਗ
ਈ ਲੈਕੇ ਬ੍ਰਾਹਮਣ ਆਇਆ ਤਾ ਬੇਬੇ ਨਾਨਕੀ ਬੜੀ ਪ੍ਰਸੰਨ ਹੋਈ ਸਭ ਸਰੀਕਣੀ
ਆਨੂ ਸਦਕੇ ਬੜੀ ਖੁਸੀ ਕੀਤੀ ਵਧਾਈ ਦੇਵਨ ਬੇਬੇ ਸਉਗਣੀ ਕਰਕੇ ਮੰਨੇ ਤਾ ਜੈ
ਰਾਮ ਨੇ ਚਿਠੀ ਲਿਖੀ ਕੇਸਰ ਛਿਣਕਕੇ ਮਹਿਤੇ ਕਾਲੂ ਅਤੇ ਅੰਮਾ ਬੀਬੀ ਨੂ ਖਬਰ
ਘਲੀ ਅਤੇ ਵਧਾਈ ਦਿਵਾਇ ਭੇਜੀ ਅਤੇ ਸਦਾਇ ਭੇਜਿਆ ਸਭ ਪਰਵਾਰ ਨੂ ਜੋ ਤੁ
ਸੀ ਆਵੋ ਤਾ ਚੌਕੜ ਖਰਚੀਏ ਤਾ ਕਾਲੂ ਨੇ ਸੁਣਿਆ ਸੁਣਕਰ ਬਹੁਤ ਖੁਸੀ ਹੋਇ
ਆ ਜੇਹੜਾ ਖਬਰ ਲੈਕੇ ਆਇਆ ਆਸੀ ਤਿਸ ਦਾ ਮੂਹ ਖੰਡ ਨਾਲ ਆਪਣੀ ਹਥੀ ਭ
ਰਿਆ ਅਤੇ ਅੰਮਾ ਬੀਬੀ ਜੀ ਬੜੀ ਪ੍ਰਸੰਨ ਹੋਈ ਪਰਮੇਸੁਰ ਦਾ ਧੰਨਵਾਦ ਕਰੇ ਬਹੁ
ਤ ਬਹੁਤ ਅਤੇ ਕਹੇ ਧੰਨ ਓਹ ਨਿਰੰਕਾਰ ਹੈ ਜਿਸ ਦੀ ਕਿਰਪਾ ਕਰਕੇ ਏਹੁ ਨਾਨਕ ਪੁਤ੍ਰ
ਮੇਰੇ ਘਰ ਵਿਚੋ ਹੋਇਆ ਅਤੇ ਫੇਰ ਬੜੀ ਕਿਰਪਾ ਏਹੁ ਹੈ ਜੋ ਨਾਨਕ ਜੀ ਦੇ ਸੁਆਰਥ
ਦਾ ਦਿਨ ਹੋਇਆ ਹੈ ਅਤੇ ਮੈ ਬਲਿਹਾਰ ਹਾਂ ਉਸ ਮੂਹ ਥੀ ਜਿਸ ਦੇ ਮੂਹੋ ਨਾਨਕ ਜੀ ਦੀ
ਕੁੜਮਾਈ ਦੀ ਖਬਰ ਸੁਣੀ ਹੈ ਅਤੇ ਵਧਾਈ ਦਿਤੀ ਹੈ ਰਾਤ ਨੂ ਜਿਤਨਾ ਕਬੀਲਾ ਵੇ
ਦੀਆ ਦਾ ਆਹਾ ਸਾਰੇ ਪਰਵਾਰ ਨੂ ਸਦਕੇ ਗਾਵਣ ਬਠਾਇਆ ਅਤੇ ਸਭੇ ਮਿਲਕੇ ਸ
ਰੀਕਣੀਆਂ ਏਹੋ ਆਖਨ ਜੋ ਸਤ੍ਰੇ ਬੇਦੀਆ ਦੇ ਬੰਸ ਵਿਚ ਨਾਨਕ ਭੁਲਾ ਜੀਉ ਪੈਦੇ
ਹੋਇਆ ਹੈ ਸਾਡੀ ਕੁਲ ਦਾ ਸੂਰਜ ਰੋਸਨ ਹੋਇਆ ਹੈ ਜੋ ਧਰਮ ਦੀ ਕੁੜਮਾਈ ਹੋਈ
ਹੈ ਅਤੇ ਅਸਾਡੀ ਕੁਲ ਨਿਰਮਲ ਕੀਤੀ ਹੈਸ ਅਤੇ ਅੰਮਾ ਬੀਬੀ ਨੇ ਆਪਣੇ ਪੇਕਿ
ਆਨੂ ਮਾਝੇ ਵਧਾਈ ਲਿਖ ਭੇਜੀ ਤਾ ਅੰਮਾ ਬੀਬੀ ਦਾ ਪਿਉ ਰਾਮਾ ਜਾਤ ਦਾ ਝੰਗੜ
ਗੁਰੂ ਨਾਨਕ ਜੀ ਦੇ ਨਾਨਕੇ ਅਤੇ ਮਹਿਤੇ ਕਾਲੂ ਦੇ ਸਾਹੁਰੇ ਤਿਨਾ ਦੀ ਤਰਫ ਭੇਜੀ ਖ
ਬਰ ਅਤੇ ਆਖ ਭੇਜਿਆ ਜੋ ਤੁਸੀ ਆਵੋ ਤਲਵੰਡੀ ਤਾ ਰਲਕੇ ਸੁਲਤਾਨਪੁਰ ਚਲੀ
ਏ ਅਰ ਚਲ ਚੌਕੜ ਖਰਚ ਕਰੀਐ ਤਾ ਉਥੋ ਨਾਨੀ ਭਿਰਾਈ ਆਈ ਅਤੇ ਮਾਮਾ
ਕਿਸਨਾ ਅਤੇ ਨਾਨਾ ਰਾਮਾ ਸਭੇ ਆਇ ਤਿਲਵੰਡੀ ਪਹੁਚੇ ਕਾਲੂ ਨੂ ਮਿਲੇ ਬੜੀ ਖੁਸੀ ਹੋ

Sri Satguru Jagjit Singh Ji eLibrary NamdhariElibrary@gmail.com

ਈ ਫੇਰ ਤਿਲਵੰਡੀਓਂ ਅਕਠੇਹੋਇਕਰ ਚਲੇ ਕਾਲੂ ਤੇ ਲਾਲੂ ਵੇਦੀ ਅਤੇ ਐਮਾ ਬੀਬੀ
ਅਤੇਰਾਮਾ ਅਤੇਕਿਸਨਾ ਝੰਗੜ ਅਤੇਨਾਨੀਭਿਰਾਈ ਛੇਅਆਦਮੀ ਤਿਆਰਹੋਏ
ਦੋਇਨਫਰਰਾਮੇਨਾਲ ਅਤੇਚਾਰ ਹੋਰ ਸਭੇ ਬਾਰਾਆਦਮੀ ਸੁਲਤਾਨਪੁਰਨੂੰਚਲੇ
ਪਰਰਾਮੇਝੰਗੜਨੇ ਬਹੁਤ ਕੁਛਨਾਲਲੀਤਾਖਰਚ ਕਰਨਵਾਸਤੇ ਜਦ ਟੁਰਨ ਲਗੇ
ਤਾ ਕਾਲੂ ਰਾਇ ਬੁਲਾਰਪਾਸ ਵਿਦਾ ਹੋਵਣ ਵਾਸਤੇ ਆਇਆ ਅਰੁ ਰਾਇਬੁਲਾਰਦੇ
ਪਾਸਜਾਇਖੜਾ ਹੋਇਆ ਰਾਇਬੁਲਾਰਨੇ ਆਖਿਆ ਕਿਉਕਾਲੂ ਤਾਕਾਲੂਨੇਆ
ਖਿਆ ਰਾਇਜੀ ਨਾਨਕਜੀਦੀ ਕਹਾਣੀਹੋਈਹੈ ਅਤੇਅਸੀ ਚੌਂਕੜ ਖਰਚਨ ਜਾਂਦੇ
ਆਹੇ ਪਖੋਕੇਰੇਧਾਵੇ ਅਸਾਨੂਰਜਾਇਹੋਵੈ ਤਾ ਅਗੋਰਾਇ ਬੁਲਾਰਨੇ ਕਹਿਆ ਸੁ
ਣਕਾਲੂ ਅਗੇਗੁਰੂ ਨਾਨਕ ਜੀ ਹਈ ਖਬਰਦਾਰ ਹੋਵੀ ਤਾ ਕਾਲੂਨੇ ਕਹਿਆ ਹੇਰਾਇ
ਜੀ ਮੈਨੂ ਵਿਸਵਾਸਘਾਤਿਓਗੀ ਤਾ ਰਾਇਬੁਲਾਰਨੇਕਹਿਆ ਨਾਕਾਲੂ ਮੈ ਤੈਨੂੰ ਹੋਰ
ਸਵਾਸਤੇ ਆਖਿਆਹੈ ਕਿਉਜੋ ਓਹ ਅਗੇਸਾਧਹੈ ਮਤਕੋਈਬੋਲ ਵਿਗਾੜਕਰ
ਦਾ ਹੋਵੇ ਤਾਕਾਲੂਨੇ ਆਖਿਆ ਨਾ ਰਾਇਜੀ ਏਹਤ ਮੇਰੀ ਮੁਰਾਦਹੈ ਅਤੇ ਰਾਇਜੀ
ਤੁਸੀ ਪਰਮੇਸਰਨੇ ਜਖਕੀਤੇਹੋ ਸਗੋ ਤੁਸੀ ਮਿਹਰਵਾਨਗੀ ਕਰਕੇ ਆਖੋਜੀ ਤਾਰ
ਇ ਬੁਲਾਰਨੇ ਕਹਿਆ ਜਾਹੁ ਕਾਲੂ ਤੈਨੂ ਮੁਬਾਰਕ ਹੈ ਪਰਮੇਸਰ ਆਪਣੀ ਮਿਹਰ ਕਰੈ
ਤੇ ਸਭ ਕੰਮਕਾਰਜ ਤੇਰੇ ਹਛੇਹੋਵਨ ਪਰ ਮੇਰੇ ਹੁੰਦਾ ਬਹੁਤ ਬਹੁਤ ਹਿਤ ਕਰਕੇ ਬਾਬੇ
ਨਾਨਕ ਦੇ ਕਦਮਾਂ ਤੇ ਹਥ ਲਾਵੇ ਬਗਲ ਵਿਚ ਲੈਕੇ ਮਥਾ ਚੁੰਮੇ ਅਤੇ ਮੇਰੀ ਤਰਫੋਂ ਦੋ
ਵੇ ਹਥ ਜੋੜਕੇ ਬੰਦਗੀ ਆਖੇ ਅਤੇ ਜੈਰਾਮਨੂੰ ਭੀ ਮੇਰੀ ਬੰਦਗੀ ਕਹੇ ਜਾਹੁ ਤੈਨੂੰ ਸ
ਈ ਦੀ ਪਨਾਹ ਹਈ ਤਾ ਕਾਲੂ ਰਾਇਬੁਲਾਰ ਪਾਸੋ ਬਿਦਿਆ ਹੋਇਆ ਅਤੇ ਛਕ
ੜੇ ਤੇ ਸਵਾਰ ਹੋਇਆ ਸੁਲਤਾਨਪੁਰਨੂੰ ਚਲੇ ਪੰਜਵੇ ਦਿਨ ਸੁਲਤਾਨਪੁਰ ਆਏ
ਪਰਮਾਨੰਦ ਪਲਤੇ ਦੇ ਘਰ ਵੜੇ ਅਗੋ ਵਧਾਈਆਂ ਮਿਲਨ ਲਗੀਆ ਤਾ ਗੁਰੂ ਨਾ
ਨਕ ਜੀਨੂੰ ਖਬਰ ਹੋਈ ਜੋ ਮਾਤਾ ਪਿਤਾ ਆਏ ਹੈਨ ਅਤੇ ਚਾਚਾ ਲਾਲੂ ਭੀ ਅਤੇ ਨਾਨਾ
ਰਾਮਾ ਤੇ ਮਾਮਾ ਕਿਸਨਾ ਅਤੇ ਨਾਨੀ ਭਿਰਾਈ ਭੀ ਆਈ ਹੈ ਅਤੇ ਮਰਦਾਨਾ ਡੂਮੇਟਾ
ਭੀ ਆਇਆ ਹੈ ਤਾ ਗੁਰੂ ਨਾਨਕ ਜੀ ਮੋਦੀਖਾਨਿਓ ਉਠਕਰ ਆਏ ਆਵਦਿਆ
ਹੀ ਕਾਲੂ ਦਿਆ ਪੈਰਾਂ ਤੇ ਢਹਿ ਪਿਆ ਅਗੋ ਕਾਲੂ ਨੇ ਬਗਲ ਵਿਚ ਲੀਤਾ ਤੇ ਮਥ
ਚੁੰਮਿਆ ਤਾ ਗੁਰੂ ਜੀ ਨੇ ਪੁਛਿਆ ਪਿਤਾ ਜੀ ਰਾਇ ਜੀ ਤਾਜੇ ਆਹੇ ਤਾ ਕਾਲੂਨੇ ਆ
ਖਿਆ ਪੁਤ੍ਰ ਭੁਲਾ ਯਾਦ ਦਿਵਾਇਆ ਹਈ ਰਾਇਜੀਨੇ ਤਾ ਤੇਰਾ ਮਥਾ ਚੁੰਮਣ ਆਖਿ
ਆਸੀ ਪਰ ਅਸਾਨੂੰ ਵਿਸਰ ਗਿਆ ਆਸੀ ਤਾ ਕਾਲੂ ਨੇ ਰਾਇਬੁਲਾਰ ਦੇ ਹੋਦਾ ਨਾਨਕ ਜੀ

Sri Satguru Jagjit Singh Ji eLibrary NamdhariElibrary@gmail.com

ਦਾ ਮਥਾ ਚੁੰਮਿਆ ਅਰੁ ਸਿਰਤੇ ਹਥ ਫੇਰਿਆ ਤਾ ਫੇਰਿ ਗੁਰੂ ਨਾਨਕ ਜੀ ਅੰਮਾ ਬੀਬੀ
ਦਿਆ ਪੈਰਾਂ ਤੇ ਪਾਇਆ ਤਾ ਫੇਰਿ ਚਾਚੇ ਲਾਲੂ ਦਿਆ ਪੈਰਾ ਤੇ ਪਾਇਆ ਤਾ ਅਗੋ
ਲਾਲੂ ਨੇ ਸ੍ਰੀ ਗੁਰੂ ਜੀ ਨੂੰ ਗਲਿ ਵਿਚ ਲੀਤਾ ਅਤੇ ਆਖਿਓ ਸੁ ਹੇ ਪੁਤ ਨਾਨਕ ਤੂੰ
ਅਸਾਨੂੰ ਕੁਲ ਨਿਰਮਲ ਕੀਤੇ ਹੈਨ ਪਰ ਅਗੋ ਦੀ ਖਬਰ ਪਰਮੇਸਰ ਜਾਣੈ ਪਰ ਐਥੇ
ਤਾ ਨਿਰਮਲ ਕੀਤੇ ਹੈਨਿ ਤਾ ਫੇਰਿ ਗੁਰੂ ਨਾਨਕ ਜੀ ਨਾਨੇ ਰਾਮੇ ਦੇ ਪੈਰਾਂ ਤੇ ਮਥਾ ਟੇਕਿਆ
ਤਾ ਨਾਨੇ ਰਾਮੇ ਨੇ ਗੁਰੂ ਨਾਨਕ ਜੀ ਨੂੰ ਗਲ ਵਿਚ ਲੀਤਾ ਪਰ ਗਲ ਵਿਚੋ ਛਡੇ ਨਾਂਹੀ ਤਾ
ਰਾਮਾ ਦੇਖੇ ਤਾ ਇਧਰ ਉਧਰ ਮੰਗਤਾ ਭੀ ਕੋਈ ਨਾਹੀ ਤਾ ਨਾਨੀ ਭਿਰਾਈ ਨੇ ਆਖਿਆ ਤੂੰ
ਛਡ ਇਸਨੂੰ ਗਲ ਵਿਚੋ ਤਾ ਰਾਮੇ ਨੇ ਭਿਰਾਈ ਨੂੰ ਆਖਿਆ ਹੇ ਬੀਬੀ ਪਰਮੇਸਰ ਦੀ
ਜਾਮੇ ਬੀਸ ਰੁਪਏ ਨਾਨਕ ਜੀ ਦੇ ਸਿਰ ਤੇ ਵਾਰ ਸੁਟਾਂਗਾ ਤਾ ਮੇਰੀ ਸਿਕ ਪੂਰੀ ਹੋਵੇਗੀ
ਤਾ ਨਾਨੀ ਭਿਰਾਈ ਨੇ ਆਖਿਆ ਜੇ ਤੂ ਵੀਹ ਰੁਪਏ ਵਾਰ ਸੁਟ ਤਾ ਰਾਮੇ ਨੇ ਆਖਿਆ ਜੇ
ਕੋਈ ਮੰਗਤਾ ਭੀ ਹੋਵੇ ਲੈਣ ਵਾਲਾ ਤਾ ਨਾਨਕੀ ਨੇ ਆਖਿਆ ਜਾਹਿ ਨੀ ਤੁਲਸਾ
ਕੋਈ ਮੰਗਤੇ ਹੈਨੀ ਤਾ ਸਦਾਲਿਆਉ ਤਾ ਤੁਲਸਾ ਦਾਸੀ ਗਈ ਸਾਹਿਰ ਵਿਚੋ ਮੰਗ
ਤਿਆ ਨੂੰ ਬੁਲਾਵਣ ਢੂੰਡ ਕਰ ਤੁਲਸਾ ਮੰਗਤਿਆ ਨੂੰ ਸਦਾਲਿ ਆਈ ਤਾ ਫੇਰਿ
ਨਾਨਕੀ ਨੇ ਆਖਿਆ ਨਾਨਾ ਜੀ ਬੀਸ ਰੁਪਏ ਰੋਕ ਵਾਰਹੁਗੇ ਕਿ ਟਕੇ ਮੰਗਾਇ ਕਰ
ਵਾਰਹੁਗੇ ਤਾ ਰਾਮੇ ਝਿੰਗੜ ਨੇ ਆਖਿਆ ਬੇਟੀ ਜਿਸ ਤਰਾ ਤੂੰ ਆਖੇਗੀ ਸੋ ਤਿਉ ਹੀ
ਕਰੀਐਗੇ ਤਾ ਫੇਰਿ ਨਾਨਕੀ ਨੇ ਆਖਿਆ ਨਾਨਾ ਜੀ ਟਕੇ ਮੰਗਾਵੋ ਤਾ ਰਾਮੇ ਨੇ ਪੁਤ੍
ਰ ਕਿਸਨੇ ਨੂੰ ਆਖਿਆ ਹੇ ਕਿਸਨਾ ਵੀਹਾ ਰੁਪਏਆ ਦੇ ਟਕੇ ਲੈ ਆਉ ਤਾ ਭਿਰਾਈ ਨੇ
ਆਖਿਆ ਹੇ ਪੁਤ੍ਰ ਦਸ ਰੁਪਏ ਮੇਰੇ ਪਾਸੋ ਲੈ ਕੇ ਮੇਰੇ ਭੀ ਟਕੇ ਲੈ ਆਉ ਅਤੇ ਪੰ
ਜਾ ਰੁਪਏਆ ਦੇ ਟਕੇ ਆਪਣੇ ਪਾਸੋ ਕਿਸਨਾ ਲੈ ਆਇਆ ਤਾ ਸਭੇ ਪੈਤੀਸ ਰੁਪਏ
ਦੇ ਟਕੇ ਆਏ ਕਿਸਨੇ ਨੇ ਟਕੇ ਬੀਹਾ ਦੇ ਪਿਤਾ ਰਾਮੇ ਨੂੰ ਦਿਤੇ ਦਸਾ ਦੇ ਟਕੇ ਅੰਮਾ
ਭਿਰਾਈ ਦੇ ਹਥ ਦੇਕੇ ਪੰਜਾ ਦੇ ਆਪਣੇ ਪਾਸ ਰਖੇ ਸਭੇ ਟਕੇ ਵਾਰਨਾ ਫੇਰ ਕੀਤੇ
ਵੀਹਾ ਦੇ ਟਕੇ ਰਾਮੇ ਨੇ ਵਾਰੇ ਦਸਾ ਦੇ ਟਕੇ ਨਾਨੀ ਨੇ ਵਾਰੇ ਪੰਜਾ ਦੇ ਟਕੇ ਮਾਮੇ ਕਿਸਨੇ
ਨੇ ਵਾਰੇ ਤ ਸਭੇ ਪੈਤੀਸ ਰੁਪਏਆ ਦੇ ਟਕੇ ਗੁਰੂ ਨਾਨਕ ਜੀ ਦੇ ਸਿਰ ਦੇ ਉਤੋ ਵਾਰੇ ਸੰਮ
ਤ ੧੫੪੪ ਪੰਦਰਾਸੈ ਚੌਤਾਲੀ ਮਿਤੀ ਮੱਘਰ ਸੁਦੀ ਪੰਚਮੀ ਵੀਰਵਾਰ ਸੁੱਲ
ਤਾਨਪੁਰੇ ਚਲੇ ਭਲੇ ਮਹੂਰਤ ਨਾਲ ਕਉਣ ਕਉਣ ਚਲੇ ਕਾਲੂ ਲਾਲੂ ਰਾਮਾ
ਕਿਸਨਾ ਪਰਮਾਨੰਦ ਪਲਤਾ ਜੈਰਾਮ ਦਾ ਪਿਤਾ ਸੀ ਅਤੇ ਜੈਰਾਮ ਪਲਤਾ ਅ
ਤੇ ਹੋਰ ਨਫਰ ਚਾਕਰ ਅਰ ਪਰਮਾਨੰਦ ਨੇ ਅਤੇ ਜੈਰਾਮ ਨੇ ਜਿਧੇ ਬ੍ਰਾਹਮਣ ਨੂੰ

ਆਖਕੇ ਭੇਜਿਆ ਪਖੋਕੇ ਰੰਧਾਵੇ ਗਿਰਾਉਵਿਚ ਅਤੇਪਖੋਕੇ ਰੰਧਾਵੇ ਦਾ ਚੌ
ਧਰੀ ਜਿਤ ਰੰਧਾਵਾਸੀ ਜਿਸਦਾ ਪਟਵਾਰੀ ਮੂਲਾ ਚੋਣਾ ਹੈਸੀ ਤਿਸਦੇਘਰ ਜ
ਾਇਕਰ ਨਿਧੇ ਬ੍ਰਾਹਮਣ ਨੇਖਬਰਕੀਤੀ ਜੋ ਮਹਤਾ ਮੂਲਾਜੀ ਸੁਖੀਰਹੇ ਤਾਂਅ
ਗੋਮਹਿਤੇਮੂਲੇ ਆਖਿਆ ਨਮਸਕਾਰ ਪਾਧਾਜੀ ਅਰੁਹੇਪਾਧਾਜੀਆਪਦਾ
ਆਵਣਾ ਕਿਉਕਰਹੋਇਆਹੈ ਤਾਂ ਨਿਧੇਨੇ ਕਹਿਆ ਮੂਲਾ ਮੈਸੁਲਤਾਨਪੁਰੋਂ
ਆਇਆ ਹਾਂ ਅਤੇ ਜੈਰਾਮ ਨੇ ਮੈਨੂੰ ਕਹਿਆ ਹੈ ਜੋਪਾਧਾ ਮੂਲੇ ਚੋਣੇ ਨੂੰ ਜਾਇ
ਕਰਖਬਰ ਕਹਿਆਉ ਜੋ ਕਾਲੂ ਲਾਲੂ ਰਾਮਾ ਕਿਸਨਾ ਜੈਰਾਮ ਆਏ ਹੈਨ
ਸੋ ਮੈ ਇਸ ਵਾਸਤੇ ਆਇਆਹਾਂ ਤਾਂਮੂਲੇ ਆਖਿਆ ਪਾਧਾਜੀ ਆਵਨ ਮੇਰੇ
ਸਿਰਮਸਤਕਪਰ ਆਵੇ ਤਾਂਆਇਤੇ ਵਾਰਦਸਮੀਨੂੰ ਪਹਿਰਦਿਨਚੜ੍ਹੇ ਪਖੋ
ਕੇ ਗਿਰਾਇ ਵਿਚ ਜਾਇ ਵੜੇ ਅਗੋ ਮੂਲੇਨੇ ਸਮਿਆਨ ਕਰਰਖਿਆਸੀ ਤਾਂ
ਜਾਇ ਪਰਮਾਨੰਦ ਪਲਤੇ ਨੇ ਆਪਣੀ ਹਥੀ ਚੌਕੜ ਖਗਰਿਆ ਅਤੇ ਵਧਾਈ
ਦੇਇਕਰ ਲੈਕਰ ਜੋਕੁਛ ਰਾਹੁਰੀਸ ਸੀ ਸੋ ਸਭੋਹੀ ਕਰਕੇ ਦੋਹਾਂਦੀ ਤਰਫੋਂ ਬੜੀ
ਪ੍ਰਸੰਨਤਾ ਹੋਈ ਬੜੀਖੁਸੀਹੋਈ ਤਾਂ ਕਾਲੂਨੇ ਆਖਿਆ ਭਈਆ ਪਰਮਾ
ਨੰਦ ਪਲਤਾ ਜੀ ਤੁਸੀ ਸਾਹਾਭੀ ਭਈਏ ਮੂਲੇ ਪਾਸੋ ਮੰਗੋ ਤਾਂ ਪਰਮਾਨੰਦ
ਮੂਲੇਨੂੰ ਇਕੰਤ ਲੈ ਬੈਠਾ ਅਤੇ ਸਭ ਸਗੀਕੀ ਦੀ ਬਾਰਤਾ ਕੀਤੀ ਗਲਾਂਕਰਦਿ
ਆਂ ਕਰਦਿਆ ਵਿਚ ਏਹਭੀ ਗਲ ਕਹੀ ਜੋ ਦੇਖੋ ਮਹਿਤਾ ਜੀ ਨੀਗਰਭੀ
ਜੁਆਨਹੈ ਅਤੇ ਲੜਕੀ ਭੀ ਸਿਆਣੀਹੀ ਹੈ ਜੋ ਤੁਸੀ ਸਾਹੇਦੀ ਤਿਆਰੀ ਭੀ ਅਸਾਨੂੰ
ਨਾਲਹੀ ਕਰਦੇਵੋ ਤਾਂਅਗੋ ਮੂਲੇਨੇ ਜਬਾਬ ਦਿਤਾ ਜੋ ਭਈਆ ਜੀ ਤੁਸੀ ਖਤਰ
ਜਮਾ ਰਖੋ ਇਕਵਾਰੀ ਅਸਾਨੂੰ ਮੁਹਲਤ ਦੇਵੋ ਇਕ ਬਰਸ ਦੀ ਫੇਰ ਅਸੀ
ਤੁਸਾਨੂੰ ਹਛਾ ਸਾਹਾ ਸੁਧਾਇਕਰ ਲਿਖਭੇਜਾਂਗੇ ਤਾਂਫੇਰਿ ਕਾਲੂ ਲਾਲੂ ਪਰਮਾ
ਨੰਦ ਅਤੇ ਜੈਰਾਮ ਸੁਲਤਾਨਪੁਰ ਆਇਵੜੇ ਜਤਪਤ ਨਾਲ ਅਤੇ ਵਧਾਈ
ਆਂ ਮਿਲਣ ਲਗੀਆ ਤਾਂ ਬੇਬੇ ਨਾਨਕੀ ਨੇ ਸਰੀਕਣੀਆ ਸਦਕੇ ਗਾਵਣ
ਬਹਾਈਆ ਤਾਂ ਦੋ ਤ੍ਰੈ ਦਿਨ ਕਾਲੂ ਲਾਲੂ ਤਲਵੰਡੀ ਨੂੰ ਆਵਣ ਲਗੇ ਤਾਂ ਮਰ
ਦਾਨੇ ਡੂਮੇਟੇ ਆਖਿਆ ਹੇ ਨਾਨਕ ਜੀ ਕੁਛ ਆਪਣੀ ਵਧਾਈ ਅਸਾਨੂੰ ਦੇਵਹੁ
ਜੀ ਤਾਂ ਗੁਰੂ ਨਾਨਕ ਜੀ ਕਹਿਆ ਕਛੁ ਮਰਦਾਨਾ ਕੀ ਲੈਨਾ ਹੈ ਅਸਾਤਾਂ ਤੇਰੇ ਨਾ
ਲ ਬੜਾ ਕੰਮ ਹੈ ਤਾਂ ਫੇਰ ਮਰਦਾਨੇ ਕਹਿਆ ਗੁਰੂ ਜੀ ਤੂੰ ਮੈਨੂੰ ਕਾਈ ਭਲੀ ਵਸ
ਤੁ ਦੇਹੁ ਜੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਭਲੀ ਵਸਤੁ ਲੈਦਾ ਹੈ ਪਰ ਭਲੀ

ਵਸਤ ਤੇ ਰੰਜ ਹੋਏ ਇਜਾਸੀ ਤਾਂ ਮਰਦਾਨੇ ਕਹਿਆ ਗੁਰੂ ਜੀ ਜੇ ਕਾਈ ਭਲੀ ਵਸਤ ਦੇਵੈ
ਗਾ ਤਾਂ ਮੈ ਰੰਜ ਕਿਉਂ ਹੋਵਾਂਗਾ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੁਸੀ ਮਿਰਾ
ਸੀ ਲੋਕ ਹੋ ਅਤੇ ਅਗਲੀ ਗਲ ਤੁਸੀ ਜਾਣਦੇ ਨਾਹੀ ਤਾਂ ਫੇਰਿ ਮਰਦਾਨੇ ਆਖਿਆ
ਜੋ ਹੇ ਨਾਨਕ ਜੀ ਕਾਈ ਭਲੀ ਵਸਤ ਜਾਣਦੇ ਹੋ ਤਾਂ ਸੋਈ ਅਸਾਨੂੰ ਦੇਵਹੁ ਜੀ ਤਾਂ ਗੁ
ਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਤੈਨੂੰ ਤਾਰਦਾ ਗੁਣ ਦਿਤਾ ਸੀ ਸੋ ਕਿਥੇ ਹਈ
ਸੋਈ ਅਸਾਨੂੰ ਲੋੜੀਦਾ ਆਹਾ ਤਾਂ ਮਰਦਾਨੇ ਉਠ ਕਰਿ ਤਾਜੀਮ ਕੀਤੀ ਅਤੇ ਕਹਿਓ
ਸੁ ਹੇ ਗੁਰੂ ਜੀ ਜਿਥੇ ਤੁਧ ਰਖਿਆ ਹੋਵੈਗਾ ਓਥੇ ਹੀ ਪਾਇਆ ਹੋਵੈਗਾ ਤਾਂ ਗੁਰੂ ਨਾਨ
ਕ ਜੀ ਨੇ ਆਪਣੇ ਗਲ ਥੀ ਚੋਲਣਾ ਮਰਦਾਨੇ ਨੂੰ ਲਾਹਿ ਦਿਤਾ ਤਾਂ ਮਰਦਾਨੇ ਚੋਲ
ਣਾ ਆਪਣੇ ਗਲੇ ਪਾਇ ਲਾਇਆ ਤਾਂ ਫੇਰ ਗੁਰੂ ਨਾਨਕ ਜੀ ਕਹਿਆ ਮਰਦਾਨਿਆ
ਤੂੰ ਇਕ ਅਸਾਡਾ ਬਚਨ ਮੰਨ ਤਾਂ ਮਰਦਾਨੇ ਆਖਿਆ ਫੁਰਮਾਈਏ ਤਾਂ ਗੁਰੂ ਨਾਨ
ਕ ਜੀ ਨੇ ਆਖਿਆ ਸੁਣ ਮਰਦਾਨਾ ਤੂੰ ਵੇਦੀਆਂ ਦਾ ਮਿਰਾਸੀ ਹੈ ਅਤੇ ਤੂੰ ਹੋਰਸ ਪਾ
ਸੋ ਮੰਗਣਾ ਨਾਹੀ ਤਾਂ ਮਰਦਾਨੇ ਆਖਿਆ ਗੁਰੂ ਜੀ ਮੈ ਏਹ ਗਲ ਮੰਨੀ ਪਰ ਜੀ ਤੁ
ਸੀ ਸਾਡੀ ਸਾਰ ਵਿਚ ਰਹੋ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਕਰਤਾਰ ਸਭਨਾ
ਦੀ ਸਾਰ ਵਿਚ ਹੈ ਤਾਂ ਮਰਦਾਨੇ ਗੁਰੂ ਜੀ ਦੇ ਅਗੇ ਮਥਾ ਟੇਕਿਆ ਤਾਂ ਸਰਬ ਪਰਵਾਰ
ਘਰਾਂ ਨੂੰ ਵਿਦਿਆ ਹੋਏ ਅਤੇ ਗੁਰੂ ਨਾਨਕ ਜੀ ਦੀ ਚਾਲੀ ਓਹਾ ਹੀ ਰਹੀ ਜੋ ਕਦੀਮ
ਦੀ ਆਹੀ ਭਾਵੇ ਕੋਈ ਸਾਧ ਸੰਤ ਫਕੀਰ ਆਵੇ ਜੋ ਸੁਆਲ ਆਇ ਕੇ ਕਰੇ ਖਾਲੀ
ਕੋਈ ਨਾ ਜਾਵੇ ਅਤੇ ਲੋਕਾਂ ਵਿਚ ਭੀ ਏਹੋ ਗਲ ਮਸਹੂਰ ਆਣ ਹੋਈ ਜੋ ਨਾਨਕ
ਜੈਰਾਮ ਦਾ ਸਾਲਾ ਦੇਖੋ ਅਜ ਕਲ ਕਿਧਰੇ ਨਿਕਲ ਜਾਂਦਾ ਹੈ ਏਹੋ ਗਲਾ ਪਈਆ
ਹੋਵਨਾ ਜਿਥੇ ਕਿਥੇ ਅਤੇ ਬੇਬੇ ਨਾਨਕੀ ਨੂੰ ਅਤੇ ਭਾਈਏ ਜੈਰਾਮ ਨੂੰ ਭੀ ਆਣ ਆ
ਣ ਕੇ ਏਹੋ ਸੁਣਾਵਨ ਦੇਖੋ ਜੈਰਾਮ ਸਾਨੂੰ ਏਹੀ ਸੁਝਦੀ ਹੈ ਜੋ ਅਜ ਭੀ ਅਤੇ ਕਲ
ਭੀ ਨਾਨਕ ਨਿਕਲਿਆ ਖੜਾ ਜਾਣ ਅਸੀ ਤੇਰੇ ਮੂਢ ਕਦੀਮ ਦੇ ਮਿਤ੍ਰ ਹਾਂ ਤਾਂ ਤੈਨੂੰ
ਆਖਦੇ ਹਾਂ ਜੋ ਇਸ ਸਾਲੇ ਦੇ ਪਿਛੇ ਨਬਾਬ ਦੀ ਵਲੋਂ ਤੇਰੀ ਪਤ ਰਹੈ ਤੈਨੂੰ ਕੁਝ ਭੁ
ਰਨਾ ਨ ਪੈ ਜਾਵੇ ਤਾਂ ਜੈਰਾਮ ਘਰ ਆਇ ਕਰ ਬਾਤ ਕਰੇ ਦੇਖ ਪਰਮੇਸਰ ਦੀ ਬੰਦੀ
ਲੋਕ ਏਹ ਆਖਦੇ ਹੈਨ ਮੈ ਕਿਆ ਕਰਾਂ ਨਾਨਕ ਦੀ ਚਾਲੀ ਓਹੋ ਹੀ ਚਲੀ ਜਾਂਦੀ ਹੈ
ਤਾਂ ਨਾਨਕੀ ਆਖੇ ਦੇਖਣਾ ਮਹਾਰਾਜ ਜੀ ਲੋਕਾਂ ਦੇ ਕਹੇ ਮਤ ਭੁਰਮਣਾ ਅਤੇ ਜੈਰਾਮ
ਅੰਦਰੋ ਅੰਦਰ ਗਿਣਤੀ ਆਖਵੇ ਪਰ ਬਾਹਿਰੋ ਸਾਹੁ ਨਾ ਕਢੈ ਤਾਂ ਇਸੇ ਤਰਾਂ ਕਿਤ
ਨਾ ਕਾ ਚਿਰ ਬੀਤਿਆ ਤਾਂ ਇਕ ਦਿਨ ਗੁਰੂ ਨਾਨਕ ਜੀ ਆਪੇ ਹੀ ਜੈਰਾਮ ਨੂੰ ਆਣ ਕੇ

Sri Satguru Jagjit Singh Ji eLibrary NamdhariElibrary@gmail.com

ਆਖਿਆ ਭੁਈਆ ਜੈਰਾਮਜੀ ਸਰਕਾਰ ਦਾ ਹਿਸਾਬ ਦਿਵਾਈਐ ਬਹੁਤ ਦਿਨੋ
ਏ ਹੈ ਨ ਲੇਖਾ ਕੀਤਿਆ ਤਾ ਜੈਰਾਮ ਨਬਾਬ ਦੇ ਪਾਸ ਆਇਆ ਅਤੇ ਅਰਜ ਕੀ
ਤੀਓਸ ਨਬਾਬ ਸਾਹਿਬ ਸਲਾਮਤ ਨਾਨਕ ਆਪ ਕਾ ਮੋਦੀ ਅਰਜ ਕਰਤਾ ਹੈ ਜੋ
ਹਿਸਾਬ ਸਰਕਾਰ ਲਵੈ ਤਾ ਬਹੁਤ ਭਲੀ ਬਾਤ ਹੈ ਤਾ ਨਬਾਬ ਨੇ ਆਖਿਆ ਅਵੇ
ਜੈਰਾਮ ਨਾਨਕ ਕੋ ਬੁਲਾਇ ਲਿਆਓ ਤਾ ਜੈਰਾਮ ਨੇ ਸਿਧੇ ਬ੍ਰਾਹਮਣ ਕੋ ਭੇਜਕਰ
ਗੁਰੂ ਨਾਨਕ ਕੋ ਬੁਲਾਇ ਭੇਜਾ ਤਾ ਗੁਰੂ ਨਾਨਕ ਜੀ ਵਹੀਆਂ ਲੈਕਰ ਆਏ ਤਾ ਜੈ
ਰਾਮ ਭੀ ਅਤੇ ਨਾਨਕ ਜੀ ਭੀ ਨਬਾਬ ਕੀ ਕਚਹਿਰੀ ਮੈ ਆਏ ਬਾਬਾ ਨਾਨਕ ਜੀ ਬ
ਡੇ ਪ੍ਰਸੰਨ ਮਨ ਹੂਏ ਹੂਏ ਹੈ ਆਇ ਨਬਾਬ ਕੋ ਸਲਾਮ ਕੀਤੀ ਅਤੇ ਵਹੀਆਂ ਭੀ ਸ
ਬਹੀ ਲੈ ਪਹੁਚੇ ਸੇ ਤਾ ਅਗੋ ਨਬਾਬ ਨੇ ਕਹਿਆ ਅਰੇ ਮੋਦੀ ਤੇਰਾ ਕਿਆ ਨਾਮ ਹੈ
ਤਾ ਗੁਰੂ ਨਾਨਕ ਜੀ ਕਹਿਆ ਨਬਾਬ ਸਲਾਮਤ ਮੇਰਾ ਨਾਮ ਨਾਨਕ ਨਿਰੰਕਾਰੀ ਹੈ
ਤਾ ਨਬਾਬ ਨੇ ਆਖਿਆ ਅਰੇ ਜੈਰਾਮ ਮੇਨੇ ਤੋ ਕੁਛ ਨਹੀ ਸਮਝਾ ਜੋ ਮੋਦੀ ਨੇ ਕਿਆ
ਕਹਿਆ ਹੈ ਤਾ ਫੇਰ ਜੈਰਾਮ ਨੇ ਫਾਰਸੀ ਵਿਚ ਨਬਾਬ ਕੋ ਕਹਾ ਹੇ ਨਬਾਬ ਜੀ ਜਿਸਕੇ
ਆਪ ਬੇਚੂਨ ਬੇ ਨਮੂਨੇ ਔਰ ਬੇ ਸੁਬਹਾ ਜਿਸਕਾ ਰੰਗ ਰੂਪ ਨਮੂਨਾ ਕੋਈ ਨਹੀ ਹੈ
ਉਸ ਕਰਨਹਾਰ ਕੀ ਸਿਫਤ ਕਰਨੇ ਵਾਲਾ ਬੰਦਾ ਹੂੰ ਤਾ ਨਬਾਬ ਨੇ ਏਹ ਸੁਨਕਰ
ਕੇ ਹਸਿਆ ਅਤੇ ਆਖਿਓਸ ਹੇ ਜੈਰਾਮ ਮੋਦੀ ਕਾ ਬਿਆਹੁ ਕੀਆ ਹੈ ਕਿ ਨਹੀ
ਤ ਜੈਰਾਮ ਬੋਲਿਆ ਨਬਾਬ ਸਾਹਿਬ ਮੋਦੀ ਕਾ ਬਿਆਹੁ ਅਬ ਹੋਨੇ ਵਾਲਾ ਹੈ
ਆਪ ਕੀ ਮਿਹਰਬਾਨੀ ਹੋਵੈਗੀ ਤੋ ਅਬੀ ਬਿਆਹੁ ਹੋ ਜਾਵੈਗਾ ਤਾ ਨਬਾਬ ਨੇ ਹਸ
ਕਰਕੇ ਹਾਸੀ ਕਰੀ ਜੋ ਮੋਦੀ ਤਬੀ ਕਹਿਤਾ ਹੈ ਮੈ ਉਸ ਕਰਨਹਾਰ ਕਾ ਬੰਦਾ ਹੋ ਜਿ
ਸਕੋ ਬੇਦ ਪੁਰਾਨ ਕਿਤਾਬ ਕੁਰਾਨ ਨੇਤ ਨੇਤ ਕਹਿਤੇ ਹੈ ਜੋ ਬੇ ਹਿਸਾਬ ਹੈ ਜਿਸਕਾ
ਹਿਸਾਬ ਕੋਈ ਨਹੀ ਪਾਇਆ ਜਾਤਾ ਸੋ ਓਹ ਸਭ ਸਿਫਤਾ ਕਾ ਸਾਹਿਬ ਜੋ ਹੈ ਤਿਸ
ਕਾ ਮੈ ਬੰਦਾ ਹੋ ਏਹੁ ਬਾਤ ਉਤਨਾ ਚਿਰ ਸਹੀ ਹੈ ਜਬ ਤਕ ਏਹੁ ਬਿਆਹਿਆ ਨਹੀ ਜ
ਬ ਇਸਕੀ ਔਰਤ ਇਸਕੇ ਘਰ ਮੈ ਆਵੈਗੀ ਤਬ ਸਿਫਤੀ ਬੰਦਾ ਹੋਗਾ ਕਿ ਨਾ ਹੋਗਾ
ਪੀਛੇ ਜਪੀ ਤਪੀ ਰਿਖੀ ਮੁਨੀ ਕਿਤਨੇ ਹੀ ਪੀਰ ਫਕੀਰ ਹੂਏ ਹੈ ਜਬ ਔਰਤੋ ਕੇ ਅੰਗ
ਉਨੋਨੇ ਦੇਖੇ ਹੈ ਤਬ ਉਨਕੀ ਮਤ ਟਿਕਾਣੇ ਨਹੀ ਰਹੀ ਅਨਗਿਨਤ ਹੀ ਐਸੇ ਹੂਏ
ਹੈ ਤਾ ਬਾਬਾ ਨਾਨਕ ਜੀ ਬੋਲੇ ਤਿਸਕੋ ਉਤਰ ਦੇਨੇ ਕੋ ਹੇ ਨਬਾਬ ਸਾਹਿਬ ਜਿਨਾ ਦੇ ਮ
ਨਾ ਵਿਚ ਪਰਮੇਸਰ ਦਾ ਪ੍ਰੇਮ ਪੂਰਨ ਨਹੀ ਉਨਕੀ ਏਹ ਬਾਤ ਹੈ ਅਰ ਜਿਨਾ ਦਾ ਮਨ ਪ
ਰਮੇਸਰ ਨਾਲੋ ਕਦੀ ਵਿਥ ਨਹੀ ਕਰਦਾ ਹਰ ਵਕਤ ਬੰਦਗੀ ਮਨ ਮੈ ਪਰਮੇਸੁਰ ਕੀ

Sri Satguru Jagjit Singh Ji eLibrary NamdhariElibrary@gmail.com

ਜਿਨਾ ਦੇ ਲਗੀ ਹੋਈ ਹੈ ਪਰਮੇਸਰ ਨੂੰ ਹਾਜਰਾ ਹਜੂਰ ਜਾਨਦੇ ਹੈਨ ਕਦੀ ਦੂਰ ਨਹੀ ਜਾ
ਨਦੇ ਭੁਗਾਵਤੇ ਕੋ ਉਨਾਦੇ ਮਨ ਕੋ ਔਰਤ ਨੇ ਕਿਆ ਕਰਨਾ ਹੈ ਜਿਸ ਔਰਤ ਕੀ ਦੇਹ ਮੇ
ਲੋਹੂ ਮਿਝ ਹਡ ਚਮੜਾ ਮਲ ਮੂਤ੍ਰ ਸੇ ਭਰੀ ਹੈ ਐਸੀ ਔਰਤ ਕਾ ਬਲ ਉਨਾ ਉਪਰ ਨ
ਹੀ ਪੜਤਾ ਓਹ ਪਰਮੇਸਰ ਦੇ ਪਿਆਰੇ ਪਰਮੇਸਰ ਰੂਪ ਹੀ ਹੋਇ ਜਾਤੇ ਹੈ ਤਿਸ ਕੋ ਜਪ ਕੇ
ਤਬ ਨਬਾਬ ਨੇ ਨਾਨਕ ਜੀ ਕੀ ਦ੍ਰਿੜ੍ਹ ਪ੍ਰਤੀਤ ਪਰਮੇਸੁਰ ਮੈ ਦੇਖ ਕਰ ਔਰ ਬਾਤ ਕੋ ਕਹਨੇ
ਲਗਾ ਤਾ ਨਬਾਬ ਨੇ ਕਹਾ ਹਸ ਕੇ ਸੁਨੋ ਨਾਨਕ ਮੈ ਬਹੁਤ ਦਫੀ ਸੁਣਿਆ ਹੈ ਜੋ ਤੂ ਹਮ
ਰੇ ਟਕੇ ਬਹੁਤ ਲੁਟਾਵਤਾ ਹੈ ਤੂੰ ਜਾਣਤਾ ਨਹੀ ਮੁਝ ਕੋ ਮੈ ਦੌਲਤ ਖਾਂ ਲੋਦੀ ਹੋਂ ਤਾ ਗੁਰੂ
ਨਾਨਕ ਜੀ ਕਹਾ ਨਬਾਬ ਸਲਾਮਤ ਲੇਖਾ ਲੀਜੀਏ ਜੋ ਕੁਛ ਹਮਾਰਾ ਹਿਸਾਬ ਨਿਕਲੈਗਾ
ਸੋ ਆਪ ਕੀ ਖੁਸੀ ਆਵੈ ਤੋ ਦੀਜੀਏ ਨਹੀ ਤਉ ਨਾ ਦੀਜੀਐ ਝੂਠ ਸਚ ਅਬੀ ਦੇਖ
ਲੀਜੀਏ ਤਾ ਨਬਾਬ ਨੇ ਕਹਾ ਅਰੇ ਜੈਰਾਮ ਏਹ ਮੋਦੀ ਕਿਸ ਤੌਰ ਸੇ ਪਰ ਬੋਲਤਾ ਹੈ ਤਾ ਜੈਰਾ
ਮ ਨੇ ਕਹਾ ਨਬਾਬ ਸਲਾਮਤ ਮੋਦੀ ਸਚ ਕਹਿਤਾ ਹੈ ਮੋਦੀ ਖਤਾ ਵਾਲਾ ਨਹੀ ਤਾ ਨਬਾ
ਬ ਨੇ ਕਹਾ ਜਾਦੋ ਰਾਇ ਕੋ ਬੁਲਾਵੋ ਤਾ ਜਾਦੋ ਰਾਇ ਕੋ ਆਦਮੀ ਬੁਲਾਵਨੇ ਕੋ ਗਇਆ
ਤਾ ਜਾਦੋ ਰਾਇ ਨੇ ਆਇ ਸਲਾਮ ਕੀਤਾ ਤਾ ਨਬਾਬ ਨੇ ਹੁਕਮ ਦੀਆ ਅਰੇ ਜਾਦੋ ਰਾਇ
ਨਾਨਕ ਸੇ ਹਿਸਾਬ ਲੇਵੋ ਤੁਮ ਤਾਂ ਜਾਦੋ ਰਾਇ ਨੇ ਕਹਾ ਭਲਾ ਨਬਾਬ ਸਲਾਮਤ ਬਹੁ
ਤ ਦਿਨ ਕਾ ਹਿਸਾਬ ਬਾ ਦੇਖੀਏ ਕਿਸ ਕੀ ਤਰਫ ਬਹੁਤ ਕੁਛ ਨਿਕਲਤਾ ਹੈ ਆਮ
ਦਨ ਖਰਚ ਦੇਖ ਲੀਜੀਏ ਬਾਰਿ ਬਾਰਿ ਲੋਕ ਨਬਾਬ ਕੋ ਕਹਿਤੇ ਥੇ ਨਾਨਕ ਮੋਦੀ ਲੂਟਤਾ
ਹੈ ਅਰ ਪੈਸੇ ਫਕੀਰੋ ਕੋ ਦੇਤਾ ਹੈ ਏਹ ਬਾਤ ਨਬਾਬ ਕੀ ਸੁਨ ਕਰ ਜਾਦੋ ਰਾਇ ਕੀ ਭੀ
ਮਨ ਭਾਵਤੀ ਬਾਤ ਭਈ ਕਿ ਨਾਨਕ ਹਮਾਰੇ ਕੋ ਕਭੀ ਨਹੀ ਕੁਛ ਦੇਤਾ ਥਾ ਏਹ ਸੁਨ ਜਾ
ਦੋ ਰਾਇ ਨੇ ਕਹਾ ਅਰੇ ਨਾਨਕ ਜੋ ਪੈਸੇ ਤੁਮਾਰੀ ਤਰਫ ਨਿਕਸੈਂਗੇ ਸੋ ਉਠਨੇ ਤਬ ਦੇਊ
ਗਾ ਜਬ ਤੇਰੇ ਸੇ ਲੈ ਲੇਊਗਾ ਅਰ ਫੇਰ ਮੋਦੀਖਾਨੇ ਪਰ ਬੈਠਨੇ ਭੀ ਨ ਪਾਵੈਂਗਾ ਹਮਾ
ਰੇ ਕੋ ਤੂੰ ਨੇ ਕਭੀ ਰਿਸਵਤ ਨਹੀ ਦਈ ਥੀ ਇਕ ਅਸਥਾਨ ਮੈ ਬੈਠ ਗਏ ਪਾਂਚ ਦਿਨ
ਹਿਸਾਬ ਹੋਤਾ ਰਹਾ ਕਈ ਅੜਾਵਣੀਆਂ ਜਾਦੋ ਰਾਇ ਨੇ ਪਾਈਆਂ ਪਰ ਪਰਮੇਸੁਰ ਨਾ
ਲ ਅਤੇ ਸਚ ਨਾਲ ਕੋਈ ਬਾਤ ਪੇਸ ਨਹੀ ਜਾਂਦੀ ਪਹਿਲੇ ਜੋ ਰੁਪਏ ਨਬਾਬ ਦੇ ਘਰੋਂ
ਮਿਲਿਆ ਸੀ ਸੋ ਸਭ ਲਿਖਵਾਇ ਦਿਤਾ ਪੀਛੇ ਜੋ ਰੁਪਏ ਨਬਾਬ ਦੇ ਘਰ ਪਹੁਚਾ
ਸੋ ਲਿਖਾਇ ਦਿਤਾ ਤਉ ਤਿੰਨ ਸਉ ਇਕੀ ਰੁਪਏ ਨਾਨਕ ਜੀ ਦੇ ਵਾਧਾ ਨਿਕਲੇ ਤਾ
ਜਾਦੋ ਰਾਇ ਸਰਮਿੰਦਾ ਹੋਇ ਕਰ ਬੈਠ ਗਿਆ ਅਰ ਜੈਰਾਮ ਨੇ ਨਬਾਬ ਕੋ ਕਚਹਿਰੀ
ਮੇਂ ਆਇ ਸਲਾਮ ਕੀਆ ਤਾ ਨਬਾਬ ਨੇ ਕਹਿਆ ਕਿਉ ਜੈਰਾਮ ਹਿਸਾਬ ਹੂਆ ਹੈ

Sri Satguru Jagjit Singh Ji eLibrary NamdhariElibrary@gmail.com

ਤਾ ਜੈਰਾਮ ਨੇ ਆਖਿਆ ਹੇ ਨਬਾਬ ਸਲਾਮਤ ਤੁਮ ਜਾਦੋਰਾਇ ਕੋ ਬੁਲਾਂਦੇ ਤਾ ਨਬਾਬ
ਨੇ ਜਾਦੋਰਾਇ ਕੋ ਬੁਲਾਇਆ ਤਾ ਜਾਦੋਰਾਇ ਨੇ ਨਬਾਬ ਕੋ ਸਲਾਮ ਆਇ ਕੀਤਾ
ਤਾ ਨਬਾਬ ਨੇ ਆਖਿਆ ਜਾਦੋਰਾਇ ਹਿਸਾਬ ਲੀਆ ਹੈ ਤਾ ਜਾਦੋਰਾਇ ਨੇ ਕਹਿਆ
ਨਬਾਬ ਸਲਾਮਤ ਹਿਸਾਬ ਲੀਆ ਹੈ ਤਉ ਨਬਾਬ ਨੇ ਪੂਛਾ ਅਰੇ ਜਾਦੋਰਾਇ ਕਿ
ਉਕਰ ਹਿਸਾਬ ਹੂਆ ਹੈ ਤਾ ਜਾਦੋਰਾਇ ਬੋਲਿਆ ਨਬਾਬ ਸਲਾਮਤ ਤੀਨ ਸੈ ਇ
ਕੀਸ ਰੁਪਏ ਨਾਨਕੇ ਕੇ ਜਾਦ ਆਪਕੀ ਤਰਫ ਸਰਕਾਰ ਮੈ ਆਏ ਹੈਨ ਤਾ ਨਬਾਬ
ਨੇ ਕਹਾ ਅਰੇ ਜਾਦੋਰਾਇ ਹਮਾਰੇ ਯਾਉਸਰੇ ਤਾ ਜਾਦੋਰਾਇ ਨੇ ਕਹਾ ਨਬਾਬ ਸਲਾ
ਮਤ ਨਾਨਕ ਦੇ ਸਰਕਾਰ ਨੇ ਦੇਵਣੇ ਰਹੇ ਹੈਨ ਤਾ ਫੇਰ ਨਬਾਬ ਨੇ ਆਖਿਆ ਅਰੇ
ਜਾਦੋਰਾਇ ਤੂੰ ਹਮਾਰੇ ਕੋ ਨਿਤ ਏਹੀ ਕਹਿਤਾ ਥਾ ਜੋ ਨਾਨਕ ਤੁਮਾਰੇ ਟਕੇ ਲੁਟਾਵਤਾ ਹੈ
ਅਰ ਲੋਕ ਭੀ ਏਹੀ ਕਹਿਤੇ ਥੇ ਜੋ ਨਾਨਕ ਪੈਸੇ ਲੁਟਾਵਤਾ ਹੈ ਤਾ ਜੈਰਾਮ ਨੇ ਅਰਜ
ਕੀਤੀ ਹੇ ਨਬਾਬ ਸਲਾਮਤ ਲੋਕ ਦੁਸਮਨੀ ਬਹੁਤ ਕਰਤੇ ਹੈ ਤਾ ਫੇਰ ਨਬਾਬ ਨੇ ਕਹਾ
ਅਰੇ ਭਵਾਨੀਦਾਸ ਖਜਾਨਚੀ ਨਾਨਕ ਕੇ ਪੈਸੇ ਜੋ ਆਵਤੇ ਹੈ ਸੋ ਅਬੀ ਅਦਾ ਕਰੋ
ਅਰੁ ਤੀਨ ਹਜਾਰ ਰੁਪਯਾ ਔਰ ਦੇਹੋ ਤਾ ਭਵਾਨੀਦਾਸ ਨੇ ਤਿਨ ਸਉ ਇਕੀ ਰੁਪਏ ਪਿ
ਛਲੇ ਦੇ ਦਿਤੇ ਅਤੇ ਤਿਨ ਹਜਾਰ ਰੁਪਈਆ ਗੁਰੂ ਜੀ ਨੂ ਹੋਰ ਦਿਤਾ ਤਾ ਗੁਰੂ ਨਾਨਕ
ਜੀ ਥੈਲੀਆ ਲੈ ਕਰ ਘਰ ਨੂ ਆਇਆ ਤਿਨ ਸੌ ਇਕੀ ਰੁਪਏ ਹਟਉਤੇ ਬਾਬਾ
ਜੀ ਲੈ ਗਿਆ ਤਿਨ ਹਜਾਰ ਰੁਪਯਾ ਬੇਬੇ ਨਾਨਕੀ ਪਾਸ ਰਖਿਆ ਤਾ ਜੈਰਾਮ ਬਹੁ
ਤਹੀ ਖੁਸੀ ਹੋਇਆ ਅਤੇ ਮੁਮਾਰਖਾ ਮਿਲੀਆ ਜੈਰਾਮ ਖੁਸੀ ਖੁਸੀ ਘਰਿ ਆ
ਇ ਵੜਿਆ ਅਗੇ ਨਾਨਕੀ ਨੇ ਪੁਛਿਆ ਜੋ ਜੀ ਕਿਉਂਕਰਿ ਹਿਸਾਬ ਹੋਇਆ ਹੈ ਤਾ
ਜੈਰਾਮ ਨੇ ਕਹਿਆ ਸੁਣ ਪਰਮੇਸਰ ਦੀ ਪਿਆਰੀਏ ਮੈਂ ਤਾ ਅਜਬ ਹੈਰਾਨ ਹੋਇ
ਰਹਿਆ ਹਾਂ ਅਤੇ ਲੋਕ ਭੀ ਕਹਿੰਦੇ ਹੈਨ ਜੋ ਨਾਨਕ ਸਰੀਹਣ ਪੈਸੇ ਲੁਟਾਵਦਾ ਹੈ ਅਤੇ
ਜਾਂ ਹਿਸਾਬ ਹੋਂਦਾ ਹੈ ਤਾ ਹੋਬੇ ਵਾਧਾ ਹੀ ਨਿਕਲਦਾ ਹੈ ਤਾ ਨਾਨਕੀ ਕਹਿਆ ਜੋ ਜੀਆਂ
ਜਾ ਕਿਆ ਵਾਧ ਨਿਕਲਿਆ ਹੈ ਤਾ ਜੈਰਾਮ ਕਹਿਆ ਸੁਣ ਬੀਬੀ ਪਰਮੇਸਰ ਦੀ ਤਿੰਨ
ਸਉ ਇਕੀ ਰੁਪਏ ਅਜ ਵਾਧ ਨਿਕਲੇ ਹੈਨ ਖਾਦਿਆਂ ਪੀਦਿਆਂ ਲੁਟਾਵਦਿਆਂ
ਤਾ ਨਾਨਕੀ ਨੇ ਕਹਿਆ ਜੋ ਜੀ ਇਸ ਪਾਸੇ ਰਾਇ ਬੁਲਾਰ ਬਹੁਤ ਵਰਸਾਣਾ ਹੈ ਇਤਨਾ
ਹੋਰ ਕੋਈ ਨਹੀ ਵਰਸਾਇਆ ਅਤੇ ਨਾ ਵਰਸਾਵੇਗਾ ਤਾ ਜੈਰਾਮ ਕਹਿਆ ਸੁਣ
ਪਰਮੇਸਰ ਦੀ ਪਿਆਰੀ ਰਾਇ ਕਿਤਨਾ ਹਿਕ ਵਰਸਾਣਾ ਹੈ ਇਸ ਪਾਸੇ ਤਾ ਬਹੁਤਹੀ
ਲੋਕ ਵਰਸਾਵੈਗਾ ਤਾ ਨਾਨਕੀ ਬਹੁਤ ਹੀ ਖੁਸੀ ਹੋਈ ਜੈਰਾਮ ਦੇ ਕਹਣੇ ਕਰਕੇ।

Sri Satguru Jagjit Singh Ji eLibrary NamdhariElibrary@gmail.com

॥ਆਗੇ ਸਾਖੀ ਗੁਰੂ ਨਾਨਕ ਜੀਕੇ ਬਿਆਹੁ ਕੀ ਚਲੀ॥

ਸੰਮਤ ਪੰਦ੍ਰਾਂ ੧੫.. ਸੈ ਚਉਤਾਲੀ ਹਾੜ੍ਹ ਸੁਦੀ ਸਤਮੀਨੂੰ ਗੁਰੂ ਨਾਨਕਜੀਦਾ ਸਾਹਾ ਲਿਖਿਅ
ਆਇਆ ਤਾਂ ਬੇਬੇ ਨਾਨਕੀ ਨੇ ਆਪਣੇ ਘਰ ਵਧਾਈ ਕੀਤੀ ਅਤੇ ਤਿਲਵੰਡੀ ਪਿਤ
ਕਾਲੂਨੂ ਅਤੇ ਅੰਮਾ ਬੀਬੀਨੂੰ ਲਿਖ ਭੇਜਿਆ ਨਿਧੇ ਬ੍ਰਾਹਮਣ ਦੇਹਥ ਕੁੰਗੂ ਨਾਲ
ਛਿੜਕਕੇ ਅਤੇ ਪਤਾਸੇ ਅਰੁ ਪੰਜ ਰੁਪਏ ਰੋਕ ਤਲਵੰਡੀ ਕਾਲੂ ਦੇ ਘਰਿ ਭੇਜ ਦਿਤੇ
ਤਾਂ ਕਾਲੂ ਦੇ ਘਰਿ ਅਨੰਦ ਮੰਗਲ ਲਗੇ ਹੋਵਣ ਤਾਂ ਕਾਲੂ ਨੇ ਆਪਣੇ ਸਾਹੁਰੇ ਆਦਮੀ
ਭੇਜਿਆ ਅਤੇ ਉਥੇ ਭੀ ਵਧਾਈ ਹੋਈ ਤਾਂ ਲਗੇ ਵਾਜੀਆ ਵੱਜਣ ਤਾਂ ਕਾਲੂ ਰਾਇ
ਬੁਲਾਰ ਪਾਸ ਗਇਆ ਤਾਂ ਜਾਇਕਰ ਕਹਿਆ ਹੇ ਰਾਇਜੀ ਨਾਨਕ ਤੁਹਾਡੇ ਦਾਸ
ਦਾ ਵਿਆਹੁ ਹੈ ਮੈ ਸੁਲਤਾਨਪੁਰ ਜਾਂਵਾਂ ਸਾਹਾ ਲਿਖਿਆ ਆਇਆ ਹੈ ਏਹਬ
ਤ ਸੁਨਕਰ ਰਾਇ ਬੁਲਾਰ ਬਡਾ ਤੰਗ ਹੋਇਆ ਬਡਾ ਗੁਸਾ ਆਇਆ ਰਾਇਕੇ ਅ
ਤੇ ਕਹਾ ਹੇ ਕਾਲੂ ਤੇਰੀ ਮਤ ਨੂੰ ਕੀ ਹੋਇਆ ਤੂੰ ਨਾਨਕ ਨੂੰ ਆਪਣਾ ਪੁਤ੍ਰ ਜਾਣਨਾ ਹੈ ਓ
ਹ ਸਰਬ ਸੰਸਾਰ ਕਾ ਮਾਲਕ ਹੈ ਐਸੇਨੂੰ ਤੂੰ ਆਖਨਾ ਹੈਂ ਤੇਰਾ ਦਾਸ ਹੈ ਓਹ ਦਾਸ ਨਹੀ
ਓਹ ਸਰਬ ਕਾ ਪਾਲਕ ਹੈ ਏਹ ਸੁਨਕਰ ਕਾਲੂ ਨੇ ਕਹਾ ਹੇ ਰਾਇਜੀ ਬਖਸੀਏ ਫੇਰ
ਏਹ ਬਾਤ ਮੈ ਨਹੀ ਕਰੇਂਗਾ ਫੇਰ ਰਾਇਨੇ ਕਹਾ ਹੇ ਕਾਲੂ ਤੇਰਾ ਸੁਭਾਉ ਬਡਾ ਖੋਟਾ ਹੈ ਬੋ
ਲਾ ਵਿਗਾੜ੍ਹ ਹੈ ਦੇਖੀ ਕੁਛ ਬੋਲ ਵਿਗਾੜ੍ਹੀ ਕਰਦੇ ਅਤੇ ਮੂਲਾ ਭੀ ਤੇਰਾ ਕੁੜਮ ਓਹ ਭੀ
ਬਡਾ ਸਖਤ ਹੈ ਦੋਨੋ ਇਕੋ ਜੇਹੇ ਹੋ ਮਤ ਕੋਈ ਕੰਮ ਬਿਗਾੜਦੇ ਤਾਂ ਕਾਲੂ ਨੇ ਕਹਾ ਰਾਇ
ਜੀ ਇਕੋ ਮੇਰਾ ਪੁਤ੍ਰ ਹੈ ਉਸਦਾ ਵਿਵਾਹ ਹੈ ਐਸੇ ਅਨੰਦ ਵਿਚ ਮੈ ਕਿਉਂ ਕਬੋਲ ਬੋਲ
ਗਾ ਰਾਇਨੇ ਕਹਾ ਓਹ ਭੀ ਨਾਨਕਜੀ ਹਈ ਤੇ ਤੂੰ ਕਾਲੂ ਹੈਂ ਤਾਂ ਕਾਲੂ ਨੇ ਕਹਾ ਹੇ ਰਾਇਜੀ
ਤੁਸੀ ਵਡੇ ਹੋ ਅਭ੍ਵਕਤ ਕੇ ਹਾਕਮ ਹੋ ਅਤੇ ਤੁਸੀ ਏਹੁ ਵਚਨ ਕਿਸ ਤਰਾ ਕਹਾ ਤੁਸੀ
ਸੁਭ ਬਰਨਕ ਹੋ ਪਰਮੇਸਰ ਕੇ ਪਿਆਰੇ ਹੋ ਤਾਂ ਰਾਇਨੇ ਆਖਿਆ ਭਲਾ ਕਾਲੂ ਜਾਹਿ ਤੈ
ਨੂੰ ਖੁਦਾਇ ਬਖਸੇਗਾ ਅਤੇ ਤੇਰੀ ਮੁਰਾਦ ਸਭ ਹਾਸਲ ਹੋਵੇਗੀ ਜਾਹਿ ਸੁਲਤਾਨਪੁਰ ਕੇ
ਮੇਰਾ ਨਾਨਕਜੀ ਨੂੰ ਸਲਾਮ ਆਖੀ ਅਤੇ ਮੇਰੀ ਤਰਫੋ ਨਾਨਕਜੀ ਦੇ ਚਰਨਾ ਤੇ ਮਥਾ ਟੇਕੀ
ਅਤੇ ਬਗਲ ਵਿਚ ਲਵੀ ਤਾਂ ਕਾਲੂ ਰਾਇ ਬੁਲਾਰ ਕੋਲੋ ਵਿਦਿਆ ਲੈਕਰ ਚਲਿਆ
ਤਾਂ ਸਾਹੇ ਉਪਰ ਕੌਣ ਕੌਣ ਚਲੇ ਕਾਲੂ ਲਾਲੂ ਪਰਸਰਾਮ ਇੰਦ੍ਰਸੈਣ ਫਿਰੰਦਾ ਜ
ਗਤ ਮਲ ਲਾਲਚੰਦ ਜਗਤਰਾਇ ਜਟੂਮੱਲ ਅਤੇ ਹੋਰ ਜਿਤਨੇ ਵੇਦੀ ਆਹੇ ਸੋ
ਮਭਾਤਿਆਰ ਹੋਏ ਅਤੇ ਮਾਸ੍ਰਿਓਂ ਰਾਮਾ ਜੀ ਨਾਲਾ ਭੀ ਆਇਆ ਜਾਂ ਭਾਈ੍ਵਦੀ ਸੈ
ਕਰਾਤ ਚੜ੍ਹੀ ਤਿਲਵੰਡੀਓਂ ਚਲੇ ਤਾਂ ਆਇ ਪਰਮਾਨੰਦ ਪਲਤੇ ਦੇ ਘਰ ਵੜੇ ਜਾਪੀ

ਜਾਦਿਨ ਸਾਹੇ ਵਿਚ ਰਹੇ ਤਾਂ ਵਿਆਹ ਦਾ ਅਰੰਭੁ ਕੀਤਾ ਅਤੇ ਸੁਲਤਾਨ ਪੁਰੇ ਚਲੇ ਭੁਲੇ
ਮਹੂਰਤੁ ਤਂ ਜਾਇ ਸਾਹੇ ਪਰੁ ਖੜ੍ਹੇ ਹੋਏ ਭਾਈ ਜੈਰਾਮ ਦੇ ਪਿਤਾ ਪਰਮਾਨੰਦ ਪਲਤੇ
ਨੇ ਸਿਧੇ ਬ੍ਰਾਹਮਣ ਨੂੰ ਮੂਲੇ ਦੇ ਘਰ ਭੇਜਿਆ ਸੀ ਹੇ ਸਿਧਾ ਬ੍ਰਾਹਮਣ ਜੀ ਤੁਸੀ ਜਾ
ਇਕਰ ਮੂਲੇ ਚੋਣੇ ਨੂੰ ਖਬਰ ਕਰਿ ਆਓ ਜੋ ਵੇਦੀਆਂ ਦੀ ਜੰਞ ਬਾਗ ਮੇਂ ਆਇ ਉਤਰੀ
ਹੈ ਸੋ ਤੁਸਾਨੂ ਮਾਲੂਮ ਹੋਵੇ ਤਾ ਮੂਲੇ ਚੋਣੇ ਨੂੰ ਸਿਧੇ ਬ੍ਰਾਹਮਣ ਨੇਂ ਜਾਇਕੇ ਖਬਰ ਕੀਤੀ
ਅਤੇ ਆਸੀਰਬਾਦ ਕਹੀ ਜਾਇਕਰ ਅਤੇ ਆਖਿ ਓਸੁ ਹੇ ਜਜਮਾਨ ਜੰਞ ਬਾਗਵਿ
ਚ ਆਇ ਉਤਰੀ ਹੈ ਤੁਹਾਨੂ ਖਬਰ ਕਰਨ ਦੇ ਵਾਸਤੇ ਭਾਈਏ ਪਰਮਾਨੰਦ ਨੇ ਭੇਜਿ
ਆ ਹੈ ਤੁਹਾਡੇ ਪਾਸ ਜੋ ਜਾਇਕੇ ਖਬਰ ਮੂਲੇ ਨੂੰ ਕਰ ਆਓ ਤਾਂ ਪਾਧੇ ਨੂ ਮੂਲੇ ਆਖਿ
ਆ ਭੁਲਾ ਪਾਧਾ ਜੀ ਬਹੁਤ ਭੁਲਾ ਕੀਤਾ ਜੇ ਤਾਂ ਮੂਲੇ ਨੇ ਉਠਕਰ ਆਪਣੀ ਬਿਰ
ਦਰੀ ਦੇ ਭਿਰਾਇ ਭਾਈ ਇਕਠੇ ਜਾਇਕੇ ਕੀਤੇ ਅਤੇ ਅਜਿਤੇ ਰੰਧਾਵੇ ਪਾਸ ਭੀ ਜਾ
ਇਕਰ ਕਹਾ ਜੋ ਪਖੋਕੇ ਗਾਉਂ ਦਾ ਚਉਧਰੀ ਸੀ ਲਗਾ ਆਖਣ ਚਉਧਰੀ ਜੀ ਵੇ
ਦੀਆਂ ਦੀ ਜੰਞ ਬਾਗ ਵਿਚ ਆਇ ਉਤਰੀ ਹੈ ਆਪ ਚਲੀਏ ਤਾਂ ਹਿਤੇ ਰੰਧਾਵੇ ਅ
ਜਿਤੇ ਦੇ ਪਿਤਾ ਨੇ ਆਖਿਆ ਅਜਿਤਿਆ ਤੂੰ ਮੂਲੇ ਨਾਲ ਜਾਹ ਭਾਈ ਮੇਰਾ ਸਰੀਰ
ਬਿਰਧ ਹੈ ਮੈ ਜਾਇ ਨਹੀ ਸਕਦਾ ਅਤੇ ਜੋ ਮੂਲਾ ਆਖੇਗਾ ਸੋ ਸਭੋ ਅਛੀ ਤਰਹ
ਕਰੀ ਅਤੇ ਸੁਣ ਮੂਲਾ ਤੇਰੇ ਨਾਲ ਮੈਂ ਹੀ ਹੋਵਾਂ ਪਰ ਮੇਰੀ ਦੇਹ ਵਡੀ ਹੈ ਤਾ ਮੂਲੇ ਆ
ਖਿਆ ਭੁਲਾ ਚਉਧਰੀ ਜੀ ਤੁਸਾਡਾ ਹੁਕਮ ਜੋ ਹੈ ਸੋ ਤੁਸੀ ਹੀ ਹੋ ਤਾਂ ਫੇਰ ਅਜਿਤੇ
ਰੰਧਾਵੇ ਆਖਿਆ ਸੁਣ ਮੂਲਾ ਤੇਰੇ ਘਰ ਭਲੇ ਲੋਕ ਬੇਦੀ ਢੁਕੇ ਹੈਨੀ ਸੋ ਤੂੰ ਕੁਛ
ਸਰਮ ਰਖੀ ਅਤੇ ਉਨਾਦੀ ਸਰਮ ਰਖਣੇਂ ਨੂੰ ਲੋਚੀ ਅਤੇ ਜੀ ਭੂਨੂ ਥੋਕ ਦੇਵੇਂ ਅਸਾ
ਡਾ ਆਖਿਆ ਏਹੋ ਹਈ ਅਤੇ ਮੈਂ ਸੁਣਦਾ ਹਾ ਜੋ ਕਾਲੂ ਵੇਦੀ ਭਟੀਆਂ ਦਾ ਪਟਵਾਰੀ
ਹੈ ਪਰ ਓਹ ਭੀ ਪੁਤ੍ਰ ਨੂ ਬੁਰਾ ਹੀ ਬੋਲਦਾ ਹੈ ਅਤੇ ਤੁਰਕੀ ਜਬਾਨ ਦਾ ਕਰੜਾ ਹੀ ਹੈ ਅਤੇ
ਪਰਮਾਨੰਦ ਜੇਹੇ ਭੁਲੇ ਆਦਮੀ ਵਿਚ ਆਖੀਦੇ ਹੈਨ ਪਰ ਭੁਲਾ ਤੁਸਾ ਆਪਣੀ ਵ
ਲੋ ਅਦਬ ਹੀ ਕਰਣਾ ਤਾ ਮੂਲੇ ਆਖਿਆ ਭੁਲਾ ਚੌਧਰੀ ਜੀ ਤੁਸੀ ਅਸਾਡੀ ਪੁਸਤ
ਪਨਾਹ ਹੋ ਇਕੇ ਪਰਮੇਸਰ ਦੀ ਓਟ ਹੈ ਜਾ ਤੁਸਾਡੀ ਓਟ ਹੈ ਤਾਂ ਅਜਿਤੇ ਰੰਧਾਵੇ ਆਖਿਆ
ਭੁਲਾ ਮੂਲਾ ਅਸਾਨੂੰ ਤੁਹਾਨੂੰ ਦੋਹਾਂਨੂੰ ਸਚੇ ਪਰਮੇਸੁਰ ਦੀ ਹੀ ਓਟ ਹੈ ਤਿਸੇ ਦਾ ਆਸਰ
ਰਖੋ ਅਤੇ ਜਾਇਕਰ ਜੰਞ ਦਾ ਅਗਾ ਲਵੋ ਤਾ ਭਾਈ ਮੂਲੇ ਨੇ ਸਿਧੇ ਬ੍ਰਾਹਮਣ ਨੂੰ ਅ
ਗੇਤਰਾ ਭੇਜ ਦਿਤਾ ਅਤੇ ਆਪ ਸਭੁ ਪੰਚ ਪਰਮੇਸਰ ਨਾਲ ਲੈਕੇ ਜੰਞ ਦਾ ਅਗਾ ਲੈ
ਣੇ ਵਾਸਤੇ ਸਿਧਾਰੇ ਅਜਿਤਾ ਭੀ ਨਾਲੇ ਆਹਾ ਅਤੇ ਬਟੇਹਰੀ ਦਾ ਸਿਮਿਆਨ ਭੀ ਨਾ

Sri Satguru Jagjit Singh Ji eLibrary NamdhariElibrary@gmail.com

ਲੇ ਰੀ ਲੀਤੇ ਗਏ ਆਹੇ ਤਾਂ ਜੇਵਦਾ ਭਲਾ ਆਦਰ ਭਾਉ ਲੀਤਾ ਅਤੇ ਭਲੀ ਪ੍ਰਕਾਰ
ਵਾਜੇ ਵਜਦੇ ਦੋਨੋ ਪਾਸੇ ਬਡਾ ਉਤਸਾਹ ਹੋਇਆ ਗਊਆਂ ਦੇ ਆਵਣ ਦੇ ਵੇਲੇ ਜੰ
ਞ ਸਾਹਿਰ ਵਿਚ ਆਈ ਇਕ ਪਾਸੇ ਕਾਲੂ ਦੂਸਰੇ ਪਾਸੇ ਜੈਰਾਮ ਦਾ ਪਿਤਾ ਪੈਸੇ ਟਕੇ
ਰੁਪਏ ਸੁਟਦੇ ਧਨ ਕੀ ਬਰਖਾ ਕਰਦੇ ਕਰਦੇ ਡੇਰੇ ਆਏ ਜਹਾਂ ਉਤਾਰਾ ਦੀਆ ਥਾ
ਦੂਲਹੁ ਕੋ ਦੇਖ ਦੇਖ ਕਰ ਨਰ ਨਾਰੀ ਬਡੇ ਪ੍ਰਸੰਨ ਹੋਤੇ ਅਰ ਮੂਲੇ ਕੇ ਭਾਗੋਂ ਕੀ ਸਰਾਹ
ਕਰਤੇ ਹੈ ਅਠਾਸੀ ਹਜਾਰ ਦੇਵਤਿਆਂ ਸਮੇਤ ਇੰਦ੍ਰ ਬ੍ਰਹਮਾ ਬਿਸਨੂ ਸਿਵ ਆਪ
ਣੀਆਂ ਸਕਤੀਆਂ ਨਾਲ ਲੈਕਰ ਬਾਬੇ ਕਾ ਵਿਆ ਦੇਖਣੇਂ ਆਏ ਅਤੇ ਲਛਮੀ
ਪਾਰਬਤੀ ਇੰਦ੍ਰਾਣੀ ਬ੍ਰਹਮਾਣੀ ਹਾਥ ਮੈਂ ਆਰਤੀ ਲੈਕਰ ਹੋਰ ਪੂਜਾ ਕੀ ਸਾਮਾ ਲੇ
ਕੇ ਬਾਬੇ ਕੇ ਵਿਆਹ ਕੇ ਗੀਤ ਗਾਵਤੀਆਂ ਹੈ ਜਬ ਮੂਲੇ ਕੇ ਘਰ ਢੁਕਾਉ ਹੋਇਆ
ਉਤ ਸਮੇ ਨਾਨਕ ਨਿਰੰਕਾਰੀ ਕੀ ਆਰਤੀ ਕਰੀ ਨਾਨਕ ਜੀ ਕਾ ਨਾਮ ਲੈ ਲੈ ਕਰ ਗੀ
ਤ ਗਾਵਤੀਆਂ ਹੈ ਬੇਦ ਬਿਹਤ ਕਰ ਚੌਕ ਪੂਰਿਆ ਬ੍ਰਹਮਾ ਬੇਦ ਕਰਕੇ ਲਗਾ ਉ
ਸਤਤਿ ਕਰਨ ਗਣਾਂ ਕੇ ਸਮੇਤ ਸਿਵ ਜੀ ਮੁਕਟ ਲੈਕਰ ਆਏ ਗੰਧਰਬ ਸਭ ਮਿ
ਲਕੇ ਮੰਗਲਾਚਾਰ ਲਗੇ ਗਾਉਣ ਸਨਕਾਦਕ ਸੇਹਰਾ ਲੈਕਰ ਆਏ ਸਭ ਦੇਵੀ ਦੇ
ਵਤੇ ਤੈ ਬੋਲ ਦੇਕਰ ਜੈ ਜੈਕਾਰ ਕਰਨੇ ਲਗੇ ਅਤੇ ਨਉ ਨਾਥ ਚਉਰਾਸੀ ਸਿਧਿ
ਸਭ ਭੇਟ ਲੈਕਰ ਆਏ ਹਾੜ੍ਹ ਸੁਕਲ ਪਖ ਦੀ ਸਪਤਮੀ ਕੋ ਅੰਮ੍ਰਿਤ ਵੇਲੇ ਬਾ
ਬੇ ਨਾਨਕ ਜੀ ਕਾ ਵਿਆਹੁ ਹੋਇਆ ਮਾਤਾ ਸੁਲਖਣੀ ਜੀ ਕੋ ਅਸਨਾਨ ਕਰਾਇ
ਨਵੀਨ ਬਸਤਰ ਪਹਿਨਾਇ ਕਰ ਬੇਦ ਬਿਧੀ ਅਨੁਸਾਰ ਖਾਰਿਆਂ ਪਰ ਬਾਬੇ ਨਾ
ਨਕ ਜੀ ਕੇ ਪਾਸ ਬੈਠਾਇਆ ਅਗਨ ਦੇਵਤਾ ਕੋ ਜਗਾਇ ਕਰ ਗਣੇਸ ਪੂਜਨ ਕ
ਰਕੇ ਘ੍ਰਿਤ ਕੀ ਆਹੁਤੀਆਂ ਪਾਇ ਕਰ ਲਾਵਾਂ ਲੇਤੇ ਹੈ ਬਾਜੰਤ੍ਰ ਬਾਜਤੇ ਹੈ ਜੈ ਜੈ
ਕਾਰ ਹੋ ਰਹੇ ਹੈ ਪੰਜ ਘੜੀਆਂ ਰਾਤ ਰਹਿੰਦੀ ਲਾਵਾਂ ਹੋਈਆਂ ਤਾ ਲਾਵਾਂ ਲਗੀ
ਆਂ ਮਿਲਣ ਰਾਗੁ ਸੂਹੀ ਸ੍ਰੀ ਮੁਖਵਾਕ ਰਾਮ ਪਹਲੜੀ ਲਾਉ ਸਤਿਗੁਰ ਸ
ਤ ਜੁਗੁ ਸਾਜਿਆ ਬਲਿਰਾਮ ਜੀਉ ਤ੍ਰੈ ਗੁਣ ਬਿਸਥਾਰ ਅਨਹਦ ਵਾਜਿਆ ਬਲ
ਰਾਮ ਜੀਉ ਬਜਾਇਆ ਅਨਹਦ ਸਮੁੰਦ ਮਥਿਆ ਲਛ ਕਉਲਾ ਨਿਕਲੀ ਤੇਤੀ
ਸ ਕਰੋੜੀ ਛਡਕੇ ਆਇ ਠਾਕੁਰ ਕਉ ਮਿਲੀ ਬਿਆਹੁ ਠਾਕੁਰ ਚਰਨ ਲਾਈ ਓਹੁ ਭ
ਗਤ ਨਿਬਾਹੀਆ ਅਰਦਾਸ ਨਾਨਕ ਲਾਉ ਪਹਿਲੀ ਭਲਾ ਸਤਿਜੁਗ ਸਤਿਗੁਰ ਸ
ਜਿਆ ॥੧॥ ਰਾਮ ਦੂਜੀ ਲਾਉ ਤ੍ਰੇਤਾ ਜੁਗ ਵਰਤਾਇਆ ਬਲਰਾਮ ਜੀਉ
ਧੰਨ ਧੰਨ ਸੰਤ ਪਿਆਰੇ ਜਿਨ ਹਰਿ ਨਾਮ ਧਿਆਇਆ ਬਲਿਰਾਮ ਜੀਉ ਸੰਤ

Sri Satguru Jagjit Singh Ji eLibrary NamdhariElibrary@gmail.com

ਜਪਤੇ ਨਾਮੁ ਹਰਿਕਾ ਮਿਲੇ ਰਾਮ ਪਿਆਰਿਆ॥ ਗੜ੍ਹੀਵ ਧਨਖ ਰਘੁਪਤਿ ਚੜ੍ਹਾਇ
ਆ ਪਰਸਰਾਮਕਾ ਬਲਹਾਰਿਆ॥ ਬਿਆਹੁ ਸੀਤਾ ਗ੍ਰਹਿ ਮਾਹਿ ਆਣੀ ਓੜ੍ਹਭ
ਗਤ ਨਿਬਾਹੀਆ॥ ਅਰਦਾਸ ਨਾਨਕ ਲਾਉ ਦੂਜੀ ਸੀਤਾ ਰਾਮ ਬਿਆਹੀਆ॥੨॥
ਰਾਮ ਤੀਜੀ ਲਾਉ ਜੁਗ ਦੁਆਪੁਰ ਵਰਤਾਇਆ ਬਲਿਰਾਮ ਜੀਉ॥ ਰੁਕ
ਮਣੀ ਮੰਗਲ ਗਾਇਆ ਸਹਿਜ ਸੇਤੀ ਸਸਪਾਲ ਰਾਜਾ ਮਾਰਿਆ ਬਲਰਾਮ ਜੀ
ਉ॥ ਬਚਨ ਪੂਰੇ ਵੇਸ ਧਾਰਿਆ ਚਕਰ ਸੰਖ ਬਿਦਾਰਿਆ॥ ਬਿਆਹੁ ਰੁਕਮਣੀ
ਗ੍ਰਿਹ ਮੇ ਆਣੀ ਓੜ੍ਹ ਭਗਤ ਨਿਬਾਹੀਆ॥ ਅਰਦਾਸ ਨਾਨਕ ਲਾਉ ਤੀਜੀ ਰੁਕ
ਮਣੀ ਕ੍ਰਿਸਨ ਜੀ ਬਰ ਪਾਇਆ॥੩॥ ਰਾਮ ਚਉਥੀ ਲਾਉ ਕਰਤੇ ਕਲਜੁ
ਗ ਪ੍ਰਗਟਾਇਆ ਬਲਿਰਾਮ ਜੀਉ॥ ਜਿਨ ਹਰਿ ਸਿਉ ਪ੍ਰੀਤਿ ਨਾਹੀ ਤੇ ਸੰਗਿ ਭ
ਰਮੇ ਮਾਇਆ ਬਲਿਰਾਮ ਜੀਉ॥ ਮਾਇਆ ਤ ਲਾਗੇ ਭਰਮ ਜਾਗੇ ਸਗਲ ਦੁਜ
ਬ੍ਰਿਤਿ ਨ ਧਾਇਆ॥ ਨਾਮ ਦਾਨ ਇਸਨਾਨ ਨਹੀ ਕੀਆ ਜਮ ਕਾ ਪੰਥ ਨ ਕਾਇਆ
॥ ਨਿਹਕਲੰਕੀ ਆਪ ਹੋਇਆ ਛਪਹਿ ਨਾਹਿ ਛਪਾਇਆ॥ ਅਰਦਾਸ ਨਾਨਕ
ਲਾਉ ਚਉਥੀ ਪ੍ਰਭੁ ਸਭਨ ਮਾਹਿ ਸਮਾਇਆ॥੪॥

ਅਗੈ ਮੰਗਲ ਚਲਿਆ ਰਾਗੁ ਸੂਹੀ ਵਿਚ ਸ੍ਰੀ ਮੁਖਵਾਕ ਮੰਗਲ॥

ਰਾਮ ਪਹਿਲੜੈ ਮੰਗਲ ਹਰਿ ਹਰਿ ਨਾਮੁ ਧਿਆਈਐ॥ ਮੇਰੇ ਮਨ ਤਨ ਸ੍ਰੀ ਰੰਗ
ਅਗਰ ਚੰਦਨ ਘਸ ਲਾਈਐ॥ ਅਗਰ ਚੰਦਨ ਘਸ ਲਗਾਏ ਕਪੂਰ ਕੁੰਗੂ ਢੋ
ਈਐ॥ ਰਾਮ ਨਾਮ ਉਚਰੰਤ ਰਸਨਾ ਸਦਾ ਹਰਿ ਰਸ ਗੋਈਐ॥ ਘਸ ਲਗਾਈ
ਐ ਅਗਰ ਚੰਦਨ ਕੁੰਗੂ ਪ੍ਰੇਮ ਪ੍ਰਭ ਕਾ ਪਾਈਐ॥ ਕੁਰਬਾਨ ਕੀਤਾ ਗੁਰੂ ਵਿਟਹੁ
ਜਿਨ ਏਹੁ ਕਾਜ ਰਚਾਈਐ॥੧॥ ਰਾਮ ਦੂਜੜੈ ਮੰਗਲ ਫੁਲੀ ਮਾਗ ਭਰਾਈ
ਐ॥ ਫੁਲੀ ਤ ਮਾਗ ਭਰਾਈਐ ਆਪਿ ਕਰਤਾ ਪੁਰਖੁ ਬਿਆਹੁਣ ਆਇਆ॥
ਸੁਰ ਨਰ ਗਣ ਗੰਧਰਬ ਸਭ ਹੀ ਕੌਤਕ ਦੇਖਿ ਬਿਸਮਾਇਆ॥ ਕੁਰਬਾਣ ਕੀ
ਤਾ ਗੁਰੂ ਵਿਟਹੁ ਜਿਨ ਏਹੁ ਕਾਜ ਰਚਾਇਆ॥ ਬਿਨਵੰਤ ਨਾਨਕ ਸੁਣਹੁ ਸੰਤਹੁ ਸ
ਭੁ ਸਫਲਿਓ ਕਾਜ ਸੁਹਾਇਆ॥ ਉਤ ਸਾਹੁ ਹੋਇਆ ਸੋਭ ਸੇਤੀ ਮੰਗਲ ਕਾਜ
ਸੁਹਾਇਆ॥੨॥ ਰਾਮ ਤੀਜੜੈ ਮੰਗਲ ਪੀੜ੍ਹ ਤਾਜਣ ਲਿਆਈਐ॥ ਇ
ਨ੍ਹ ਪੁਰ ਵਿਚ ਜਨਮ ਤਾਜਣ ਸੁਰਗੋ ਜੀਨ ਮੰਗਾਈਐ॥ ਗਲ ਸਚੁ ਕੰਢੀ ਪਾ
ਇ ਤਾਜਣ ਲਗਾਮ ਦਰੁਸਤ ਕਰਾਈਐ॥ ਅਜਬ ਸੋਭਾ ਪਾਇ ਤਾਜਣ ਠਾ
ਕਰ ਆਪ ਸਜਾਈਐ॥ ਜਿਤ ਚੜ੍ਹੇ ਸ੍ਰੀ ਰੰਗ ਆਪ ਸੁਆਮੀ ਅਜਬ ਸੋਭ ਸੁ

ਹਾਈਓ॥ ਬਿਨਵੰਤਿ ਨਾਨਕ ਤੀਜੜੈ ਮੰਗਲ ਪੀੜ੍ਹ ਤਾਜਣ ਵਾਲਿਆ ਈਓ॥੩॥
ਰਾਮ ਚਉਥੇ ਮੰਗਲ ਸਤਿਗੁਰੂ ਬਿਆਹੁਣ ਆਇਆ ਇਹੁ ਅਜਬ ਦਰਸ
ਅਪਾਰ ਤੇਰਿਆ ਸੰਤ ਕੇ ਮਨਿ ਭਾਇਆ॥ ਤੇਤੀਸ ਕਰੋੜੀ ਸਰਬ ਸੰਗਤ ਨਾਲ
ਗਣਪਤਿ ਆਇਆ॥ ਸਦ ਬ੍ਰਹਮੇ ਸਾਰਦਾਦਿਕ ਮੋਤੀਆ ਚੌਕ ਪੂਰਾਇਆ
ਹਥਵਣ ਖਾਰੀ ਦੇਹੁ ਫੇਰੇ ਸਤਿਗੁਰੂ ਬਿਆਹੁਣ ਆਇਆ॥ ਬਿਨਵੰਤਿ ਨਾਨਕ ਮੰ
ਗਲ ਚਉਥੈ ਸਰਬ ਕਾਜ ਸੁਹਾਇਆ॥੪॥ ਤਾ ਗੁਰੂ ਨਾਨਕ ਜੀ ਕ
ਵਿਆਹੁ ਹੋਇਆ ਪਰ ਬਹੁਤਾ ਰਸ ਰਹਿਆ ਤਾ ਬਾਲੇ ਆਖਿਆ ਸੁਣੋ ਗੁਰੂ ਜੀ
ਏਹੁ ਜੋ ਗਲ ਮੈਂ ਆਖਦਾ ਹਾਂ ਸੋ ਮੈਂ ਆਪਣੀ ਅਖੀ ਡਿਠੀਆਂ ਆਖਦਾ ਹਾਂ ਸੁਣੀ
ਆਂ ਗਲਾ ਮੈਂ ਨਾਂਹੀ ਆਖਦਾ ਜੀ ਤਾ ਗੁਰੂ ਅੰਗਦ ਜੀ ਬਾਜੀਆਂ ਗਲਾਂ ਸੁਣਕੇ
ਰੰਗ ਵਿਚ ਬੈਰਾਗ ਕਰਦਾ ਹੈ ਜਾਂ ਲਾਵਾਂ ਦਾ ਵੇਲਾ ਹੋਇਆ ਸੀ ਉਸ ਵੇਲੇ ਬਾਬੇ
ਨਾਨਕ ਜੀ ਆਖਿਆ ਭਾਈ ਬਾਲਾ ਤੂੰ ਮੇਰੇ ਪਾਸ ਹੀ ਰਹੁ ਤਾਂ ਮੈਂ ਬਾਲੇ ਆਖਿ
ਆ ਭਲਾ ਗੁਰੂ ਜੀ ਮੈਂ ਤੁਸਾਡੇ ਪਾਸ ਹੀ ਹਾਂ ਅਤੇ ਸੁਣੋ ਗੁਰੂ ਜੀ ਜੋ ਕਛੁ ਗੁਝਾ ਘਰ
ਚ ਗੁਰੂ ਨਾਨਕ ਜੀ ਦਾ ਆਹਾ ਸੋ ਮੇਰੇ ਪਾਸ ਹੀ ਆਹਾ ਤਾ ਗੁਰੂ ਨਾਨਕ ਜੀ ਦੇ ਬਿ
ਆਹ ਦਾ ਦੋਨੋ ਪਾਸੇ ਭਲਾ ਰਸ ਰਹਿਆ ਅਤੇ ਤਿੰਨ ਦਿਨ ਜੰਞ ਰਹੀ ਫੇਰ ਚੌਥੇ ਦਿ
ਨ ਜੰਞ ਵਿਦਿਆ ਹੋਈ ਤਾ ਗੁਰੂ ਨਾਨਕ ਜੀ ਡੋਲੀ ਲੈ ਕਰਿ ਸੁਲਤਾਨਪੁਰ ਆਇ ਵ
ੜੇ ਤਾ ਕਾਲੂ ਅਤੇ ਲਾਲੂ ਦੋਨੋ ਭਾਈ ਆਖਣ ਲਗੇ ਜੋ ਨੀਗਾਰ ਅਤੇ ਵਹੁਟੀ ਆਪ
ਣੇ ਘਰ ਤਿਲਵੰਡੀ ਨੂੰ ਚਲਨ ਅਤੇ ਨਾਨਕੀ ਜੀ ਅਰੁ ਜੈਰਾਮ ਆਖਣ ਜੋ ਇਥੇ
ਹੀ ਰਹਿਨ ਤਿਲਵੰਡੀ ਭੇਜੋ ਨਾਹੀ ਏਹ ਝਗੜਾ ਕੀਤੋ ਨੇ ਜਾ ਅਗਲਾ ਦਿਨ ਹੋਇਆ
ਤਾ ਪਰਮਾਨੰਦ ਨੇ ਕਹਿਆ ਸੁਣ ਮੂਲਚੰਦ ਏਹ ਹੁਣ ਪਹਿਲੀ ਵਾਰੀ ਹੈ ਅਤੇ ਨੀ
ਗਰ ਦੀ ਮਾਉ ਦੀ ਭੀ ਸਿਕ ਮੁਰਾਦ ਹੈ ਅਤੇ ਏਹ ਹੁਣ ਆਪਣੇ ਘਰ ਨੂੰ ਜਾਵਨ
ਅਰੁ ਫੇਰ ਆਇ ਕਰ ਇਥੇ ਹੀ ਰਹਨਗੇ ਕਿਉ ਜੋ ਕਿਰਤ ਮੋਦੀਖਾਨੇ ਦੀ ਭੀ ਇ
ਥੇ ਹੀ ਹੈ ਇਨਾਂ ਦਾ ਉਥੇ ਰਹਿਣਾ ਕਿਉਕਰ ਬਣਦਾ ਹੈ ਅਤੇ ਡੋਲੀ ਘਰ ਲੈ ਜਾਵ
ਨ ਤਾਂ ਗੁਰੂ ਨਾਨਕ ਜੀ ਅਰ ਮਾਤਾ ਚੋਣੀ ਦੀ ਡੋਲੀ ਤਲਵੰਡੀ ਨੂੰ ਲੈ ਗਏ ਅਤੇ ਗੁ
ਰੂ ਨਾਨਕ ਜੀ ਭੀ ਤਲਵੰਡੀ ਨੂੰ ਚਲੇ ਤਾ ਗੁਰੂ ਨਾਨਕ ਜੀ ਕਹਿਆ ਸੁਣ ਭਾਈ
ਬਾਲਾ ਅਸਾ ਆਵਦਿਆ ਤੀਕਰ ਤੁਸੀ ਕੰਮ ਚਲਾਵੋ ਜੀ ਤਾ ਅਗੋ ਬਾਲੇ ਆ
ਖਿਆ ਗੁਰੂ ਜੀ ਮੈਂ ਤਉ ਜਟ ਹੌਂ ਮੈ ਥੋ ਕੰਮ ਮੋਦੀਖਾਨੇ ਦਾ ਕਿਉਕਰਿ ਚਲੇਗਾ
ਤਾ ਗੁਰੂ ਨਾਨਕ ਜੀ ਕਹਿਆ ਹੇ ਭਾਈ ਬਾਲਾ ਏਹ ਕੰਮ ਕਰਤਾਰ ਚਲਾਵੇਗਾ ਪਰ

Sri Satguru Jagjit Singh Ji eLibrary NamdhariElibrary@gmail.com

ਤੁਸੀ ਵਿਰਖੜੇ ਰਹੋ ਇਕ ਮਹੀਨੇ ਨੂ ਅਸੀ ਜਰੂਰ ਆਵਾਂਗੇ ਤਾ ਮੈ ਬਾਲੇ ਆ
ਖਿਆ ਭਲਾ ਗੁਰੂ ਜੀ ਜੋ ਤੁਹਾਡੀ ਰਜਾਇ ਤਿਉਹੀ ਭਲਾ ਹੈ ਹੇ ਗੁਰੂ ਜੀ ਜੋ ਕੁਛ
ਤੁਸੀ ਆਖਹੁਗੇ ਸੋਈ ਮੈ ਕਰਉਗਾ ਤਾ ਗੁਰੂ ਨਾਨਕ ਜੀ ਤਲਵੰਡੀ ਨੂ ਗਏ
ਤਾ ਬਾਲੇ ਆਖਿਆ ਸੁਣਹੁ ਗੁਰੂ ਜੀ ਉਥਹੁ ਦੀ ਖਬਰ ਮੈਨੂ ਕੋਈ ਨਾਹੀ ਹੈ
ਜੋ ਦੇਖਾ ਤਿਲਵੰਡੀ ਵਿਚ ਗੁਰੂ ਨਾਨਕ ਜੀ ਕਿਆ ਕਿਆ ਚੋਜ ਕੀਤੇ ਹੈਨਿ ਤਾ
ਗੁਰੂ ਨਾਨਕ ਜੀ ਇਕ ਮਹੀਨਾ ਤਲਵੰਡੀ ਰਹਿਆ ਮਹੀਨੇ ਪਿਛੋ ਸੁਲਤਾਨਪੁਰ
ਵਿਚ ਆਇ ਵੜੇ ਤਾ ਫੇਰਿ ਗੁਰੂ ਨਾਨਕ ਜੀ ਭੈਣ ਨਾਨਕੀ ਨੂ ਅਤੇ ਜੈਰਾਮ ਨੂ ਆਇ
ਮਿਲਿਆ ਤਾ ਮਾਤਾ ਚੋਣੀ ਭੀ ਆਇ ਕਰ ਨਿਨਾਣ ਦੀ ਪੈਰੀ ਪਈ ਤਾ ਅਗੋ ਬੇ
ਬੇ ਨਾਨਕੀ ਆਖਿਆ ਠੰਡੜੀ ਠਰੀ ਹੋਵੇ ਤਾ ਅਗਲੇ ਦਿਨ ਗੁਰੂ ਨਾਨਕ ਜੀ ਮੋ
ਦੀਖਾਨੇ ਆਇ ਬੈਠੇ ਅਤੇ ਮਾਤਾ ਚੋਣੀ ਜੀ ਪੇਕੇ ਗਈ ਮੂਲਾ ਆਇ ਕਰ ਆ
ਪਣੇ ਘਰ ਲੈ ਗਇਆ ਤਾ ਗੁਰੂ ਨਾਨਕ ਜੀ ਮੋਦੀਖਾਨੇ ਜਾਇ ਕਰ ਲਗੇ ਕੰਮ
ਚਲਾਵਣ ਬਾਬਾ ਨਾਨਕ ਜੀ ਗਦੀ ਪਰ ਬੈਠੇ ਤਕੜੀ ਪਕੜ ਕੇ ਜੋ ਕੋਈ ਕੁਛ
ਆਇ ਮੰਗੇ ਸੋ ਬਾਬਾ ਜੀ ਦੇਂਦੇ ਜਾਵੇ ਬਾਲਾ ਲਿਆਇ ਕਰ ਪਕੜਾਵੇ ਬਾਬਾ ਤੋਲ
ਕਰ ਦੇਂਦਾ ਜਾਵੈ ਓਹੋ ਚਾਲੀ ਕਦੀਮ ਦੀ ਆਹੀ ਸੋਈ ਬਾਬੇ ਦੀ ਰਹੀ ਲੋਕ ਦੇਖ ਕਰ
ਏਹੁ ਕਹਿਨ ਭਾਈ ਮੋਦੀਖਾਨਾ ਨਬਾਬ ਦਾ ਕਰਦਾ ਹੈ ਦੌਲਤ ਨਬਾਬ ਦੀ ਲੁਟਾਵ
ਦਾ ਹੈ ਨਬਾਬ ਨੂ ਭੀ ਜਾਇ ਕਰ ਆਖਨ ਤੇਰਾ ਮੋਦੀ ਬਹੁਤਾ ਫਕੀਰਾ ਨੂ ਲੁਟਾਵਦ
ਾ ਹੈ ਕੋਈ ਆਖੰਨ ਪਾਰਸ ਹੈ ਇਸ ਦੇ ਪਾਸ ਪੁੰਨ ਜੋ ਵਸਤ ਹੈ ਸੋਈ ਉਸ ਪੁੰਨ ਨੇ ਏ
ਹੁ ਦੇਹੀ ਧਾਰ ਬੈਠਾ ਹੈ ਐਸੀਆ ਬਾਤਾ ਸੁਣ ਕੇ ਕਾਜੂ ਕਿਆ ਆਹਾ ਮੂਲਾ ਉ
ਸ ਬੀ ਭੀ ਵਧੀਕ ਮਿਲਿਆ ਕੋਈ ਕਾਲ ਬੇਬੇ ਨਾਨਕੀ ਦੇ ਘਰ ਵਿਚ ਰਹੇ ਫੇਰ
ਬਾਬਾ ਜੀ ਨੇ ਆਪਣ ਵਖਰਾ ਘਰ ਬਣਾਇ ਕਰ ਉਥੇ ਰਹਿਣ ਲਗੇ ਜੋ ਸਰਬ
ਭੁਤ ਮੈ ਸੁਖਦਾਈ ਆਹਾ ਅਤੇ ਸਭ ਸਾਮਾਂ ਜੋ ਘਰ ਵਿਚ ਲੋੜੀਦੀ ਆਹੀ ਬਾ
ਬੇ ਜੀ ਨੇ ਸਭ ਮੰਗਾਇ ਰਖੀ ਬਸਤ੍ਰ ਭੂਖਣ ਨਿਤ ਨਵੀਨ ਬਣਾਇ ਕਰ ਘਰ ਮੈ
ਦੇਵਨ ਹੋਰ ਸਰਬ ਪ੍ਰਕਾਰ ਦੇ ਸੁਖ ਤਿਆਰ ਕਰਕੇ ਦੇਂਦੇ ਰਹਿਨ ਅਤੇ ਕਬੀਲੇ ਨਾਲ
ਮੋਹ ਥੋੜਾ ਕਰਨ ਇਸੀ ਵਾਸਤੇ ਸੁਲਖਣੀ ਜੀ ਜੋ ਦੇ ਬੇਬੇ ਨਾਨਕੀ ਪਾਸ ਜਾਵੇ ਤਾ
ਰੁਸੇ ਰਹੇ ਬੇਬੇ ਜੀ ਭੀ ਛੋਟੀ ਭਰਜਾਈ ਜਾਣ ਕੇ ਬਹੁਤ ਦਾਰੀ ਕੁਸਾਮਤ ਕਰਦੀ
ਰਹੇ ਮਾਤਾ ਚੋਣੀ ਮੂਲੇ ਚੋਣੇ ਦੀ ਧੀ ਇਸੀ ਵਾਸਤੇ ਸੁਲਖਣੀ ਚੋਣੀ ਭੀ ਨਾਮ
ਆਖਦੇ ਹੈਨ ਬੇਬੇ ਨਾਨਕੀ ਨਾਲ ਚੋਣੀ ਛਿਤੀ ਰੁਸੇਦੀ ਰਹੇ ਅਤੇ ਗੁਰੂ ਜੀ ਦੀ ਖੁਸੀ

Sri Satguru Jagjit Singh Ji eLibrary NamdhariElibrary@gmail.com

ਉਸਉਪਰਹੋਵੈਨਾਹੀ ਅਤੇ ਘਰਭੀਵੜੈਨਾਹੀ ਮਹੀਨਾ ਦੋ ਮਹੀਨੇਗੁਜਰਜਾਵ
ਨ ਅਤੇਜਦ ਮੂਲਾ ਧੀਅਨੂ ਮਿਲਣ ਆਵੈ ਤਾਧੀਅ ਆਖੇ ਜੋਪਿਤਾਜੀ ਤੁਸਾਮੈ
ਨੂਕਿਥੇਦਿਤਾਹੈ ਅਤੇਇਹ ਘਰਦੀਪੀੜ ਕਾਈ ਨਾਹੀਕਰਦਾ ਤਾਂਮੂਲਾ ਜੈਰਾਮਦੇਪਾ
ਸਆਇਕਰ ਬੜਾ ਗੁਸਾ ਕਰੇ ਬੜੀਉਚੀਬੋਲੇ ਅਤੇਕਹੇ ਤੁਸਾਂਮੇਰੀ ਬੇਟੀ ਨੂੰਪਾ
ਇਬੋੜਿਆ ਅਤੇਨਾਨਕ ਨੂੰ ਆਖੇ ਅਵੇਤੂ ਕਿਥੋ ਪੈਦੇ ਹੋਇਆ ਹੈ ਮੇਰੀ ਜਿੰਦ
ਨੂਲਿਖਿਆਂ ਲਧਾ ਆਹੇ ਤਾਗੁਰੂ ਨਾਨਕਜੀ ਬੋਲੇਨਾਹੀ ਅਤੇਓਹਝੁਖਝੁਖਕੇ
ਉਠ ਜਾਵਨ ਮੂਲਾ ਅਤੇ ਮੂਲੇਦੀ ਘਰਨੀ ਚੰਦੋਰਾਣੀ ਮਹੀਨੇਦੇ ਮਹੀਨੇ ਆਇ
ਕਰਝੁਸਕਰਜਾਵਨ ਤਾ ਇਕਦਿਨ ਚੰਦੋਰਾਣੀ ਬੇਬੇ ਨਾਨਕੀਪਾਸ ਆਈ ਆਇਕੇ
ਨਾਨਕੀ ਨਾਲ ਲੜਨ ਲਗੀ ਕਿਉਜੀ ਅਜੇਹੀਆ ਹਕੂਮਤਾ ਕਰਨ ਲਗੇਹੋ ਤੁਸ
ਨੂਪਰਮੇਸਰਦਾ ਭਉ ਨਾਹੀ ਅਤੇ ਆਪਣੇ ਭਰਾਉਨੂੰ ਨਾਹੀਇ ਸਮਝਾਵਦੀ ਅਰਭੁ
ਰਜਾਈਨੂੰਨਾਹੀਇਕਰਗਿਣਦੀ ਅਤੇ ਨਤੂੰਭੁਰਜਾਈਦੀ ਖਬਰਲੈਂਦੀਹੈ ਅਤੇ
ਨਾ ਭੁਣਵਈਆ ਸਾਲੇਨੂੰ ਸਮਝਾਵਦਾ ਹੈ ਤੁਸਾਨੂੰ ਜੀਅ ਵਿਚ ਕਿਆ ਆਈਹੈ
ਸੋਤੁਸੀਆਖੋ ਤਾ ਬੇਬੇ ਨਾਨਕੀ ਨੇ ਆਖਿਆ ਸੁਣ ਮਾਸੀ ਮੈ ਜੋ ਭਿਰਾਉ ਨੂੰ ਸਮ
ਝਾਵਾ ਸੋਕਿਆ ਸਮਝਾਵਾ ਭਿਰਾਉ ਮੇਰਾ ਚੋਰੀ ਨਾਹੀਕਰਦਾ ਜੂਆਰੀਆ ਨਾਹੀ
ਯਾਰੀ ਨਾਹੀ ਕਰਦਾ ਹੋਰਕੋਈ ਬੁਰਾ ਕੰਮਭੀ ਨਹੀ ਕਰਦਾ ਜਿਸਕੰਮ ਥੀ ਮੈ ਉਸ
ਨੂੰਸਮਝਾਵਾ ਅਤੇ ਆਪਣੀ ਕਮਾਈ ਵਿਚੋ ਨੰਗੇ ਭੁਖੇਨੂੰ ਵੰਡਖਾਵਦਾ ਹੈ ਦਾਨਪੁੰ
ਨਕਰਦਾ ਹੈ ਸੋਇਨਾ ਕੰਮਾਥੀ ਵਰਜਣਾ ਭਲਾਨਾਹੀ ਅਤੇ ਮਾਸੀ ਜੀ ਤੁਸੀ ਉ
ਲਾਮੇ ਤਦ ਦੇਵਹੁ ਜਾ ਤੁਹਾਡੀ ਧੀਅ ਨੰਗੀ ਭੁਖੀ ਰਹਿਦੀ ਹੋਵੈ ਕਪੜਾ ਗਹਿਣਾਅ
ਤੇ ਰੰਗਾ ਖਾਵਣਾ ਸੋ ਨਿਤ ਨਵਾ ਤੇਰੀ ਬੇਟੀ ਨੂੰ ਬਣਦਾ ਰਹਿਦਾ ਹੈ ਚੰਗਿਆ ਭਲਿ
ਆ ਖਾਦਿਆ ਪੀਦਿਆ ਅਸਾਨੂੰ ਖੁਆਰ ਕਰੇ ਤਾ ਤੁਸੀ ਜਾਣੋ ਅਰੁ ਅਸਾਡਾ ਮੂ
ਹਸੁਆਦ ਨਾਹੀ ਦੇਦਾ ਜੋ ਅਸੀ ਇਸ ਮੂਹੋ ਤੁਸਾਨੂੰ ਕੁਛ ਆਖੀਏ ਗਹਿਣੇਦੀ
ਜਾਹਗਾ ਗਹਿਣਾ ਅਤੇਰੋਟੀ ਕਪੜੇਦੀ ਕੁਛ ਪਰਵਾਹੁ ਨਾਹੀ ਅਤੇ ਮੈ ਅਸਤਅ
ਸਤ ਪਈ ਕਰਦੀਹਾ ਭਾਬੀ ਬਿਨਾ ਇਸਨੂੰ ਮੈ ਮੂਹੋ ਕਦੀ ਸਾਇਆ ਨਾਹੀ ਅਤੇ ਤੁਸੀ
ਅਸਾਨੂ ਅਤੇ ਖਤ੍ਰੀਦੇ ਪੁਤ੍ਰ ਨੂ ਅਨਾਹਕ ਬੇਨਕ ਖੁਆਰ ਕਰੇਤਾ ਸਾਡਾ ਕਿਆ ਵਸ
ਹੈ ਅਗੋ ਤੁਹਾਡੀ ਖੁਸੀ ਅਸੀ ਤਾ ਤੁਹਾਨੂੰ ਕੁਛ ਨਾਹੀ ਆਖਦੇ ਇਤਨੀਆ ਬਾਤ
ਸੁਣਕਰ ਚੰਦੋਰਾਣੀ ਚੁਪਕਰਕੇ ਉਠਗਈ ਜਿਰਮਿੰਦੀ ਹੋਇਕੇ ਤਾ ਚੰਦੋਰਾਣੀ
ਧੀਅ ਪਾਸ ਆਈ ਆਇਕਰ ਆਖਿਓਸੁ ਸੁਣ ਬੇਟੀ ਸੁਲਖਣੀ ਤੇਰੀ ਨਿਨਾਣ

Sri Satguru Jagjit Singh Ji eLibrary NamdhariElibrary@gmail.com

ਨੇਤਾ ਮੈਨੂੰ ਹਬਹੂ ਸਗੀਮੀ ਦਿਆ ਕਰ ਛੋੜਿਆ ਹੈ ਅਤੇ ਮੈਨੂੰ ਜਬਾਬ ਕੋਈ ਭੀ ਨਹੀ
ਆਇਆ ਅਤੇ ਸੁਣ ਬੇਟੀ ਸੁਲਖਣੀ ਤੂੰ ਭੀ ਕਿਛ ਨਿਵ ਚਲਿਆ ਕਰ ਤਾਂ ਅਗੇ ਤੇ
ਸੁਲਖਣੀ ਆਖਿਆ ਅੰਮਾ ਜੀ ਮੈ ਕੁਝ ਨੰਗੀ ਭੁਖੀ ਤਾਂ ਨਹੀਂ ਰਹਿਦੀ ਅਤੇ ਖਾਵਣ
ਪੀਵਣ ਨੂੰ ਤਾ ਸਭੋ ਕੁਛ ਹੈ ਅਤੇ ਗਹਿਣੇ ਕਪੜੇ ਭੀ ਬਹੁਤੇ ਹੈਨ ਤਾ ਫੇਰ ਚੰਦੋ ਆਖਿ
ਆ ਬੇਟੀ ਖਾਵਣ ਪੀਵਣ ਨੂੰ ਸਭੋ ਕੁਛ ਹੈ ਤਾਂ ਤ ਉਸ ਖੜੀ ਦੇ ਪੁਤ੍ਰ ਨੂੰ ਕਿਉਂ ਖੁਆਰ
ਕਰਦੀ ਹੈ ਤਾਂ ਅਗੋ ਮਤ੍ਰੇਣੀ ਕਹਿਆ ਅੰਮਾ ਜੀ ਮੈ ਕਿਆ ਕਰਾਂ ਮੈਨੂੰ ਮੂਹ ਨ
ਹੀ ਲਾਵਦਾ ਅਤੇ ਸਿਧੇ ਮੂਹ ਬੋਲਦਾ ਭੀ ਨਾਹੀ ਅਰੁ ਮੈ ਕਿਸੁ ਅਗੇ ਆਖਾਂ ਇਤਨ
ਸੁਣਕਰ ਚੰਦੋਰਾਣੀ ਬੇਬੇ ਨਾਨਕੀ ਪਾਸ ਫੇਰ ਆਈ ਅਤੇ ਆਇਕਰ ਆਖਣ ਲ
ਗੀ ਸੁਣ ਬੇਟੀ ਤੇਰੀ ਭਰਜਾਈ ਕਹਦੀ ਹੈ ਜੋ ਸੁਣੋ ਅੰਮਾਂ ਮੈ ਕੁਛ ਨੰਗੀ ਭੁਖੀ ਨਾਹੀ
ਰਹਿਦੀ ਗਹਣੇ ਕਪੜੇ ਬਹੁਤ ਹੈਨ ਪਰ ਮੇਰੇ ਨਾਲ ਸਿਧੇ ਮੂਹੋ ਬੋਲਦਾ ਨਾਹੀ ਪਾਹਿ
ਲੇ ਤਾ ਘਰ ਆਵਣ ਨਾਹੀ ਮੁਸਕਲ ਹੈ ਆਇਆ ਮਹੀਨੇ ਦੋ ਮਹੀਨੇ ਪਿਛੋ ਤਾ ਬੋ
ਲਦਾ ਨਾਹੀ ਤਾ ਬੇਬੇ ਨਾਨਕੀ ਆਖਿਆ ਸੁਣੋ ਮਾਸੀ ਜੀ ਭਾਬੀ ਦੀ ਤਰਾ ਭੀ ਖਰੀ ਕ
ਰੜੀ ਹੈ ਮੈ ਕਈ ਵਾਰੀ ਸਦ ਘਲਦੀ ਹਾਂ ਆਵਦੀ ਨਾਹੀ ਜੇ ਕਦੀ ਆਵਦੀ ਹੈ ਤਾ ਕੇ
ਹੀ ਜੇਹੀ ਆਵਦੀ ਹੈ ਜੋ ਲੋਹੀ ਲਾਖੀ ਹੋਇ ਕੇ ਆਵਦੀ ਹੈ ਤਾ ਮੈ ਏਹੁ ਜੀਅ ਵਿਚਿ
ਆਖਦੀ ਹਾਂ ਜੋ ਏਹ ਮੇਰੀ ਛੋਟੀ ਭਰਜਾਈ ਹੈ ਜਿਸ ਤਰਾ ਏਹੁ ਰਾਜੀ ਰਹੇ ਉਸੇ ਤਰ
ਹੀ ਸਹੀ ਕਿਉਂ ਜੋ ਅਸਾ ਗੋਦੀ ਪਾਇ ਆਂਦੀ ਹੈ ਅਤੇ ਭੁਲੇ ਖੜੀ ਆਂਦੀ ਧੀਅ ਹੈ ਅ
ਤੇ ਭਲਾ ਏਹੁ ਆਪੇ ਸਿਆਣੀ ਹੋਇ ਜਾਵੈਗੀ ਏਹੁ ਸਮਝ ਕੇ ਮੈ ਅਸਤ ਅਸਤ ਭ
ਬੀਜੀ ਭਾਬੀ ਜੀ ਪਈ ਆਖਨੀ ਹਾ ਮੂਹ ਵਲ ਦੇਖਦੀ ਰਹਿਨੀ ਹਾਂ ਇਸ ਦਾ ਸੁਭਾਉ
ਕੌੜਾ ਹੈ ਏਹ ਗਲ ਸੁਣਕੇ ਚੰਦੋਰਾਣੀ ਆਖਿਆ ਹੇ ਬੇਟੀ ਨਾਨਕੀ ਕਮੀ ਤਾ ਕਿ
ਸੇ ਗਲ ਦੀ ਨਾਂਹੀ ਘਰਾ ਵਿਚ ਪਰ ਤੂੰ ਆਪ ਸਿਆਣੀ ਹੈ ਤੀਮਤਾ ਨੂੰ ਦਿਲਾਸਾ ਬਹੁ
ਤ ਲੋੜੀਦਾ ਹੈ ਬੇਬੇ ਨਾਨਕੀ ਕਹਿਆ ਭਲਾ ਮਾਸੀ ਜੀ ਤੂੰ ਭੀ ਸਚੀ ਹੈ ਪਰ ਪਰਮੇ
ਸਰ ਭਲੀ ਕਰਸੀ ਪਰ ਤੂੰ ਭੀ ਧੀਅ ਦਾ ਦਿਲਾਸਾ ਹੀ ਕਰ ਅਤੇ ਸਮਝਾਉ ਭੀ ਇ
ਸ ਦਾ ਸੁਭਾਉ ਐਸਾ ਸਖਤ ਨਾ ਲੋੜੀਏ ਘਰ ਆਏ ਮਰਦ ਨੂ ਹਸ ਕਰ ਬਾਤ ਨਾਹੀ
ਕਰੀਦੀ ਤਾ ਮਰਦ ਦਾ ਚਿਤ ਨਹੀ ਖੁਸ ਹੁੰਦਾ ਅਰ ਮਾਸੀ ਜੀ ਤੂ ਜਾਣਦੀ ਹੋਵੈਗੀ
ਜੋ ਏਹੁ ਬਿਰਾਉਦੀ ਰਖਣੀ ਕਰਦੀ ਹੋਵੈਗੀ ਪਰ ਮੈਂ ਤਾ ਨਾਨਕ ਜੀ ਨੂੰ ਪਰਮੇਸਰ ਹੀ
ਕਰ ਜਾਣਦੀ ਹਾਂ ਤੂ ਸਤ ਪਰਤੀਤ ਕਰ ਜਾਣੇ ਇਸ ਗਲ ਵਿਚ ਫੇਰ ਕੋਈ ਨਾਂਹੀ ਪਰ ਭ
ਲਾ ਮਾਸੀ ਹੁਣ ਤਾ ਤੁਸੀ ਜਾਹੋ ਅਤੇ ਪਰਮੇਸਰ ਭਾਵੇਗਾ ਤਾ ਮੈ ਭਾਬੀ ਨੂ ਦਿਲਾਸਾ ਦਿ

Sri Satguru Jagjit Singh Ji eLibrary NamdhariElibrary@gmail.com

ਵਾਵਗੀਤਾਂ ਚੰਦੋਰਾਣੀ ਆਪਣੇ ਘਰ ਨੂੰ ਗਈ ਤਾਂ ਇਕ ਦਿਨ ਗੁਰੂ ਨਾਨਕ ਜੀ ਜੈਰਾਮ ਨੂੰ
ਮਿਲਣ ਆਇਆ ਸੀ ਅਤੇ ਬੇਬੇ ਨਾਨਕੀ ਨੂੰ ਆਇ ਮਿਲੇ ਤਾਂ ਬੇਬੇ ਨਾਨਕੀ ਜੀ ਅ
ਗੋਉਠ ਖੜੇਤੀ ਬਡਾ ਆਦਰ ਕੀਤਾ ਅਤੇ ਬੇਬੇ ਜੀ ਨੇ ਆਖਿਆ ਹੇ ਭਾਈ ਜੀ ਅਜ
ਮੇਰੇ ਉਪਰ ਪਰਮੇਸਰ ਬਹੁਤ ਹੀ ਮਿਹਰਵਾਨ ਹੋਇਆ ਹੈ ਜੋ ਤੁਸਾਂ ਮੈਨੂੰ ਦਰਸਨ ਦਿ
ਤਾ ਹੈ ਤਾਂ ਗੁਰੂ ਜੀ ਆਖਿਆ ਬੇਬੇ ਜੀ ਮੈਂ ਤਾਂ ਤੁਹਾਡਾ ਗੁਲਾਮ ਹਾਂ ਤਾਂ ਬੇਬੇ ਨਾਨਕੀ ਆ
ਖਿਆ ਭਾਈ ਜੀ ਏਹੁ ਗਲ ਤੂੰ ਮੇਰੇ ਤਾਈਂ ਮਤ ਆਖਿਆ ਕਰ ਜੀ ਤਾਂ ਗੁਰੂ ਨਾਨਕ ਜੀ
ਕਹਿਆ ਬੇਬੇ ਜੀ ਤੂੰ ਵਡੀ ਹੈ ਤਾਂ ਬੇਬੇ ਨਾਨਕੀ ਨੇ ਕਹਿਆ ਹੇ ਭਾਈ ਜੀ ਦਿਨਾਂ ਵਿਚ
ਤਾਂ ਵਡੀ ਹਾਂ ਪਰ ਜੀ ਕਰਮਾਂ ਵਿਚ ਤਾਂ ਵਡੀ ਨਾਹੀ ਅਰ ਭਾਈ ਜੀ ਵਡਾ ਸੋਈ ਹੈ
ਜੋ ਕਰਮਾਂ ਵਿਚ ਵਡਾ ਹੋਵੈ ਤਾਂ ਗੁਰੂ ਨਾਨਕ ਜੀ ਕਹਿਆ ਬੇਬੇ ਜੀ ਏਹੁ ਬਾਤ ਪਰਮੇ
ਸਰ ਨੇ ਤੁਧੇ ਨੂੰ ਬੁਝਾਈ ਹੈ ਅਰ ਪਰਮੇਸਰ ਤੇਰੇ ਉਪਰ ਮਿਹਰਵਾਨ ਹੈ ਤਾਂ ਬੇਬੇ ਨਾਨ
ਕੀ ਆਖਿਆ ਸੁਣੋ ਭਾਈ ਜੀ ਪਰਮੇਸਰ ਮੇਰੇ ਉਤੇ ਮਿਹਰਵਾਨ ਤਾਂ ਜਾਣਾਂਗੀ
ਜੇ ਤੂੰ ਮੇਰਾ ਆਖਿਆ ਮੰਨੇ ਤਾਂ ਗੁਰੂ ਨਾਨਕ ਜੀ ਖੁਸੀ ਹੋਇਕੈ ਕਹਿਆ ਆਖ ਬੇਬੇ
ਜੀ ਜੋ ਕੁਛ ਤੂੰ ਆਖੇਗੀ ਸੋ ਮੈਂ ਮੰਨਾਂਗਾ ਤੂੰ ਮੇਰੀ ਵਡੀ ਭੈਣ ਹੈ ਅਤੇ ਤੇਰਾ ਮੇਰਾ ਪਿ
ਛਲੇ ਜਨਮ ਵਿਚ ਭੀ ਭੈਣ ਭਿਰਾਉ ਦਾ ਸਨਬੰਧ ਹੋਂਦਾ ਹੀ ਆਇਆ ਹੈ ਅਰੁ
ਤੂੰ ਅਸਾਡੀ ਬਹੁਤ ਸੇਵਾ ਕੀਤੀ ਆਹੀ ਸੋ ਤੇਰਾ ਭਾਰ ਅਸਾਡੇ ਸਿਰ ਉਤੇ ਹੈ ਅ
ਰ ਜੋ ਤੂੰ ਆਖੇਗੀ ਸੋਈ ਮੰਨਾਂਗਾ ਤਾਂ ਬੇਬੇ ਨਾਨਕੀ ਨੇ ਆਖਿਆ ਭਾਈ ਜੀ ਅ
ਸੀ ਬਹੁਤ ਸਰਮਿੰਦੇ ਹੋਂਦੇ ਆਹੇ ਜੋ ਤੂੰ ਭਾਭੀ ਨੂੰ ਦਿਲਾਸਾ ਨਾਹੀ ਦੇਂਦਾ ਅਤੇ ਜੀ
ਤੀ ਮਤ ਦਾ ਦਿਲਾਸਾ ਨਾਂਹੀ ਹੋਂਦਾ ਤਾਂ ਬਹੁਤ ਸਰਮਿੰਦਿਆ ਹੋਵੀਦਾ ਹੈ ਅਰ
ਤੂੰ ਤਾਂ ਸਾਧੂ ਹੈ ਸੋ ਤੂੰ ਆਪਣੇ ਜੀਆ ਵਿਚ ਵੀਚਾਰ ਕਰਿ ਦੇਖ ਤਾਂ ਗੁਰੂ ਨਾਨਕ ਜੀ
ਆਖਿਆ ਬੇਬੇ ਜੀ ਕਿਸੇ ਗਲੇ ਵਿਰਵੀ ਰਹਿੰਦੀ ਹੈ ਤਾਂ ਬੇਬੇ ਨਾਨਕੀ ਨੇ ਆ
ਖਿਆ ਜੋ ਭਾਈ ਜੀ ਵਿਰਵੀ ਕਿਉਂ ਰਹੈ ਜੋ ਸਭੁ ਕੁਛ ਪਰਮੇਸਰ ਦਾ ਦਿਤਾ ਹੋ
ਇਆ ਹਾਜਰ ਹੈ ਪਰ ਇਕ ਮੂਹ ਦਾ ਦਿਲਾਸਾ ਸਭਨਾ ਗਲਾਂ ਥੇ ਵਡਾ ਹੈ ਤੀਮ
ਤੀ ਦੀ ਜਾਤ ਨੂੰ ਤਾਂ ਫੇਰਿ ਸ੍ਰੀ ਗੁਰੂ ਜੀ ਆਖਿਆ ਸੁਣਿ ਬੇਬੇ ਜੀ ਤੂੰ ਇਸ ਗਲ
ਦਾ ਮਨ ਤੇ ਸੰਤੋਖ ਕਰੁ ਅਰ ਜੋ ਕੁਛ ਤੂੰ ਆਖੇਗੀ ਸੋਈ ਮੈਂ ਕਰਾਂਗਾ ਹੁਣ ਤੂੰ
ਏਹ ਗਲ ਛਡ ਦੇਹੁ ਅਤੇ ਕਾਈ ਹੋਰ ਗਲ ਕਰੁ ਤਾਂ ਬੇਬੇ ਨਾਨਕੀ ਨੇ ਆਖਿਆ
ਸੁਣੋ ਭਾਈ ਜੀ ਮੇਰੇ ਮਨ ਤਾਂ ਏਹੁ ਗਲ ਹੈ ਜੋ ਤੇਰੀ ਔਲਾਦ ਦੇਖਾਂ ਅਤੇ ਆਪ
ਣੇ ਕੁਛੜ ਖਿਡਾਵਾਂ ਤਾਂ ਗੁਰੂ ਨਾਨਕ ਜੀ ਆਖਿਆ ਭਲਾ ਬੇਬੇ ਜੀ ਜੋ ਕੁਛ

Sri Satguru Jagjit Singh Ji eLibrary NamdhariElibrary@gmail.com

ਤੂੰ ਮੰਗਦੀ ਹੈ ਸੋਭੀ ਹੋਇ ਰਹਿਸੀ ਤਾ ਏਹ ਬਾਤ ਆਖਕਰਿ ਗੁਰੂ ਨਾਨਕ ਜੀ ਚਲਦੇ ਰਹਿ
ਆ ਅਤੇ ਫੇਰ ਆਪ ਭੀ ਲਗੇ ਘਰ ਵਾਸ ਕਰਨਾ॥ ਸਾਖੀ ਪੂਰੀ ਹੋਈ

ਅਗੇ ਸਾਖੀ ਹਟ ਪੁਰ ਬੈਠੇ ਗੋਬਿੰਦ ਲੋਕ ਨਾਲ ਹੋਈ॥

ਤਾ ਗੁਰੂ ਨਾਨਕ ਜੀ ਮੋਦੀਖਾਨਾ ਕਮਾਵੈ ਅਤੇ ਸਭ ਕਿਸੇ ਨੂੰ ਰਾਜੀ ਰਖੇ ਅਤੇ ਆਪਣੇ
ਘਰ ਭੀ ਆਵਣ ਜਾਵਣ ਲਗੇ ਤਾ ਬੇਬੇ ਨਾਨਕੀ ਜੀ ਸੁਣਕੈ ਬਹੁਤ ਖੁਸੀ ਹੋਈ ਤਬ
ਬਾਬਾ ਦਿਨੇ ਗਦੀ ਉਪਰ ਬੈਠਾ ਰਹੇ ਜੋ ਕੋਈ ਸਵਾਲੀ ਆਣ ਖੜਾ ਹੋਵੇ ਤਿਸ ਨੂੰ ਦੇਵਨ
ਇਕ ਦਿਨ ਨਬਾਬ ਦੇ ਦਿਵਾਨ ਨੇ ਕਿਸਤ ਖਾਧੀ ਜੋ ਨਾਨਕ ਮੋਦੀ ਹਮਾਰੇ ਤਾਈ ਕਦੀ
ਨਹੀ ਕੁਛ ਦੇਤਾ ਅਰ ਜਦ ਹਿਸਾਬ ਹੋਤਾ ਹੈ ਤੋ ਆਪਣਾ ਵਾਧਾ ਨਿਕਾਲ ਲੇ ਜਾਤਾ
ਹੈ ਇਕ ਦਿਨ ਕਾਗਦ ਬਾਬੇ ਕੇ ਖਰਚ ਕਾ ਮੰਗਾਇ ਕਰ ਦੇਖਾ ਕਿ ਨਬਾਬ ਕੇ ਨਾਮ
ਦਿਨ ਭਰ ਮੇ ਕਿਆ ਉਠਤਾ ਹੈ ਅਰ ਖਰਾਇਤ ਕਾ ਖਰਚ ਕਿਆ ਉਠਤਾ ਹੈ ਦੇਖ
ਨੇ ਮੇ ਕਿਆ ਆਇਆ ਕਾਗਤ ਪਰ ਨਬਾਬ ਕੇ ਨਾਮ ਦੋ ਸੈ ਯਾ ਤੀਨ ਸੈ ਰੁਪਯਾ
ਏਕ ਦਿਨ ਮੇ ਅਤੇ ਖਰਾਇਤ ਕਾ ਤੀਨ ਸੌ ਯਾ ਪਾਚ ਸੈ ਰੁਪਯਾ ਏਕ ਦਿਨ ਕਾ ਦੇਖਕਰ
ਜੀਅ ਮੇ ਜਲਿਆ ਅਰ ਨਬਾਬ ਕੋ ਕਾਗਦ ਦਿਖਾਯਾ ਅਰੁ ਕਹਾ ਦੇਖਯੇ ਜੋ ਗਾਉ
ਕੀ ਆਮਦਨੀ ਆਵਦੀ ਹੈ ਸੋ ਸਭ ਨਾਨਕ ਹੀ ਲੈ ਜਾਦਾ ਹੈ ਜਦੋ ਦਾ ਨਾਨਕ ਨੇ ਮੋਦੀਖਾ
ਨਾ ਉਠਾਇਆ ਹੈ ਤਦੋ ਦੀ ਜੋ ਆਮਦਨੀ ਗਾਉ ਦੀ ਉਸੇ ਨੂੰ ਮਿਲਦੀ ਹੈ ਅਤੇ ਆਪ
ਦਾ ਖਰਚ ਉਪਰਲੀ ਆਮਦਨੀ ਦਾਦੀ ਫਰਿਆਦੀ ਅਰੁ ਰਾਹਦਾਰੀ ਦੀ ਆਮਦਨੀ
ਨਾਲ ਖਰਚ ਤੁਰਦਾ ਹੈ ਅਤੇ ਨਾਨਕ ਫਕੀਰਾ ਫੁਕਰਿਆ ਕੋਲੋ ਸਭ ਮਾਲ ਲੁਟਾ
ਵਦਾ ਹੈ ਹੁਕਮ ਹੋਵੈ ਤ ਲੇਖਾ ਕਰੀਏ ਤਾ ਨਬਾਬ ਨੇ ਆਖਿਆ ਜੈਰਾਮ ਨੂੰ ਬੁਲਾ
ਕੇ ਲੇਖਾ ਕਰਨਾ ਇਤਨੇ ਮੇ ਬਾਬੇ ਦੀ ਉਮਰ ਬਤੀਹਾ ਵਰਿਆ ਦੀ ਹੋਈ ਕੀਰਤੀ
ਬਾਬੇ ਦੀ ਜਹਾ ਕਹਾ ਫੈਲ ਗਈ ਸੁਲਤਾਨਪੁਰ ਦੇ ਪਾਸ ਇਕ ਮਲਸੀਹਾ ਨਾਮੇ
ਗਰਾਉ ਦਾ ਪੰਚ ਨਾਮ ਤਿਸਦਾ ਭੁਗੀਰਥ ਸੀ ਓਹ ਦੇਵੀ ਦੀ ਉਪਾਸਨਾ ਬਹੁਤ ਕਰ
ਦਾ ਸੀ ਰਾਤ ਦਿਨ ਦੇਵੀ ਜੀ ਕੇ ਨਾਮ ਜਪਨ ਕਾ ਪੂਜਾ ਕਰਨੇ ਕਾ ਧਿਆਨ ਉਸਕੇ ਮ
ਨ ਮੇ ਰਹਿੰਦਾ ਸੀ ਹੋਰ ਉਸਕੇ ਘਰ ਮੇ ਧਨ ਪੁਤ੍ਰ ਆਦਿਕ ਪਦਾਰਥ ਬਹੁਤ ਹੈਸਨ
ਪਰ ਏਹ ਆਸਾ ਉਸਕੇ ਮਨ ਮੇ ਲਗੀ ਰਹੇ ਕਿ ਮੈਨੂੰ ਆਪਣੇ ਸਰੂਪ ਦਾ ਗਿਆਨ ਹੋ
ਵੇ ਅਗਿਆਨ ਕਾ ਅੰਧੇਰਾ ਦੂਰ ਹੋਵੇ ਅਰ ਮੁਕਤ ਹੋਂਵਾ ਕਿਤਨਾ ਇਕ ਚਿਰ ਇਸੀ ਤ
ਰਾ ਬੀਤ ਗਿਆ ਅਰ ਕਾਦਸੀ ਕਾ ਵਰਤ ਭੀ ਰਖਦਾ ਸੀ ਇਕ ਦਿਨ ਇਕਾਦਸੀ
ਬਰਤ ਕੀਆ ਰਾਤ ਜਾਗਰਨ ਕਰਨ ਦੇ ਵਾਸਤੇ ਦੇਵੀ ਦੇ ਮੰਦਰ ਮੇ ਆਇਆ ਦੇਵੀ ਪੂ

Sri Satguru Jagjit Singh Ji eLibrary NamdhariElibrary@gmail.com

ਜਨਕਰਕੇ ਆਰਤੀ ਕਰੀ ਦੇਵੀ ਕਾ ਸਹਸ੍ਰਨਾਮ ਜਪਿਆ ਹੋਰਬਿਸਨਪਦਗਾਂਵਦਾ
ਰਿਹਾ ਰਾਤੁਜਾਗਾ ਕਰਦਿਆਂ ਪਿਛਲੀਰਾਤੁ ਬੈਠੇਕੋਂ ਆਲਸਆਇਗਯਾ ਲਿਬਾਪੜ
ਗੀਆ ਉਸਕੋ ਸੁਪਨ ਆਇਆ ਦੇਵੀ ਜੀ ਨੇ ਦਰਸਨ ਦੀਆ ਅਰ ਕਹਾ ਅਰੇਭੁ
ਗੀਰਥ ਮੇਰੀ ਤੇਰੇ ਪਰ ਬਡੀ ਕਿਰਪਾ ਹੈ ਤੇਰਾ ਮਨੋਰਥ ਸਿਧ ਹੋਵੇਗਾ ਗਿਆਨਪ੍ਰਾ
ਪਤੀ ਤੁਝਕੋ ਤਬ ਹੋਵੇਗਾ ਜਬ ਤੂੰ ਸੰਤ ਕਾ ਸੰਗ ਕਰੇ ਮੈਂ ਇਤਰ ਪਦਾਰਥ ਸੈਸਾਰ ਕੇ
ਦੇ ਸਕਦੀ ਹਾਂ ਸੋ ਤੇਰੇ ਕੋ ਮੇਰੀ ਕਿਰਪਾ ਕਰ ਪ੍ਰਾਪਤ ਹੈ ਮੁਕਤੀ ਅਰ ਗਿਆਨ ਸੰ
ਤ ਸੰਗ ਸੇ ਮਿਲਤੇ ਹੈ ਸੋ ਸੰਤ ਮੈ ਤੇਰੇ ਕੋ ਬਤਾਵਤੀ ਹੋ ਤੂੰ ਉਨਕੇ ਪਾਸ ਜਾਹੁ ਸੁਲਤ
ਨਪੁਰ ਮੈਂ ਨਾਨਕ ਤਿਨਕਾ ਨਾਮ ਹੈ ਮੋਦੀਖਾਨੇ ਕੀ ਦੁਕਾਨ ਕਰਤੇ ਹੈਂ ਗ੍ਰਹਸਤੀ ਸੰਤ
ਹੈਂ ਲੁਕੇ ਹੂਏ ਨਿਰੰਕਾਰ ਜੋ ਪਰਮੇਸਰ ਹੈ ਤਿਸ ਨੇ ਹੀ ਦੇਹ ਧਰੀ ਹੈ ਨਾਨਕ ਕੀ ਪਰਮੇਸ
ਰ ਮੈਂ ਅਰ ਨਾਨਕ ਮੈਂ ਭੇਦ ਨਹੀ ਤਿਨਕੇ ਪਾਸ ਜਾਹੁ ਤਿਨਕੀ ਸੇਵਾ ਕਰ ਜਬ ਤਾਂਈ ਤੇ
ਰੀ ਇਸ ਦੇਹ ਮੈ ਪ੍ਰਾਣ ਹੈ ਮੇਰੀ ਸੇਵਾ ਅਬ ਮਤ ਕਰੈਂ ਜਾਹੁ ਮੇਰਾ ਤੁਝਕੋ ਏਹੁ ਵਰ ਹੂਆ
ਜਬ ਤੂ ਜਾਇਗਾ ਉਨਕੇ ਪਾਸ ਓਹ ਤੇਰੇ ਪਰ ਕ੍ਰਿਪਾ ਕਰੈਂਗੇ ਅਰੁ ਤੁਝਕੋ ਗਿਆਨ ਉਪ
ਦੇਸ ਕਰੈਂਗੇ ਅੰਤ ਕੋ ਤੇਰੀ ਸਦਗਤੀ ਉਨਕੇ ਪਾਸ ਸੇ ਹੋਵੈਗੀ ਸੋ ਭੁਗੀਰਥ ਕੇ ਨੇਤ੍ਰ
ਖੁਲ ਗਏ ਉਸੀ ਵੇਲੇ ਅਪਣਾ ਘਰਬਾਰ ਤਿਆਗ ਕਰ ਸੁਲਤਾਨਪੁਰ ਮੈਂ ਆਇ
ਆ ਆਇ ਬਾਬੇ ਜੀ ਕੀ ਲਗਾ ਸੇਵਾ ਕਰਨ ਆਪ ਨੇ ਕਿਰਪਾ ਕਰਕੇ ਉਸ ਨੂ ਗਿਆ
ਨ ਦਾ ਉਪਦੇਸ ਕੀਆ ਸੰਸਾਰ ਸੁਪਨੇ ਵਤ ਦਿਖਾਇ ਕਰ ਤਿਸ ਕਾ ਭਰਮ ਦੂਰ ਕਰਦੀ
ਆ ਸੋ ਨਿਤ ਮਹਾਰਾਜ ਦੀ ਸੇਵਾ ਪੂਜਨ ਕਰਦਾ ਰਹੈ ਜਿਸ ਤਰਾ ਮਹਾਰਾਜ ਕਹਿਨ ਸੋ
ਈ ਭੁਗੀਰਥ ਕਰਦਾ ਰਹੇ ਮਨ ਕਾ ਪ੍ਰੇਮ ਉਸ ਕਾ ਦਿਨ ਦਿਨ ਜਾਦਾ ਹੋਂਦਾ ਜਾਵੇ ਅਰ
ਜਿਸ ਤਰਾ ਪ੍ਰੇਮ ਨਾਲ ਮਨ ਕਰਕੇ ਸੇਵਾ ਕਰੇ ਤਿਉਹੀ ਉਸ ਕਾ ਮਨ ਭੀ ਨਿਰਮਲ ਹੋਤ
ਜਾਵੇ ਨਿਤ ਬਾਬੇ ਜੀ ਪਾਸ ਰਹੇ ਦੂਸਰਾ ਨਾਮ ਉਸ ਕਾ ਹਰਦਿਆਲ ਭੀ ਲਿਖਿਆ ਹੈ
ਇਸੀ ਤਰਾ ਹੋਤੇ ਹੋਤੇ ਇਕ ਦਿਨ ਮਰਦਾਨਾ ਰਬਾਬੀ ਤਿਲਵੰਡੀਓ ਆਇਆ ਅ
ਇ ਗੁਰੂ ਜੀ ਨੂੰ ਮਿਲਿਆ ਸਭੁ ਸੰਦੇਸੇ ਤਿਲਵੰਡੀ ਦੇ ਬਾਬੇ ਨੂੰ ਦਿਤਿਓਸ ਅੰਮਾ
ਬੀਬੀ ਅਤੇ ਕਾਲੂ ਲਾਲੂ ਸਭੁ ਕਾ ਰਾਜੀ ਖੁਸੀ ਦਾ ਸਿਓਸ ਰਾਇ ਬੁਲਾਰ ਜੋ ਬਾਬੇ
ਜੀ ਦਾ ਵਰਸਾਣਾ ਹੋਇਆ ਹੈ ਤਿਸ ਦੀ ਬਹੁਤ ਬਹੁਤ ਬੰਦਗੀ ਚਰਨਾ ਪੁਰ ਹਥ ਧ
ਰਨ ਆਖਿਓਸ ਬਾਬੇ ਜੀ ਪੁਛਿਆ ਅਵੇ ਮਰਦਾਨਾ ਕਿਸ ਤਰਾ ਇਥੇ ਆਇਓ ਤ
ਮਰਦਾਨੇ ਆਖਿਆ ਮਹਾਰਾਜ ਆਪ ਦਾ ਬਚਨ ਹੈਸੀ ਜੋ ਤੂੰ ਬੇਦੀਆਂ ਦਾ ਡੂਮ ਹੋ ਕਰ
ਹੋਰ ਜਾਤ ਕੋਲੋ ਨਾ ਮੰਗੀ ਤੇਰੀ ਗੁਜਰਾਨ ਹਛੀ ਚਲੀ ਜਾਵੇਗੀ ਸੋ ਖਾਵਣ ਪੀਵਣ ਤਾ

Sri Satguru Jagjit Singh Ji eLibrary NamdhariElibrary@gmail.com

ਬਹੂ ਹਛਾ ਟੁਰਿਆ ਜਾਂਦਾ ਹੈ ਅਤੇ ਹੁਣ ਲੜਕੀ ਦਾ ਵਿਆਹੁ ਕਰਨਾ ਹੈ ਜੋ ਪਦਾਰਥ
ਤੇ ਬਿਨਾ ਹੁੰਦਾ ਨਹੀ ਤੇ ਲੜਕੀ ਵਰ ਪ੍ਰਾਪਤੀ ਹੈ ਸੋ ਜਿਸ ਤਰਾ ਆਪ ਕਹੋ ਸੋ ਕਰੀਏ
ਸੋ ਉਸ ਵੇਲੇ ਭੁਗੀਰਥ ਪਾਸ ਬੈਠਾ ਸੀ ਤਿਸ ਦੀ ਤਰਫ ਦੇਖ ਕੇ ਕਹਾ ਸੁਣ ਭਾਈ ਭੁਗੀ
ਰਥ ਤੂੰ ਬਹੁਤ ਸਿਆਣਾ ਹੈ ਇਸ ਦਾ ਕਾਰਜ ਤੁਸੀ ਕਰਹੁ ਜੋ ਸਾਮਾ ਬਿਆਹ ਕੇ ਵਾ
ਸਤੇ ਚਾਹੀਏ ਸੀ ਸੋ ਲਿਖਵਾਈ ਤੇ ਪੁਛਿਆ ਮਰਦਾਨਾ ਕਿਤਨਾਕ ਪਦਾਰਥ ਲਗੇ
ਗਾ ਸੋ ਮਰਦਾਨੇ ਕਹਿਆ ਸਵਾ ਸੈ ਰੁਪਯਾ ਲਗ ਕੇ ਹਛਾ ਬਿਵਾਹ ਹੋ ਜਾਵੇਗਾ ਤਾ ਮ
ਹਾਰਾਜ ਨੇ ਆਖਿਆ ਮਰਦਾਨਿਆ ਦੂਣਾ ਲਗਾਉ ਢਾਈ ਸੈ ਰੁਪਯੇ ਨਾਲ ਵਿਆ
ਹ ਕਰ ਬੇਟੀ ਦਾ ਜੋ ਬਸਤ੍ਰ ਭੂਖਨ ਚਾਹੀਦੇ ਹੈਨ ਸੋ ਸਭ ਲਿਖਵਾਇ ਦੇ ਭੁਗੀਰਥ ਨੂੰ ਕਾ
ਗਦ ਦੇਕਰ ਆਖਿਆ ਤੁਸੀ ਲਹੌਰ ਨੂ ਜਾਵੋ ਇਸ ਅਸਥਾਨ ਸਭ ਵਸਤੂ ਪੂਰੀ ਨ
ਹੀ ਮਿਲਦੀ ਲਹੌਰ ਹਛੀ ਤਰਾਹ ਦੇਖ ਕੇ ਲੈ ਆਵੋ ਇਕ ਰਾਤ ਲਹੌਰ ਰਹਿ ਕੇ ਅਗ
ਲੇ ਦਿਨ ਸਭ ਸਾਮਾ ਖਰੀਦ ਕੇ ਰਾਵੀਓ ਉਰਾਰ ਹੋ ਰਹਿਣਾ ਅਤੇ ਸਾਦਿਹਾੜ੍ਹੀ ਇਥੇ
ਪਹੁਚਣਾ ਤਾਂ ਤੇਰਾ ਜਨਮ ਸਫਲ ਹੋਵੇਗਾ ਤੂ ਨਿਹਾਲ ਹੋਵੇਗਾ ਸੋ ਗੁਰੂ ਕੀ ਆਗਿ
ਆ ਪਾਇ ਕਰ ਪਦਾਰਥ ਲੈਕਰ ਮਹਾਰਾਜ ਦੇ ਚਰਨਾ ਪੁਰ ਮਥਾ ਟੇਕ ਕਰ ਲਹੌਰ
ਨੂ ਤੁਰ ਗਿਆ ਸੀਘਰ ਹੀ ਲਹੌਰ ਪਹੁਚ ਕੇ ਅਤੇ ਮਨਸੁਖ ਨਾਮੇ ਸਾਹ ਨੂੰ ਮਿਲਿਆ
ਓਹ ਬੜਾ ਬਪਾਰੀ ਸੀ ਉਸ ਨੂ ਸਭ ਬਾਰਤਾ ਕਹੀ ਅਤੇ ਪਦਾਰਥ ਉਸ ਦੇ ਹਥ ਦਿਤਾ ਤੇ ਕ
ਹਿਆ ਸਭ ਸਉਦਾ ਮੈਨੂੰ ਅਜੇਹੀ ਖਰੀਦ ਕਰ ਦੇਹੁ ਇਕ ਰਾਤ ਮੈ ਇਸ ਨਗਰੀ ਵਿ
ਚ ਰਹਿਣਾ ਹੈ ਅਤੇ ਅਗਲੇ ਦਿਨ ਰਾਵੀ ਦੇ ਪਰ ਜਾਇ ਰਹਿਣਾ ਹੈ ਤਾ ਮਨਸੁਖ ਨੇ ਆ
ਖਿਆ ਏਡੀ ਛੇਤੀ ਕਿਉ ਕਰਦੇ ਹੋ ਹੁਣ ਰਾਤ੍ਰ ਹੋ ਗਈ ਹੈ ਸਵੇਰੇ ਹੋਰ ਸਭ ਕੁਛ ਖਰੀ
ਦ ਲਵਾਂਗੇ ਪਰ ਚੂੜਾ ਇਕ ਦਿਨ ਵਿਚ ਨਹੀ ਬਣਨਾ ਤਾਂ ਭੁਗੀਰਥ ਨੇ ਆਖਿਆ ਸਾਹ
ਜੀ ਦੂਸਰੀ ਰਾਤ ਮੇਰੇ ਪਾਸੋ ਰਹਿਆ ਨਹੀ ਜਾਂਦਾ ਜੇ ਰਹਾਂਗਾ ਤਾ ਸਾਰਾ ਮੇਰਾ ਏਹ ਜਨ
ਮ ਬਿਅਰਥ ਜਾਵੇਗਾ ਤਾ ਮਨਸੁਖ ਨੇ ਕਹਿਆ ਏਹੁ ਬਾਤ ਕਿਆ ਕਹੀ ਭੁਗੀਰਥ
ਜੀ ਮੇਰੇ ਮਨ ਕਾ ਸੀਸਾ ਨਾਬ੍ਰਿਤ ਕਰੇ ਤਾਂ ਭੁਗੀਰਥ ਨੇ ਕਹਿਆ ਸੁਨਹੁ ਸਾਹ ਜੀ ਜਿਸ ਮੇ
ਰੇ ਸਤਗੁਰੂ ਦਾ ਏਹ ਬਚਨ ਹੈ ਸੋ ਵ੍ਯਰਥ ਨਹੀ ਜਾਣੇ ਵਾਲਾ ਸਫਲ ਬਚਨ ਹੈ ਜਿ
ਸ ਵਾਸਤੇ ਦੂਸਰੀ ਰਾਤ ਮੈ ਰਹਿ ਨਹੀ ਸਕਦਾ ਤਾ ਮਨਸੁਖ ਨੇ ਆਖਿਆ ਅਬ ਤੋ ਕ
ਲਜੁਗ ਕਾ ਸਮਾ ਹੈ ਐਸਾ ਪੁਰਸ ਹੋਣਾ ਬੜਾ ਕਠਨ ਹੈ ਤਾ ਭੁਗੀਰਥ ਨੇ ਕਹਿਆ ਹੇ ਮ
ਨਸੁਖ ਤੂੰ ਸੀਸਾ ਮਤ ਕਰੇਂ ਮੈ ਜਿਸ ਕੀ ਬਾਤ ਕਰਤਾ ਹੋ ਓਹ ਪੂਰਾ ਸਤਗੁਰੂ ਹੈ ਕਿਉ ਜਿ
ਸ ਕੀ ਉਸਤਤਿ ਦੇਵੀ ਭੁਗਵਤੀ ਨੇ ਆਪ ਕਹੀ ਅਰ ਮੈ ਨੂ ਉਨਾ ਦੇ ਪਾਸ ਭੇਜਿਆ ਹੈ ਅ

Sri Satguru Jagjit Singh Ji eLibrary NamdhariElibrary@gmail.com

ਤੋਮੈਜਾਇਕਰ ਉਨਾਂਦੀ ਐਸੀਹੀ ਬਾਤ ਦੇਖੀਹੈ ਜਿਸਵਖਤ ਮੈ ਉਨਾਦੇ ਪਾਸ ਗਿਆਤਾ
ਉਨਾਦਾ ਦਰਸਨ ਕਰਦਿਆਂਹੀ ਮੇਰਾ ਮਨ ਸਾਂਤਿ ਹੋਇਗਇਆ ਅਰ ਮੇਰਾ ਚਿਤ ਅਚ
ਲ ਹੋਇਗਿਆ ਜਿਸ ਵੇਲੇ ਮੈ ਉਨਾਦੇ ਚਰਨਾਨੂੰ ਆਪਣਾ ਸਿਰ ਛੁਹਾਇਆ ਤਾਂ ਏਹੀ
ਮੇਰੇ ਮਨਨੇ ਦ੍ਰਿੜ੍ਹ ਨਿਸਚਾ ਕੀਤਾ ਜੋਹੁਣ ਮੇਰੀ ਸਦਗਤੀ ਹੋਣੇਵਿਚ ਢਿਲ ਕੋਈਨ
ਹੀ ਸਫਲ ਦਰਸਨ ਹੈ ਉਨਾਦਾ ਜਗਤ ਦੇਖੋਟਬਪਨੂੰ ਦੂਰਕਰਨੇਵਾਲੇਹੈਨ ਕਲ
ਜੁਗਾਵਿਚ ਸੰਸਾਰਦੇ ਤਾਰਨ ਵਾਸਤੇ ਨਿਰੰਕਾਰਨੇ ਨਾਨਕਜੀਦੀ ਦੇਹਧਾਰੀਹੈ ਜਿਸਪੁ
ਰਸਦੇ ਪਿਛਲੇ ਉਜਲ ਭਾਗ ਹੋਵਨ ਸੋ ਉਨਾਦਾ ਦਰਸਨ ਕਰਕੇ ਆਪਣਾ ਜਨਮ ਸ
ਫਲ ਕਰੇ ਮਨਸੁਖ ਤੁਸੀ ਭੀ ਚਲੋ ਆਪਣਾ ਜਨਮ ਸਫਲ ਕਰੋ ਤਾਂ ਮਨਸੁਖਨੇ
ਆਖਿਆ ਜੋ ਕੁਛ ਸੰਤਾਂਦੇ ਮਿਲਨੇਦੇ ਲਛਣ ਹੈਨ ਜੇਕਰ ਓਹ ਕਲਾ ਮੈਨੂੰ ਵਿਖਾਈ
ਓਨੇ ਤਉ ਮੈ ਭੀ ਉਨਕਾ ਸਿਖ ਹੋਵਊਗਾ ਜੇ ਨਹੀ ਤਾਂ ਦੰਭੀ ਕਪਟੀ ਕਈ ਹੋਤੇ ਹੀ ਹੈਨ
ਇਸ ਵਾਸਤੇ ਮੇਰੀ ਪ੍ਰੀਤ ਪ੍ਰਤੀਤ ਨਹੀ ਕਿਸੀ ਸਾਧ ਮੇ ਹੁੰਦੀ ਜੇਕਰ ਕੁਛ ਅਜ਼ਮਤ
ਦਿਖਾਵਨਗੇ ਤਾਂ ਮੈਂ ਪ੍ਰੀਤ ਪ੍ਰਤੀਤ ਕਰਾਂਗਾ ਤਾਂ ਭਗੀਰਥ ਨੇ ਕਹਿਆ ਸਾਹਜੀ ਆਪ
ਣੇ ਚਿਤਦੀਆਂ ਕੁਤਰਕਾ ਦੂਰਕਰਕੇ ਸਰਧਾ ਧਾਰਕੇ ਆਪਣੇ ਮਨਾਵਿਚ ਚਲਕੇ ਦਰ
ਸਨ ਕਰੋ ਬੇਨਤੀ ਕਰਕੇ ਬਡੇ ਨੰਮ੍ਰ ਹੋਕੇ ਤਿਨਾਦੇ ਚਰਨਾਨੂੰ ਸਪਰਸ ਕਰੋਗੇ ਅਰ ਤਿ
ਨਾਦੇ ਬਚਨ ਸੁਨੋਂਗੇ ਤਉ ਤੁਹਾਡੇ ਚਿਤਨੂੰ ਸਾਂਤਿ ਪ੍ਰਾਪਤ ਹੋਵੈਗੀ ਅਰ ਆਪਣੇ ਸਰੂਪ
ਦੀ ਗਿਆਤ ਭੀ ਪਾਵਹੁਗੇ ਅਤੇ ਜੇਕਰ ਨਿਰੀ ਕਲਾ ਹੀ ਤੁਸੀ ਦੇਖਣੀ ਚਾਹਦੇ ਹੋ ਤਉ
ਏਹ ਬਾਤ ਵਿਸੇਸਤਾ ਕਰਕੇ ਹਛੀ ਨਹੀ ਸੁਨਹੁਜੀ ਸਮੁੰਦਰ ਕੋਲੋ ਕਿਸੇਨੇ ਕਿਣਕਾ
ਭਰ ਜਲ ਦੀ ਜਾਚਨਾ ਕੀਤੀ ਤਉ ਕਿਆ ਓਹ ਸਮੁੰਦਰਦਾ ਕੁਛ ਘਟ ਨਹੀ ਜਾਣਾ
ਦ੍ਰਿੜ੍ਹ ਨਿਸਚਾ ਕਰਕੇ ਮੇਰੇ ਸੰਗ ਚਲੋ ਤਉ ਤੁਹਾਡੀ ਆਸਾ ਸਤਿਗੁਰੂ ਪੂਰੀ ਕਰੇਗਾ
ਮਨਸੁਖ ਏਹ ਬਾਤ ਸੁਣਕੇ ਦ੍ਰਿੜ੍ਹਤਾ ਕੀਤੀ ਭਗੀਰਥ ਕੇ ਨਾਲ ਚਲਣੇਦੀ ਅਗ
ਲੇ ਦਿਨ ਸਭ ਸਾਮਾ ਖਰੀਦਕੇ ਚੂੜੇ ਵਾਸਤੇ ਏਹ ਕਹੀ ਮੇਰੇ ਘਰ ਹੈ ਚੂੜਾ ਮੈ ਓਹ ਲੈ
ਚਲਦਾ ਹਾ ਹੋਰ ਖਰੀਦਨਾ ਹੈ ਤਾਂ ਰਾਤ ਹੋਰ ਰਹੋ ਭਗੀਰਥ ਨੇ ਕਹਾ ਓਹੋ ਚੂੜਾ ਲੈ ਚਲੋ
ਹੋਰ ਸਰਬ ਸਾਮਗ੍ਰੀ ਸਭ ਲੈਕਰ ਤੁਰ ਚਲੇ ਮਨਸੁਖਨੇ ਚਿਤਮੇ ਏਹ ਧਾਰੀ ਜੇਕਰ
ਮੇਰੇ ਨਾਮ ਲੈਕਰ ਕਹਾ ਆਉ ਮਨਸੁਖ ਤਉ ਮੈ ਦ੍ਰਿੜ੍ਹ ਪ੍ਰਤੀਤ ਕਰਾਂਗਾ ਸਤ ਜਾਣਾ
ਗਾ ਜੋ ਮੇਰਾ ਜਨਮ ਮਰਨ ਏਹ ਸੰਤ ਦੂਰਕਰੇਗਾ ਇਤਆਦਿਕ ਚਰਚਾ ਕਰਦੇ ਕਰਦੇ
ਮਹਾਰਾਜ ਗੁਰੂ ਨਾਨਕਜੀ ਦੇ ਚਰਨਾ ਪਾਸ ਆਇ ਪਹੁਚੇ ਆਣ ਮਹਾਰਾਜ ਦੇ ਅਗੇ
ਮਥਾ ਟੇਕਿਆਂ ਅਤੇ ਸਭ ਸਾਮਾ ਗੁਰੂਜੀ ਦੇ ਅਗੇ ਰਖੀ ਸਾਹਿਬ ਨੇ ਕਹਾ ਆਉ

Sri Satguru Jagjit Singh Ji eLibrary NamdhariElibrary@gmail.com

ਭੁਗੀਰਥ ਪਰਉਪਕਾਰੀ ਜਿ ਸਤਰਾ ਚੋਦਿਨ ਆਪਨੀ ਬਾਸਨਾ ਦੇਕਰ ਸਰਬ ਬਿਰਛਾਂ
ਕੋ ਰੰਦਨ ਕਰਤਾ ਹੈ ਪਹਿਲੇ ਏਹ ਮਨਸੁਖ ਕਰਾਸੀ ਹੁਣ ਇਸ ਕਾ ਨਾਮ ਸਰਾਅਨ
ਸੁਖ ਹੋਵੇਗਾ ਏਹ ਸਾਹਿਬ ਗੁਰੂ ਨਾਨਕ ਜੀ ਕੇ ਬਚਨ ਸੁਣਕਰ ਮਨਸੁਖ ਨੇ ਦਉੜ
ਕਰ ਮਹਾਰਾਜ ਕੇ ਚਰਣ ਪਕੜ ਲੀਏ ਮਾਨੋ ਬੜੇ ਤਿਰਹਾਏ ਕੋ ਜਲ ਮਿਲਤਾ ਹੈ
ਭੁਗੀਰਥ ਨੇ ਕਹਾ ਹੇ ਮਹਾਰਾਜ ਆਪ ਸਭੁ ਕੁਛ ਜਾਣੀ ਜਾਣ ਹੋ ਮੈ ਕੁਛ ਕਹਿ ਨਹੀ ਸ
ਕਤਾ ਪਰੰਤੁ ਅਪਨੀ ਮੂਰਖਤਾ ਕਰ ਕਹਿਤਾ ਹੂ ਏਹ ਮਨਸੁਖ ਆਪ ਕਾ ਨਾਮ ਪਰਤਾਪ
ਵਨ ਸੁਨਕੇ ਆਪ ਕਾ ਸਿਖ ਹੋਨੇ ਕੇ ਵਾਸਤੇ ਆਇਆ ਹੈ ਸ੍ਰੀ ਸਤਿਗੁਰੂ ਨਾਨਕ ਜੀ ਨੇ
ਤਿਨ ਕਾ ਸਨਮਾਨ ਕੀਆ ਬਿਠਾਯਾ ਤਿਨ ਦੋਨੋ ਕੋ ਅਪਨੇ ਪਾਸ ਫੇਰ ਮਰਦਾਨੇ ਕੋ ਬੁ
ਲਾਇਕਰ ਬਿਆਹ ਕੀ ਸਾਮਗ੍ਰੀ ਤਿਸ ਕੋ ਦੇਇ ਕਰ ਪਦਾਰਥ ਭੀ ਦੀਆ ਲੈਕਰ ਮਰ
ਦਾਨਾ ਤਲਵੰਡੀ ਕੋ ਗਇਆ ਤਹਾਂ ਜਾਇਕਰ ਮਰਦਾਨੇ ਬੇਟੀ ਦਾ ਬਿਆਹ ਕੀਆ
ਮਹਾਰਾਜ ਕਾ ਜਸ ਕਰਤਾ ਰਹਾ ਕੀਰਤੀ ਜਹਾਂ ਕਹਾਂ ਮਹਾਰਾਜ ਕੀ ਫੈਲ ਗਈ
ਸੁਲਤਾਨਪੁਰ ਮੇ ਮਨਸੁਖ ਰਹਿਨੇ ਲਾਗਾ ਬੜੀ ਸਰਧਾ ਕਰ ਗੁਰੂ ਕੀ ਟਹਿਲ ਕਰੇ ਦੋ
ਇ ਦਿਨ ਕੇ ਬੀਤੇ ਮਹਾਰਾਜ ਬੈਠੇ ਸੇ ਚਰਨ ਚਾਪਤਾ ਹੈ ਅਰਜ ਕਰੀ ਹੇ ਮਹਾਰਾਜ ਏ
ਹ ਸੰਸਾਰ ਬੜਾ ਅੰਧ ਘੋਰ ਹੈ ਇਸ ਤੇ ਮੇਰੀ ਰਖਿਆ ਕਰੋ ਮੈ ਆਪ ਕੀ ਸਰਨ ਹੋ ਉਸ
ਕੀ ਅਰਦਾਸ ਸੁਨਕੇ ਕ੍ਰਿਪਾ ਕਰਕੇ ਉਸ ਕੋ ਸਦਗਤੀ ਦੇਨੇ ਵਾਲੀ ਬਾਣੀ ਕਹੀ ਹੇ ਮਨ
ਸੁਖ ਜਹਾ ਹਉਮੈ ਹੋਤੀ ਹੈ ਮੈ ਮੇਰੀ ਕੀ ਤਿਸ ਕਰ ਬੰਧਾਇਮਾਨ ਏਹ ਜੀਵ ਹੋਇਆ ਹੈ
ਏਹੁ ਮੇਰੇ ਪੁਤ੍ਰ ਹੈ ਇਸਤ੍ਰੀ ਸਨਬੰਧੀ ਪਦਾਰਥ ਇਨਾ ਵਿਚ ਬੰਧਿਆ ਭਇਆ ਹੈ ਇਸੀ
ਕਰਕੇ ਦੁਖ ਪਾਵਦਾ ਹੈ ਸੋ ਬਿਨਾ ਗੁਰੂ ਮਿਲੇ ਸਿਵਾ ਏਹ ਜੀਵ ਨਹੀ ਛੁਟਦਾ ਜਨਮ ਮ
ਰਨ ਨੂ ਪਾਵਦਾ ਹੈ ਇਸੀ ਵਾਸਤੇ ਇਸ ਹਉਮੈ ਤਿਆਗਕੇ ਪਰਮੇਸਰ ਕਾ ਸਤਨਾਮ ਜੋ
ਵਾਹਿਗੁਰੂ ਹੈ ਤਿਸ ਕਾ ਜਾਪ ਕਰੋ ਬੜੇ ਪ੍ਰੇਮ ਕੇ ਸਾਥ ਅਰ ਪਰਮੇਸਰ ਕਾ ਭਾਣਾ ਮਨੋ
ਮਿਠਾ ਕਰਕੇ ਸਭ ਕੇ ਆਪਣੰ ਆਪ ਜਾਣਕੇ ਪਿਆਰ ਮਨੋ ਜੋ ਪਰਮੇਸਰ ਕਰੇ ਤਿ
ਸ ਕੋ ਭਲਾ ਮਨੋ ਪਰਮੇਸਰ ਮੈਂ ਦੋਸ ਕੋਈ ਨਾਂ ਅਰੋਪੋ ਹਉਮੈ ਨੂ ਤਿਆਗੋ ਪਰਮੇਸਰ
ਕੇ ਨਾਮ ਮੇ ਲਿਵ ਲਗਾਵੋ ਭਾਣਾ ਮੰਨੋ ਇਸ ਰਸਤੇ ਪਰਮ ਪਦ ਕੋ ਪਹੁਚ ਜਾਵੋਗੇ
ਦ੍ਰਿੜ੍ਹ ਅਭਿਆਸ ਏਹ ਕਰੋਗੇ ਤੋਂ ਸਾਂਤ ਪਦ ਕੋ ਪਾਵੋਗੇ ਜਗਤ ਦੇ ਬੰਧਨਾ ਨੂ ਤੋੜਕੇ
ਮੁਕਤ ਪਦ ਕੋ ਪਾਵੋਗੇ ਏਹ ਸੁਣਕੇ ਮਨਸੁਖ ਕੇ ਮਨ ਕੋ ਬੜਾ ਸੁਖ ਹੋਇਆ ਕਿਤਨੇ
ਕ ਦਿਨ ਸਾਹਿਬ ਕੇ ਪਾਸ ਰਹਿ ਕਰ ਟਹਿਲ ਕਰਤਾ ਰਹਾ ਫਿਰ ਆਗਿਆ ਪਾਇਕਰ
ਲਹੌਰ ਕੋ ਜਾਤਾ ਭਇਆ ਮਾਨਸੀ ਪੂਜਾ ਮਹਾਰਾਜ ਕੀ ਕਰਿਆ ਕਰੇ ਤਿਸ ਦਾ ਭ੍ਰਮ ਦੂਰ

Sri Satguru Jagjit Singh Ji eLibrary NamdhariElibrary@gmail.com

ਹੋਇਗਇਆ ਅੰਤਕੋ ਸਦਗਤਿਕਾ ਅਧਕਾਰੀ ਹੋਇਆ ਅਤੇ ਭਗੀਰਥ ਪਾਸ
ਸੇਵਾ ਕਰੇ ਭਾਈ ਬਾਲਾਜੀ ਕੋ ਨਿਤ ਮੋਦੀਖਾਨੇ ਕੀ ਕਾਰ ਵਿਹਾਰ ਕੇ ਬਾਹਰ ਤੇ ਸਾਮਾਖ
ਰੀਦਨੇ ਕਾ ਕਾਮ ਰਹੇ ਅਰ ਜਿਸਕੋ ਦੇਣਾ ਹੋਇ ਸੋ ਮਹਾਰਾਜ ਕੇ ਹਥੋ ਦੀਆ ਜਾਏ
ਇਸੀ ਤਰਾ ਮੋਦੀਖਾਨਾ ਬਹੁਤ ਚਲੇ ਬਡਾ ਬਿਵਹਾਰ ਦੇਨੇ ਲੇਨੇ ਕਾ ਹੋਵੇ ਤਾ ਗੁਰੂਨ
ਨਕਜੀ ਦੇ ਘਰ ਬੇਟਾ ਪੈਦਾ ਹੋਇਆ ਅਤੇ ਖੁਸੀ ਹੋਈ ਮਾਤਾ ਨਾਨਕੀ ਜੀ ਬਡੀ ਪ੍ਰ
ਸੰਨ ਹੋਈ ਸਾਹਿਬਜ਼ਾਦੇ ਦਾ ਨਾਉ ਸ੍ਰੀਚੰਦ ਰਖਿਆ ਚੰਦ੍ਰਮਾ ਕੀ ਨਿਆਈ ਜਿਸਦੇ
ਮੁਖਦੀ ਸੋਭਾ ਹੈ ਅਤੇ ਆਪਨੈ ਸ੍ਰੀਮੁਖ ਤੇ ਕਹਾ ਇਸਕਾ ਬਡਾ ਪੰਥ ਚਲੇਗਾ ਬੇਬੇ
ਨਾਨਕੀ ਨੇ ਆਖਿਆ ਭਾਈਜੀ ਇਸਕਾ ਪੰਥ ਚਲੇਗਾ ਏਹੁ ਸਾਧੂ ਹੋਵੇਗਾ ਤੇ ਪੁ
ਤ੍ਰ ਪੋਤ੍ਰੇ ਕਿਸ ਤਰ੍ਹਾ ਹੋਵਨਗੇ ਏਹੁ ਸੁਨਕੇ ਸ੍ਰੀਮੁਖ ਤੇ ਬੇਬੇਜੀ ਕੋ ਕਹਾ ਹੇ ਬੇਬੇਜੀ
ਏਕ ਔਰ ਹੋਵੇਗਾ ਅਤੇ ਲਖਮੀਦਾਸ ਉਸਕਾ ਨਾਮ ਰਖਣਾ ਅਤੇ ਉਸਕੀ ਸੰਤਤ
ਬਹੁਤ ਵਧੇਗੀ ਇਸਕਾ ਪੰਥ ਚਲੇਗਾ ਉਸਦੀ ਸੰਤਾਨ ਬਡੀ ਹੋਵੇਗੀ ਗਿਆਨੀ
ਗੁਨੀ ਧੀਰਜਵਾਨ ਮਾਇਆਧਾਰੀ ਕਲਾਵਾਨ ਹੋਵਨਗੇ ਬੇਬੇਜੀ ਸੁਨਕੇ ਬਡੀ
ਪ੍ਰਸੰਨ ਹੋਈ ਅਤੇ ਤਿਲਵੰਡੀ ਖਬਰ ਭੇਜੀ ਉਥੇ ਭੀ ਬਡੀ ਖੁਸੀ ਹੋਈ ਮਹਿਤਾ
ਕਾਲੂ ਸੁਣਕੇ ਆਇਆ ਅਤੇ ਦੇਖਕਰ ਸੰਤਤਿ ਕੋ ਬਡਾ ਪ੍ਰਸੰਨ ਹੋਇਆ ਆਖੇ
ਅੱਜ ਮੇਰਾ ਜੀਉ ਠੰਢਾ ਹੈ ਨਾਨਕ ਨੇ ਮੇਰੇ ਨਾਲੋ ਅਧਕ ਕਮਾਈ ਹੈ ਜਦੋ ਹਿਸਾ
ਬ ਹੋਦਾ ਹੈ ਤਦੋ ਕੁਝ ਨ ਕੁਝ ਨਬਾਬ ਕੋਲੋ ਵਾਧਾ ਹੀ ਆਵਦਾ ਹੈ ਅਤੇ ਘਰ ਵਿਚ
ਭੀ ਰੌਣਕ ਦਿਸਦੀ ਹੈ ਦੁਕਾਨ ਉਤੇ ਭੀ ਕਈ ਜੀਅ ਲੈ ਲੈ ਜਾਦੇ ਹੈਨ ਪੋਤ੍ਰੇ ਨੂ ਦੇਖਕ
ਰ ਬਡਾ ਰਾਜੀ ਖੁਸੀ ਹੋਇਆ ਤਿਲਵੰਡੀ ਜਾਇਕੇ ਬਡੀ ਖੁਸੀ ਕੀਤੀ ਅੰਮਾ ਬੀ
ਬੀ ਜੀ ਬਡੀ ਰਾਜੀ ਖੁਸ ਹੋਈ ਜਦ ਸਿਰੀਚੰਦ ਜੀ ਸਾਢੇ ਤ੍ਰਿਹੁ ਵਰਿਆ ਦਾ ਹੋ
ਇਆ ਤਾ ਇਕ ਦਿਨ ਇਕ ਗੁਬਿੰਦ ਲੋਕ ਆਇ ਮਿਲਿਆ ਤੋਰਕੀ ਜਾਮੇ ਵਿ
ਚ ਬਾਬੇ ਜੀ ਉਸਦਾ ਵਡਾ ਆਦਰ ਕੀਤਾ ਬੈਠਾਇਆ ਤਾ ਉਸ ਗੋਬਿੰਦ ਲੋਕ ਨੇ
ਆਖਿਆ ਇਕਿ ਤਮੇ ਤੁਮ ਨਾਨਕ ਨਿਰੰਕਾਰੀ ਹੋ ਨਿਰੰਕਾਰ ਕਾ ਨਾਮ ਪ੍ਰਸਿਧ ਕਰੋ ਕਿ
ਮੋਦੀਖਾਨਾ ਉਠਾਵਤੇ ਰਹੋਗੇ ਇਤਨਾ ਕਹਿਕਰ ਓਹ ਚਲਦਾ ਰਿਹਾ ਭਾਈ ਬਾਲੇ ਨੂ
ਆਖਿਆ ਭਾਈ ਬਾਲਾ ਅਸੀ ਹੁਣ ਜਗਤ ਲਾਜ ਨੂ ਛਡਦੇ ਹਾ ਤੁਸੀ ਕੋਈ ਕਾਲ
ਬੇਬੇਜੀ ਦੇ ਪਾਸ ਰਹਿਆ ਕਰੋ ਅਰ ਭਗੀਰਥ ਕੋ ਭੀ ਹੁਕਮ ਦੀਆ ਤੁਸੀ ਭੀ ਭਗ
ਵੰਤ ਨੂ ਯਾਦ ਕਰਿਆ ਕਰੋ ਜਨਮ ਸਫਲ ਤੁਮਾਰਾ ਭੀ ਹੋਵੇਗਾ ਹੋਰ ਭੀ ਜੋ ਕੋਈ
ਸੁਲਤਾਨਪੁਰ ਵਿਚੋ ਸਰਧਾਵਾਨ ਸੇ ਤਿਨਾ ਕੋ ਭੀ ਏਹੀ ਕਹਿਕਰ ਵਿਦਾ ਕੀਆ

Sri Satguru Jagjit Singh Ji eLibrary NamdhariElibrary@gmail.com

ਅਤੇ ਆਪ ਨਿਤ ਅਸਨਾਨ ਕਰਨ ਪਿਛਲੀ ਰਾਤੀ ਵੇਈਂ ਨਦੀ ਪਰ ਜਾਂਦੇ ਹੁੰਦੇ ਸਨ
ਸਭ ਸਰੀਰ ਦੀ ਕ੍ਰਿਆ ਸੋਚ ਸਨਾਨ ਵਾਹ ਕਰਕੇ ਭਗਵੰਤ ਕਾ ਧਿਆਨ ਕਰਦੇ ਹੁੰਦੇ
ਸੇ ਕਨਾਰੇ ਪਰ ਵੇਈਂ ਕੇ ਇਕ ਦਿਨ ਮਹਾਰਾਜ ਦਾਤਣ ਕਰਕੇ ਗਡ ਦਿਤੀ ਸੀ ਓਹ ਬੇ
ਰੀ ਹਰੀ ਹੋਇ ਆਈ ਸੰਤਘਾਟ ਤਿਸ ਕਾ ਨਾਮ ਹੈ ਵੇਈਂ ਕੇ ਕਨਾਰੇ ਨਿਤ ਅਸਨਾਨ
ਕਾ ਅਸਥਾਨ ਹੈ ਜਦ ਲਖਮੀ ਦਾਸ ਮਾਤਾ ਕੇ ਉਦਰ ਮੇ ਆਏ ਸਿਰੀ ਚੰਦ ਸਿਆ
ਣੇ ਹੋਏ ਤਾਂ ਗੁਰੂ ਨਾਨਕ ਜੀ ਸਿਖੀ ਕੋ ਉਦੈ ਕਰਨੇ ਵਾਸਤੇ ਮੋਦੀ ਖਾਨ ਕੋ ਤਿਆਗਣੇ
ਵਾਸਤੇ ਹੋਰ ਚਰਿਤ੍ਰ ਕਰਦੇ ਹੂਏ ਚਿਤ ਮੇਂ ਏਹ ਵਿਚਾਰ ਭੀ ਹੋਇਆ ਗੁਬਿੰਦ ਲੋਕ ਦਾ
ਕਾਹਿਣ ਇਹ ਸੰਕਲਪ ਬਾਬੇ ਕਾ ਹੋਇਆ ਤਾਂ ਨਿਰੰਕਾਰ ਸ੍ਰੀ ਠਾਕੁਰ ਜੀ ਨੇ ਆਪ
ਣਿਆ ਪਾਰਖਦਾਂ ਕੋ ਭੇਜ ਕਰ ਬਰਣ ਦੇਵਤਾ ਜੋ ਜਲਾਂ ਦਾ ਰਾਜਾ ਹੈ ਤਿਸ ਕੋ ਬੁਲਾ
ਇਆ ਅਰ ਹੁਕਮ ਦੀਆ ਹੇ ਬਰਣ ਤੂੰ ਮੇਰੇ ਸੇਵਕਾਂ ਕੇ ਸਾਥ ਲੇ ਜਾਇ ਕਰ ਮੇਰਾ
ਭਗਤ ਜੋ ਨਾਨਕ ਹੈ ਤਿਸ ਕੋ ਮੇਰੇ ਪਾਸ ਲੈ ਆਉ ਤਬ ਬਰਣ ਨੇ ਸ੍ਰੀ ਠਾਕੁਰ ਜੀ ਕੀ
ਆਗਿਆ ਪਾਇ ਕਰ ਸੁਲਤਾਨਪੁਰ ਵੇਈਂ ਕੇ ਬੀਚ ਆਇਆ ਜਹਾਂ ਬਾਬਾ ਜੀ ਨਿ
ਤ ਅਸਨਾਨ ਕਰਦੇ ਸੇ ਅਰ ਸ੍ਰੀ ਠਾਕੁਰ ਜੀ ਕੇ ਪਾਰਖਦ ਭੀ ਸੁਖਪਾਲ ਲੇ ਕਰ ਆਏ
ਜਾਂ ਅਗਲੇ ਦਿਨ ਸ੍ਰੀ ਗੁਰੂ ਨਾਨਕ ਜੀ ਪਿਛਲੀ ਰਾਤ ਸਵਾ ਪਹਿਰ ਰਾਤ ਰਹਿੰਦੀ ਅ
ਸਨਾਨ ਕਰਨ ਗਏ ਅਤੇ ਬਸਤਰ ਮਹਾਰਾਜ ਦੇ ਸੇਵਕ ਦੇ ਪਾਸ ਲੀਤੇ ਹੋਏ ਹੈਸਨ
ਆਪ ਵੇਈਂ ਦੇ ਕਨਾਰੇ ਦਾਤਣ ਕਰਕੇ ਵੇਈਂ ਵਿਚ ਵੜੇ ਤਾਂ ਬਰਣ ਦੇਵਤਾ ਉਠ ਕਰ ਹ
ਥ ਜੋੜ ਕਰ ਖੜਾ ਆਣ ਹੋਇਆ ਸਾਮਣੇ ਨਮਸਕਾਰ ਕਰਕੇ ਬਰਣ ਦੇਵਤਾ ਨੇ ਅ
ਰਜ ਕੀਤੀ ਹੇ ਨਾਨਕ ਨਿਰੰਕਾਰੀ ਜੀ ਆਪ ਕੋ ਸ੍ਰੀ ਠਾਕੁਰ ਜੀ ਨੇ ਯਾਦ ਕੀਆ ਹੈ
ਤਾਂ ਸ੍ਰੀ ਗੁਰੂ ਜੀ ਨੇ ਕਹਾ ਚਲੋ ਜੀ ਇਤਨਾ ਕਹਿ ਕਰ ਟੁਬਕੀ ਮਾਰੀ ਪਾਰਖਦ ਸੁਖ
ਪਾਲ ਵਿਚ ਚੜਾਇ ਕਰ ਸ੍ਰੀ ਠਾਕੁਰ ਜੀ ਕੇ ਹਜੂਰ ਲੈ ਗਏ ਤਾਂ ਸੇਵਕਾਂ ਨੇ ਜਾਇ ਕਰ
ਸ੍ਰੀ ਠਾਕੁਰ ਜੀ ਅਗੇ ਅਰਦਾਸ ਕੀਤੀ ਹੇ ਸ੍ਰੀ ਠਾਕੁਰ ਨਿਰੰਕਾਰ ਜੀ ਨਾਨਕ ਆਪ ਕਾ
ਭਗਤ ਹਾਜਰ ਹੈ ਤਾਂ ਗੁਰੂ ਨਾਨਕ ਜੀ ਨੇ ਜਾਇ ਸਚੀ ਦਰਗਾਹ ਵਿਚ ਸ੍ਰੀ ਠਾਕੁਰ ਜੀ
ਕਾ ਦਰਸਨ ਕੀਆ ਨਮਸਕਾਰ ਕਰੀ ਡੰਡਵਤ ਪ੍ਰਣਾਮ ਕਰਕੇ ਸਾਮਣੇ ਖੜੇ ਹੋਏ
ਹਾਥ ਜੋੜ ਕਰ ਤਬ ਕਰਤਾ ਪੁਰਖੁ ਜੀ ਨਾਨਕ ਜੀ ਨੂੰ ਦੇਖ ਕੇ ਬਹੁਤ ਮਿਹਰਵਾਨ ਹੋਏ
ਅਤੇ ਓਹ ਖਿਜਮਤਗਾਰ ਕਪੜਿਆਂ ਕੇ ਪਾਸ ਖੜਾ ਖੜਾ ਥਕ ਪਾਇਆ ਜਬ ਦਿਨ
ਚੜ੍ਹਿਆ ਤਾਂ ਖਿਜਮਤਗਾਰ ਨੇ ਆਪਣੇ ਮਨ ਵਿਚ ਵਿਚਾਰ ਕੇ ਕਹਿਆ ਜੋ ਨਾਨਕ
ਦਰਿਆਉ ਵਿਚ ਨਾਵਣ ਵੜਿਆ ਆਸੀ ਅਤੇ ਫੇਰ ਨਿਕਲਿਓ ਨਾਹੀ ਏਹ ਕਿਆ

Sri Satguru Jagjit Singh Ji eLibrary NamdhariElibrary@gmail.com

ਵਾਸਤਾ ਹੁਇਆ ਹੈ ਤਬ ਉਸ ਖਿਜਮਤਗਾਰ ਨੇ ਆਇਕਰ ਨਬਾਬ ਦੌਲਤਖਾਨ ਪਾਸ ਜਾਇਕਰ ਕਹਾ ਜੋ ਹੇ ਖਾਨ ਸਲਾਮਤ ਨਾਨਕ ਜੀ ਦਰੀਆਉ ਵਿਚ ਨਾਵਣ ਵੜਿਆ ਸੀ ਪਰ ਫੇਰ ਨਿਕਲਿਓ ਨਾਹੀ ਮੈ ਦੋਇ ਪਹਿਰ ਖੜਾ ਉਡੀਕਦਾ ਰਹਿਆ ਹਾਂ ਤਾ ਖਾਨ ਸੁਣਦਿਆ ਹੀ ਅਸਵਾਰ ਹੋਇਕੈ ਦਰੀਆਉ ਦੇ ਘਾਟ ਉਪਰ ਆਇਆ ਓਹ ਅਸਥਾਨ ਦੇਖਕਰ ਮਲਾਹਾ ਨੂ ਬੁਲਾਇਆ ਅਤੇ ਉਨਾ ਕੋਲੋ ਜਾਲ ਪਵਾਇਆ ਅਰ ਟੁਬੀਆ ਲਵਾਈਆ ਮਹਾ ਜਾਲ ਪਵਾਏ ਪਰ ਨਾਨਕ ਜੀ ਦਾ ਸਰੀਰ ਲਭੇ ਨਾਹੀ ਤਾ ਦੌਲਤਖਾਨ ਪਠਾਣ ਦਲਗੀਰ ਹੋਇਕੈ ਡੇਰੇ ਉਠਿ ਆਇਆ ਤਾ ਫੇਰ ਸ੍ਰੀ ਬਾਬੇ ਜੀ ਕੀ ਉਸਤਤੀ ਕਰਦਾ ਹੈ ਅਰ ਬੜਾ ਅਫਸੋਸ ਭੀ ਕਰਦਾ ਹੈ ਅਤੇ ਏਹ ਕਹਿਦਾ ਹੈ ਜੋ ਨਾਨਕ ਜੀ ਬੜਾ ਹੁਸਿਆਰ ਹੈਸੀ ਬੜਾ ਹਛਾ ਕਮ ਮੋਦੀਖਾਨੇ ਕਾ ਚਲਾਵਦਾ ਸੀ ਦੇਖਨੇ ਮੈ ਭੀ ਬੜਾ ਸੁੰਦਰ ਸੀ ਐਸਾ ਆਦਮੀ ਮਿਲਨਾ ਨਹੀ ਹਮਾਰੇ ਕੋ ਜੈਸਾ ਨਾਨਕ ਥਾ ਉਸ ਕੀ ਕੀਰਤ ਚੰਦਨ ਕੀ ਤਰਾ ਸਾਰੇ ਫੈਲੀ ਹੋਈ ਸੀ ਸਾਰੇ ਅਰ ਖੈਰਾਇਤ ਭੀ ਕਰਦਾ ਸੀ ਐਸੀ ਉਸਤਤੀ ਕਰਦਾ ਅਰ ਹਫਸੋਸ ਭੀ ਕਰਦਾ ਹੋਇਆ ਡੇਰੇ ਆਪਣੇ ਨੂੰ ਆਇਆ ਅਤੇ ਜੈਰਾਮ ਭੀ ਬੜਾ ਕਸਟ ਨੂੰ ਪਾਵਦਾ ਹੋਇਆ ਘਰ ਨੂੰ ਆਇਆ ਹੋਰ ਸਨਬੰਧੀ ਭੀ ਬੜਾ ਦੁਖ ਪਾਵਦੇ ਹੈਨ ਅਤੇ ਸੁਲਖਣੀ ਜੀ ਭੀ ਘਰ ਮੇ ਬੜੀ ਰੁਦਨ ਕਰਦੀ ਹੈ ਹਾਇ ਕਿਤ ਇਤ ਆਦਿਕ ਬਚਨ ਕਹਿਕਰ ਹੋਰ ਕਈ ਤਰਾ ਨਾਲ ਦੁਖੀ ਹੁੰਦੀ ਹੈ ਹੋਰ ਸਭ ਲੋਕ ਦੁਖੀ ਹੁੰਦੇ ਹੈਨ ਅਪਨੀ ਅਪਨੀ ਉਕਤ ਜੁਕਤ ਕਰ ਦੁਖ ਪਾਵਦੇ ਹੈਨ ਇਕ ਬੇਬੇ ਨਾਨਕੀ ਜੀ ਕਾ ਮਨ ਅਚਲ ਰਿਹਾ ਆਪ ਨੇ ਭਰਤਾ ਕੋ ਅਤੇ ਭਰਜਾਈ ਕੋ ਭੀ ਸਮਝਾਂਵਦੀ ਹੈ ਨਾਨਕ ਜੀ ਪਰਮੇਸਰ ਰੂਪ ਹੈ ਏਹ ਕੋਈ ਚਰਿਤ੍ਰ ਕੀਆ ਹੈ ਦੇਖੋ ਧੀਰਜ ਨਾਲ ਅਬੀ ਕੁਛ ਔਰ ਹੀ ਪਰਮੇਸਰ ਕਰਦਾ ਹੈ ਨਾਨਕ ਜੀ ਮਰਨ ਜਨਮ ਤੇ ਰਹਿਤ ਹੈ ਭਰਜਾਈ ਨੂੰ ਕਹਿੰਦੀ ਹੈ ਹੇ ਸੁਮਤੇ ਤੂ ਧੀਰਜ ਕਰ ਤੇਰਾ ਸਰੀਰ ਸੋਕ ਕਰਨੇ ਜੋਗ ਨਹੀ ਦੇਖ ਤੇਰਾ ਭਰਤਾ ਆਇ ਆਜਾਣ ਐਸੇ ਹੀ ਸਨਬੰਧੀਆ ਨੂੰ ਸੋਕ ਕਰਕੇ ਆਤੁਰ ਦੇਖਕੇ ਨਾਨਕੀ ਜੀ ਰਾਤ ਕੋ ਬਾਬੇ ਕਾ ਧਿਆਨ ਕੀਆ ਅਤੇ ਰਿਦੇ ਕਰਕੇ ਨਮ੍ਰ ਹੋਇਕੇ ਕਹਾ ਹੇ ਭ੍ਰਾਤ ਜੇਕਰ ਮੇਰਾ ਸਨੇਹ ਆਪ ਮੈ ਸਚਾ ਹੈ ਤਉ ਆਪ ਸਵੇਰੇ ਹੀ ਪ੍ਰਗਟ ਹੋਕਰ ਦਰਸਨ ਦੇਵੋ ਅਰ ਸਰਬ ਸਨਬੰਧੀਆ ਕਾ ਦੁਖ ਦੂਰ ਕਰੋ ਅਤੇ ਸਭ ਕੋ ਸੁਖੀ ਕਰੋ

ਤਾ ਫੇਰ ਸ੍ਰੀ ਬਾਬੇ ਜੀ ਕਉ ਨਿਰੰਕਾਰ ਜੀ ਨੇ ਅੰਮ੍ਰਿਤ ਕਾ ਕਟੋਰਾ ਭਰਕੇ ਦੀਆ ਆਪਣੀ ਸਚੀ ਦਰਗਾਹ ਵਿਚੋ ਅਤੇ ਆਗਿਆ ਸ੍ਰੀ ਠਾਕੁਰ ਜੀ ਕੀ ਹੋਈ

Sri Satguru Jagjit Singh Ji eLibrary NamdhariElibrary@gmail.com

ਜੋ ਹੇ ਨਾਨਕ ਜੀ ਏਹ ਜੋ ਅੰਮ੍ਰਿਤ ਹੈ ਜੋ ਮੇਰੇ ਨਾਮ ਕਾ ਪਿਆਲਾ ਹੈ ਸੋ ਤੂ ਪੀਉ ਤਾ ਸ੍ਰੀ
ਗੁਰੂ ਨਾਨਕ ਜੀ ਨੇ ਮਥਾ ਟੇਕ ਕੇ ਅੰਮ੍ਰਿਤ ਕਾ ਪਿਆਲਾ ਪੀਤਾ ਤਾ ਸ੍ਰੀ ਨਿਰੰਕਾਰ ਜੀ ਬ
ਹੁਤੁ ਮਿਹਰਵਾਨ ਹੋਏ ਤਾ ਸ੍ਰੀ ਨਿਰੰਕਾਰ ਜੀ ਨੇ ਕਹਿਆ ਹੇ ਨਾਨਕ ਮੈ ਤੇਰੇ ਨਾਲ ਹਾਂ ਜ
ਹਾ ਕਹਾ ਤੇਰਾ ਸੰਗੀ ਹਾਂ ਅਤੇ ਮੈ ਤੈਨੂ ਨਿਹਾਲ ਕੀਤਾ ਹੈ ਅਤੇ ਜੋ ਕੋਈ ਤੇਰਾ ਨਾਮ ਲੇਵੇ
ਗਾ ਅਰੁ ਜਪੇਗਾ ਜਪਾਵੇਗਾ ਸੋ ਭੀ ਨਿਹਾਲ ਹੋਵੈਗਾ ਅਰ ਜੋ ਕੋਈ ਤੇਰੇ ਪੰਥ ਮੇ
ਆਵੈਗਾ ਤਿਸ ਕਉ ਭੀ ਮੈ ਮੁਕਤ ਕਰਾਗਾ ਸੋ ਤੂ ਮੇਰਾ ਨਾਉ ਸੰਸਾਰ ਬਿਖੇ ਜਾਇ
ਕਰ ਜਪ ਅਤੇ ਲੋਕਾ ਤੇ ਭੀ ਜਪਾਉ ਪਰ ਤੈਨੇ ਸੰਸਾਰ ਤੇ ਨਿਰਲੇਪ ਰਹਿਣਾ ਅਤੇ
ਨਾਮੁ ਦਾਨ ਇਸਨਾਨ ਦਇਆ ਧਰਮੁ ਪਰਉਪਕਾਰ ਵਿਚਿ ਰਹਣਾ ਮੈ ਤੈਨੂ ਆਪ
ਣਾ ਨਾਮੁ ਦਿਤਾ ਹੈ ਜੋ ਤੂ ਇਹੁ ਪਰਮਾਰਥ ਕਰ ਜੋ ਸੰਸਾਰ ਨੂੰ ਨਾਮੁ ਜਪਾਉ ਤਾ ਸ੍ਰੀ ਬਾ
ਬੇ ਨਾਨਕ ਜੀ ਕਹਿਆ ਹੇ ਪਾਰਬ੍ਰਹਮ ਜੀ ਕਲਜੁਗ ਜੋ ਹੈ ਸੋ ਮਹਾਂ ਕਲੀ ਕਾਲ
ਹੈ ਅਰੁ ਸੰਸਾਰ ਨੂੰ ਭਰਮਾਇ ਕੈ ਬੁਰੇ ਕਰਮ ਕਰਾਵੈਗਾ ਅਤੇ ਤੂੰ ਤਾ ਸਭ ਕਿਛੁ ਜਾ
ਣਦਾ ਹੈ ਪਰ ਜੀ ਤੂੰ ਮੈਨੂ ਆਪਣਿਆ ਹੀ ਚਰਨ ਨਾਲੁ ਰਖ ਜੀ ਤਾ ਨਿਰੰਕਾਰ ਜੀ
ਨੇ ਕਹਿਆ ਹੇ ਨਾਨਕ ਜੀ ਤੂ ਮਤਿ ਡਰੈ ਮੈ ਤੈਨੂ ਆਪਣਾ ਨਾਮ ਦਿਤਾ ਹੈ ਸੋ ਤੇਰੇ ਨੇ
ੜੇ ਕਛੁ ਨਹੀ ਆਵਣੇ ਕਾ ਅਰੁ ਤੈਨੂੰ ਧਰਤੀ ਅਤੇ ਅਸਮਾਨ ਭੀ ਰਾਹੁ ਦੇਵੈਗਾ ਪਰ
ਤੂ ਮੇਰੇ ਸਿਮਰਨ ਵਿਚ ਰਹਿਣਾ ਅਤੇ ਮੈ ਆਪਣੀ ਕੁਦਰਤਿ ਅਤੇ ਕਿਰਪਾ ਤੇਰੇ
ਨਾਲ ਦਿਤੀ ਹੈ ਤਾ ਸ੍ਰੀ ਗੁਰੂ ਜੀ ਨੈ ਮਥਾ ਟੇਕਿਆ ਤਾ ਸ੍ਰੀ ਨਿਰੰਕਾਰ ਜੀ ਨੇ ਕਹਿਆ
ਹੇ ਨਾਨਕ ਭਗਤ ਜੀ ਮੇਰੇ ਨਾਮ ਕੀ ਤੂ ਵਡਿਆਈ ਕੈਸੀ ਹਿਕ ਕਰੈਗਾ ਤਾ ਸ੍ਰੀ ਗੁ
ਰੂ ਨਾਨਕ ਸਾਹਿਬ ਨੇ ਇਕ ਸਬਦ ਆਖਿਆ ਸਿਰੀ ਰਾਗੁ ਵਿਚ॥

ਸਿਰੀਰਾਗੁ ਮਹਲਾ ੧ ॥ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅ
ਣ ਅਪਿਆਉ॥ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥ਭੀ ਤੇਰੀ
ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੧॥ਸਾਚਾ ਨਿਰੰਕਾਰੁ ਨਿਜ ਥਾਇ॥
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥੧॥ਰਹਾਉ॥ਕੁਸਾ ਕਟੀ
ਆਵਾਰ ਵਾਰ ਪੀਸਣਿ ਪੀਸਾ ਪਾਇ॥ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ
ਜਾਉ॥ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾ ਨਾਉ॥੨॥ਪੰਖੀ ਹੋਇ ਕੈ ਜੇ
ਭਵਾ ਸੈ ਅਸਮਾਨੀ ਜਾਉ॥ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥
ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾ ਨਾਉ॥੩॥ਨਾਨਕ ਕਾਗਦ ਲਖ ਮਣਾ
ਪੜਿ ਪੜਿ ਕੀਚੈ ਭਾਉ॥ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥ਭੀ ਤੇਰੀ ਕੀ

Sri Satguru Jagjit Singh Ji eLibrary NamdhariElibrary@gmail.com

ਮਾਤਿਨ ਪਵੈ ਹਉ ਕੇਵਡ ਆਖਾ ਨਾਉ ॥੪॥੧॥ ਤਿਸਕਾ ਪਰਮਾਰਥ ॥
ਹੇ ਭਗਵੰਤ ਤੁਹਾਡੀ ਮਹਿਮਾ ਅਪਾਰ ਹੈ ਜਿਸਦਾ ਪਾਰਾਵਾਰ ਨਹੀ ਪਾਇਆ ਜਾ
ਦਾ ਅਤੇ ਐਸੇ ਸਾਧਨ ਭੀ ਕਰੀਏ ਤਦ ਭੀ ਤੇਰੀ ਮਹਿਮਾ ਨਹੀ ਆਖੀ ਜਾਂਦੀ
ਕਰੋੜਾਂ ਹੀ ਕਰੋੜਾਂ ਬਰਸਾਂ ਦੀ ਆਰਬਲਾ ਹੋਵੇ ਅਤੇ ਪਵਣ ਦਾ ਹੀ ਪੀਵਣਾ ਹੋਵੇ
ਤੇ ਪਵਣ ਦਾ ਹੀ ਖਾਣਾ ਹੋਵੇ ਅਰਥ ਕਿਆ ਪਵਣ ਅਹਾਰੀ ਹੀ ਰਹੀਏ ਅਤੇ
ਬੈਠਣੇ ਵਾਸਤੇ ਗੁਫਾ ਐਸੀ ਹੋਵੇ ਜਿਥੇ ਚੰਦ੍ਰਮਾ ਅਤੇ ਸੂਰਜ ਭੀ ਨਜਰ ਨਾ ਹੀ ਆ
ਵਨ ਸੌਣ ਵਾਸਤੇ ਸੁਫਨੇ ਵਿਚ ਭੀ ਥਾਉ ਨਾ ਹੋਵੇ ਸੁਪਨੇ ਮਾਤ੍ਰ ਭੀ ਨਾ ਸਵੀਏ ਐ
ਸੀ ਤੇ ਗੁਫਾ ਹੋਵੇ ਤੰਗ ਅਰਥ ਕਿਆ ਸੌਣੇ ਦੀ ਥਾਉ ਨਾ ਹੋਵੇ ਬੈਠਣ ਮਾਤ੍ਰ ਹੀ ਜ
ਗਾ ਹੋਵੇ ਏਤਨੇ ਸਾਧਨ ਭੀ ਕਰੀਏ ਤਉ ਭੀ ਤੇਰੀ ਕੀਮਤ ਨਹੀ ਪਾਈ ਜਾਂਦੀ ਜੁ
ਕੇਡ ਵਡਾ ਤੇਰਾ ਨਾਮ ਆਖੀਏ ॥੧॥ ਆਪ ਕੈਸੇ ਹੋ ਸਾਚਾ ਹੈ ਅਤੇ ਨਿਰੰਕਾ
ਰ ਹੈ ਅਤੇ ਆਪਣੇ ਅਸਥਾਨ ਵਿਖੇ ਇਸਥਿਤ ਹੈ ਅਰਥ ਕਿਆ ਤੇਰੇ ਅਸਥ
ਨ ਤੀਕਰ ਕੋਈ ਨਹੀ ਪਹੁਚ ਸਕਦਾ ੧॥ ਜਿਤਨੇ ਲੋਕ ਹੈਨ ਇਕ ਦੂਸਰੇ ਕੋਲੋ ਸੁ
ਣ ਸੁਣਕੇ ਅਖਾਣ ਨੂੰ ਆਖਦੇ ਹੈਨ ਜੇਕ੍ਰੈ ਤੈਨੂੰ ਭਾਵਦੇ ਹੈਨ ਤਾ ਓਹ ਜੀਵ ਤੇਰੀ ਚਾ
ਹ ਕਰਦੇ ਹੈਨ ਅਖਾਣਾ ਨੂੰ ਤਾ ਆਖਦੇ ਹੀ ਹੈਨ ਪਰੰਤੁ ਜੋ ਜੀਵ ਤੈਨੂੰ ਭਾਂਵਦਾ ਹੈ
ਓਹ ਤੇਰੀ ਇਛਾ ਕਰਦਾ ਹੈ ਫੇਰ ਐਸੇ ਸਾਧਨ ਭੀ ਕਰੇ ਆਪਣੇ ਆਪਨੂੰ ਕੁਹਾਵੇ
ਕਿਆ ਇਕ ਵਾਰੀ ਛੁਰੀ ਮਾਰਕੇ ਕਟ ਸੁਟਿਆ ਅਤੇ ਵਾਰਵਾਰ ਕਿਆ ਵਾਲਵਾਲ
ਕਰਕੇ ਕਟ ਸੁਟੀਏ ਨਿਕਾ ਨਿਕਾ ਕਰਕੇ ਭੀ ਕਟੀਏ ਫੇਰ ਪੀਸਣ ਨਉ ਚਕੀ ਵਿ
ਚ ਆਪਣੇ ਆਪਨੂੰ ਪਾਇਕੇ ਪੀਸਾਈਏ ਫੇਰ ਅਗਾ ਵਿਚ ਪਾਇਕੇ ਜਲਾਈਏ
ਆਪਣੇ ਆਪਨੂੰ ਅਤੇ ਭਸਮ ਨਾਲ ਭਸਮ ਰਲਾਇ ਦੇਵੀਏ ਐਸੇ ਸਾਧਨ ਭੀ
ਕਰੀਏ ਤਉ ਭੀ ਹੇ ਭਗਵੰਤ ਤੇਰੀ ਕੀਮਤ ਨਹੀ ਪਾਈ ਜਾਂਦੀ ਹਉ ਕੇਤਾਕ ਵਡਾ ਤੇਰੇ
ਨਾਮ ਨੂੰ ਆਖਾ ਫੇਰ ਐਸੇ ਸਾਧਨ ਹੋਰ ਭੀ ਕਰੀਏ ਪੰਛੀ ਹੋਇਕਰ ਜੇ ਅਸ
ਮਾਨ ਦੋ ਵਿਚ ਭਵੀਏ ਇਕ ਅਸਮਾਨ ਕਿਆ ਸੈਕੜਿਆ ਅਸਮਾਨਾ ਵਿਚ ਉਡ
ਕੇ ਜਾਵੀਏ ਐਸਾ ਸੂਖਮ ਰੂਪ ਧਾਰੀਏ ਨ ਕੁਛ ਪੀਵਾਂ ਤੇ ਨ ਕੁਛ ਖਾਵਾਂ ਤਉ ਭੀ
ਤੇਰੀ ਕੀਮਤ ਨਹੀ ਪਾਈ ਜਾਂਦੀ ਜੋ ਕੇਡਾ ਵਡਾ ਤੇਰਾ ਨਾਮ ਹੈ ਗੁਰੂ ਨਾਨਕ ਸਾਹਿਬ
ਜੀ ਆਖਦੇ ਹੈਨ ਲਖਾ ਮਣਾਂ ਦੇ ਕਾਗਦ ਕਰੀਏ ਅਤੇ ਪੜ੍ਹ ਪੜ੍ਹਕੇ ਉਨਾ ਕਾਗਦਾ ਲਿ
ਖਿਆ ਹੋਇਆ ਵਿਚ ਭਾਉ ਭੀ ਕਰੀਏ ਅਤੇ ਸਾਹੀ ਇਤਨੀ ਬਣੇ ਜਿਸਦਾ ਟੋਟਾ ਨ
ਆਵੇ ਬਨਾਸਪਤੀ ਦੀਆ ਕਲਮਾ ਕਰੇ ਲਿਖਣੇ ਵਾਲਾ ਪਵਣ ਦੇਵਤਾ ਹੋਵੇ ਤਉ

ਭੀ ਤੇਰੀ ਕੀਮਤ ਨਹੀ ਪਾਈਜਾਂਦੀ ਜੇਕੇਤੇ ਵਡਾ ਤੇਰਾ ਨਾਮ ਹੈ ਤੂੰ ਬੇਅੰਤਹੈ।
ਜਾ ਏਹ ਸਬਦ ਗੁਰੂ ਨਾਨਕ ਜੀ ਕਾਹਿਆ ਤਾਂ ਫੇਰ ਸ੍ਰੀ ਨਿਰੰਕਾਰ ਜੀ ਕਾਹਿਆ ਹੇ
ਨਾਨਕ ਜੀ ਜਿਸ ਪਰਿ ਤੇਰੀ ਨਦਰ ਤਿਸੇ ਪਰ ਮੇਰਾ ਕਰਮ ਮੇਰਾ ਨਾਉ ਸ੍ਰੀ ਪਾਰ
ਬ੍ਰਹਮ ਪਰਮੇਸਰ ਅਰੁ ਤੇਰਾ ਸ੍ਰੀ ਸਤਿਗੁਰੂ ਪਰਮੇਸਰ ਇਤਨਾ ਸੁਨ ਸ੍ਰੀ ਨਾਨਕ
ਜੀ ਨਿਰੰਕਾਰ ਸ੍ਰੀ ਠਾਕੁਰ ਜੀ ਕੀ ਚਰਨੀ ਪਏ ਤਾਂ ਸ੍ਰੀ ਨਿਰੰਕਾਰ ਜੀ ਨੇ ਕੁਦਰਤ
ਕਾ ਸਿਰੋਪਾਉ ਨਾਨਕ ਜੀ ਨੂੰ ਪਹਿਨਾਇਆ ਤਾਂ ਗੁਰੂ ਨਾਨਕ ਜੀ ਕਾਹਿਆ ਹੇ ਪਾਰ
ਬ੍ਰਹਮ ਜੀ ਮੈਨੂੰ ਤੂੰ ਓਹੀ ਸਿਰੋਪਾਉ ਦੇਹੁ ਜੀ ਜੋ ਮੈ ਤੇਰਾ ਨਾਮ ਹੀ ਜਪਦਾ ਰਹਾਂ ਜੀ
ਤਾਂ ਸ੍ਰੀ ਨਿਰੰਕਾਰ ਜੀ ਕਹਿਆ ਹੇ ਨਾਨਕ ਜੀ ਮੈ ਤੈਨੂੰ ਆਪਣੇ ਨਾਮ ਕਾ ਸਿਰੋਪਾਇ ਦੇਤਾ
ਹਾ ਸੋ ਤੂੰ ਇਸ ਨਾਮ ਕੋ ਆਪ ਭੀ ਜਪ ਅਤੇ ਸੰਸਾਰ ਕੋ ਉਪਦੇਸ ਦੇਇਕਰ ਜਪਾਉ
੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ॥ ਜਪੁ॥ ਜੋ ਕੋਈ ਭੀ ਤੇਰੇ ਪੰਥ ਮੈ ਆਵੈਗਾ ਸਭ
ਕੋ ਮੈ ਬਖਸਾਂਗਾ ਤਾਂ ਗੁਰੂ ਨਾਨਕ ਜੀ ਨੇ ਖੜੇ ਹੋਇਕਰ ਏਹੁ ਸਬਦ ਸੁਣਕਰ ਤੰਤ
ਉਤਕਰੀ ਸ੍ਰੀ ਨਿਰੰਕਾਰ ਜੀ ਦੇ ਅਗੇ ਤਾਂ ਸ੍ਰੀ ਠਾਕੁਰ ਜੀ ਨੇ ਹੁਕਮ ਦੀਆ ਹੇ ਨਾਨ
ਕ ਦੁਕਾਨ ਕੀ ਕਿਰਤ ਛੋਡਕੇ ਅਬ ਸੰਸਾਰ ਕੋ ਮੇਰੇ ਨਾਮ ਕਾ ਜਾਪ ਜਪਾਓ ਅਰ
ਜਗਤ ਮੈ ਮੇਰੇ ਨਾਮ ਕਾ ਚਕ੍ਰ ਫੇਰੋ ਅਤੇ ਸ੍ਰੀ ਨਿਰੰਕਾਰ ਜੀ ਨੇ ਨਉ ਨਿਧੀ ਅਠਾਰ
ਹਿ ਸਿਧੀ ਗੁਰੂ ਨਾਨਕ ਜੀ ਦੇ ਚਰਨੀ ਲਾਇ ਦਿਤੀਆਂ ਅਰ ਬਿਦਿਆ ਕੀਤਾ
ਤਾਂ ਸ੍ਰੀ ਠਾਕੁਰ ਜੀ ਨੇ ਅਪਣੇ ਪਾਰਖਦੋ ਕਉ ਹੁਕਮ ਦੀਆ ਜੋ ਤੁਮ ਸ੍ਰੀ ਨਾਨਕ ਜੀ
ਨੂੰ ਉਸੀ ਘਾਟ ਪਰ ਪਹੁਚਾਇ ਆਵੋ ਤਾਂ ਸੇਵਕ ਆਇਕਰ ਗੁਰੂ ਨਾਨਕ ਜੀ ਕੋ ਉਸ
ਅਸਥਾਨ ਪਰ ਪਹੁਚਾਇ ਗਏ ਤਾਂ ਜਿਸ ਵੇਲੇ ਸ੍ਰੀ ਗੁਰੂ ਜੀ ਦਰਿਆਉ ਵਿਖੇ ਨਾ
ਵਣ ਆਂਵਦਾ ਸੀ ਉਸੀ ਵੇਲੇ ਓਹੁ ਖਿਜਮਤਗਾਰ ਕਪੜੇ ਲੈਕਰ ਦਰੀਆਉ ਉਪ
ਰ ਰੋਜ ਉਥੇ ਹੀ ਆਇ ਬੈਠਦਾ ਸੀ ਜਦ ਤੀਸਰਾ ਦਿਨ ਹੋਇਆ ਖਿਜਮਤਗਾਰ
ਨੂੰ ਖੜੋਤਿਆ ਤਾਂ ਉਸ ਵੇਲੇ ਗੁਰੂ ਬਾਬਾ ਜੀ ਦਰਿਆਇ ਵਿਚੋ ਬਾਹਰ ਨਿਕਲ ਆਏ
ਤਾਂ ਖਿਜਮਤ ਗਾਰ ਨੇ ਦੇਖਕਰ ਦੌੜਕੇ ਬਾਬੇ ਦੇ ਚਰਨਾਂ ਤੇ ਮਥਾ ਟੇਕਿਆ ਅਤੇ ਕਪ
ੜੇ ਅਗੇ ਰਖੇ ਤਾਂ ਗੁਰੂ ਨਾਨਕ ਜੀ ਨੇ ਸੇਵਕ ਨੂੰ ਖੁਸੀ ਕੀਤੀ ਕਹਿਓਨੇ ਨਿਹਾਲ ਭਾਈ
ਇਤਨਾ ਕਹਾ ਬਾਬੇ ਉਸ ਦੇ ਕਪਾਟ ਖੁਲ ਗਏ ਗਿਆਨ ਹੋਇ ਗਇਆ ਤਿਸ ਨੂੰ
ਅਤੇ ਉਸ ਨੂੰ ਗਹਕੀ ਓਰ ਭੇਜਿਆ ਕਹਾ ਬੇਬੇ ਜੀ ਕੋ ਜਾਇਕਰ ਕਹੁ ਜੋ ਤੇਰਾ ਭਾਈ
ਜੀ ਆਇਆ ਹੈ ਇਤਨਾਂ ਸੁਣਕਰ ਸਾਰਾ ਪਰਵਾਰ ਖੁਸੀ ਹੋਇਆ ਮਾਤਾ ਸੁਲਖ

Sri Satguru Jagjit Singh Ji eLibrary NamdhariElibrary@gmail.com

ਣੀਜੀ ਕੇ ਬੜਾ ਧੀਰਜ ਅਨੰਦ ਹੋਇਆ ਭੁਈਆ ਜੈਰਾਮ ਸੁਣਦੇ ਹੀ ਜਾਇ ਕਰ ਗਿ ਲਿਆ ਜਦ ਸ੍ਰੀ ਗੁਰੂ ਜੀ ਦਰੀਆਂਓ ਸਾਹਿਰ ਨੂੰ ਆਏ ਤਾਂ ਸਭ ਲੋਕਾਂ ਨੇ ਕਹਿਆ ਏ ਹੁਤਾ ਦਰੀਆਉ ਵਿਚ ਪਾਇਆ ਸੀ ਅਤੇ ਦਉਲਤ ਖਾਨ ਨੇ ਜਾਲ ਪਵਾਇਆ ਸੀ ਤਦ ਭੀ ਨਹੀ ਸੀ ਨਿਕਲਿਆ ਬਹੁਤ ਲਭ ਥਕੇ ਸਨ ਨਹੀ ਸੀ ਲਭਾ ਹੁਣ ਕਿਥੋ ਨਿਕਲ ਆਇਆ ਤਾ ਗੁਰੂ ਨਾਨਕ ਜੀ ਹਟੀ ਪੁਰ ਆਏ ਦੇਖੇ ਤੋ ਜੰਦਰੇ ਲਗੇ ਹੈ ਪੁਛਿਆ ਜੰਦਰੇ ਕਿਉ ਲਗਾਏ ਹੈਨ ਤਾ ਜੈਰਾਮ ਨੇ ਕਹਾ ਨਬਾਬ ਨੇ ਲਵਾਏ ਹੈਨ ਹੁਕਮ ਕੀਆ ਜੰਦਰੇ ਤੋੜ ਕਰ ਦੁਕਾਨ ਲੂਟ ਲੇਓ ਜੋ ਜਿਸ ਕਾ ਜੀ ਚਾਹੇ ਲੈ ਜਾਏ ਅਤੇ ਮੁਖ ਤੇ ਏਹੁ ਕਹਿਨ ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨ ਹੈ ਅਤੇ ਲੋਕ ਹੁਕਮ ਸੁਣ ਕਰ ਲਗੇ ਲੂਟਨੇਂ ਜੈਰਾਮ ਭੀ ਖੜਾ ਦੇਖੇ ਅਤੇ ਆਪਨੇ ਗਲਾਵਿਰਖਫ ਨੀ ਪਾਹਿਨ ਲਈ ਤੇ ਖੜ੍ਹੇ ਦੇਖਦੇ ਹੈਨ ਲੂਟ ਹੋ ਰਹੀ ਹੈ ਦੌਲਤ ਖਾਂ ਨੇ ਕੋ ਖਬਰ ਹੋਈ ਵਹੁ ਭੀ ਆਇਆ ਸਾਹਿਬ ਨੇਂ ਉਨ ਕੀ ਤਰਫ ਦੇਖਿਆ ਹੀ ਨਹੀ ਬੋਲੇ ਭੀ ਨਹੀ ਤਾ ਲੋਕਾ ਆਖਿਆ ਖਾਨ ਜੀ ਨਾਨਕ ਤਾ ਦਰੀਆਉ ਵਿਚ ਪਾਇਆ ਸੀ ਸੋ ਇਸ ਨੇ ਉਥੋ ਚੋਟ ਖਾਧੀ ਹੈ ਏਹੁ ਖਾਲੀ ਨਾਂਹੀ ਇਸ ਨੂੰ ਕੁਛ ਖੁਦਾਇ ਕੀ ਮਿਹਰ ਹੋਈ ਹੈ ਅਤੇ ਲੋਕਾਂ ਲੂਟਦਿਆਂ ਨੂੰ ਦੌਲਤ ਖਾਂ ਨੇ ਹਟਾਇ ਦੀਆ ਅਤੇ ਕਹਾ ਜੈਰਾਮ ਹੱਟੀ ਕੋ ਬੰਦ ਕਰੋ ਤੇ ਦੌਲਤ ਖਾਨ ਦਲਗੀਰ ਹੋਇ ਕੇ ਘਰ ਨੂੰ ਉਠ ਆਇਆ ਅਤੇ ਸ੍ਰੀ ਗੁਰੂ ਜੀ ਬ ਹਰ ਨਿਕਲ ਖੜਾ ਹੋਇਆ ਮੁਖ ਥੀ ਹਿੰਦੂ ਅਤੇ ਮੁਸਲ ਮਾਨ ਦੋਨੋ ਕਾ ਨਿਖੇਧ ਕ ਰੈ ਤੇ ਕਾਜੀ ਨੇ ਸੁਣ ਕੇ ਬਾਬੇ ਜੀ ਦੇ ਪਾਸ ਆਣ ਕੇ ਕਹਿਆ ਹੇ ਨਾਨਕ ਜੀ ਤੁਸੀ ਅ ਖਦੇ ਹੋ ਨਾ ਕੋਈ ਮੁਸਲਮਾਨ ਹੈ ਅਤੇ ਨਾ ਕੋਈ ਹਿੰਦੂ ਹੈ ਤੁਧ ਨੇ ਕਿਆ ਪਾਇਆ ਹੈ ਤਾ ਬਾਬੇ ਆਖਿਆ ਜੋ ਹਿੰਦੂਆ ਦੇ ਕਰਮ ਕਰੇ ਸੋਈ ਹਿੰਦੂ ਕਹੀਦਾ ਹੈ ਅਤੇ ਜੋ ਮੁਸ ਲਮਾਨਾਂ ਦੇ ਕਰਮ ਕਰੇ ਸੋਈ ਮੁਸਲਮਾਨ ਤਾ ਕਾਜੀ ਨੇ ਪੁਛਿਆ ਮੁਸਲਮਾਨ ਦੇ ਕਰਮ ਕੇਹੜੇ ਹੈਨ ਤਾ ਬਾਬੇ ਆਖਿਆ ਸਲੋਕ ਮ: ੧ ॥ ਮੁਸਲਮਾਣੁ ਕਹਾਵਣ ਮੁਸਕਲ ਜਾ ਹੋਇ ਤਾ ਮੁਸਲਮਾਨ ਕਹਾਵੈ ॥ ਅਵਲ ਅਉਲਿ ਦੀਨ ਕਰ ਮਿਠਾ ਮਸਕ ਲ ਮਾਨਾਂ ਮਾਲ ਮੁਸਾਵੈ ॥ ਹੋਇ ਮੁਸਲਮ ਦੀਨ ਮੁਹਾਣੇ ਮਰਣ ਜੀਵਣ ਕਾ ਭਰਮੁ ਚੁ ਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਨ ਕਹਾਵੈ ॥੧॥ ਮਿਹਰ ਮਸੀਤਿ ਸਿਦਕੁ ਮੁ ਸਲਾ ਹਕੁ ਹਲਾਲੁ ਕੁਰਾਣੁ ॥ ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ਕਰਣੀ ਕਾ ਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥ ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥

Sri Satguru Jagjit Singh Ji eLibrary NamdhariElibrary@gmail.com

ਤਿਸ ਕਾ ਪਰਮਾਰਥ ਹੇ ਕਾਜੀ ਮੁਸਲਮਾਨ ਕਹਾਵਣਾ ਭੀ ਬਹੁਤ ਔਖਾ ਹੈ ਬਹੁਤ
ਮੁਸਕਲ ਹੈ ਜੇਕਰ ਇਤਨੇ ਲਖਣ ਹੋਵਨ ਤਾ ਮੁਸਲਮਾਨ ਕਹੀਵੈ ਕੇਹੜੇ ਲਖਣ ਹੋ
ਵਨ ਅਵਲ ਪਹਿਲੇ ਔਲੀਆ ਲੋਕ ਜੋ ਸੰਤ ਹੈਨ ਤਿਨਾ ਦਾ ਦੀਨ ਜੋ ਧਰਮ ਹੈ ਤਿ
ਸਨੂੰ ਮਿਠ ਕਰੇ ਮਸਕਲਾ ਕਰੇ ਮਾਨ ਦਾ ਕਿਆ ਅਭਿਮਾਨ ਕੋ ਦੂਰ ਕਰੇ ਅਤੇ ਮਾਲ
ਧਨ ਜੋ ਹੈ ਸੋ ਪਰਮੇਸਰ ਦੇ ਨਾਮ ਉਪਰ ਖੈਰਾਇਤ ਕਰੇ ਹੋਵੈ ਮੁਸਲਮ ਕਾਇਮ ਕਿ
ਆ ਇਸਾਬਿਤ ਮੁਹਾਣੇ ਜੋ ਹੈਨ ਮੁਖੀ ਮਲਾਹ ਸੰਤ ਜਨ ਜੋ ਸੰਸਾਰ ਤੇ ਪਾਰ ਕਰਨ ਵਾ
ਲੇ ਮਰਣ ਜੀਵਣ ਦਾ ਸੰਸਾ ਜੋ ਹੈ ਤਿਸਨੂੰ ਦੂਰ ਕਰੇ ਰਬ ਦਾ ਭਾਣਾ ਸਿਰ ਉਪਰ ਮੰਨੇ
ਕਰਤੇ ਨੂੰ ਮੁਖ ਮੰਨੇ ਆਪਣਾ ਆਪ ਜੋ ਆਪਾ ਭਾਵ ਹੈ ਤਿਸਨੂੰ ਦੂਰ ਕਰੇ ਤਬ ਗੁਰੂ
ਨਾਨਕ ਸਾਹਿਬ ਕਹਿੰਦੇ ਹੈਨ ਸਰਬਤ੍ਰ ਜੀਵਾ ਦੇ ਉਪਰ ਮਿਹਰਬਾਨੀ ਕਰੇ ਜੇਕਰ ਏ
ਹ ਲਖਣ ਹੋਵਨ ਤਾ ਮੁਸਲਮਾਨ ਹੋਂਦਾ ਹੈ ਸਭਨਾ ਦੇ ਉਪਰ ਮੇਹਰ ਕਰਨੀ ਏਹ ਮ
ਸੀਤ ਕਰੇ ਹਕ ਹਲਾਲ ਦਾ ਖਾਣਾ ਸੋਈ ਕੁਰਾਨ ਪੜ੍ਹੇ ਪਾਪਾ ਵਲੋ ਸਰਮ ਕਰਨੀ ਏ
ਹੀ ਸੁੰਨਤ ਕਰਾਵੈ ਜਤ ਸਤ ਜੋ ਰਖਣਾ ਏਹ ਰੋਜਾ ਰਖੇ ਤਉ ਮੁਸਲਮਾਨ ਹੋਂਦਾ ਹੈ
ਜੇਹੜੇ ਸੁਭ ਕਰਮ ਕਰਨੇ ਏਹ ਮਕਾ ਕਰੇ ਜੇਹੜਾ ਸਚ ਬੋਲਣਾ ਹੈ ਏਹ ਪੀਰ ਕਰੇ
ਸੁਭ ਕਰਮ ਕਰਨੇ ਏਹੀ ਕਲਮਾ ਪੜ੍ਹੇ ਅਤੇ ਨਿਵਾਜ ਕਰੇ ਜੇਹੜਾ ਪਰਮੇਸਰ ਦਾ
ਭਾਣਾ ਮੰਨਣਾ ਹੈ ਏਹ ਤਸਬੀ ਫੇਰੇ ਗੁਰੂ ਨਾਨਕ ਜੀ ਕਹਿੰਦੇ ਹੈਨ ਤਉ ਪਰਮੇਸਰ
ਦੀ ਦਰਗਾਹ ਵਿਚ ਪਤ ਰਹੈਗੀ ਹੇ ਕਾਜੀ ਏਹ ਲਖਣ ਮੁਸਲਮਾਨਾ ਦੇ ਹੈਨ
ਤਾਂ ਕਾਜੀ ਨੇ ਕਹਾ ਹਿੰਦੂਆ ਦੇ ਲਛਣ ਕੌਣ ਹੈਨ ਤਾ ਬਾਬੇ ਸਲੋਕ ਕਹਿਆ॥
ਸਲੋਕ ਮ: ੧ ਹਿੰਦੂ ਭੂਲੇ ਅਪੁਠੀ ਜਾਹੀ॥ ਨਾਰਦ ਕਹਿਆ ਸਿ ਪੂਜ ਕਰਾਹੀ
ਅੰਧੇ ਗੁੰਗੇ ਅੰਧ ਅੰਧਾਰ॥ ਪਾਥਰ ਲੇ ਪੂਜਹਿ ਮੁਗਧ ਗਵਾਰ॥ ਓਹਿ ਜਾ ਆਪਿ ਡੁ
ਬੇ ਤੁਮ ਕਹਾ ਤਰਣਹਾਰ॥੧॥ ਪਰਹਰ ਕਾਮ ਕ੍ਰੋਧ ਝੂਠ ਨਿੰਦਾ ਤਜ ਮਾਇਆ ਅ
ਹੰਕਾਰ ਚੁਕਾਵੈ॥ ਤਜ ਕਾਮ ਕਾਮਨੀ ਮੋਹ ਤਜੈ ਤਾ ਅੰਜਨ ਮਾਹਿ ਨਿਰੰਜਨ ਪਾਵੈ॥
ਤਜ ਮਾਨ ਅਭਿਮਾਨ ਪ੍ਰੀਤ ਸੁਤ ਦਾਰਾ ਤਜ ਪਿਆਸ ਆਸ ਰਾਮ ਲਿਵ ਲਾਵੈ॥ ਨਾ
ਨਕ ਸਾਚਾ ਮਨ ਵਸੈ ਸਾਚ ਸਬਦ ਹਰਿ ਨਾਮ ਸਮਾਵੈ॥੨॥ ਹਿੰਦੂ ਭੂਲੇ ਹੋਏ ਹੈਨ
ਅਤੇ ਅਪੁਠੇ ਹੀ ਜਾਂਦੇ ਹੈਨ ਅਤੇ ਮਨ ਨਾਰਦ ਦੇ ਆਖੇ ਲਗਦੇ ਹੈਨ ਤਿਸ ਕਰਕੇ
ਅੰਧੇ ਹੈਨ ਬ੍ਰਹਮ ਦ੍ਰਿਸਟੀ ਨਹੀ ਦੇਖ ਸਕਦੇ ਤੇ ਗੁੰਗੇ ਹੈਨ ਪਰਮੇਸਰ ਦਾ ਜਸ ਨਹੀ
ਕਰ ਸਕਦੇ ਹੈਨ ਪਥਰਾਂ ਨੂੰ ਪੂਜਦੇ ਹੈਨ ਮੂਰਖ ਹੈਨ ਸੋ ਪਥਰ ਜੇਹੜੇ ਆਪ ਡੁਬਣ
ਵਾਲੇ ਹੈਨ ਸੋ ਤਿਨਾਨੂੰ ਕਿਸ ਤਰਾ ਤਾਰਨ ਵਾਲੇ ਹੋਨਗੇ ਹਿੰਦੂਆ ਦੇ ਕਰਮ ਏਹ ਹੈਨ

ਤਿਆਗੇ ਕਾਮਕ੍ਰੋਧ ਨੂੰ ਅਤੇ ਝੂਠ ਭੀ ਨਾ ਬੋਲੇ ਤੇ ਨਿੰਦਿਆ ਨਾ ਕਰੇ ਅਤੇ ਅਹੰਕਾਰ
ਦੀ ਭੀ ਜੜ੍ਹ ਹੀ ਉਠਾ ਦੇਵੇ ਇਸਤ੍ਰੀ ਆਦਿਕਾਂ ਦਾ ਮੋਹਨਾ ਕਰੇ ਅਤੇ ਰਿਤਦੀਆ ਕਾ
ਮਨ ਦੂਰ ਕਰੇ ਇਤਨਿਆਂ ਕਰਮਾਂ ਕਰਨੇ ਦਾ ਫਲ ਕੀ ਹੁੰਦਾ ਹੈ ਅੰਦਨ ਜੋ ਮਾਇਆ
ਅਥਵਾ ਸੰਸਾਰ ਇਸਦੇ ਵਿਚ ਹੁੰਦਿਆ ਹੀ ਪਰਮੇਸਰ ਨੂੰ ਪਾਇ ਲੈਂਦਾ ਹੈ ਅਤੇ
ਫੇਰ ਮਾਨਕੋ ਭੀ ਤਿਆਗ ਦੇਵੇ ਅਭਮਾਨਕੋ ਭੀ ਤਿਆਗੇ ਇਸਤ੍ਰੀ ਪੁਤ੍ਰਾਂ ਨਾਲ ਪ੍ਰੀ
ਤਨਾ ਕਰੈ ਇਤਆਦਿਕ ਤ੍ਰਿਸਨਾ ਸਰਬ ਤਿਆਗੇ ਪਰਮੇਸਰ ਦੇ ਨਾਮ ਦੀ ਆਸ ਕਰੇ
ਤੇ ਰਾਮਨਾਮ ਨਾਲ ਲਿਵ ਲਾਵੇ ਸਾਹਿਬ ਗੁਰੂ ਨਾਨਕ ਜੀ ਬਚਨ ਕਰਦੇ ਹੈਨ ਜੇਕਰ ਸਚ
ਇਸਦੇ ਮਨ ਵਿਚ ਵਸੇ ਗੁਰਾਂ ਦੇ ਸਬਦ ਕਰਕੇ ਤਾਂ ਸਚੇ ਸਬਦ ਕਰਕੇ ਹਰੀ ਜੀ ਦੇ ਨਾਮ
ਵਿਚ ਸਮਾਇ ਜਾਵੇਗਾ ਜਾਂ ਇਹ ਬਚਨ ਬਾਬਾ ਜੀ ਨੇ ਕਹੇ ਤਾਂ ਕਾਜੀ ਚੁਪ ਕਰ ਗਿਆ
ਅਤੇ ਬਾਬਾ ਜੀ ਮਸਤਾਨ ਹੀ ਰਹੇ ਅਤੇ ਸਹਿਰ ਵਿਚ ਵੜ੍ਹਗੀ ਨਹੀ ਰੋੜ੍ਹਾਂ ਦੇ ਵਿਛਾਵਣੇ
ਉਪਰ ਬੈਠੇ ਹੀ ਰਹਿਨ ਬਾਬੇ ਜੀ ਦਾ ਇਹ ਰੰਗ ਦੇਖਕੇ ਵਾਦੀ ਲੋਕ ਆਖਨ ਲਗੇ ਦੇਖੋ
ਭਾਈ ਨਾਨਕ ਜੋ ਸਰਕਾਰ ਦੇ ਪੈਸੇ ਗਵਾਉਂਦਾ ਹੁੰਦਾ ਸੀ ਅਤੇ ਫਕੀਰਾਂ ਨੂੰ ਖਵਾਇਦਾ
ਸੀ ਸੋ ਹੁਣ ਉਨਾ ਪੈਸਿਆਂ ਨੂੰ ਗਵਾਇਕੇ ਇਹ ਰੰਗ ਕਰ ਬੈਠਾ ਹੈ ਅਤੇ ਕੋਈ ਇਹ ਕੁੰਡਪ
ਵਨੇ ਜੋ ਨਾਨਕ ਨੂੰ ਭੂਤਨਾ ਲਗਾ ਹੈ ਤਾਂ ਖਪਤੀ ਹੋਇ ਬੈਠਾ ਹੈ ਜਾਂ ਦੌਲਤਖਾਨ ਨੇ ਇਹ ਬਾ
ਤ ਸੁਣੀ ਜੋ ਨਾਨਕ ਖਪਤੀ ਹੋਇਆ ਹੈ ਤਾਂ ਦੌਲਤਖਾਂ ਲੋਦੀ ਨੇ ਜੈਰਾਮ ਨੂੰ ਬੁਲਾਇਆ
ਅਤੇ ਆਖਿਓਸ ਜੈਰਾਮ ਨਾਨਕ ਜੋ ਤੇਰਾ ਸਾਲਾ ਹੈ ਮੋਦੀ ਖਾਨੇ ਕਾ ਕਾਮ ਕਰਤਾ ਥਾ ਸੋ ਤ
ਉ ਖਪਤੀ ਹੋਇ ਬੈਠਾ ਹੈ ਅਤੇ ਤੂੰ ਪੈਸਿਆਂ ਕੇ ਹਿਸਾਬ ਕਾ ਜਬਾਬ ਦੇਹ ਤਉ ਜੈਰਾਮ ਸੁਣ
ਕਰ ਬੜਾ ਦਲਗੀਰ ਹੋਇਆ ਅਤੇ ਖਾਨ ਕੋ ਆਖਿਆ ਹੇ ਖਾਨ ਜੀ ਮੈਂ ਨਾਨਕ ਕੇ ਪਾਸ
ਜਾਤਾ ਹੋ ਤਉ ਖਾਨ ਨੇ ਹੁਕਮ ਦੀਆ ਹਛਾ ਨਾਨਕ ਕੇ ਪਾਸ ਜਾਓ ਤਾਂ ਜੈਰਾਮ ਨਾਨਕ ਜੀ
ਦੇ ਪਾਸ ਆਇਆ ਅਤੇ ਆਣਕੇ ਆਖਿਓਸ ਹੇ ਨਾਨਕ ਜੀ ਖਾਨ ਹਿਸਾਬ ਮੰਗਤਾ ਹੈ
ਸੋ ਤੁਸੀ ਚਲੋ ਹਿਸਾਬ ਦੇ ਆਵੀਏ ਤਾਂ ਗੁਰੂ ਨਾਨਕ ਜੀ ਅਤੇ ਜੈਰਾਮ ਦੋਨੋ ਖਾਨ ਕੇ ਪਾ
ਸ ਆਏ ਖਾਨ ਨੇ ਕਹਾ ਹਮਾਰਾ ਹਿਸਾਬ ਨਾਨਕ ਜੀ ਦੇਵੇ ਤਾਂ ਨਾਨਕ ਜੀ ਕਹਾ ਖਾਨ ਜੀ
ਆਪਨ ਮੁਨਸੀ ਬੁਲਾਇ ਕਰ ਹਿਸਾਬ ਆਪ ਕਰੀਏ ਤਬ ਜਾਦੋਰਾਇ ਨੇ ਆਣਕ
ਰ ਕਾਗਦ ਨਿਕਾਲ ਕਰ ਹਿਸਾਬ ਲਗਾ ਹੋਵਨ ਜਾਦੋਰਾਇ ਨੇ ਕਈ ਤਰਾਂ ਕੀਆਂ ਅੜ੍ਹ
ਵਣੀਆਂ ਪਾਵੇ ਪਰ ਬਾਬੇ ਨਾਨਕ ਨਾਲ ਉਸਦੀ ਕੋਈ ਨਾ ਚਲੀ ਕਿਉਂਕਿ ਸਚ ਨਾਲ
ਕੋਈ ਅੜਾਵਣੀ ਪੇਸ ਨਹੀ ਜਾਂਦੀ ਹਿਸਾਬ ਦਿਤਾ ਤਾਂ ਬਾਬੇ ਨਾਨਕ ਦਾ ਸਤ ਸੈ ਸਠ
ਰੁਪਯਾ ਨਿਕਲਿਆ ਸਰਕਾਰ ਨੇ ਦੇਵਣਾ ਤਾਂ ਦੌਲਤਖਾਨ ਪਠਾਣ ਨੇ ਸੁਣਕਰ ਕਹਾ

Sri Satguru Jagjit Singh Ji eLibrary NamdhariElibrary@gmail.com

੧੪੨ ਹੇ ਨਾਨਕ ਜੀ ਤੁਮ ਮੋਦੀਖਾਨੇ ਪਰ ਬੈਠੋ ਆਗੇ ਕਾ ਮ ਚਲਾਓ ਅਤੇ ਤੁਮਾਰਾ ਹਿਸਾਬ
ਜੋ ਸਰਕਾਰ ਕੀ ਤਰਫ ਨਿਕਲਿਆ ਹੈ ਸੋ ਅਬੀ ਚੁਕਾ ਦਿਲੇਵੇ ਅਤੇ ਪੇਸਗੀ ਰੁਪਏ ਭੀ
ਸਰਕਾਰ ਸੇ ਲੇ ਲੇਵੋ ਤਬ ਗੁਰੂ ਨਾਨਕ ਜੀ ਕਹਿਆ ਹੇ ਖਾਨ ਸਾਹਿਬ ਏਹੁ ਪੈਸੇ ਹਮਾਰੇ ਫਕੀ
ਰਾਂ ਕੋ ਦੇਵੋ ਅਰ ਹਮ ਸਚੇ ਪਰਮੇਸਰ ਕੀ ਕਾਰ ਮੈ ਲਗੇ ਹਾਂ ਅਬ ਮੋਦੀਖਾਨੇ ਕੀ ਕਾਰ
ਨਹੀ ਕਰਤੇ ਇਤਨਾ ਕਹਿ ਕਰ ਬਾਬਾ ਨਾਨਕ ਜੀ ਚਲਦਾ ਰਹਿਆ ਪਰ ਘਰ ਦੀ
ਵਲ ਵੜਿਓ ਨਾਹੀ ਬਾਹਰ ਹੀ ਰਹਿਣੇ ਲਗਾ ਤਾਂ ਮੂਲਾ ਚੋਣਾ ਜੋ ਬਾਬੇ ਜੀ ਦਾ ਸਹੁਰ
ਾ ਸੋ ਤਿਸਨੇ ਸੁਣਿਆ ਸੋ ਸੁਣ ਕਰ ਜਲ ਕੇ ਅੰਗਾਰ ਹੋਇ ਗਇਆ ਤਾਂ ਤੀਸਰੇ ਮਹੀ
ਨੇ ਬਾਬੇ ਜੀ ਦੇ ਘਰ ਬੇਟਾ ਲਖਮੀ ਦਾਸ ਪੈਦੇ ਹੋਇਆ ਤਾਂ ਮੂਲੇ ਨੂੰ ਖਬਰ ਭੇਜੀ ਤਾਂ
ਮੂਲੇ ਚੋਣੇ ਦਾ ਸਾਮਾ ਪੰਡਤ ਮੇਲੀ ਆਹਾ ਮੂਲਾ ਸਾਮੇ ਪੰਡਤ ਦਾ ਸੇਵਕੀ ਦਾਵਾ ਰਖਦ
ਆਹਾ ਸਾਮੇ ਪੰਡਤ ਨੂੰ ਮੂਲੇ ਆਖਿਆ ਪੰਡਤ ਜੀ ਮੈ ਕਿਆ ਕਰਾਂ ਦੇਖੋ ਨਾਨਕ ਕੁਛ
ਕਾਰ ਕੰਮ ਨਹੀ ਕਰਦਾ ਅਤੇ ਨਾ ਕਿਧਰੇ ਨਿਕਲ ਹੀ ਜਾਂਦਾ ਹੈ ਘਰ ਪੁਤ੍ਰ ਹੋਏ ਹਨ ਇਜੇਹੀਆ
ਗਲਾਂ ਕਰਕੇ ਮੂਲਾ ਭੁੰਨਾ ਤੇ ਕਹੇ ਪੰਡਿਤ ਜੀ ਮੈ ਵਡਾ ਦੁਖੀ ਹਾਂ ਤਾਂ ਸਾਮੇ ਪੰਡਿਤ ਕਹਿ
ਆ ਚਲ ਦੇਖਾਂ ਮੂਲਾ ਨਾਨਕ ਕਿਥੇ ਹੈ ਮੈ ਚਲਦਾ ਹਾਂ ਨਾਨਕ ਜੀ ਪਾਸ ਤਾਂ ਮੂਲੇ ਨੇ ਕ
ਹਿਆ ਪੰਡਿਤ ਜੀ ਓਹ ਤਾਂ ਗੋਰਾਂ ਮੜ੍ਹੀਆਂ ਵਿਚ ਬੈਠ ਰਹਿੰਦਾ ਹੈ ਤਾਂ ਸਾਮਾ ਪੰਡਤ ਅ
ਤੇ ਮੂਲਾ ਨਾਨਕ ਜੀ ਪਾਸ ਆਏ ਆਇ ਕਰ ਆਖਿਓ ਨੇ ਹੇ ਨਾਨਕ ਜੀ ਏਹੁ ਕਿਆ ਸਾਂ
ਗ ਬਣਾਇਆ ਹਈ ਅਤੇ ਕਿਆ ਕਚੀਆਂ ਗਲਾਂ ਕਰਦਾ ਹੈਂ ਤੂੰ ਟਬਰਦਾਰ ਹੈਂ ਕੋਈ
ਕਿਰਤ ਕਾਰ ਚਲ ਕੇ ਕਰ ਤਾਂ ਗੁਰੂ ਨਾਨਕ ਜੀ ਸਬਦ ਇਕ ਆਖਿਆ ਬਸੰਤ ਵਿਚ
॥ਰਾਗੁ ਬਸੰਤ ਮਹਲਾ ੧ ॥ਰਾਜਾ ਬਾਲਕ ਨਗਰੀ ਕਾਚੀ ਦੁਸਟਾ ਨਾਲ
ਪਿਆਰੋ ॥ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥ ਸੁਆਮੀ
ਪੰਡਿਤਾ ਤੁਮ ਦੇਹੁ ਮਤੀ ॥ਕਿਨ ਬਿਧ ਪਾਵਉ ਪ੍ਰਾਨਪਤੀ ॥੧॥ਰਹਾਉ॥ ਤਿਸਕਾ ਪਰਮ
ਰਥ ਗੁਰੂ ਨਾਨਕ ਜੀ ਕਹਿੰਦੇ ਹੈਨ ॥ਜੋ ਸੁਣਹੁ ਸੁਆਮੀ ਪੰਡਤ ਜੀ ਕਾਇਆ ਜੋ ਏ
ਹ ਸਰੀਰ ਹੈ ਸੋ ਕਚੀ ਨਗਰੀ ਹੈ ਅਰ ਮਨ ਜੇੜ੍ਹਾ ਹੈ ਇਸ ਵਿਚ ਸੋ ਰਾਜਾ ਹੈ ਪਰ ਬਾਲਕ
ਰਾਜਾ ਹੈ ਅਤੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਏਹ ਪੰਜੇ ਦੁਸਟ ਹੈਨ ਇਨਾ ਦੇ ਨਾਲ ਮਨ ਦਾ
ਵਿਹਾਰ ਹੈ ਅਤੇ ਕਾਲ ਸਿਰ ਤੇ ਹੈ ਜਿਸ ਵਖਤ ਪੜੇਗਾ ਇਸ ਜੀਵ ਨੂੰ ਪਕੜੇਗਾ ਤਾਂ ਕਾਇ
ਆ ਕਚੀ ਨਗਰੀ ਢਹਿ ਜਾਵੇਗੀ ਅਵਿਦਿਆ ਅਤੇ ਮਾਇਆ ਏਹ ਦੋਨੋ ਮਾਂਵਾਂ ਹੈਨ
ਇਕ ਈਸ੍ਵਰ ਤੇ ਜੀਵ ਦੋ ਪਿਤਾ ਹੈਨ ਇਨ ਦੁਹਾਂ ਦਾ ਜਾਣਿਆ ਹੋਇਆ ਇਸੀ ਤੇ ਏਹ
ਕੂਟ ਲਏ ਸੋ ਕਿਸ ਪ੍ਰਕਾਰ ਏਹ ਸੌਰੇ ਹੇ ਪੰਡਤ ਜੀ ਏਹ ਵਿਚਾਰ ਕਰਕੇ ਮੁਝ ਕੋ ਸਿਖਿਆ

Sri Satguru Jagjit Singh Ji eLibrary NamdhariElibrary@gmail.com

ਦੇਓ ਜਿਸਪ੍ਰਕਾਰ ਪ੍ਰਭੂਕੀ ਪ੍ਰਾਪਤੀ ਮੈਨੂੰ ਹੋਵੇ ਜਦ ਏਹ ਕਥਾ ਗੁਰੂ ਜੀਨੈ ਤਾ ਮੂਲਾ ਬੋਲਿ
ਆ ਅਵੇ ਨਾਨਕ ਏਤੇ ਅਗ ਤੈਨੂੰ ਲਗੀ ਆਹੀ ਤਾ ਟਬਰ ਕਿਉ ਕੀਤੋ ਨਾ ਵਿਆਹ ਕ
ਰਦੇ ਅਤੇ ਨਾ ਟਬਰ ਵਧਦਾ ਅਤੇ ਨਾ ਮੈਨੂੰ ਦੁਖ ਦੇਂਦੋ ਟਬਰ ਕਰਕੇ ਅਵਾਜਾਰ ਹੋਇ
ਕਰ ਨਠੋ ਕਿਉ ਅਤੇ ਪਦਾਰਥ ਲੁਟਾਇੰਦਾ ਰਹਿਓ ਘਰਦਿਆਂ ਨੂੰ ਇਕ ਟਕਾ ਭੀ ਨਾ
ਦਿਤੋ ਤੇ ਹੁਣ ਲਜਾ ਸਰਮ ਗਵਾਇਕੇ ਭੁਜ ਨਿਕਲਿਓ॥ ਤਾ ਗੁਰੂ ਨਾਨਕ ਜੀ
ਦੂਜੀ ਪਉੜੀ ਆਖੀ ॥ਭੀਤਰ ਅਗਨਿ ਬਨਾਸਪਤਿ ਮਉਲੀ ਸਾਗਰ ਪਿੰਡੈ ਪਾ
ਇਆ॥ ਚੰਦ ਸੂਰਜ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ॥੨॥
ਤਿਸਕਾ ਪਰਮਾਰਥ॥ ਸ੍ਰੀ ਗੁਰੂ ਜੀ ਕਹਿੰਦੇ ਹੈਨ ਭੀਤਰ ਇਸਦੇ ਅੰਦਰ ਤ੍ਰਿਸਨਾ ਰੂ
ਪ ਅਗਨੀ ਭੁਰੀ ਹੋਈ ਹੈ ਅਤੇ ਬਨਾਸਪਤੀ ਜੋ ਧੀਆ ਪੁਤ੍ਰ ਹੈਨ ਜੋਰੂ ਤੇ ਧਨ ਤੇ ਰੁ
ਜਗਾਰ ਕੁੜਮ ਜਵਾਈ ਤੇ ਜੋ ਗੁਰੂ ਹੈਨ ਹੇ ਪੰਡਤ ਜੀ ਤੁਸਾ ਸਾਰਖੇ ਇਨਾ ਸਨਬੰਧੀ
ਆਂ ਤੇ ਕਦੀ ਛੁਟਦਾ ਨਹੀ ਅਤੇ ਤ੍ਰਿਸਨਾ ਕਦੀ ਬੁਝਦੀ ਨਹੀ ਰੰਚਕ ਤੇ ਲੈਕਰ ਸੁਮੇ
ਰ ਤੀਕਰ ਮਿਲੇ ਇਸ ਜੀਵ ਨੂੰ ਤਉ ਭੀ ਨਹੀ ਰਜਦਾ ਅਤੇ ਇਸਦੇ ਘਟ ਵਿਚ ਹੀ ਚੰ
ਦ੍ਰਮਾ ਸੂਰਜ ਹੈਨ ਪਰ ਬਿਨਾ ਗਿਆਨ ਹੋਏ ਤੇ ਇਸਨੂੰ ਚਾਨਣਾ ਨਹੀ ਹੁੰਦਾ ਏਹ ਚਾਨ
ਣਾ ਤਦੇ ਹੋਵੇ ਜਾ ਗੁਰੂ ਮਿਲੇ ਬਿਨਾ ਗੁਰੂ ਮਿਲੇ ਦੇ ਗਿਆਨ ਨਹੀ ਹੁੰਦਾ ਏਹ ਰਿਦਾ ਰੂਪ
ਕਮਲ ਸੀਧਾ ਹੋਵੇ ਤਾ ਚਾਨਣ ਹੁੰਦਾ ਹੈ ਤਾ ਸਾਮਾ ਪੰਡਿਤ ਬੋਲਿਆ ਹੇ ਨਾਨਕ ਜੀ ਘ
ਰਹੀ ਵਿਚ ਰਹੋ ਰਾਮ ਸਿਮਰ ਕਰ ਅਤੇ ਕਿਰਤ ਕਰੋ ਰਾਮ ਸਭਨਾ ਦੀ ਸਾਰ ਵਿਚ ਹੈ
ਘਟ ਘਟ ਵਿਚ ਰਾਮ ਰਵਿਆ ਹੈ ਤਾ ਗੁਰੂ ਨਾਨਕ ਜੀ ਤੀਜੀ ਪਉੜੀ ਆਖੀ
॥ਰਾਮ ਰਵੰਤਾ ਜਾਣੀਐ ਇਕ ਮਾਈ ਭੋਗ ਕਰੇਇ॥ ਤਾ ਕੇ ਲਖਣ ਜਾਣੀਅਹਿ ਖਿਮ
ਧਨ ਸੀਗਾਰ ਹੇਇ॥੩॥ ਤਿਸਕਾ ਪਰਮਾਰਥ॥ ਸੁਣੋ ਪੰਡਤ ਜੀ ਰਾਮ ਸਭਨਾ
ਦੀ ਸਾਰ ਵਿਚ ਹੈ ਪਰ ਜਿਸ ਉਪਰ ਰਾਮ ਦੀ ਕਿਰਪਾ ਹੈ ਤਿਸੀ ਪੁਰਸ ਨੇ ਸਰਬ ਅਸ
ਥਾਨਾ ਵਿਚ ਰਾਮ ਨੂੰ ਰਵਿਆ ਜਾਣਿਆ ਹੈ ਅਤੇ ਜਿਸਨੂੰ ਪ੍ਰੇਮ ਤੇ ਧੀਰਜ ਬਖਸਿਆ ਹੈ
ਸੁ ਤਿਨਾ ਹੀ ਪੁਰਸਾਂ ਨੇ ਪਰਮੇਸਰ ਦੀ ਮਾਇਆ ਜਾਣਕੇ ਸੁਭ ਕਰਮਾ ਵਿਚ ਖਰਚ ਕੀ
ਤੀ ਹੈ ਸੋ ਮਾਈ ਭੋਗ ਕਰਦੇ ਹੈਨ ਤਿਨਾਨੂੰ ਖਿਮਾ ਧੀਰਜ ਰੂਪ ਧਨ ਮਿਲਿਆ ਹੈ ਪਰ
ਮੇਸਰ ਪਾਸੋ ਏਹ ਬਚਨ ਸੁਣਕੇ ਮੂਲੇ ਨੇ ਆਖਿਆ ਚਲੋ ਪੰਡਤ ਜੀ ਨਾਨਕ ਤਾ ਸਿ
ਰੜੀ ਹੋਇਆ ਹੈ ਕਿਸੇ ਦਾ ਆਖਿਆ ਨਹੀ ਮੰਨਦਾ ਤਾ ਫੇਰ ਪੰਡਤ ਨੇ ਆਖਿਆ
ਕਿਸੇ ਦਾ ਆਖਿਆ ਭੀ ਨਾਨਕ ਜੀ ਮੰਨਿਆ ਚਾਹੀਦਾ ਹੈ ਤਾ ਗੁਰੂ ਨਾਨਕ ਜੀ ਚਉ
ਥੀ ਪਉੜੀ ਆਖੀ ਕਹਿਆ ਸੁਣੇ ਨ ਖਾਇਆ ਮਾਨੈ ਤਿਨਹੀ ਸੇਤੀ ਵਾਸਾ ਪ੍ਰਣਵ

Sri Satguru Jagjit Singh Ji eLibrary NamdhariElibrary@gmail.com

ਤ ਨਾਨਕ ਦਾਸਨ ਦਾਸਾ ਖਿਨੁ ਤੋਲਾ ਖਿਨ ਮਾਸਾ॥੪॥ ਤਿਸ ਕਾ ਪਰਮਾਰਥ॥
ਸੁਣੋ ਪੰਡਤ ਜੀ ਏਹ ਮਨ ਕਹੇ ਸੁਣਨੇ ਨੂੰ ਮੰਨਦਾ ਨਾਹੀ ਰਸਨਾ ਏਹੁ ਜੇਹੜੀ ਹੈ ਸੋ ਕਿਸੇ ਦੇ
ਕਹੇ ਵਿਚ ਨਾਹੀ ਉਸਤਤ ਨਿੰਦਾ ਪਈ ਕਰਦੀ ਹੈ ਅਤੇ ਖਾਜ ਅਖਾਜ ਭੀ ਜਾਣ ਕੇ ਫਿ
ਅਠ ਪਈ ਬੋਲਦੀ ਹੈ ਅਤੇ ਅਠੇ ਪਹਿਰ ਇਸੇ ਨਾਲ ਵਾਸਾ ਹੈ ਸੁਣੋ ਪੰਡਤ ਜੀ ਜੇ
ਕਰਤਾ ਮਿਹਰਵਾਨ ਹੋਵੇ ਤਾ ਏਹੁ ਰਸਨਾ ਬਿਸਿਆ ਦੇ ਰਸਾਂ ਨਾਲੋਂ ਹਟੈ ਨਹੀ ਤਾ ਏ
ਹੁ ਇੰਦ੍ਰੇ ਸਭ ਆਪਣੇ ਰਸਾ ਵਿਚ ਲਗੇ ਹੋਏ ਹੈਨ ਇਸ ਮਨ ਦਾ ਵਾਸਾ ਇਨਾਂ ਦੇ ਨਾ
ਲ ਹੈ ਏਹੁ ਮਨ ਸਵਰੇ ਤਦ ਜਦ ਪਰਮੇਸਰ ਸਵਾਰੇ ਏਹ ਬਚਨ ਸੁਣਕੇ ਪੰਡਤ ਨੇ
ਗੁਰੂ ਜੀ ਦੇ ਅਗੇ ਮਥਾ ਟੇਕਿਆ ਅਤੇ ਕਹਿਓਸ ਨਾਨਕ ਜੀ ਤੂੰ ਬਡਾ ਸੰਤ ਹੈ ਪੰਡਤ
ਦੀਨ ਹੋਇਆ ਸਾਹਿਬ ਨੇ ਤਿਸ ਪਰ ਦਇਆ ਦ੍ਰਿਸਟ ਦੇਖ ਕਰ ਨਿਹਾਲ ਕਰ ਦਿਤ
ਅਤੇ ਮੂਲਾ ਖਿਸੂਦਾ ਤੇ ਗੁਸੇ ਹੁੰਦਾ ਆਪਣੇ ਘਰ ਨੂੰ ਗਇਆ ਸਾਖੀ ਪੂਰੀ ਹੋਈ

## ਅਗੇ ਸਾਖੀ ਮੂਲੇ ਨਾਲ ਹੋਈ॥

ਬਾਬਾ ਨਾਨਕ ਜੀ ਆਪਣੀ ਮਸਤ ਚਾਲੀ ਵਿਚ ਰਹੈ ਕਿਸੇ ਸਾਥ ਬਾਤ ਭੀ ਨਾਹੀ ਕਹੈ
ਅਤੇ ਨਾਂ ਘਰ ਵਿਚ ਆਵੈ ਨਾਂ ਸਹਿਰ ਵਿਚ ਆਵੈ ਮੜ੍ਹੀਆਂ ਮਸਾਣਾਂ ਵਿਚ ਹੀ ਰਹਿ
ਆ ਕਰਨ ਮਨਸੁਖ ਜੋ ਲਹੌਰ ਵਾਲਾ ਸਿਖ ਸੀ ਤਿਸ ਨੇ ਆਇ ਕਰ ਮਥਾ ਟੇਕਿਆ
ਅਤੇ ਸਤਿਗੁਰ ਸੁਆਮੀ ਧਿਆਨ ਮੇ ਇਸਥਿਤ ਸੇ ਮਨਸੁਖ ਬੈਠ ਕਰ ਅਰਦਾਸ
ਕੀਤੀ ਸਚੇ ਪਾਤਸਾਹ ਕਰਤਾਰ ਕਰਤਾਰ ਗੁਰੂ ਜੀ ਕਹਾ ਸਤ ਕਰਤਾਰ ਆਉ ਭਾਈ ਮ
ਨਸੁਖ ਪ੍ਰਸੰਨ ਹੋ ਮਨਸੁਖ ਨੇ ਕਹਾ ਆਪ ਦੇ ਦਰਸਨ ਕੀਏ ਤੇ ਮੇਰੇ ਤਨ ਮਨ ਕਾ ਕਸ
ਟ ਅਬ ਦੂਰ ਹੋਇ ਗਇਆ ਹੈ ਮੈਂ ਅਬ ਆਪ ਕੀ ਆਗਿਆ ਪਾਇ ਕਰ ਦੂਰ ਦੇਸ ਕੋ
ਜਾਇਆ ਚਾਹਿਤਾ ਹੋਂ ਖੇਪ ਭੂਰ ਕੇ ਸਿੰਘਲਾ ਦੀਪ ਕੋ ਜਾਵਉਗਾ ਆਪ ਮੇਰੇ ਕੋ
ਕੁਛ ਆਗਿਆ ਕਰੋ ਜਿਸ ਕਰਕੇ ਮੇਰੀ ਸਦਗਤੀ ਹੋਇ ਤਉ ਮਹਾਰਾਜ ਨੇ ਕਹਾ
ਪਿਛਲੀ ਰਾਤ ਮੇ ਉਠ ਕਰ ਇਸਨਾਨ ਕਰਨਾ ਪਵਿਤ੍ਰ ਹੋਇ ਕਰ ਇਕ ਮਨ ਹੋਇ ਕੇ
ਪਰਮੇਸਰ ਦਾ ਧਿਆਨ ਕਰਨਾ ਅਤੇ ਸ੍ਰੀ ਵਾਹਿਗੁਰੂ ਦਾ ਜਾਪ ਕਰਨਾ ਸਤਨਾਮ ਕੇ
ਜਾਪ ਨੇ ਕਰ ਤੇਰੇ ਸਭ ਕਾਰਜ ਰਾਸ ਹੋਵਨਗੇ ਇਤਨਾ ਕਹਿ ਗੁਰੂ ਜੀ ਨੇ ਆਗਿਆ
ਦਈ ਹੇ ਮਨਸੁਖ ਅਬ ਜਾਓ ਨਿਰੰਕਾਰ ਕਾ ਨਾਮ ਜਪੋ ਅਰ ਭੁਗੀਰਥ ਕੋ ਭੀ ਭੇਜ
ਦੀਆ ਇਤਨੇ ਮੇਂ ਮੂਲਾ ਚੋਣਾ ਨਬਾਬ ਕੇ ਪਾਸ ਜਾਇ ਕਰ ਫਰਿਆਦ ਕਰੀ ਬਡ
ਉਚੀ ਅਵਾਜ ਕਰਕੇ ਪੁਕਾਰਿਆ ਤਾਂ ਨਬਾਬ ਦੌਲਤ ਖਾਨ ਨੇਂ ਕਹਾ ਅਰੇ ਪਾਰਖਾ
ਏਹ ਕੌਣ ਹੈ ਅਰ ਕਿਸ ਪਰ ਫਰਿਆਦ ਕਰਤਾ ਹੈ ਤਾਂ ਪਾਰਖ ਨੇਂ ਪੂਛਾ ਅਰੇ ਤੂੰ ਕੌਣ

Sri Satguru Jagjit Singh Ji eLibrary NamdhariElibrary@gmail.com

ਹੈ ਅਤੇ ਕਿਸ ਪਰ ਫਰਿਆਦ ਕਰਤਾ ਹੈ ਤਾ ਮੂਲੇ ਨੇ ਕਹਿਆ ਮੈਂ ਨਾਨਕ ਮੋਦੀ ਕਾ ਸ
ਸੁਰਾ ਹੋ ਅਰ ਨਾਨਕ ਕੇ ਊਪਰ ਫਰਿਆਦੀ ਆਇਆ ਹੋ ਤਾਂ ਜਾਰਖਾਨ ਜੋ ਨਬਾਬ ਕ
ਨਉਕਰ ਥਾ ਤਿਸ ਨੇ ਨਬਾਬ ਕੇ ਪਾਸ ਅਰਜ ਕਰੀ ਹੇ ਨਬਾਬ ਸਲਾਮਤ ਏਹੁ ਨਾਨਕ
ਮੋਦੀ ਕਾ ਸਸੁਰਾ ਹੋਤਾ ਹੈ ਅਰ ਨਾਨਕ ਕੇ ਊਪਰ ਫਰਿਆਦੀ ਆਇਆ ਹੈ ਤਾ ਨਬਾਬ
ਨੇ ਕਹਾ ਅਰੇ ਜਾਰਖਾ ਇਸ ਕੋਂ ਆਗੇ ਲਿਆਉ ਤਾਂ ਜਾਰਖਾਂ ਨਬਾਬ ਕੇ ਪਾਸ ਮੂਲੇ ਕੋ ਲੈ
ਗਿਆ ਤਾ ਨਬਾਬ ਨੇ ਮੂਲੇ ਨੂੰ ਪੁਛਿਆ ਕਿਉ ਰੇ ਤੂੰ ਨਾਨਕ ਪਰ ਕਿਉ ਫਰਿਆਦੀ ਆ
ਇਆ ਹੈ ਤਾ ਮੂਲੇ ਨੇ ਅਰਜ ਕੀਤੀ ਜੋ ਹੇ ਨਬਾਬ ਸਲਾਮਤ ਸਤ ਸੈ ਸਠ ਰੁਪਏ ਜੋ
ਨਾਨਕ ਕੇ ਬਾਕੀ ਨਿਕਲੇ ਹੈਨਿ ਸੋ ਨਾਨਕ ਕੇ ਕਬੀਲੇ ਕਉ ਮਿਲਨੇ ਚਾਹੀਏ ਤਾ ਨਬ
ਬ ਨੇ ਆਖਿਆ ਅਰੇ ਮੂਲਾ ਨਾਨਕ ਨੇ ਤੋ ਕਹਿਆ ਥੈ ਜੋ ਏਹੁ ਪੈਸੇ ਫਕੀਰਾ ਕਉ ਬਾ
ਟ ਦੇਵੋ ਤਾ ਮੂਲੇ ਨੇ ਆਖਿਆ ਹੇ ਨਬਾਬ ਸਲਾਮਤ ਨਾਨਕ ਤੋ ਸਿਰੜ੍ਹੀ ਹੋਇ ਗਇਆ
ਹੈ ਤੁਮ ਉਸਕੇ ਕਹਿਨੇ ਕੀ ਬਾਤ ਕੋ ਨ ਸੀ ਹੈ ਤਾ ਨਬਾਬ ਨੇ ਕਹਾ ਜੋ ਹਕ ਤਾ ਇਨਕਾ ਭੀ ਹੈ ਪਰ
ਨਾਨਕ ਕੋ ਕਿਸੀ ਸੇ ਝਾੜਾ ਕਰਾਵੋ ਮੁਲਾ ਕੋ ਬੁਲਾਇ ਕੇ ਅਤੇ ਗੁਰੂ ਨਾਨਕ ਜੀ ਮਗਨ
ਹੋਇ ਕਰ ਬੈਠੇ ਅਤੇ ਨਬਾਬ ਕੇ ਕਹੇ ਸੇ ਮੁਲਾ ਕੋ ਬੁਲਾਇ ਕਰ ਨਾਨਕ ਜੀ ਪਾਸ ਲੈ ਗ
ਏ ਤਾ ਮੁਲਾ ਲਗਾ ਆਇ ਕੇ ਝਾੜਾ ਕਰਨ ਅਤੇ ਨਾਨਕ ਜੀ ਦੇ ਨਕਾ ਵਿਚ ਪਲੀਤੇ ਸਾ
ੜ ਕੇ ਧੂਆ ਦੇਵਣ ਲਗੇ ਤਾ ਬਾਬਾ ਨਾਨਕ ਜੀ ਨੇ ਇਕ ਸਲੋਕ ਆਖਿਆ
ਖੇਤੀ ਜਿਨ ਕੀ ਉਜੜੀ ਖਲਵਾੜੇ ਨਾਹੀ ਥਾਉ ॥ ਨਾਨਕ ਧ੍ਰਿਗ ਤਿਨਾ ਕਾ ਜੀਵਿਆ
ਜਿ ਲਿਖ ਲਿਖ ਵੇਚਨ ਨਾਉ ॥ ਤਾ ਮੁਲਾ ਨੇ ਆਖਿਆ ਅਰੇ ਤੂੰ ਕਉਣ ਹੈ ਅਰੁ
ਤੂੰ ਆਪਣਾ ਨਾਉ ਦਸ ਤਾ ਗੁਰੂ ਨਾਨਕ ਜੀ ਨੇ ਇਕ ਸਬਦ ਕਹਿਆ
ਮਾਰੂ ਮਹਲਾ ੧ ॥ ਕੋਈ ਆਖੈ ਭੂਤਨਾ ਕੋਈ ਕਹੈ ਬੇਤਾਲਾ ॥ ਕੋਈ ਆਖੈ ਆਦ
ਮੀ ਨਾਨਕੁ ਵੇਚਾਰਾ ॥੧॥ ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥ ਹਉ ਹਰਿ
ਬਿਨੁ ਅਵਰੁ ਨ ਜਾਨਾ ॥੧॥ ਰਹਾਉ ॥ ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥
ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥ ਤਉ ਦੇਵਾਨਾ ਜਾਣੀਐ ਜਾ ਏ
ਕਾ ਕਾਰ ਕਮਾਇ ॥ ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥ ਮੰਦਾ ਜਾਣੈ ਆਪ ਕਉ ਅਵਰੁ
ਭਲਾ ਸੰਸਾਰੁ ॥੪॥੧॥ ਤਿਸ ਕਾ ਪਰਮਾਰਥ ॥ ਤਾ ਗੁਰੂ ਨਾਨਕ ਜੀ ਕਹਦੇ
ਹੈਨ ਹੇ ਭਾਈ ਏਹੁ ਜੋ ਪੰਜਾ ਤਤਾ ਕਾ ਸਰੀਰ ਹੈ ਸੋ ਕੋਈ ਤਾ ਇਸ ਕਉ ਭੂਤਨਾ ਕਹਦ
ਹੈ ਅਰੁ ਕੋਈ ਇਸ ਨੂੰ ਬੇਤਾਲ ਕਹਦਾ ਹੈ ਅਤੇ ਕੋਈ ਇਸ ਨੂੰ ਆਦਮੀ ਕਹਦਾ ਹੈ ਅ



ਰ ਜਦੋਦੀ ਮੈਨੂੰ ਸੰਤਾਨੇ ਸੋਝੀ ਦਿਤੀਹੈ ਤਦੋਦਾ ਮੈਂ ਇਸਦੇਹਦਾ ਆਪਨੂ ਸਾਖੀ ਜਣਦ
ਹਾਂ ਅਤੇ ਜੇਹੜ੍ਹਾ ਮਾਤਾ ਪਿਤਾ ਨੂੰ ਮਿਲਕੈ ਮੈਨੂੰ ਦੇਹੁ ਅਭਿਮਾਨ ਹੋਇਆ ਸੀ ਸੋ ਉਸ
ਵਲੋਂ ਮੈ ਬਉਰਾ ਹੋਇ ਗਇਆ ਹਾਂ ਅਤੇ ਜਦੋਦਾ ਗੁਰਾਦਾ ਉਪਦੇਸ ਮੈਂ ਦ੍ਰਿੜ੍ਹ ਕੀਤਾ
ਹੈ ਤਦਦਾ ਮੈਂ ਇਸ ਸਰੀਰਦੇ ਪਵਿਤ੍ਰ ਕਰਨ ਵਾਲਾ ਆਤਮਾ ਹਾਂ ਅਰੁ ਆਤਮੇ ਤੇ ਪ
ਰਮਾਤਮੇਂ ਵਿਚ ਭੇਦ ਕੋਈ ਨਾਹੀ ਅਤੇ ਮੈ ਤਉ ਵਾਹੁਗੁਰੂ ਬਿਨਾ ਹੋਰ ਕੁਛ ਨਾਹੀ ਜਾ
ਣਦਾ ਅਤੇ ਦੇਹੁੰਹੀ ਹਿੰਦੂ ਹੈ ਅਰ ਦੇਹੁੰਹੀ ਮੁਸਲਮਾਨ ਹੈ ਅਤੇ ਮੈਂ ਦੇਹੀਦਾ ਸਾਖੀ ਹੋ
ਅਤੇ ਦੇਹੀ ਤੇ ਨਿਆਰਾ ਹੋ ਏਹ ਬਚਨ ਸੁਣਕਰ ਮੁਲਾਨੇ ਮਥਾ ਟੇਕਿਆ ਅਤੇ ਮੁ
ਲਾਕੀ ਨਿਸਾ ਹੋਇ ਗਈ ਅਤੇ ਸਭੁ ਲੋਕ ਨਾਨਕ ਜੀ ਕੀ ਸਿਫਤ ਲਗੇ ਕਰਨ ਤਾ ਮੁਲ
ਨੇ ਨਬਾਬ ਦੇ ਪਾਸ ਜਾਇਕਰ ਕਹਿਆ ਹੇ ਨਬਾਬ ਸਲਾਮਤ ਨਾਨਕ ਨੇ ਤੋ ਖਪਤਨ
ਹੀ ਖਾਇਆ ਉਸਕੇ ਤਾਈ ਕੋਈ ਔਲੀਆ ਮਿਲ ਗਇਆ ਹੈ ਨਾਨਕ ਤੋ ਖਬਰ
ਦਾਰ ਹੈ ਤਾ ਨਬਾਬ ਨੇ ਕਹਿਆ ਅਰੇ ਜੈਰਾਮ ਕੋ ਬੁਲਾਇ ਲਿਆਵੋ ਤਾ ਨਫਰ ਨੇ
ਜਾਇਕੇ ਜੈਰਾਮ ਕੋ ਬੁਲਾਇ ਆਂਦਾ ਤਾ ਜੈਰਾਮ ਨੇ ਆਇਕਰ ਸਲਾਮ ਕੀਤੀ ਤਾ
ਨਬਾਬ ਨੇ ਕਹਿਆ ਹੇ ਜੈਰਾਮ ਅਬ ਕਿਆ ਕਰੀਏ ਹਮਨੇ ਤੋ ਨਾਨਕ ਕੇ ਪੈਸੇ ਰਖ
ਣੇ ਨਾਹੀ ਅਤੇ ਨਾਨਕ ਜੀ ਨੇ ਏਹ ਕਹਿਆ ਹੈ ਜੋ ਏਹੁ ਪੈਸੇ ਫਕੀਰਾ ਕਉ ਖੁਲਾਵੋ
ਅਰ ਉਸਕਾ ਸੁਸਰਾ ਉਸਕੇ ਉਪਰ ਫਰਿਆਦੀ ਹੂਆ ਹੈ ਓਹ ਕਹਿਤਾ ਹੈ ਜੋ ਓਹ
ਪੈਸੇ ਨਾਨਕ ਕੇ ਕਬੀਲੇ ਕਉ ਦੇਹੋ ਅਰੁ ਮੁਲਾ ਕਉ ਭੇਜਿਆ ਥਾ ਉਸਨੇ ਦੇਖਕ
ਰ ਆਇਕਹਾ ਹੈ ਜੋ ਨਾਨਕ ਖਬਰਦਾਰ ਹੈ ਅਤੇ ਅਗੇ ਜੋ ਤੂੰ ਕਹੇ ਸੋ ਕਰੀਏ ਤਉ
ਜੈਰਾਮ ਏਹ ਸੁਨਕਰ ਚੁਪ ਕਰ ਰਿਹਾ ਤਉ ਨਬਾਬ ਨੇਂ ਕਹਾ ਅਰੇ ਜੈਰਾਮ ਤੂ ਕਿਉ ਚੁ
ਪ ਕਰ ਰਿਹਾ ਹੈਂ ਜਬਾਬ ਕਿਉ ਨਹੀ ਦੇਤਾ ਹੈ ਤਾਂ ਜੈਰਾਮ ਨੇਂ ਆਖਿਆ ਨਬਾਬ ਸਲਾਮ
ਤ ਤੁਮ ਸਭੁ ਕੁਛ ਜਾਨਤੇ ਹੋ ਮੈ ਕਿਆ ਜਬਾਬ ਦੇਊ ਤਾ ਨਬਾਬ ਨੇ ਕਹਾ ਅਜੀ ਜੈ
ਰਾਮ ਹੱਕ ਤਉ ਕਬੀਲੇ ਕਾ ਭੀ ਹੈ ਤਾਂ ਜੈਰਾਮ ਨੇ ਕਹਾ ਨਬਾਬ ਸਲਾਮਤ ਨਾਨਕ ਭੀ
ਤਉ ਹਾਜਰ ਹੈ ਕਹੀ ਦੂਰ ਤੋ ਨਹੀ ਗਇਆ ਤਾ ਨਬਾਬ ਨੇ ਕਹਿਆ ਅਰੇ ਨਾਨ
ਕ ਕਉ ਬੁਲਾਵੋ ਤਉ ਆਦਮੀ ਬੁਲਾਵਣੇ ਨਾਨਕ ਜੀ ਕੇ ਗਏ ਤਾ ਗੁਰੂ ਨਾਨ
ਕ ਜੀ ਨੇ ਕਹਾ ਹਮ ਨਹੀ ਜਾਨਤੇ ਕਉਨ ਨਬਾਬ ਹੈ ਤੇ ਕੌਨ ਕਾਜੀ ਹੈ ਤਾ ਓਹੁ ਆਦ
ਮੀਆ ਨੇ ਆਇਕੇ ਕਹਾ ਹੇ ਨਬਾਬ ਸਲਾਮਤ ਨਾਨਕ ਤੌ ਨਹੀ ਆਵਤਾ ਏਹ ਬ
ਚ ਸੁਨਕਰ ਨਬਾਬ ਨੇ ਗੁਸਾ ਖਾਧਾ ਅਰ ਗੁਸਾ ਖਾਇਕੇ ਕਹਾ ਜੋ ਨਾਨਕ ਕੋ ਪ
ਕੜ੍ਹ ਲਿਆਵੋ ਤਾ ਫੇਰ ਆਦਮੀਆ ਨੇ ਆਇਕੇ ਕਹਾ ਜੋ ਹੇ ਨਾਨਕ ਜੀ ਨਬਾ

ਬ ਬਹੁਤ ਗਿਲਾ ਵੰਦ ਹੋਇਆ ਹੈ ਤਾ ਨਾਨਕਜੀਨੇਕਹਾ ਹਮ ਨਬਾਬਕੇ ਨਉਕਰ ਨਹੀ ਜ
ਬ ਨਉਕਰਥੇ ਤਬ ਗਿਲਾ ਗੁਜਾਰੀ ਕਾਹਮਕੋ ਡਰਹੋਤਾਥਾ ਅਬ ਹਮ ਸਚੇਸਾਹਿਬਕੇ
ਨਉਕਰ ਹੂਏ ਹੈਂ ਤਾ ਆਦਮੀਅੰਨੇ ਇਸੀ ਤਰਾ ਨਬਾਬਕੋ ਜਾਇਕਰ ਕਹਾ ਤਉਨ
ਬਾਬ ਆਪ ਉਠ ਖੜਾ ਹੂਆ ਅਰ ਕਹਾ ਹਮ ਨਾਨਕ ਕੇ ਪਾਸ ਚਲਤੇ ਹੈਂ ਤਬ ਕਜੀ
ਨੇ ਰੋਕ ਦੀਆ ਕਿ ਹਿੰਦੂ ਕੇ ਪਾਸ ਆਪ ਤੁਰਕੇ ਜਾਤੇ ਹੋ ਤਾਂ ਨਬਾਬਨੇ ਅਪਨੇ ਨਉਕ
ਰ ਕਉ ਕਹਾ ਨਾਨਕਜੀ ਕਉ ਜਾਇਕਰ ਕਹੋ ਜਿ ਸਖੁਦਾਇਕੇ ਨਉਕਰ ਤੁਮਹੋ ਤਿ
ਸ ਖੁਦਾਇਕੇ ਨਾਮਕੇ ਵਾਸਤੇ ਹਮਾਰੇ ਕੋ ਦੀਦਾਰ ਦੇਵਉ ਇਤਨੀ ਬਾਤ ਸੁਣਕਰ
ਨਾਨਕਜੀ ਉਠ ਖੜੇ ਹੋਏ ਅਤੇ ਨਬਾਬ ਕੇ ਪਾਸ ਆਏ ਪਰ ਸਲਾਮ ਨਾ ਕੀਤੀਓਨੇ
ਤਾ ਨਬਾਬਨੇ ਗੁਸਤਾਖੀ ਸੇ ਕਹਾ ਅਰੇ ਨਾਨਕ ਤੂੰ ਆਵਤਾ ਕਿਉ ਨਥਾ ਤਾ ਸ੍ਰੀ ਗੁਰੂ
ਜੀਨੇ ਕਹਿਆ ਨਬਾਬ ਸਲਾਮਤਿ ਜਬ ਤੇਰੇ ਚਾਕਰ ਥੇ ਤਬ ਤੇਰੇ ਪਾਸ ਆਵਤੇ ਥੇ ਅ
ਬ ਹਮ ਤੇਰੇ ਚਾਕਰ ਨਾਹੀ ਖੁਦਾਇਕੇ ਚਾਕਰ ਹੂਏ ਹੈ ਤਾ ਨਬਾਬਨੇ ਕਹਿਆ ਅਰੇ ਨਾਨ
ਕ ਜੇ ਤੁਮ ਐਸੇ ਹੂਏ ਹੋ ਤਉ ਹਮਾਰੇ ਸਾਥ ਚਲਕਰ ਨਿਵਾਜ ਕਰਹੁ ਅਜ ਜੁਮੇ ਕਾ
ਰੋਜ ਹੈ ਤਾ ਗੁਰੂ ਨਾਨਕ ਜੀ ਕਹਾ ਚਲੋ ਨਬਾਬ ਸਲਾਮਤ ਭਲੀ ਬਾਤ ਹੈ ਇਤਨਾ ਕਹਿ
ਕਰ ਨਬਾਬ ਭੀ ਕਾਜੀ ਭੀ ਸ੍ਰੀ ਨਾਨਕਜੀ ਕੇ ਸਾਥ ਲੇ ਕਰ ਚਲੇ ਅਤੇ ਹੋਰ ਅਣਗਿ
ਣਤ ਹੀ ਲੋਕ ਕਈ ਤਮਾਸਾ ਦੇਖਣੇ ਵਾਲੇ ਜੁਮਾ ਮਸੀਤ ਵਿਚ ਜਾਇ ਕੇ ਖੜੇ ਹੋਏ ਤਾਂ ਸ
ਰੇ ਸੁਲਤਾਨਪੁਰ ਵਿਚ ਡੰਡਾ ਪੈਗਈ ਮੁਸਲਮਾਨ ਤਾ ਸਭ ਆਪੋ ਆਪਣੀ ਜਾਹਗਾ
ਖੜੇ ਹੋਏ ਅਤੇ ਹਿੰਦੂ ਲੋਗ ਮਹਾਜਨ ਭੀ ਸਭ ਏਹੀ ਆਖਨ ਦੇਖੋ ਭਾਈ ਅਜ ਨਾਨ
ਕ ਜੀ ਕੋ ਨਬਾਬ ਮੁਸਲਮਾਨ ਕਰੇਗਾ ਤਾ ਜੈਰਾਮ ਏਹ ਸੁਣਕੇ ਬੜਾ ਦਲਗੀਰ ਹੋਇ
ਕਰ ਘਰ ਆਇ ਵੜਿਆ ਤਾ ਨਾਨਕੀ ਜੀ ਨੈ ਦੇਖਕਰ ਆਵਦੇ ਨੂੰਹੀ ਪੁਛਿਆ ਕਿ
ਉ ਜੀ ਅਜ ਕਿਆ ਵਾਸਤਾ ਹੈ ਖਰੇ ਦਲਗੀਰ ਕਿਉ ਹੋ ਜੀ ਤਾ ਜੈਰਾਮ ਨੇ ਕਹਿਆ
ਸੁਣ ਪਰਮੇਸਰ ਦੀ ਬੰਦੀ ਅਜ ਤੇਰੇ ਭਾਈ ਨੇ ਕਿਆ ਕੀਤਾ ਹੈ ਸ ਜੁ ਨਬਾਬ ਦੇ ਨਾ
ਲ ਜੁਮੇ ਮਸੀਤ ਵਿਚ ਨਿਵਾਜ ਕਰਨੇ ਗਇਆ ਹੈ ਅਤੇ ਸਾਰੇ ਸਹਿਰ ਵਿਚ ਡੰਡ ਪੈਗ
ਈ ਹੈ ਜੋ ਅਜ ਨਾਨਕ ਤੁਰਕ ਹੋਇ ਗਇਆ ਹੈ ਸੋ ਮੈ ਦਲਗੀਰ ਕਿਉ ਨਾ ਹੋਵੇ ਤਉ
ਨਾਨਕੀ ਜੀ ਹਥ ਜੋੜ ਕਰ ਉਠ ਖੜੀ ਹੋਈ ਅਤੇ ਕਹਿਓਸ ਹੇ ਠਾਕੁਰ ਸ੍ਰੀ ਸਰਜੀ ਤੁ
ਸੀ ਚਿੰਤਾ ਕਾਈ ਭੀ ਨਾ ਕਰੋ ਅਤੇ ਰਸੋਈ ਜੇਵੋ ਅਤੇ ਨਾਨਕਜੀ ਵਲੋ ਧੋਖਾ ਕੋਈ ਨ
ਕਰੋ ਅਰ ਚਿੰਤ ਰਹੋ ਨਾਨਕ ਜੋ ਮੇਰਾ ਭਾਈ ਹੈ ਸੋ ਤਾ ਦੇਵਤਾ ਹਿ ਮਾਇਤੀ ਹੈ ਨਾਨਕ ਜੀ ਵਲ
ਕੋਈ ਬੁਰੀ ਨਜਰ ਨਾਹੀ ਦੇਖ ਸਕਦਾ ਅਤੇ ਨਿਧਾ ਬ੍ਰਾਹਮਣ ਭੀ ਨਾਲ ਹੀ ਭੇਜਿਆ

ਆਤ ਜੈਰਾਮ ਨੇ ਜੋ ਦੇਖ ਮਿਸਰ ਜੀ ਕਿਆ ਰੰਗ ਹੋਂਦਾ ਹੈ ਬੇਬੇ ਨਾਨਕੀ ਅਤੇ ਜੈਰਾਮ
ਦੋਨੋ ਬਹੁਤ ਕਰਦੇ ਹੀ ਸੇ ਜੋ ਨਿਧੇ ਆਇ ਕੇ ਖਬਰ ਦਿਤੀ ਜਿਜਮਾਨ ਵਧਾਏ ਸੁਣਕਰ
ਜੈਰਾਮ ਬੋਲਿਆ ਕਿਉ ਨਿਧਾ ਮਿਸਰ ਕਿਆ ਰੰਗ ਵਰਤਿਆ ਹੈ ਤਾ ਨਿਧੇ ਆਖਿ
ਆ ਜਜਮਾਨ ਸੁਖ ਅਨੰਦ ਹੋਇਆ ਹੈ ਤੁਸਾਂ ਵਿਸਵਾਸ ਨਹੀ ਕਰਨਾ ਤਾ ਜੈਰਾਮ ਨੇ
ਤੇ ਬੇਬੇ ਨਾਨਕੀ ਪੁਛਣ ਲਗੇ ਮਿਸਰ ਤੂੰ ਕੁਛ ਦਸ ਤਾ ਸਹੀ ਕਿਉਕਰ ਹੋਇ ਨਿਬੜੀ
ਤਾ ਨਿਧੇ ਆਖਿਆ ਹੇ ਜੈਰਾਮ ਮੈ ਮਸੀਤ ਦੇ ਅੰਦਰ ਤਾ ਗਇਆ ਨਹੀ ਅਤੇ ਮੈਂ ਵੜ
ਨਾ ਭੀ ਨਹੀ ਸੀ ਪਰ ਜੋ ਦੇ ਤੁਰਕ ਲੋਕ ਬਾਹਰ ਨਿਕਲੇ ਤਾਂ ਮੈਂ ਉਨਾ ਦੀ ਜਬਾਨੀ ਸੁ
ਣਿਆ ਸੀ ਜੋ ਨਬਾਬ ਅਤੇ ਕਾਜੀ ਨੇ ਨਿਵਾਜ ਕੀਤੀ ਅਤੇ ਨਾਨਕ ਜੀ ਪਾਸ ਖੜੋਤ
ਹੀ ਰਹਿਆ ਤਾ ਜਦ ਨਿਵਾਜ ਕਰ ਮੁਕੇ ਤਾ ਨਬਾਬ ਗੁਰੂ ਨਾਨਕ ਜੀ ਨੂ ਕਹਿਆ
ਅਰੇ ਨਾਨਕ ਤੂ ਨਿਵਾਜ ਕਰਨੇ ਆਇਆ ਥਾ ਅਕੇ ਖੜਾ ਹੋਵਣੇਂ ਆਇਆ ਥਾ
ਤੂੰ ਨਿਵਾਜ ਕਿਉ ਨਹੀ ਕੀਤੀ ਤਾ ਗੁਰੂ ਨਾਨਕ ਜੀ ਕਹਿਆ ਹੇ ਨਬਾਬ ਸਲਾਮਤ
ਤੁਮ ਕਹੋ ਮੈ ਨਿਵਾਜ ਕਿਸ ਕੇ ਸਾਥ ਮਿਲਕੇ ਕਰਤਾ ਤਉ ਨਬਾਬ ਨੇ ਕਹਾ ਨਾਨਕ ਤੂੰ ਹਮ
ਰੇ ਸਾਥ ਮਿਲਕੇ ਨਿਵਾਜ ਕਰਤਾ ਤਾ ਗੁਰੂ ਨਾਨਕ ਜੀ ਕਹਾ ਹੇ ਨਬਾਬ ਜਬ ਤੁਮਨੇਂ ਵਜੂ
ਕੀਆ ਥਾ ਤਬ ਤੁਮਾਰਾ ਦਿਲ ਖੁਦਾਇ ਕੀ ਤਰਫ ਥਾ ਜਬ ਨਿਵਾਜ ਕਰਨੇ ਲਗੇ ਤਬ ਅ
ਪਣਾ ਦਿਲ ਕੰਧਾਰ ਕੋ ਘੋੜੇ ਖਰੀਦਨੇ ਗਇਆ ਥਾ ਅਰ ਮੈ ਨਿਵਾਜ ਕਿਸ ਕੇ ਸਾਥ ਮਿ
ਲਕੇ ਕਰਤਾ ਤਉ ਨਬਾਬ ਨੇ ਕਹਾ ਅਰੇ ਨਾਨਕ ਤੂ ਇਤਨਾ ਝੂਠ ਕਿਉ ਬੋਲਤਾ ਹੈ ਮੈਂ ਤੋ ਈ
ਹਾਂ ਹੀ ਖੜਾ ਹੋਂ ਤਾ ਗੁਰੂ ਨਾਨਕ ਜੀ ਕਹਿਆ ਸੁਣੋ ਖਾਨ ਜੀ ਤੇਰੀ ਦੇਹੀ ਤਾ ਈਹਾਂ ਹੀ ਖੜੀ ਥੀ
ਅਰ ਜੋ ਨਿਵਾਜ ਕਰਣੇ ਵਾਲਾ ਥਾ ਸੋ ਕੰਧਾਰ ਗਇਆ ਥਾ ਤਾ ਫੇਰਿ ਕਾਜੀ ਨੇ ਕਹਿਆ ਦੇ
ਖੋ ਨਬਾਬ ਸਲਾਮਤ ਹਿੰਦੂ ਕਿਤਨਾ ਝੂਠ ਬੋਲਤਾ ਹੈ ਤਾ ਨਬਾਬ ਨੇ ਕਹਿਆ ਹੇ ਕਾਜੀ ਨਾਨ
ਕ ਸਚੁ ਕਹਤਾ ਹੈ ਜੋ ਜਿਸੁ ਵਖਤ ਮੈ ਸਿਜਦੇ ਕੋ ਗਇਆ ਥਾ ਤਾ ਉਤ ਵਖਤ ਮੇਰਾ ਰੂਹ ਕੰ
ਧਾਰ ਘੋੜਿਆਂ ਹੀ ਕੇ ਵਾਸਤੇ ਗਇਆ ਥਾ ਤਾ ਫੇਰਿ ਕਾਜੀ ਨੇ ਚੁਗਲੀ ਖਾਧੀ ਜੋ ਸੁਣੋ
ਖਾਂ ਜੀ ਹਮ ਤੋ ਕਹੀ ਨਾ ਥੇ ਗਏ ਹਮ ਸੇਤੀ ਨਿਵਾਜ ਕਰਤਾ ਤਾ ਗੁਰੂ ਨਾਨਕ ਜੀ ਕਹਿਆ
ਹੇ ਨਬਾਬ ਜੀ ਕਾਜੀ ਤਾ ਵਛੇਰੇ ਕੇ ਸਾਮਣ ਘਰ ਗਇਆ ਸੀ ਜੋ ਮਤ ਵਛੇਰਾ ਖਾਤ
ਵਿਚ ਪੈਂਦਾ ਹੋਵੇ ਤਾਂ ਇਹ ਗਲ ਸੁਣਕਰ ਦੋਹਾਂ ਦੀ ਨਿਸਾ ਹੋਇ ਗਈ ਸੁਣਿ ਜੈਰਾਮ ਮੈ
ਇਤਨੀ ਗਲ ਸੁਣਕਰਿ ਆਇਆ ਹਾਂ ਤਾ ਜੈਰਾਮ ਨਿਧੇ ਨਾਲ ਲਗਾ ਲੜਨ ਅਤੇ ਕ
ਹਣ ਲਗਾ ਐਵੇ ਤੂੰ ਉਥੇ ਹੀ ਖੜਾ ਹੋਵੇਂਹਾ ਜਾ ਨਾਨਕ ਜੀ ਨਿਕਲੇ ਹਾਂ ਤਾ ਤੂੰ ਮਿਲਕੇ ਆਵੇ
ਹਾਂ ਤਾਂ ਨਿਧੇ ਨੇ ਕਹਿਆ ਭਈਆ ਜੀ ਹੋਰ ਜਿਤਨੇ ਲੋਕ ਆਹੇ ਸੋ ਸਭੋ ਹੀ ਮਸੀਤ ਵਿਚੋ

Sri Satguru Jagjit Singh Ji eLibrary NamdhariElibrary@gmail.com

ਨਿਕਲਕੇ ਘਰਾਨੂ ਗਏ ਅਤੇ ਨਾਨਕਜੀ ਤਾਂ ਮੈਨੂੰ ਨਜਰ ਨਹੀ ਆਇਆ ਕਿ ਅਜਾ
ਪੇ ਜੋ ਓਹੁ ਕਿਧਰ ਨੂ ਗਇਆ ਤਾ ਫੇਰ ਨਾਨਕੀਜੀਨੇ ਜੈਰਾਮਦੀ ਨਿਸਾ ਕੀਤੀ ਅਤੇ
ਆਖਣ ਲਗੀ ਜੀ ਤੁਸੀ ਗਿਣਤੀ ਕਾਈ ਨ ਕਰੋ ਨਾਨਕ ਮੇਰਾ ਭਾਈ ਜੀ ਹੁਣੇ ਆਵ
ਦਾ ਹੈ ਤਾਂ ਤਿਚਰਾਂ ਨੂੰ ਗੁਰੂਨਾਨਕਜੀ ਜੈਰਾਮਦੇ ਅੰਦਰ ਆਇ ਵੜਿਆ ਤਾ ਤੁਲਸ
ਲੌਂਡੀ ਗੁਰੂਨਾਨਕਜੀ ਨੂੰ ਦੇਖਕਰ ਹੋਠੋ ਕੂਕੀ ਕਹਿਓਸ ਜੋ ਬਬੂਜੀ ਤੁਸਾਡਾ ਭਾਈ
ਜੀ ਆਇਆ ਹੈ ਤਾ ਬੇਬੇ ਨਾਨਕੀ ਸੁਣਕਰਿ ਇਕ ਬੀਚਾਰ ਹੋਇ ਬੈਠੀ ਅਤੇ ਜੈਰਾ
ਮਨੂ ਕਹਿਆ ਕਿਉਜੀ ਮੈ ਤਾ ਕਹਿਆ ਸੀ ਜੋ ਨਾਨਕਜੀ ਤਾ ਤੁਹਾਡੇ ਦਾ ਹਿਮਾਇਤੀ ਹੈ
ਅਤੇ ਨਾਨਕਜੀ ਵਲੋ ਕੋਈ ਬੁਰੀ ਨਜਰ ਨਾਹੀ ਦੇਖ ਸਕਦਾ ਤਾ ਜੈਰਾਮ ਬਹੁਤ ਖੁਸੀ
ਹੋਇਆ ਅਤੇ ਲਗਾ ਆਖਣ ਬਬੂਜੀ ਤੁਸਾਨੂ ਅਜੇਹੀ ਪਰਤੀਤ ਹੈ ਤਾ ਫੇਰ ਜੈਰਾ
ਮ ਗੁਰੂਨਾਨਕਜੀ ਨੂ ਲਗਾ ਪੁਛਣ ਜੋ ਹੇ ਨਾਨਕਜੀ ਤੁਸੀ ਆਖਹੁ ਜੋ ਕਿਉ ਕਰਿ
ਮਸਕੂਰ ਹੋਇਆ ਹੈ ਅਤੇ ਅਸਾ ਤਾ ਬਹੁਤ ਖਤਰਾ ਕੀਤਾ ਸੀ ਅਰੁ ਤੁਸੀ ਆਪਣੀ
ਹਕੀਕਤ ਆਖੋ ਜੀ ਤਾ ਗੁਰੂਨਾਨਕਜੀ ਕਹਿਆ ਜੀਜਾ ਜੀ ਜੋ ਕੁਛ ਹੋਇ ਵਰਤੀ ਹੈ
ਸੋ ਹੋਇ ਵਰਤੀ ਤੁਸਾ ਹੋਰ ਦੇਖਣ ਵਾਲਿਆ ਕੋਲੋ ਸੁਣ ਲੈਣਾ ਤਾ ਫੇਰ ਜੈਰਾਮ ਕਹਿ
ਆ ਭਾਈ ਜੀ ਜੋ ਕੋਈ ਅਸਾਨੂ ਪੁਛੈਗਾ ਤਾ ਅਸੀ ਕਿਆ ਕਹੀਐ ਅਤੇ ਲੋਕਦੀਆ
ਅਫਹੀ ਗਲਾ ਕੁਛ ਨਹੀ ਅਰ ਜੋ ਕੁਛ ਤੁਸਾਡੇ ਮੂਹੋ ਸੁਣੀਐਗਾ ਸੋ ਪਕੀ ਖਬਰ
ਹੈ ਤਾ ਗੁਰੂਨਾਨਕਜੀ ਆਖਿਆ ਜੀਜਾ ਜੈਰਾਮਜੀ ਦਉਲਤਖਾਨ ਅਤੇ ਕਾਜੀ ਨਿਵਾ
ਜ ਲਗੇ ਕਰਨ ਅਤੇ ਅਸੀ ਪਾਸ ਖੜ੍ਹੇ ਹੋਇ ਰਹੇ ਜਾ ਨਬਾਬ ਤੇ ਕਾਜੀ ਨਿਵਾਜ ਕਰ
ਮੁਕੇ ਤਾ ਅਸਾਨੂ ਲਗੇ ਆਖਣ ਅਰੇ ਨਾਨਕ ਤੂ ਨਿਵਾਜ ਕਰਣੇ ਹਮਾਰੇ ਸਾਥ ਆਇ
ਆਥਾ ਅਕੇ ਖੜ੍ਹੇ ਹੋਵਣੇ ਵਾਸਤੇ ਆਇਆ ਥਾ ਸੋ ਹਮਨੇ ਤੋ ਨਿਵਾਜ ਕੀਤੀ ਹੈ ਅਰ ਤੂ
ਮਨੇ ਨਿਵਾਜ ਕਿਉ ਨਹੀ ਕੀਤੀ ਤਉ ਹਮਨੇ ਕਹਾ ਮਥਾ ਟੇਕੇ ਜਿਮੀ ਪਰ ਦਿਲ ਜਾਵੇ
ਕੰਧਾਰ ॥ ਖਰੀਦਣ ਘੋੜੇ ਕਉ ਗਿਆ ਦੌਲਤ ਖਾਨ ਪਠਾਣਾ ॥ ਤਾ ਨਬਾਬ ਨੇ ਕਹਿ
ਆ ਨਾਨਕਜੀ ਹਮਕੋ ਸੁਲ੍ਹਾਇ ਕਰ ਕਹੋ ਤਾ ਫੇਰ ਅਸਾ ਕਹਿਆ ਖਾਨਜੀ ਤੂ ਘੋੜੇ
ਖਰੀਦਣ ਕੰਧਾਰ ਕਉ ਗਇਆ ਥਾ ਅਤੇ ਮੈ ਨਿਵਾਜ ਕਿਸਕੇ ਸਾਥ ਮਿਲਕਰ ਕਰ
ਤਾ ਤਾ ਕਾਜੀ ਨੇ ਕਹਾ ਦੇਖੋ ਨਬਾਬ ਜੀ ਹਿੰਦੂ ਕਿਤਨਾ ਝੂਠ ਬੋਲਦਾ ਹੈ ਤਾ ਦਉਲਤਖਾ
ਨ ਕਹਿਆ ਕਾਜੀ ਹਿੰਦੂ ਸਚ ਕਹਤਾ ਹੈ ਅਰ ਜਿਸ ਵਖਤ ਹਮ ਸਿਜਦੇ ਕਉ ਗਏ
ਥੇ ਤਾ ਉਤ ਵਖਤ ਹਮਾਰਾ ਰੂਹ ਘੋੜਿਆ ਕੇ ਵਾਸਤੇ ਗਇਆ ਥਾ ਤਾ ਫੇਰ ਕਾਜੀ ਨੇ ਕ
ਹਾ ਹੇ ਨਬਾਬ ਸਲਾਮਤ ਤੁਮਾਰਾ ਰੂਹ ਘੋੜੇ ਖਰੀਦ ਕਰਨੇ ਕੋ ਗਇਆ ਥਾ ਪਰ ਹਮ

Sri Satguru Jagjit Singh Ji eLibrary NamdhariElibrary@gmail.com

ਤੇਕਹੀਨਥੇਗਏ ਏਹਮੇਰੇ ਸਾਥਨਿਵਾਜਕਰਤਾ ਤਾਂਫੇਰਕਾਜੀਨੂੰਅਸਾਨੇਕਹਿਆ
ਕਾਜੀ ਜੁਮੇ ਮਸੀਤਮੇਅੰਗਣਗਡਿਆਖਾਤਾਅਸਿਜਦਾ ਕੀਤੋਜਿਮੀਤੇਕੂਾਵਛੇਰੇ
ਸਾਥਾ॥੧॥ ਤਾਂਨਵਾਬਨੇਕਹਿਆ ਹੇਨਾਨਕਤੁਮਨੇਕਿਆ ਕਹਿਆ ਹੈ ਤਾਂਫੇਰਿ
ਅਗੋ ਅਸਾਂ ਕਹਿਆ ਸੁਣੋਖਾਨਜੀ ਕਾਜੀਦੀਘੋੜੀ ਸੂਈਹੈ ਅਤੇ ਵਛੇਰਾ ਜਾਇ
ਆਹੈਸੁ ਇਸਦੇ ਵੇੜ੍ਹੇਵਿਚਖਾਤਾਹੈ ਅਤੇਕਾਜੀਨੇ ਜਿਮੀਤੇ ਸਿਜਦਾ ਕੀਤਾਹੈ ਅਤੇਕੂ
ਹਕਾਜੀਦਾ ਵਛੇਰੇਵਿਚਿਜਾਇ ਰਹਿਆਹੈ ਮਤਵਛੇਰਾ ਟੋਏ ਵਿਚਪੈਮਰਦਾਹੋਵੇ
ਤਾਂ ਦੌਲਤਖਾਂ ਹਸਕਰਿ ਕਹਣੇ ਲਾਗਾ ਜੋ ਕਿਉ ਕਾਜੀ ਨਾਨਕਜੀ ਕਿਆ ਕਹਤਾਹੈ
ਤੁਮਸਾਚਹੀ ਕਹੀਓ ਤਾਂਕਾਜੀਨੇਕਹਿਆ ਹਾਂ ਖਾਨਜੀ ਐਸੀਹੀ ਬਾਤਹੈ ਜੋਕੁਛ
ਨਾਨਕਕਹਿਤਾਹੈ ਸੋਸਚਹੈ ਤਾਂਨਵਾਬਨੇਕਹਿਆ ਸੁਣਹੋ ਕਾਜੀ ਨਾਨਕਤੋ ਕਾਮ
ਲਫਕੀਰ ਹੋਇਆਹੈ ਅਬ ਇਸਕੇ ਸਾਥ ਹਰਕੁਛ ਨਹੀ ਚਲਤਾ ਤਾਂਫੇਰਿ
ਨਵਾਬਨੇਕਹਿਆ ਸੁਣਨਾਨਕ ਤੇਰੇਪੈਸੇ ਹਮਨੇ ਰਾਖਣੇ ਨਾਂਹੀ ਅਤੇ ਤੇਰਾ ਸੁਸ
ਰਾ ਤੇਰੇ ਉਪਰ ਫਿਰਿਆਦੀ ਹੂਆਹੈ ਜੋ ਕਹਿਤਾਹੈ ਜੋਪੈਸੇ ਨਾਨਕਕੇ ਹੈ ਸੋਮੇਰੇ
ਤਾਂਈ ਦੇਵੇ ਅਰ ਫਕੀਰਾਂਕੋ ਨਾਦੇਵੇ ਅਰੁ ਅਬਤੂਕਹੁ ਜੋਪੈਸੇ ਕਿਸਕੋ ਦੇਵੀਐ
ਤਾਂਫੇਰਿ ਅਸਾਨੇ ਕਹਿਆ ਹੇ ਨਵਾਬ ਸਲਾਮਤ ਹਮਤੋਕੁਛ ਨਹੀ ਅਬ ਕਹਿਤੇਹੈ
ਜੋਕੁਛ ਕਹਿਨਾ ਥਾ ਸੋ ਕਹਿ ਚੁਕੇਹੈ ਆਗੇਤੂਜਾਣ ਤਾਂਫੇਰ ਨਵਾਬਨੇ ਕਹਿਆ ਸੁਣ
ਨਾਨਕ ਆਧੇਪੈਸੇ ਤੇਰੇਕਬੀਲੇ ਕਉਦੇਤੇਹੈ ਅਰ ਆਧੇਪੈਸੇ ਆਪਣੇ ਹਾਥਕਰ
ਕੇਫਕੀਰਾਂ ਕਉ ਦੇਦੇਵਹੁ ਕਿਉਕਿ ਇਸ ਤੇਰੇ ਪੈਸੇ ਮੇ ਹੱਕ ਤੇਰੇਕਬੀਲੇਕਾਹੈ ਤੇ
ਰੇ ਲੜਕੇ ਤਿਸਪੈਸੇ ਸੇਗੁਜਰਾਨਕਰੈਂਗੇ ਅਰ ਤੁਮਾਰਾ ਹੁਕਮ ਨਹੀਮੋੜ ਸਕਤੇ ਜਿ
ਸ ਕਰਕੇ ਆਧਾ ਫਕੀਰਾਂਕੋ ਦੇਤਾਹੈ ਨਹੀਤੋ ਚਾਹੀਏ ਸਭੀ ਤੇਰੇਘਰਮੇ ਦੇਣਾ ਅਤੇ
ਹਮਨੇਕਹਾ ਜੈਸੇ ਚਾਹੋ ਸੋਈਕਰੋ ਤਾਂਨਵਾਬਨੇਕਹਾ ਆਪਕਾ ਬਚਨਜੋਹੈ ਫਕੀਰ
ਕੋਦੇਹੋ ਤਬੀਹਮ ਆਧਾਤੇਰੇਕਬੀਲਾ ਲਵੇ ਅਧਾਫਕੀਰਾਂਕੇ ਦੇਵੈਗੇ ਤਾਂਗੁਰੂਜੀ
ਕਹਾ ਨਵਾਬਸਲਾਮਤਤੂਜਾਣ ਅਤੇਸੁਣੋਜੀਜਾਜੀ ਏਹੁਗਲ ਅਸੀਕਰਆਏਹੈ
ਅਤੇਅਗੇ ਤੁਹਾਡੇਜੀਅਕਉ ਭੁਲੀਲਗੇਭਾਵੇ ਬੁਰੀਲਗੇ ਤਾਂ ਜੈਰਾਮਨੇ ਕਹਿਆ
ਹੇਨਾਨਕਜੀ ਜੋਕੁਛ ਤੁਸਾਂਪਾਸੋ ਹੋਈਹੈ ਸੋਪੂਰੀ ਹੋਈਹੈ ਫੇਰਨਾਨਕੀਨੇ ਜੈਰਾਮ
ਨੂੰਕਹਿਆ ਜੋਅਜੇਭੀ ਨਾਹੀਪਤੀਜਦਾ ਤਾਂਹੁਣ ਉਠਕਰ ਰਸੋਈ ਜੇਵੇ ਤਾਂ ਜੈਰ
ਾਮਨੇ ਕਹਿਆ ਹੇ ਬਹੂਜੀ ਤੂਗੁਰੂਨਾਨਕ ਜੀਦੀਭੈਣਹੈ ਸੋਤੈਨੂ ਇਸੇਦਾਕੁਛ ਅ
ਸਰਹੈ ਅਤੇ ਅਸੀ ਐਵੇਹੀ ਭਰਮਦੇ ਫਿਰਦੇ ਆਹੇ ਅਰੁ ਧੰਨਪਰਮੇਸਰਜੀਹੈ

Sri Satguru Jagjit Singh Ji eLibrary NamdhariElibrary@gmail.com

ਅਤੇ ਤੂੰਭੀ ਧੰਨ ਹੈਂ ਅਤੇ ਬੇਬੇ ਨੂੰ ਜੇਹੇ ਅਸੀਂਭੀ ਧੰਨ ਆਹੇ ਜੋ ਤੇਰੇ ਨਾਲ ਅਸਾਨੂੰ ਸੰ
ਗ ਹੋਇਆ ਹੈ ਕਿਉਂ ਜੋ ਜਹਾਂ ਕਹਾਂ ਗੁਰੂ ਨਾਨਕ ਜੀ ਕੀ ਕੀਰਤੀ ਹੋਵੈਗੀ ਤਹਾਂ ਤੁ
ਮਾਰਾ ਹਮਾਰਾ ਨਾਮ ਲੈ ਕੇ ਬਾਰਤਾ ਕਰੈਗੇ ਅਤੇ ਕਈ ਭੁਲੇ ਪੁਰਸੋਂ ਕੀ ਰਸਨਾ ਤੇ ਹ
ਮਾਰੇ ਤੁਮਾਰੇ ਨਾਮ ਬਾਬਾ ਨਾਨਕ ਜੀ ਕੇ ਨਾਮ ਪਰ ਲੇਵੈਂਗੇ ਤਿਸ ਕਰ ਹਮ ਭੀ ਕਾਲ
ਆਨ ਹੋਵੈਗੀ ਤਾਂ ਜੈਰਾਮ ਨੂੰ ਭੀ ਅਤੇ ਗੁਰੂ ਨਾਨਕ ਜੀ ਭੀ ਅਰੁ ਬਾਲੇ ਕੋ ਭੀ ਬੁ
ਲਾਇਆ ਸਭਨਾਂ ਨੇ ਮਿਲਕਰ ਰਸੋਈ ਜੇਵੀ ਬੇਬੇ ਨਾਨਕੀ ਪਰੋਸਿਆ ਅ
ਤੇ ਸਭਨਾ ਛਕਿਆ ਅਤੇ ਰਾਤ੍ਰੀ ਮਹਾਰਾਜ ਬੇਬੇ ਜੀ ਕੇ ਘਰ ਮੇਂ ਰਹੇ।

॥ਆਗੇ ਮੂਲਾ ਚੋਣਾ ਅਤੇ ਚੰਦੋਰਾਣੀ ਕੀ ਚਲੀ ॥

ਬਾਬਾ ਨਾਨਕ ਜੀ ਅਤੇ ਬਾਲਾ ਅਤੇ ਜੈਰਾਮ ਬੇਬੇ ਨਾਨਕੀ ਜੀ ਅਪਨੇ ਘਰ ਮੇਂ ਬੈਠੇ ਹੋ
ਥੇ ਇਤਨੇ ਮੇਂ ਮੂਲਾ ਅਤੇ ਚੰਦੋਰਾਣੀ ਭੀ ਨਾਲੇ ਹੀ ਆਈ ਜੋ ਗੁਰੂ ਨਾਨਕ ਜੀ ਦੇ ਸਸ ਤੇ
ਸਹੁਰਾ ਹੈਨ ਤਿਨਾਂ ਨੇ ਜਿਸ ਵੇਲੇ ਬਾਬਾ ਨਾਨਕ ਜੀ ਨੂੰ ਆਨ ਕੇ ਡਿਠਾ ਸੋ ਦੇਖ ਕੇ ਜਲ ਬਲ
ਗਏ ਬਾਬੇ ਜੀ ਦੇ ਸਿਰ ਉਤੇ ਸਾਫਾ ਬਧਾ ਹੋਇਆ ਗਲ ਕਫਨੀ ਪਾਹਿਦੀ ਹੋਈ ਅਤੇ ਕੁ
ਗਾਵੇ ਰੰਗ ਦੀ ਚਾਦਰ ਉਤੇ ਲੀਤੀ ਹੋਈ ਤੇੜ ਕੁਪੀਨ ਇਸ ਫਕੀਰੀ ਵੇਖਣ ਨੂੰ ਦੇਖ ਕੇ ਚੰਦੋ
ਕੜਕੀ ਜਿਉਂ ਬਿਜਲੀ ਕੜਕਦੀ ਹੈ ਅਤੇ ਆਖਣ ਲਗੀ ਸੁਣ ਤੇ ਵੇ ਨਾਨਕ ਏਸੇ ਗ
ਲ ਨੂੰ ਵੀਆਹ ਕਰਾਇਆ ਆਹੇ ਜੋ ਟਬਰ ਵਧਾਇਕਰ ਛਡ ਨਠੇ ਦੋ ਤੇਰੇ ਪੁਤ੍ਰ ਇਕ
ਤੇਰੀ ਔਰਤ ਏਹ ਕਿਥੋਂ ਖਾਵਨਗੇ ਇਨਾਂ ਦੀ ਕਿਸ ਤਰਾਂ ਬੀਤੇਗੀ ਸਾਡੇ ਦੁਖ ਦੇਵਣ ਨੂੰ ਤੂੰ
ਕਾਲੂ ਵੇਦੀ ਦੇ ਘਰ ਪੁਤ੍ਰ ਪੈਦਾ ਹੋਇਓਂ ਜੇ ਤੂੰ ਏਹੋ ਜੇਹੀ ਕਰਨੀ ਸੀ ਤਾਂ ਸਾਡੀ ਧੀਆਂ
ਨੂੰ ਕਿਉਂ ਪਾਇ ਬੈਠਿਓਂ ਫਕੀਰ ਹੋਣਾ ਆਹੇ ਤਾਂ ਬਿਆਹੁ ਨਾਹੀ ਆਹਾ ਕਰਨਾ ਅਤੇ
ਜਿਤਨਾ ਪਦਾਰਥ ਤੇਰੇ ਪਾਸ ਆਹਾ ਕਿਉਂ ਖੁਆਰ ਕੀਤੋ ਹੁਣ ਘਰ ਉਜਾੜ ਕੇ ਫਕੀਰ
ਹੋਇ ਨਠੇ ਜਿਤਨਾ ਪੈਸਾ ਫਕੀਰਾਂ ਨੂੰ ਦੇਕਰ ਤੂੰ ਬਿਆਹਾਈ ਓਹ ਪੈਸਾ ਸਿਰੀਚੰਦ ਨੂੰ
ਦੇਵਦੋ ਤਾਂ ਇਨਾਂ ਦੇ ਕੰਮ ਆਵਦਾ ਇਨਾਂ ਦੇ ਪਾਸ ਹੁੰਦਾ ਤਾਂ ਇਨਾਂ ਦੀ ਗੁਜਰਾਨ ਹਛੀ ਚ
ਲਦੀ ਅਤੇ ਏਹ ਦੋਨੋ ਲੜਕੇ ਪਲਕੇ ਵਡੇ ਹੁੰਦੇ ਹੁਣ ਏਹ ਕੀ ਕਰਨ ਕਿਸ ਤਰਾਂ ਇਨ
ਦੀ ਬੀਤੇਗੀ ਉਤਰ ਕਿਉਂ ਨਹੀ ਦੇਂਦਾ ਚੰਦੋਰਾਣੀ ਦੇ ਮਨ ਵਿਚ ਬੜਾ ਕ੍ਰੋਧ ਹੋਇਆ
ਹੋਇਆ ਹੈ ਅਤੇ ਕਹਿ ਰਹੀ ਹੈ ਪੁਤ੍ਰ ਤੇਰਾ ਛੋਟਾ ਹੁਣੇ ਹੋਇਆ ਸੀ ਉਸ ਦੇ ਵਾਸਤੇ ਭੀ
ਤੈਨੂੰ ਪਰਮੇਸਰ ਦਾ ਭੈ ਨਹੀ ਪਉਂਦਾ ਸੁਣ ਤੇ ਵੇ ਨਾਨਕ ਏਹ ਤੂੰ ਕੀ ਕੀਤਾ ਤੇਰਾ ਟਬਰ ਹੋ
ਇਆ ਤਾਂ ਫਕੀਰ ਹੋਇ ਬੈਠੋਂ ਤੈਨੂੰ ਪੁਤ੍ਰਾਂ ਨਾਲ ਭੀ ਮੋਹ ਨਾ ਪਿਆ ਅਤੇ ਏਤਾ ਕਰਖ
ਨਾ ਪਠਾਣ ਦਾ ਤੇਰੇ ਪਾਸ ਇਤਨੀ ਆਮਦਨ ਫੇਰ ਜਿਥੇ ਕਿਥੇ ਤੇਰਾ ਆਦਰ ਸਭ ਕੋ

Sri Satguru Jagjit Singh Ji eLibrary NamdhariElibrary@gmail.com

ਈ ਤੇਰੀ ਮੰਨੇ ਰੋਟੀ ਕਪੜਾ ਤੇਰੇ ਘਰ ਬਹੁਤ ਕਈਆਂ ਨੂੰ ਦੇਕਰ ਖਾਵੇ ਏਤਨੀ ਇਜ
ਤ ਨੂੰ ਛਡਕੇ ਤੇ ਘਰ ਛਡਕੇ ਬਿਤਰਸ ਹੋਇਕੇ ਹੁਣ ਜੰਗਾਲਾਂ ਦੀ ਤਰਾਂ ਫਿਰਦਾ ਫਿਰੇਗ
ਘਰ ਦੇ ਸੁਖ ਛਡਕੇ ਹੁਣ ਜੰਗਲਾਂ ਵਿਚ ਫਿਰੇਗਾ ਕੁਛ ਤਾਂ ਪਰਮੇਸਰ ਦਾ ਭਉ ਕਰੋ
ਇਤਨੀਆਂ ਬਾਤਾਂ ਚੰਦੋ ਸੱਸ ਕੀਆਂ ਸੁਣਕੇ ਬੜੇ ਬਿਰਕਤ ਮਹਾਰਾਜ ਸਬਦ ਕਹਿਆ
॥ਮਾਰੂ ਮਹਲਾ ੧ ਮਿਲ ਮਾਤ ਪਿਤਾ ਪਿੰਡੁ ਕਮਾਇਆ॥ ਤਿਨ ਕਰਤੈ ਲੇਖ
ਲਿਖਾਇਆ॥ ਲਿਖ ਦਾਤੁ ਜੋਤ ਵਡਿਆਈ॥ ਮਿਲ ਮਾਇਆ ਸੁਰਤ ਗਵਾਈ॥੧॥
ਮੂਰਖ ਮਨ ਕਾਹੇ ਕਰਸਹਿ ਮਾਣਾ॥ ਉਠ ਚਲਣਾ ਖਸਮੈ ਭਾਣਾ॥੧॥ਰਹਾਉ॥ ਤਜ ਸਾਦ
ਸਹਜ ਸੁਖ ਹੋਈ॥ ਘਰ ਛਡਣੇ ਰਹੈ ਨ ਕੋਈ॥ ਕਿਛੁ ਖਾਜੈ ਕਿਛੁ ਧਰ ਜਾਈਐ॥ ਜੇ
ਬਾਹੁੜ ਦੁਨੀਆ ਆਈਐ॥੨॥ ਸਜ ਕਾਇਆ ਪਟ ਹਢਾਏ॥ ਫੁਰਮਾਇਸ ਬਹੁਤ ਚ
ਲਾਏ॥ ਕਰਿ ਸੇਜ ਸੁਖਾਲੀ ਸੋਵੈ॥ ਹਥੀ ਪਉਦੀ ਕਾਹੇ ਰੋਵੈ॥੩॥ ਘਰ ਘੁੰਮਣ ਵਾਣੀ
ਭਾਈ॥ ਪਾਪ ਪਥਰ ਤਰਣ ਨ ਜਾਈ॥ ਭਉ ਬੇੜਾ ਜੀਉ ਚੜਾਊ॥ ਕਹੁ ਨਾਨਕ ਦੇਵੈ ਕਾਹੂ॥੪॥
ਤਿਸਦਾ ਪਰਮਾਰਥ ॥ ਮਿਲਕੇ ਮਾਤਾ ਪਿਤਾ ਨੇ ਪਿੰਡੁ ਏਹ ਦੇਹ ਕਮਾਈ॥
ਮਾਤਾ ਦੀ ਰਿਤ ਪਿਤਾ ਦਾ ਬੀਰਜ ਏਹ ਦੋਨੋ ਮਿਲਕੇ ਦੇਹ ਬਣਦੀ ਹੈ ਜਦ ਦੇਹ ਬਣੀ ਤਿ
ਸ ਕਰਤੇ ਪਰਮੇਸਰ ਨੇ ਲੇਖ ਲਿਖਿਆ ਹੈ ਦਾਤ ਲਿਖੀ ਜੋਤ ਲਿਖੀ ਤੇ ਵਡਿਆਈ ਲਿ
ਖੀ ਜੈਸੀ ਜੈਸੀ ਇਸ ਜੀਵ ਨੂੰ ਪ੍ਰਾਪਤ ਹੋਣੀ ਸੀ ਪ੍ਰਾਰਬਧ ਅਨੁਸਾਰ ਤੈਸੀ ਹੀ ਲਿਖ ਛ
ਡੀ ਫੇਰ ਇਸ ਜੀਵ ਨੇ ਮਿਲਕੇ ਮਾਇਆ ਦੇ ਨਾਲ ਪਰਮੇਸਰ ਵਲੋਂ ਸੁਰਤ ਗਵਾਇ ਦਿ
ਤੀ ਹੇ ਮਨ ਮੂਰਖਾ ਤੂੰ ਕਿਸ ਬਾਤ ਦਾ ਮਾਣ ਕਰਨਾ ਹੈ ਜਦ ਖਸਮ ਨੂੰ ਭਾਵੇਗਾ ਤਦੇ ਹੀ
ਤੂੰ ਉਠ ਜਾਣਾ ਹੈ ਜਦ ਹੁਕਮ ਆਇਆ ਤੁਰਤ ਹੀ ਇਸ ਦੇਹ ਥੀ ਜੁਦਾ ਕਰਕੇ ਪਕੜ
ਲੀਆ ਜਾਵੇਗਾ ਹੇ ਪ੍ਰਾਣੀ ਜਦ ਸੰਸਾਰ ਦੇ ਸੁਆਦ ਤਿਆਗੇਗਾ ਤਾਂ ਤੇਰੇ ਤਾਈ ਸੰਤੁ ਦਾ
ਸੁਖ ਪ੍ਰਾਪਤ ਹੋਵੇਗਾ ਏਹ ਜੇੜ੍ਹੇ ਘਰ ਮੰਦਰਾਂ ਨੂੰ ਤੂੰ ਆਪਣੇ ਮੰਨੀ ਬੈਠਾ ਹੈਂ ਸੋ ਤਾਂ ਤੈਨੇ ਛ
ਡ ਜਾਣੇ ਹੈਨ ਏਥੇ ਹੀ ਰਹਿਣਗੇ ਨਾਲ ਨਹੀ ਜਾਣਗੇ ਇਨਾ ਦੇ ਵਿਚ ਕੋਈ ਅਸਥਿਰ
ਨਹੀ ਰਹਿਆ ਜੇਕਰ ਫੇਰ ਦੁਨੀਆ ਵਿਚ ਆਵਣਾ ਹੋਵੇ ਤਾਂ ਕੁਛ ਖਾਵੀਏ ਅਤੇ ਕੁ
ਛ ਧਰ ਜਾਵੀਏ ਕਿਆ ਰਖ ਜਾਵੀਏ ਪਰਮੇਸਰ ਦੇ ਦਿਤੇ ਹੋਏ ਪਸਮੀਨੇ ਦੇ ਰੇਸਮ
ਦੇ ਬਸਤਰ ਬਣਾਇਕੇ ਸਰੀਰ ਦੇ ਉਪਰ ਪਹਿਰਦਾ ਹੈ ਅਤੇ ਬਹੁਤੀਆਂ ਫੁਰਮਾਇ
ਸਾਂ ਕਰੀਏ ਹੁਕਮ ਚਲਾਵਦਾ ਹੈ ਅਤੇ ਬੜੀਆਂ ਸੋਹਣੀਆਂ ਸੇਜਾਂ ਬਣਾਇਕਰ
ਤਿਨਾ ਦੇ ਉਪਰ ਸੌਂਦਾ ਹੈ ਤੇ ਜਿਸ ਵੇਲੇ ਜਮਦੂਤ ਆਣਕੇ ਹਥ ਪਾਵਨਗੇ ਉਸ ਵੇ
ਲੇ ਤੇਰਾ ਰੋਵਣਾ ਪੇਸ ਨਹੀ ਜਾਵੇਗਾ ਅਤੇ ਏਹ ਘਰ ਘੁੰਮਣ ਵਾਣੀਆਂ ਹੈਨ ਇਨਾ

Sri Satguru Jagjit Singh Ji eLibrary NamdhariElibrary@gmail.com

ਜੰਜਾਲਾਂ ਦੇ ਵਿਚ ਪਿਆ ਹੋਇਆ ਨਿਕਲ ਨਹੀ ਸਕਦਾ ਪਾਪ ਰੂਪੀ ਪਥਰਾਂ ਦੀਆਂ ਪੰ
ਡਾਂ ਸਿਰ ਤੇ ਲਈਆਂ ਹੋਈਆਂ ਹੈਨ ਤਿਸ ਕਰਕੇ ਤਰਿਆ ਨਹੀ ਜਾਂਦਾ ਤੇ ਪ੍ਰਾਣੀ ਪ
ਰਮੇਸਰ ਦਾ ਭਉ ਹੈ ਜੇੜ੍ਹਾ ਸੋ ਤੂੰ ਕਰੇ ਬੇੜ੍ਹਾ ਤਿ ਸਭਉ ਰੂਪ ਬੇੜ੍ਹੇ ਉਪਰ ਚੜ੍ਹ ਕੇ ਇਸ ਸੰ
ਸਾਰ ਥੀ ਪਾਰ ਉਤਰੇਗਾ ਅਤੇ ਓਹ ਬੇੜ੍ਹਾ ਕਿਨਾਂ ਨੂੰ ਪ੍ਰਾਪਤ ਹੋਂਦਾ ਹੈ ਗੁਰੂ ਨਾਨਕ ਜੀ
ਬਚਨ ਕਰਦੇ ਹੈਨ ਜਿਸ ਪੁਰਸ ਨੂੰ ਸਤਸੰਗ ਪ੍ਰਾਪਤ ਹੋਵੇ ਭਗਵੰਤ ਦੀ ਕ੍ਰਿਪਾ ਕਰ
ਕੇ ਸੋ ਪ੍ਰਾਣੀ ਪਰਮੇਸਰ ਨੂੰ ਪ੍ਰਾਪਤ ਹੋਂਦਾ ਹੈ ਜਾਂ ਏਹ ਸਬਦ ਗੁਰੂ ਨਾਨਕ ਜੀ ਨੇ ਆਖਿ
ਆ ਤਾਂ ਚੰਦੋ ਰਾਣੀ ਅਤੇ ਮੂਲੇ ਨੂੰ ਕੁਛ ਲਗੀ ਨਾਂਹੀ ਸਗੋਂ ਕ੍ਰੋਧ ਹੀ ਕਰਨ ਬੁਰਾ ਬੋਲਨ
ਕਹਿਨ ਪਹਿਲਾ ਏਹ ਗਲਾਂ ਕਿਉਂ ਨਾ ਵਿਚਾਰੀ ਓਨੀ ਘਰ ਅਤੇ ਕੇ ਟਬਰ ਵਧਾ ਕੇ ਫੇਰ
ਫਕੀਰ ਹੋਇਓ ਜੇ ਅਸੀ ਜਾਣਦੇ ਤੁਧ ਏਹੀ ਜੇਹੀ ਕਰਨੀ ਹੈ ਤੇ ਸਾਡੀ ਧੀ ਅਨੂੰ ਤੁਧ
ਅਪਤ ਪਾਵਣੀ ਹੈ ਤਾਂ ਕਦੀ ਨਾ ਤੇਰੇ ਨਾਲ ਸਨਬੰਧ ਕਰਦੇ ਜਿਸ ਦੇ ਭਾਗ ਐਸੇ ਹੋਏ
ਦੌਲਤ ਲੁਟਾਇ ਕੇ ਟਬਰ ਵਧਾਇ ਕੇ ਫਕੀਰ ਹੋਇਓ ਓਹ ਲੜਕੇ ਪਲਨਗੇ ਕਿਸਤ
ਰਾਂ ਵਡੇ ਕਿਸ ਤਰਾਂ ਹੋਵਨਗੇ ਅਜੇ ਕੁਛ ਖਬਰ ਨਹੀ ਜਾਣਦੇ ਓਹ ਤੇਰਾ ਕਿਆ ਯਾਦ
ਕਰਨਗੇ ਇਨਾ ਪੁਤ੍ਰਾਂ ਵਾਸਤੇ ਟਬਰ ਕੇ ਵਾਸਤੇ ਕਈ ਯਤਨ ਕਰਦੇ ਹੈਨ ਸੋ ਉਸ ਟਬ
ਰ ਨੂੰ ਤੈਨੇ ਐਸੇ ਸਮੇ ਵਿਚ ਛਡ ਦਿਤਾ ਪਦਾਰਥ ਸਭ ਫਕੀਰਾਂ ਨੂੰ ਖਵਾਇ ਦਿਤੋ ਹਛਾ
ਸਤ ਸੈ ਸਠ ਰੁਪਯਾ ਬਾਕੀ ਜੇੜ੍ਹਾ ਹੈ ਸੋ ਤੂੰ ਓਹੀ ਰੁਪਯਾ ਇਨਾਂ ਨੂੰ ਦਿਵਾਇ ਦੇਂ ਇਤਨਾ
ਕਹਿ ਕੇ ਮੂਲਾ ਫੇਰ ਕਹਿੰਦਾ ਹੈ ਮੈਂ ਅਗੇ ਹੀ ਜਾਣਦਾ ਸਾ ਜੇੜ੍ਹਾ ਦਉਲਤ ਫਕੀਰਾਂ ਨੂੰ ਦੇਂਦ
ਾ ਹੈ ਏਹੁ ਇਕ ਦਿਨ ਫਕੀਰ ਹੋ ਜਾਵੇਗਾ ਸੋ ਓਹੀ ਇਸ ਕੀਤਾ ਜੈਰਾਮ ਅਤੇ ਨਾਨਕੀ ਜੀ
ਅਤੇ ਬਾਬਾ ਨਾਨਕ ਜੀ ਬੈਠੇ ਸੁਣਦੇ ਰਹੇ ਉਤਰ ਕੁਛ ਨਹੀ ਦੇਤੇ ਮਸਟ ਕਰ ਰਹੇ
ਇਤਨੇ ਮੇਂ ਖਾਨ ਕਾ ਆਦਮੀ ਆਇਆ ਅਤੇ ਰੁਪਏ ਤਿਨ ਸੈ ਅਸੀ ਲੈ ਆਇ
ਆ ਬਾਬਾ ਜੀ ਜੈਰਾਮ ਜਹਾਂ ਬੈਠੇ ਥੇ ਤਹਾਂ ਆਨ ਰਖੇ ਅਤੇ ਦੌਲਤ ਖਾਨ ਕੀ ਤਰਫ
ਤੇ ਬਹੁਤ ਅਧੀਨਗੀ ਨਾਲ ਬੇਨਤੀ ਕੀਤੀ ਰੁਪਏ ਦੀਏ ਅਤੇ ਕਹਾ ਮਹਾਰਾਜ ਜੀ
ਨਵਾਬ ਦੌਲਤ ਖਾਂ ਬਹੁਤ ਅਫਸੋਸ ਕਰਦਾ ਹੈ ਅਤੇ ਕਹਿੰਦਾ ਹੈ ਬਾਬਾ ਨਾਨਕ ਜੀ
ਆਪ ਕੀ ਦੇਹ ਬਹੁਤ ਦੁਬਲੀ ਹੋ ਗਈ ਹੈ ਆਪ ਨੇ ਖਾਵਣ ਪੀਵਣ ਭੀ ਛੋਡ ਦਿਤਾ ਹੈ
ਤਾਂ ਬਾਬਾ ਜੀ ਬੋਲਿਆ ਭੈ ਤੇਰੇ ਡਰ ਅਗਲਾ ਖਪ ਖਪ ਛਿਜੈ ਦੇਹ ਨਾਉ ਜਿ
ਨਾ ਸੁਲਤਾਨ ਖਾਨ ਸੇ ਹੋਦੇ ਡਿਠੇ ਖੇਹ ਨਾਨਕ ਉਠੀ ਚਲਿਆ ਸਭ ਕੂੜੇ ਤੁਟੇ ਨੇਹ ॥੧॥
ਬਾਬੇ ਕਹਿਆ ਪਰਮੇਸਰ ਦੇ ਭੈ ਕਰਕੇ ਮੈਨੂੰ ਵਡਾ ਡਰੂ ਹੋਇਆ ਹੈ ਮੇਰੀ ਦੇਹ ਪਈ
ਖਪਦੀ ਹੈ ਅਤੇ ਪਈ ਦਿਨਾ ਦਿਨ ਵਿਚ ਛਿਜਦੀ ਹੈ ਅਤੇ ਜਿਸ ਵੇਲੇ ਸਰੀਰ ਵਿਚੋਂ ਪ੍

ਣ ਨਿਕਲ ਜਾਵਨਗੇ ਜਿਤਨੇ ਏਹੁ ਜਗਤ ਦੇ ਝੂਠੇ ਨੇਹੁ ਹੈਨ ਸਭ ਟੁਟ ਜਾਵਨਗੇ ਇਤ
ਨਾ ਬਚਨ ਕਹਿਕੇ ਬਾਬਾ ਜੀ ਉਠ ਖੜ੍ਹੇ ਹੋਏ ਬਾਹਰ ਵੇਈ ਤੇ ਆਇ ਬੈਠੇ ਪਿਛੇ ਜੋ
ਕ੍ਰਾਭੂਪਜਾ ਆਇਆ ਸੀ ਜੈਰਾਮ ਨੇ ਲੈਕਰ ਸੁਲਖਣੀ ਜੀ ਕੋ ਦੇ ਦਿਤਾ ਅਤੇ ਅਧਾਖਾ
ਨਨੇ ਫਕੀਰਾਂ ਕੋ ਦੇ ਦੀਆ ਓਹ ਰਾਤ ਸਾਰੀ ਮੂਲੇ ਤੇ ਚੰਦੋਰਾਣੀ ਨੂੰ ਝਗੜਾ ਕਰਦਿਆਂ ਹੀ
ਗੁਜਰੀ ਅਤੇ ਬਾਬਾ ਨਾਨਕ ਜੀ ਪ੍ਰਾਤ ਸਮੇ ਵੇਈ ਕੇ ਕਨਾਰੇ ਦਾਤਨ ਕਰ ਸੌਚ ਸਨਾਨ ਕ
ਰਕੇ ਭਗਵੰਤ ਕੇ ਧਿਆਨ ਮੈ ਮਗਨ ਬੈਠੇ ਥੇ ਦਿਨ ਚੜ੍ਹਿਆ ਤਬ ਉਸ ਘਾਟ ਪਰ ਏਕ
ਬ੍ਰਾਹਮਣ ਗਊ ਲੇਕਰ ਆਇ ਉਤਰਿਆ ਅਰ ਜਗਾਤੀ ਆਭੀ ਜੇਵੂ ਪਹਿਰੇ ਟਿਕਾ
ਲਗਾਏ ਗੋਬਰ ਕਾ ਚੌਕਾ ਦੇਕਰ ਬੈਠਾ ਸੀ ਉਸ ਨੇ ਉਸ ਗਊ ਵਾਲੇ ਬ੍ਰਾਹਮਣ ਕੋ ਪਕ
ੜ ਲੀਆ ਜਗਾਤ ਲਗਾ ਮਾਗਨੇ ਉਸ ਬ੍ਰਾਹਮਣ ਕੇ ਪਾਸ ਜਗਾਤ ਦੇਨੇ ਕੋ ਪਦਾਰਥ
ਨਹੀ ਥਾ ਓਹ ਦੇਵੇ ਨਾਹੀ ਓਹ ਛੋਡੇ ਨਾਹੀ ਬਡਾ ਰੌਲਾ ਹੋਇਆ ਸਾਹਿਬ ਧਿਆਨ ਥਿਰ
ਤੀ ਸੇ ਉਪਰਾਮ ਥੇ ਓਸ ਬ੍ਰਾਹਮਣ ਕੀ ਅਰ ਉਸ ਜਗਾਤੀਏ ਕੀ ਦਸਾ ਦੇਖ ਕਰ ਕਿਰ
ਪਾਲ ਨੇ ਸਲੋਕ ਉਚਾਰਿਆ॥ ਸਲੋਕ ਮ: ੧ ॥ ਗਊ ਬ੍ਰਾਹਮਣ ਕਉ ਕਰੁ ਲ
ਵਹੁ ਗੋਬਰਿ ਤਰਣੁ ਨ ਜਾਈ॥ ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥ ਅੰਤਰ
ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥ ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ
ਤਰੰਦਾ॥੧॥ ਮ: ੧ ॥ ਮਾਣਸ ਖਾਣੇ ਕਰਹਿ ਨਿਵਾਜ॥ ਛੁਰੀ ਵਗਾਇਨਿ ਤਿਨ
ਗਲਿ ਤਾਗ॥ ਤਿਨ ਘਰਿ ਬ੍ਰਾਹਮਣ ਪੂਰਹਿ ਨਾਦ॥ ਉਨਾ ਭਿ ਆਵਹਿ ਓਈ ਸਾਦ॥ ਕੂੜੀ
ਰਾਸਿ ਕੂੜਾ ਵਾਪਾਰੁ॥ ਕੂੜੁ ਬੋਲਿ ਕਰਹਿ ਆਹਾਰੁ॥ ਸਰਮ ਧਰਮ ਕਾ ਡੇਰਾ ਦੂਰਿ॥ ਨਾਨ
ਕ ਕੂੜੁ ਰਹਿਆ ਭਰਪੂਰਿ॥ ਮਹਲਾ ੧ ॥ ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ
ਛੁਰੀ ਜਗਤ ਕਾਸਾਈ॥ ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ
ਪੂਜਹਿ ਪੁਰਾਣੁ॥ ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾ
ਣਾ॥ ਦੇ ਕੈ ਚਉਕਾ ਕਢੀ ਕਾਰ॥ ਉਪਰਿ ਆਇ ਬੈਠੇ ਕੂੜਿਆਰ॥ ਮਤੁ ਭਿਟੈ ਵੇ ਮਤੁ
ਭਿਟੈ॥ ਇਹੁ ਅੰਨੁ ਅਸਾਡਾ ਫਿਟੈ॥ ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥ ੨॥
ਤਿਸ ਕਾ ਪਰਮਾਰਥ॥ ਬਾਬੇ ਆਖਿਆ ਸੁਣਤੇ ਵੋ ਇ ਜਗਾਤੀਆ ਗਊਆਂ ਅ
ਤੇ ਬ੍ਰਾਹਮਣਾਂ ਕੋਲੋ ਕਰ ਲੈਂਦੇ ਹੋ ਅਤੇ ਉਸੇ ਗਊ ਦੇ ਗੋਬਰ ਦਾ ਚਉਕਾ ਪਾਇੰਦੇ ਹੋ ਇ
ਸ ਚਉਕੇ ਨੇ ਤਾਂ ਤੁਹਾਡਾ ਉਧਾਰ ਨਹੀ ਕਰਨਾ ਧੋਤੀਆ ਅਰ ਤਿਲਕ ਤੇ ਜਪਮਾਲੀ
ਆ ਰਖਦੇ ਹੋ ਅਤੇ ਧਾਨ ਮਲੇਛਾਂ ਦਾ ਖਾਂਦੇ ਹੋ ਅੰਦਰ ਬੈਠ ਕੇ ਪੂਜਾ ਕਰਦੇ ਹੋ ਅਤੇ

Sri Satguru Jagjit Singh Ji eLibrary NamdhariElibrary@gmail.com

ਬਾਹਰ ਬੈਠਕੇ ਕਿਤਾਬਾ ਪੜ੍ਹਦੇਹੋ ਤੇ ਸੰਜਮ ਤੁਰਕਾਂ ਦਾ ਕਰਦੇਹੋ ਜੇਕਰ ਇਹ ਪਖੰਡ ਛੱਡ
ਦੋ ਅਤੇ ਪਰਮੇਸਰ ਦੇ ਨਾਮ ਨੂੰ ਜਪੋ ਤਾਂ ਤੁਹਾਡਾ ਉਧਾਰ ਹੋਵੇਗਾ॥੧॥ ਏਹ ਮਲੇਛ ਜੋ ਮ
ਨੁਖਾਂ ਦੇ ਖਾਵਣ ਵਾਲੇ ਹੈਨ ਸੋ ਨਿਵਾਜ ਪੜ੍ਹਦੇ ਹੈਨ ਤੁਸਾਂ ਤਗਾ ਵਾਲਿਆਂ ਕੋਲੋ ਛੁਰੀ
ਵਗਾਇ ਲੈਂਦੇ ਹੈਨ ਜਿਉਂ ਕਸਾਈ ਮੁਲਾਂ ਕੋਲੋ ਬਕਰੇ ਕੁਹਾ ਲੈਂਦੇ ਹੈਨ ਤੈਸੇ ਹੀ ਜਿਨਾਂ ਨੂੰ
ਇਨ ਲੁਟਣਾ ਹੋਂਦਾ ਹੈ ਤਾਂ ਤੁਸਾਂ ਥੀ ਏਹ ਮਸਲਤ ਪੁਛ ਲੈਂਦੇ ਹੈਨ ਅਤੇ ਤੁਸੀ ਭੀ ਵ
ਢੀਆਂ ਲੈਕੇ ਬ੍ਰਾਹਮਣਾਂ ਨੂੰ ਖਵਾਲਦੇ ਹੋ ਅਤੇ ਬ੍ਰਾਹਮਣ ਤੁਹਾਡੇ ਘਰਾਂ ਵਿਚ ਆਣ
ਕੇ ਓਅੰਕਾਰ ਦੀਆਂ ਧੁਨਾਂ ਨੂੰ ਕਰਦੇ ਹੈਨ ਉਨਾਂ ਦੀ ਭੀ ਮਤ ਭ੍ਰਿਸਟ ਹੋਜਾਂਦੀ ਹੈ ਓਹ ਜੋ
ਮਲੇਛਾਂ ਦਾ ਧਾਨ ਹੈ ਸੋ ਕੂੜ ਦੀ ਰਾਸ ਹੈ ਤੇ ਕੂੜ ਦਾ ਹੀ ਵਪਾਰ ਹੈ ਤੇ ਤੁਸੀ ਭੀ ਹਾਕਮਾਂ ਨੂੰ
ਹੋਰ ਆਖਦੇ ਹੋ ਤੇ ਗਰੀਬਾਂ ਨੂੰ ਹੋਰ ਆਖਦੇ ਹੋ ਉਸ ਵਿਚੋ ਵਢੀ ਲੈਕੇ ਅਹਾਰ ਕਰ
ਦੇ ਹੋ ਸਰਮ ਧਰਮ ਦਾ ਡੇਰਾ ਦੂਰ ਰਿਹਾ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਜੋ ਕੂੜ ਵਿਆ
ਪਰਿਹਾ ਹੈ॥ ਤੁਹਾਡੇ ਗੁਰੂ ਬ੍ਰਾਹਮਣ ਜੋ ਹੈਨ ਸੋ ਮਥੇ ਤੇ ਟਿਕੇ ਲਾਇੰਦੇ ਹੈਨ ਅਤੇ ਤੇ
ੜ ਧੋਤੀਆਂ ਗੇਰੀ ਰੰਗ ਦੀਆਂ ਰੰਗੀਆਂ ਹੋਈਆਂ ਰਖਦੇ ਹੈਨ ਤੇ ਅੰਦਰ ਉਸਦੇ
ਕਹਾਈ ਲੰਗੋਟੀਆਂ ਰਖਦੇ ਹੈਨ ਅਤੇ ਤੁਸੀ ਹਥਾਂ ਵਿਚ ਵਢੀ ਦੀ ਛੁਰੀ ਰਖਦੇ ਹੋ
ਗਰੀਬਾਂ ਦੇ ਕੁਹਣ ਵਾਸਤੇ ਅਤੇ ਅਭਾਖਿਆ ਦਾ ਕੁਠਾ ਬਕਰਾ ਖਾਂਦੇ ਹੋ ਜੋ ਨਾਹੀ
ਖਾਵਣੇ ਲਾਇਕ ਅਤੇ ਚੌਂਕੇ ਤੇ ਆਖਦੇ ਹੋ ਜੋ ਕੋਈ ਜਾਵੇ ਨਹੀ ਜੋ ਭਿਟ ਜਾਂਦਾ ਹੈ
ਤੇ ਅੰਨ ਅਸਾਡਾ ਫਿਟਦਾ ਹੈ ਤੇ ਜੇਹੜੇ ਸਰੀਰ ਪਾਪ ਕਰਨ ਵਾਲੇ ਹੈਨ ਸੋ ਫਿਟੇ
ਹੋਏ ਹੈਨ ਸੋ ਉਨਾਂ ਵਿਚ ਅੰਨ ਪਾਇਆ ਹੋਇਆ ਭੀ ਫਿਟ ਜਾਂਦਾ ਹੈ ਮੁਖੋ ਝੂਠ
ਬੋਲਦੇ ਹੋ ਤੇ ਕੁਲੀਆਂ ਭਰਿਆ ਤਾਂ ਸੁਚੇ ਨਹੀ ਹੋਵੀਦਾ ਜੇਹੜੇ ਸਚ ਕਮਾਵਦੇ ਹੈਨ
ਸੋਈ ਸਚ ਪਰਮੇਸਰ ਨੂੰ ਪਾਵਦੇ ਹੈਨ॥ ਤੇ ਤੁਸੀ ਮਲੇਛਾਂ ਦੀ ਭਾਖਿਆ ਦਾ ਕੁਠਾ
ਬਕਰਾ ਖਾਂਦੇ ਹੋ ਤੇ ਚੌਂਕਾ ਪਾਇਕੇ ਉਤੇ ਕਾਰਾਂ ਕਢਦੇ ਹੋ ਜੋ ਆਵੇ ਕੋਈ ਨਹੀ ਜੋ ਅ
ਸਾਡਾ ਚੌਂਕਾ ਫਿਟ ਜਾਂਦਾ ਹੈ ਤੇ ਕਾਰਾਂ ਕਢਕੇ ਉਪਰ ਬੈਠਦੇ ਹੋ ਅਤੇ ਅੰਮ੍ਰਿਤ ਭੋਜਨ
ਖਾਂਦੇ ਹੋ ਤਿਸਨੂੰ ਵਿਸਟਾ ਕਰਦੇ ਹੋ ਜੇਕਰ ਤੁਹਾਡੇ ਅੰਦਰ ਸਚ ਹੋਵੇ ਤਾਂ ਵਾਹਿਗੁਰੂ
ਪ੍ਰਾਪਤ ਹੋਵੇ॥੩॥ ਜਦ ਏਹ ਬਚਨ ਬਾਬੇ ਕਹੇ ਤਾਂ ਜਗਾਤੀ ਆ ਖੜੀ ਬਾਬੇ ਜੀ
ਦੀ ਚਰਨੀ ਪਾਇਆ ਹੇ ਮਹਾਰਾਜ ਮੈ ਭੁਲਾ ਹਾਂ ਮੈਨੂੰ ਰਸਤੇ ਪਾਵੋ ਮੇਰੇ ਉਪਰ ਕਿਰਪਾ
ਕਰੋ ਅਸਾਡਾ ਚਿਤ ਲੋਭ ਕਰਕੇ ਭਟਕਦਾ ਹੈ ਮੇਰੇ ਪਰ ਦਇਆ ਕਰੋ ਨਾਮ ਦ੍ਰਿੜਾਵੋ
ਉਸ ਦੀ ਦੀਨਤਾ ਦੇਖਕਰ ਮਹਾਰਾਜ ਨੇ ਕਿਰਪਾ ਕੀਤੀ ਸ੍ਰੀ ਵਾਹਿਗੁਰੂ ਦਾ ਉਪਦੇਸ
ਦੀਆਂ ਪਿਛਲੀ ਰਾਤ ਦਾ ਜਾਗਣਾ ਨਾਮ ਦਾਨ ਇਸਨਾਨ ਕਰੋ ਤੁਮਾਰਾ ਭਲਾ ਹੋਵੇਗਾ

Sri Satguru Jagjit Singh Ji eLibrary NamdhariElibrary@gmail.com

ਫਿਰ ਬਾਬਾ ਨਾਨਕ ਜੀ ਸੁਲਤਾਨਪੁਰ ਵਿਚ ਨਹੀ ਆਏ ਬਾਹਰ ਜੰਗਲਾਂ ਵਿਚ ਹੀ ਰਹਿ
ਨ ਰਾਤ ਦਿਨੇ ਘਰ ਨਹੀ ਆਵਨ ਏਹ ਬਾਤ ਦੇਖ ਕਰ ਮੂਲਾ ਅਤੇ ਚੰਦੋ ਰਾਣੀ ਨੇ ਆਪਣੇ
ਘਰ ਜਾਵਣ ਦੀ ਤਿਆਰੀ ਕੀਤੀ ਤੇ ਕਹਿਓਨੇ ਚਲ ਬਚਾ ਸੁਲਖਣੀ ਸਾਡੇ ਨਾਲ
ਹੀ ਚਲ ਏਥੇ ਰਹਿਣ ਦਾ ਤੇਰਾ ਕੰਮ ਕੋਈ ਨਹੀ ਪੁਤ੍ਰ ਤੇਰੇ ਛੋਟੇ ਹੈਨ ਪਤਿ ਤੇਰਾ ਲੋਕ
ਲਾਜ ਕੁਲ ਕਾਨ ਛਡਕੇ ਫਕੀਰ ਹੋਇ ਬੈਠਾ ਹੈ ਘਰ ਵੜਦਾ ਨਾਹੀ ਕਿਸ ਤਰਾਂ ਇਥੇ
ਤੇਰੀ ਨਿਭੇਗੀ ਮੇਰੇ ਘਰ ਵਿਚ ਚਲਕੇ ਜੈਸੀ ਗੁਜਰਾਨ ਹੋਵੇ ਸੋ ਕਰੀ ਤੇਰੀ ਕਰਮਾਂ
ਦੀ ਗਤਿ ਵਸਦਾ ਘਰ ਉਜੜ ਗਿਆ ਭਰਤਾ ਤੇਰੇ ਕਾ ਏਹ ਹਾਲ ਭਇਆ ਹੈ ਏਹ ਸਭ
ਹ ਬੇਬੇ ਜੀ ਸੁਣਕੇ ਕਹਾ ਮਾਸੀ ਜੀ ਏਹ ਬਾਤ ਨਹੀ ਬਣਦੀ ਹੁਣੇ ਭਰਜਾਈ ਚਲੀ ਜਾ
ਵੇ ਇਕ ਇਸਦੇ ਪਤਿ ਨੇ ਏਹ ਕਾਮ ਕੀਆ ਦੂਸਰੇ ਤੁਸੀ ਇਸਨੂੰ ਨਾਲ ਲੈ ਜਾਂਦੇ ਹੋ ਮੇ
ਰੇ ਮਨ ਦਾ ਪਰਚਾ ਕਿਸ ਤਰਾਂ ਹੋਵੇਗਾ ਚੰਦੋ ਨੇ ਕਹਾ ਬੇਟੀ ਨਾਨਕੀ ਸੁਲਖਣੀ ਕਿਸ
ਦੇ ਅਧਾਰ ਏਥੇ ਰਹੇ ਜਿਸਦਾ ਭਰਤਾ ਫਕੀਰ ਹੋਇਆ ਏਹ ਧੀਰਜ ਕਿਸਦੇ ਰਹੇ
ਨਾ ਇਸਦਾ ਸਸ ਸਹੁਰਾ ਇਸਦੇ ਪਾਸ ਹੈ ਘਰ ਦੇ ਖਰਚ ਕਈ ਪ੍ਰਕਾਰ ਦੇ ਹੁੰਦੇ ਹੈਨ
ਬਿਨਾ ਆਪਣੇ ਹਿਤੂ ਦੇ ਨਿਭਦੇ ਨਹੀ ਪੁਤ੍ਰ ਇਸਦੇ ਛੋਟੇ ਛੋਟੇ ਹੈਨ ਬਾਪ ਭੀ ਇਨਾ ਦੇ
ਲਡਾਵਣੇ ਵਾਲਾ ਪਾਸ ਨਹੀ ਅਤੇ ਮੇਰੇ ਨਾਲ ਚਲਨਗੇ ਦੋਨੋ ਬਾਲਕ ਜਿਉ ਇਨਾ
ਦੀ ਪ੍ਰਾਰਬਧ ਹੈ ਤਿਉ ਹੀ ਗੁਜਰੇਗੀ ਜਿਸ ਵੇਲੇ ਵਡੇ ਹੋਵਨਗੇ ਆਪੇ ਕਿਰਤ ਕਰਖ
ਵਨਗੇ ਆਪਣੀ ਸੁਖਦਾਈ ਮਾਉ ਨੂੰ ਸੁਖ ਦੇਣਗੇ ਤਉ ਨਾਨਕੀ ਨੇ ਕਹਾ ਮਾਸੀ ਜੀ
ਸੁਨੀਏ ਤੂੰ ਸਿਆਨੀ ਹੈ ਮੇਰਾ ਭਾਈ ਪਰਮੇਸਰ ਰੂਪ ਹੈ ਜਿਸਦੇ ਕਰਮ ਕਹੇ ਨਹੀ ਜਾਂਦੇ
ਮਨੁਖਾਂ ਦੇ ਕਰਮ ਏਹ ਨਹੀ ਜੋ ਪਦਾਰਥ ਹੋਵੇ ਸੋ ਲੁਟਾ ਦੇਣਾ ਲੋਕਾਂ ਨੇ ਕਹਿਣਾ ਨਾਨਕ
ਨੂੰ ਘਾਟਾ ਪੜੇਗਾ ਅਰ ਜਦੋ ਹਿਸਾਬ ਕਰਨਾ ਨਬਾਬ ਕੋਲੋ ਆਪਣਾ ਵਾਧਾ ਲਿਆ
ਵਣਾ ਤੇ ਲੁਟਾਵਣਾ ਭੀ ਅਨੰਤ ਹੀ ਫੇਰ ਵੇਈ ਵਿਚ ਤਿੰਨ ਦਿਨ ਰਹੇ ਨਬਾਬ ਜਾਲ ਪਵ
ਇਕੇ ਢੂੰਡ ਥਕਾ ਤੀਸਰੇ ਦਿਨ ਪਿਛੋ ਆਪੇ ਹੀ ਨਿਕਲ ਆਏ ਫੇਰ ਹਟੀ ਲੁਟਾਈ
ਤਾ ਲੁਟਣ ਵਾਲੇ ਥਕ ਪਏ ਹਟੀ ਨਾ ਨਿਖੁਟੀ ਫੇਰ ਮਸੀਤ ਵਿਚ ਲੈ ਗਏ ਨਬਾਬ ਤੇ ਕਾ
ਜੀ ਉਨਾਨੂੰ ਸੂਠਾ ਕਰਕੇ ਆਪ ਰਾਜੀ ਖੁਸੀ ਚਲੇ ਆਏ ਏਹ ਸਕਤਾ ਮਨੁਖਾਂ ਵਾਲੀਆ
ਨਹੀ ਅਤੇ ਭਾਈ ਜੀ ਮੇਰੀ ਭਰਜਾਈ ਪਰ ਕੁਛ ਕਰੋਪ ਕਰੇ ਤਉ ਮੈ ਹਥ ਜੋੜ ਕਰ
ਬਖਸਾਇ ਲਵਾ ਰੋਸ ਉਨਕੇ ਮਨ ਮੈ ਅਰ ਕੋਈ ਕੁਚਾਲ ਭੀ ਨਹੀ ਇਕ ਹੈ ਜੋ ਉਨਕੇ
ਮਨ ਮੈ ਆਵਦੀ ਹੈ ਸੋਈ ਕਰਤੇ ਹੈ ਤਿਸ ਪਰ ਹਮਾਰਾ ਕੁਛ ਬਸ ਨਹੀ ਚਲਤਾ ਸਭਹੁ
ਨਖਾਨ ਹੈ ਤੇਰਾ ਜਵਾਈ ਭਰਜਾਈ ਨੂੰ ਏਥੇ ਹੀ ਰਹਿਣ ਦੇ ਏਹ ਮੇਰੇ ਪਰ ਉਪਕਾਰ ਕਰ

ਜੇਕਰ ਤੂੰ ਹਠ ਕਰਕੇ ਲੈ ਜਾਵੇਂਗੀ ਤਾਂ ਸਾਨੂੰ ਜੋਗ ਕੁਛ ਨਹੀ ਮੇਰੀ ਪ੍ਰਸੰਨਤਾ ਨਹੀ ਮੂਲੇ
ਨੇ ਕਹਿਆ ਹੁਣ ਅਸੀ ਇਸਨੂ ਛਡ ਨਹੀ ਜਾਣਾ ਇਸਦਾ ਇਥੇ ਰਹਿਣਾ ਨਹੀ ਬਣਦਾ ਹੈ
ਤਾਂ ਨਾਨਕੀ ਨੇ ਕਹਿਆ ਪਰਮੇਸਰ ਸਭ ਕੀ ਪਾਲਨਾ ਕਰਤਾ ਹੈ ਪਰੰਤੁ ਜਿਤਨੀ ਸੇਵਾ ਮੇ
ਰੇ ਪਾਸੋ ਬਣੇਂਗੀ ਮੈਂ ਕਰਾਂਗੀ ਅਤੇ ਜੇ ਤੁਹਾਡੀ ਮਰਜੀ ਸੁਲਤਾਨਪੁਰ ਵਿਚ ਰਖਣ ਦੀ
ਨਹੀ ਤਾਂ ਸੁਲਖਣੀ ਕੋ ਤਲਵੰਡੀ ਭੇਜ ਦੇਨੇ ਹਾਂ ਸੱਸ ਸਹੁਰੇ ਕੋਲ ਰਹੇਗੀ ਓਹ ਭੀ ਇ
ਨਾ ਬਾਲਕਾਂ ਦੇ ਸਬਬ ਪਰਚੇ ਰਹਿਨਗੇ ਅਤੇ ਜੈਰਾਮ ਜੀ ਦੀ ਮਰਜੀ ਭੀ ਏਹੋ ਹੀ
ਸੀ ਪਰ ਮੂਲੇ ਕਾ ਹਠ ਦੇਖਕੇ ਕਹਾ ਸਿਰੀਚੰਦ ਕੋ ਸਾਡੇ ਪਾਸ ਛਡ ਜਾਓ ਮੂਲਾ ਚੰਦੋ
ਰਾਣੀ ਮੈਨੇ ਨਹੀ ਬਹੁਤ ਆਖਣ ਦੇ ਸਬਬ ਏਹ ਬਾਤ ਠਹਿਰੀ ਸਿਰੀਚੰਦ ਤੁਹਾਡੇ
ਪਾਸ ਰਹੇ ਨਾਨਕੀ ਜੀ ਨੇ ਕਹਾ ਸਿਰੀਚੰਦ ਮੇਰੇ ਪਾਸ ਰਹੇਗਾ ਤੌ ਮੈਨੂ ਬਡਾ ਧਰਵਾਸ
ਰਹੇਗਾ ਹੇ ਮਾਸੀ ਜੀ ਤੁਸਾਂ ਭੀ ਸੁਧ ਦੇਂਦੇ ਲੈਂਦੇ ਰਹਿਣਾ ਬਿਸਾਰਨਾ ਨਹੀ ਰਿਦੇ ਕ
ਰਕੇ ਸਾਡੇ ਔਗਣਾਂ ਦੀ ਵਲ ਨਾ ਦੇਖਣਾ ਪਿਛਲਾ ਗੁੱਸਾ ਸਭ ਦੂਰ ਕਰੋ ਜਿਸ ਵੇਲੇ
ਤਿਆਰ ਹੋਏ ਤੁਰਨ ਲਗਿਆਂ ਬੀਬੀ ਨਾਨਕੀ ਜੀ ਨੂੰ ਸੁਲਖਣੀ ਮਿਲੀ ਨੇਤ੍ਰਾਂ ਤੇ
ਜਲ ਇਧਰ ਭੀ ਉਧਰ ਭੀ ਜਾਵੇ ਛੋਡਣੇ ਕਉ ਮਨ ਕਿਸੀ ਕਾ ਨਾ ਕਰੇ ਫਿਰ ਸੁਲਖ
ਣੀ ਨੇ ਮਥਾ ਟੇਕਿਆ ਬੇਬੇ ਜੀ ਆਸੀਰਵਾਦ ਦਈ ਲਖਮੀਦਾਸ ਨਾਲ ਭੀ ਅ
ਧਕ ਸਨੇਹ ਕੇ ਨਾਲ ਗਲੇ ਲਗਾਇਕੇ ਸਿਰ ਪਰ ਹਾਥ ਫੇਰਾ ਇਧਰ ਮੂਲਾ ਤੇ ਚੰਦੋ
ਰਾਣੀ ਰੋਦਨ ਕਰਤੇ ਹੈ ਉਧਰ ਜੈਰਾਮ ਅਤੇ ਬੇਬੇ ਨਾਨਕੀ ਦੇ ਬਹੁਤ ਸਨੇਹ ਨਾਲ ਨੇਤ੍ਰ
ਜਲ ਕਰ ਪੂਰਨ ਹੋ ਰਹੇ ਹੈਂ ਹੋਰ ਦਾਸੀਆਂ ਤੇ ਦਾਸ ਭੀ ਅਤੇ ਸਹਿਰ ਮੇਂ ਸੁਨਕਰ ਜੋ
ਮਿਲਨੇ ਆਏ ਹੈ ਸੋ ਸਭੀ ਮਿਲ ਬਿਛਰਨ ਕੇ ਦੁਖ ਕਰ ਦੁਖੀ ਹੋਵਤੇ ਹੈਂ ਸਿਰੀਚੰ
ਦ ਜੀ ਸੁਲਤਾਨਪੁਰ ਰਹੇ ਬੇਬੇ ਜੀ ਪਾਸ ਅਤੇ ਮੂਲਾ ਤੇ ਚੰਦੋ ਦੋਹਤਰੇ ਨੂੰ ਅਤੇ ਧੀ
ਅ ਨੂੰ ਲੈ ਕਰ ਪਖੋਕੇ ਨੂੰ ਟੁਰ ਗਏ ਆਪਣੇਂ ਘਰ ਜਾਇ ਪਹੁਚੇ ਤਿਸ ਦਿਨ ਥੀ ਸੁਲ
ਖਣੀ ਜੀ ਅਤੇ ਲਖਮੀਦਾਸ ਜੀ ਮੂਲੇ ਜੀ ਪਾਸ ਹੀ ਰਹੇ ਸਾਖੀ ਪੂਰੀ ਹੋਈ

॥ ਅਗੇ ਸਾਖੀ ਗੁਰੂ ਜੀ ਸੁਲਤਾਨਪੁਰੋ ਨਿਕਲ ਟੁਰੇ ॥

ਜਾਂ ਫੇਰ ਗੁਰੂ ਨਾਨਕ ਸੁਲਤਾਨਪੁਰੋ ਨਿਕਲ ਖੜੋਤੇ ਤਾਂ ਕਿਤਨੇਕ ਦਿਨ ਬਾਦ ਤਲ
ਵੰਡੀ ਖਬਰ ਮਹਿਤੇ ਕਾਲੂ ਨੇ ਸੁਣੀ ਜੋ ਨਾਨਕ ਜੀ ਫਕੀਰ ਹੋਇਕੇ ਨਿਕਲ ਗਏ ਹੈ
ਨ ਮੋਦੀਖਾਨਾ ਛੋਡ ਦਿਤਾ ਹੈ ਸ ਤਾਂ ਮਰਦਾਨੇ ਨੂੰ ਬੇਬੇ ਨਾਨਕੀ ਜੀ ਵਲ ਸੁਲਤਾਨਪੁ
ਰ ਨੂੰ ਭੇਜਿਆ ਜਾਹਿ ਮਰਦਾਨਾ ਗੁਰੂ ਨਾਨਕ ਜੀ ਦੀ ਖਬਰ ਲੈ ਆਉ ਮੈ ਉੜਦੀ
ਜੇਹੀ ਖਬਰ ਸੁਣੀ ਹੈ ਜੋ ਨਾਨਕ ਫਕੀਰ ਹੋਇ ਗਇਆ ਹੈ ਤਾਂ ਮਰਦਾਨਾ ਸੁਲਤਾ

Sri Satguru Jagjit Singh Ji eLibrary NamdhariElibrary@gmail.com

ਨਪੁਰ ਵਿਚ ਆਇ ਵੜਿਆ ਤਾਂ ਮਰਦਾਨੇ ਆਵਦਿਆਂ ਹੀ ਸੁਣਿਆ ਸਾਹਿਗ ਵਿਚ
ਜੋ ਨਾਨਕ ਤਪਾ ਹੋਇ ਬੈਠਾ ਹੈ ਤਾਂ ਮਰਦਾਨਾ ਬੇਬੇ ਨਾਨਕੀ ਪਾਸ ਆਇਆ ਆਇਕੇ
ਬੇਬੇ ਨਾਨਕੀ ਨੂੰ ਮਿਲਿਆ ਲਗਾ ਪੁਛਣ ਜੋ ਰਜਾਦੀ ਜੀ ਏਹੁ ਕਿਆ ਹੋਇਆ ਹੈ
ਅਤੇ ਮੈਨੂੰ ਮਾਹਿਤੇ ਕਾਲੂ ਨੇ ਖਬਰ ਵਾਸਤੇ ਭੇਜਿਆ ਹੈ ਜੋ ਜਾਹਿ ਮਰਦਾਨਾ ਨਾਨਕ
ਜੀ ਦੀ ਖਬਰ ਲੈ ਆਉ ਅਗੋ ਬੇਬੇ ਨਾਨਕੀ ਨੇ ਆਖਿਆ ਭਾਈ ਮਰਦਾਨਾ ਏਹੁ ਖ
ਬਰ ਹਈ ਜੋ ਦੇਖਦਾ ਹੈ ਅਤੇ ਜੇ ਹੋਰ ਖਬਰ ਲੈਨਾ ਹੈਂ ਤਾਂ ਗੁਰੂ ਨਾਨਕ ਜੀ ਪਾਸ ਜਾਹੁ
ਅਤੇ ਜੋ ਕੁਛ ਜਬਾਬ ਦੇਵੀਗਾ ਸੋ ਪਿਤਾ ਕਾਲੂ ਨੂੰ ਅਤੇ ਅੰਮਾ ਬੀਬੀ ਨੂੰ ਜਾਇ ਆ
ਖੀਂ ਤਾਂ ਮਰਦਾਨੇ ਆਖਿਆ ਭਲਾ ਬੇਬੇ ਜੀ ਤਾਂ ਮਰਦਾਨਾ ਗੁਰੂ ਨਾਨਕ ਜੀ ਪਾਸ ਆ
ਇਆ ਤੇ ਆਇਕਰ ਆਖਿਓਸ ਜਜਮਾਨ ਏਹੁ ਕਿਆ ਕੀਤੋ ਜੀ ਜੋ ਚੀਗਿਆਂ ਭੁ
ਲਿਆ ਕਿਰਤ ਕਾਰ ਛਡਿਕੇ ਸਿਰ ਉਪਰ ਅੰਗੋਛਾ ਬੰਨ ਬੈਠੇ ਤਾਂ ਗੁਰੂ ਨਾਨਕ ਜੀ ਕ
ਹਿਆਂ ਮਰਦਾਨਾ ਅਸਾਂ ਜੋ ਤੈਨੂੰ ਤਾਰ ਦਾ ਗੁਣ ਦਿਤਾ ਸੀ ਸੋ ਤਾਂ ਅਜ ਦੇਹੀ ਦਿਨਾ ਵ
ਸਤੇ ਦਿਤਾ ਸੀ ਅਸੀ ਤੈਨੂੰ ਉਡੀਕਦੇ ਸਾਂ ਹੁਣ ਤੂੰ ਅਸਾਡੇ ਨਾਲ ਚਲ ਤਾਂ ਮਰਦਾਨੇ ਕ
ਹਿਆ ਗੁਰੂ ਜੀ ਹੁਣ ਮੈਨੂੰ ਤੁਸੀ ਕੁਛ ਕਹੋ ਜੁ ਕਿਧਰ ਚਲਦੇ ਹੋ ਤਾਂ ਗੁਰੂ ਨਾਨਕ ਜੀ
ਆਖਿਆ ਮਰਦਾਨਾ ਜਿਧਰ ਕਰਤਾਰ ਲੈ ਜਾਵੇ ਤਿਧਰ ਹੀ ਚਲਿਆ ਚਲ ਤਾਂ ਮ
ਰਦਾਨੇ ਕਹਿਆ ਹੇ ਨਾਨਕ ਜੀ ਮੈਨੂੰ ਤਾਂ ਮਹਤੇ ਕਾਲੂ ਨੇ ਤੇਰੀ ਖਬਰ ਵਾਸਤੇ ਭੇਜਿ
ਆ ਸੀ ਅਤੇ ਅੰਮਾ ਬੀਬੀ ਭੀ ਅਤੇ ਮਾਹਿਤਾ ਕਾਲੂ ਭੀ ਖਰੇ ਉਡੀਕਦੇ ਹੋਵਨਗੇ
ਅਤੇ ਤੁਸੀ ਆਖਦੇ ਹੋ ਜੋ ਅਸਾਡੇ ਨਾਲ ਚਲ ਸੋ ਮੈ ਕਿਆ ਕਰਾਂ ਮੈਨੂੰ ਤਾਂ ਮੁਸਕਲ
ਬਣੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਸੁਣਿ ਮਰਦਾਨਾ ਅਸਾਡੇ ਨਾਲ ਭੁਖ ਨੰਗ ਹਈ
ਅਤੇ ਜੇ ਸੁਖ ਭੋਗ ਮੰਗੇ ਤਾਂ ਜਾਹਿ ਤਲਵੰਡੀ ਤਾਂ ਮਰਦਾਨੇ ਆਖਿਆ ਗੁਰੂ ਜੀ ਮੈ
ਨੂੰ ਤਾਂ ਹੁਣ ਜਾਵਣਾ ਔਖਾ ਹੋਇਆ ਹੈ ਹੁਣ ਮੈ ਕਿਉਕਰਿ ਜਾਵਾਂ ਅਤੇ ਹੁਣ ਤਾਂ ਮੈਨੂੰ
ਤੈਂ ਜੇਹਾ ਸੰਸਾਰ ਉਤੇ ਭੀ ਨਜਰ ਕੋਈ ਨਾਹੀ ਆਉਂਦਾ ਤਾਂ ਫੇਰਿ ਗੁਰੂ ਨਾਨਕ ਜੀ ਕਹਿ
ਆ ਹੇ ਮਰਦਾਨਾ ਹੁਣ ਤੂੰ ਤਾਰ ਵਜਾਉ ਤਾਂ ਅਗੋ ਮਰਦਾਨੇ ਕਹਿਆ ਗੁਰੂ ਨਾਨਕ ਜੀ
ਮੈ ਤਾਂ ਤਾਰ ਕਦੀ ਨਾਹੀ ਵਜਾਈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਅਸਾਂ ਜੋ ਤੈ
ਨੂੰ ਤਾਰ ਦਾ ਗੁਣ ਦਿਤਾ ਸੀ ਜੋ ਕਿਥੇ ਘਤਿਓ ਤਾਂ ਅਗੋ ਮਰਦਾਨੇ ਆਖਿਆ ਗੁਰੂ ਨਾ
ਨਕ ਜੀ ਮੈ ਵੇਚ ਤਾਂ ਨਾਹੀ ਖਾਦਾ ਅਰੁ ਜਿਥੇ ਤੂੰ ਰਖਿਆ ਹੈ ਉਥੇ ਹੀ ਪਾਇਆ ਹੋ
ਵੇਗਾ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਾ ਹੁਣ ਤੂੰ ਤਾਰ ਵਜਾਉ ਤਾਂ ਮਰਦਾਨੇ ਦੇ
ਪਾਸ ਰਬਾਬ ਨਾਹੀ ਸੀ ਤਾਂ ਮਰਦਾਨੇ ਨੇ ਗੁਰੂ ਜੀ ਦਾ ਹੁਕਮ ਮੰਨਿਆ ਅਤੇ ਉਠ ਖੜ੍ਹ

ਹੋਇਆ ਤਾ ਮਰਦਾਨਾ ਸਹਿਰ ਵਿਚ ਆਇਕਰ ਕੋਈ ਢਾਢੀਆਂ ਦਾ ਘਰ ਲਗਾ ਵੇਖਣੇ
ਜਾ ਮਰਦਾਨਾ ਦੇਖੇ ਤਾ ਇਕ ਡੂਮ ਏਟਾ ਪਠਾਣ ਦੇ ਅਗੇ ਬੈਠ ਗਾਂਵਦਾ ਹੈ ਤਾ ਮਰਦਾਨੇ ਨੇ
ਉਸ ਨੂੰ ਜਾਇਕਰ ਦੁਆਇ ਸਲਾਮ ਆਖੀ ਤਾ ਤਿਚਰਾਂ ਨੂੰ ਪਠਾਣ ਭੀ ਉਠ ਖੜੋਤਾ
ਤਾ ਮਰਦਾਨੇ ਨੇ ਉਸ ਡੂਮ ਨੂੰ ਆਖਿਆ ਜੋ ਭਾਈ ਤੈਨੂੰ ਇਕ ਪਰਮੇਸਰ ਦਾ ਸੰਤ ਬੁਲਾ
ਵਦਾ ਹੈ ਤਾ ਓਹ ਡੂਮੇਟਾਂ ਮਰਦਾਨੇ ਨਾਲ ਉਠ ਖੜੋਤਾ ਹੋਇਆ ਅਤੇ ਰਾਹੁ ਵਿਚ ਦੋਵੇਂ ਅ
ਵਦੇ ਆਹੇ ਤਾ ਉਸ ਡੂਮ ਨੇ ਮਰਦਾਨੇ ਨੂੰ ਪੁਛਿਆ ਜੋ ਹੇ ਭਾਈ ਤੂੰ ਕਉਣ ਹੋਨਾ ਹੈ ਅਤੇ
ਤੇਰਾ ਨਾਉ ਕੀ ਹੈ ਅਰ ਤੇਰਾ ਵਤਨ ਕਉਣ ਹੈ ਤਾ ਮਰਦਾਨੇ ਕਹਿਆ ਭਾਈ ਮੈਂ ਭੀ ਮਿ
ਰਾਸੀ ਹੋਂਦਾ ਹਾ ਅਤੇ ਨਾਉ ਮੇਰਾ ਮਰਦਾਨਾ ਹੈ ਵਤਨ ਰਾਇ ਭੋਇ ਭੁਟੀ ਦੀ ਤਿਲਵੰਡੀ
ਹੈ ਤਾ ਮਰਦਾਨਾ ਉਸ ਡੂਮ ਨੂੰ ਨਾਲ ਲੈ ਕਰਿ ਗੁਰੂ ਨਾਨਕ ਜੀ ਦੇ ਪਾਸ ਆਇਆ ਤਾ
ਮਰਦਾਨੇ ਉਸ ਡੂਮ ਨੂੰ ਕਹਿਆ ਭਾਈ ਤੂੰ ਰਬਾਬ ਵਜਾਉ ਅਤੇ ਅਗੇ ਗੁਰੂ ਨਾਨਕ
ਜੀ ਦੀ ਸਮਾਧ ਲਗੀ ਹੋਈ ਆਹੀ ਜਾ ਉਸ ਡੂਮ ਨੇ ਤਾਰ ਵਜਾਈ ਤਾ ਗੁਰੂ ਨਾਨਕ ਜੀ
ਦੀ ਸਮਾਧ ਖੁਲ ਗਈ ਤਾ ਗੁਰੂ ਨਾਨਕ ਜੀ ਆਖਿਆ ਮਰਦਾਨਾ ਤੂੰ ਤਾਰ ਵਜਾਇ ਤਾ ਮ
ਰਦਾਨੇ ਸ੍ਰੀ ਗੁਰੂ ਜੀ ਕਾ ਹੁਕਮ ਮੰਨਿਆ ਅਤੇ ਤਾਰ ਲਗਾ ਵਜਾਵਣ ਤਾ ਮਰਦਾਨੇ ਤਾਰ
ਇਜੇਹੀ ਵਜਾਈ ਜੋ ਜੰਗਲ ਦੇ ਜਨਾਵਰ ਮਿਰਗ ਬਿਸੁਧ ਹੋਇਕੇ ਢਹਿ ਪਏ ਤਾ ਗੁ
ਰੂ ਨਾਨਕ ਜੀ ਬਹੁਤ ਰੀਝਿਆ ਅਤੇ ਖੁਸੀ ਹੋਏ ਅਤੇ ਮਰਦਾਨਾ ਭੀ ਆਪਣੇ ਜੀਅ ਵਿ
ਚ ਬਹੁਤ ਰਾਜੀ ਹੋਇਆ ਅਰ ਆਖਣ ਲਗੇ ਮੈ ਤਉ ਤਾਰ ਵਜਾਇ ਨਾਹੀ ਸੀ ਜਾਣ
ਦਾ ਇਹੁ ਮੈਨੂੰ ਅਜਗੈਬ ਦੀ ਫਤੇ ਹੋਈ ਹੈ ਅਤੇ ਓਹ ਢਾਢੀ ਭੀ ਤਾਰ ਸੁਣਕੇ ਹੈਰਾਨ ਹੋ
ਇ ਰਹਿਆ ਅਤੇ ਕਹਿਣ ਲਗਾ ਮੈ ਤਾ ਵਡੇ ਵਡੇ ਢਾਢੀ ਡਿਠੇ ਆਹੇ ਪਰ ਇਹੁ ਗੁਣ ਤਾਰ
ਕਾ ਮੈ ਕਿਸੇ ਵਿਚ ਨਹੀ ਡਿਠਾ ਹੈ ਤਾ ਗੁਰੂ ਨਾਨਕ ਜੀ ਮਰਦਾਨੇ ਨੂੰ ਪੁਛਿਆ ਕਿਉ ਮਰਦਾ
ਨਾ ਤਾ ਮਰਦਾਨਾ ਹਥ ਜੋੜਕੇ ਉਠ ਖੜਾ ਹੋਇਆ ਅਰੁ ਸਲਾਮ ਕੀਤੋਸੁ ਅਤੇ ਮੂਹ
ਥੀ ਕਹਿਓਸੁ ਜੋ ਗੁਰੂ ਜੀ ਵਾਹੁ ਤੇਰੀ ਕੁਦਰਤ ਅਰੁ ਮੈ ਤੈਨੂੰ ਖੁਦਾਇ ਹੀ ਕਰ ਜਾਣਦਾ ਹਾ
ਅਤੇ ਹੁਣ ਜੋ ਕੁਛ ਤੁਸੀ ਮੈਨੂੰ ਆਖੋ ਸੋਈ ਮੈ ਕਰਾ ਜੀ ਤਾ ਗੁਰੂ ਨਾਨਕ ਜੀ ਆਖਿਆ
ਮਰਦਾਨਾ ਤੂੰ ਕੋਈ ਰਬਾਬ ਲਿਆਇ ਤਾ ਮਰਦਾਨੇ ਕਹਿਆ ਗੁਰੂ ਜੀ ਤੰਬੂਰਾ ਲਈ
ਏ ਤਾ ਗੁਰੂ ਨਾਨਕ ਜੀ ਆਖਿਆ ਸੁਣ ਮਰਦਾਨਾ ਰਬਾਬ ਅਤੇ ਢਡ ਗੁਰਮੁਖੀ ਹੈ
ਅਤੇ ਹੋਰ ਵਾਜਾ ਸਭੋ ਹੀ ਵਿਕਾਰ ਹੈ ਤਾ ਮਰਦਾਨੇ ਕਹਿਆ ਭਲਾ ਗੁਰੂ ਜੀ ਹੁਣ ਰਬਾਬੀ
ਮਿਲੇ ਤਾ ਗੁਰੂ ਨਾਨਕ ਜੀ ਨੇ ਕਹਿਆ ਮਰਦਾਨਾ ਤੂ ਬੇਬੇ ਜੀ ਪਾਸ ਜਾਹੁ ਅਤੇ ਜਾਇ
ਕਰ ਆਖ ਜੋ ਬੇਬੇ ਜੀ ਇਕ ਸੁਆਲ ਗੁਰੂ ਨਾਨਕ ਜੀ ਨੇ ਕੀਤਾ ਹੈ ਜੇਕਰ ਤਾ ਸੁਆ

Sri Satguru Jagjit Singh Ji eLibrary NamdhariElibrary@gmail.com

ਲ ਬੇਬੇ ਜੀ ਨੇ ਮੰਨਿਆ ਤਾਂ ਤੁਸਾਂ ਆਖਣਾ ਜੁ ਇਕ ਰਬਾਬ ਲੈ ਦੇਹੁ ਤਾ ਮਰਦਾਨਾ ਉਠ
ਖੜੋਤਾ ਤਾ ਉਸ ਫਤ੍ਰੀ ਨੇ ਕਹਾ ਗੁਰੂ ਜੀ ਏਹੁ ਰਬਾਬ ਹਾਜਰ ਹੈ ਤਾ ਗੁਰੂ ਨਾਨਕ ਜੀ ਆਖਿ
ਆ ਭਾਈ ਏਹੁ ਰਬਾਬ ਸਾਨੂੰ ਪਹੁਤਾਰਿਆ ਪਰ ਏਹੁ ਅਸਾਡੇ ਕੰਮ ਨਾਹੀ ਤਾ ਮਰਦਾਨਾ ਬੇ
ਬੇਜੀ ਪਾਸ ਆਇਆ ਤਾ ਬੇਬੇ ਜੀ ਪੁਛਿਆ ਕਿਉ ਮਰਦਾਨਾ ਕਿਧਰੋ ਆਇਆ ਹੈ
ਤਾ ਮਰਦਾਨੇ ਕਹਿਆ ਰਜਾਈ ਜੀ ਗੁਰੂ ਨਾਨਕ ਜੀ ਨੇ ਤੁਸਾਡੇ ਪਾਸ ਭੇਜਿਆ ਹੈ ਤਾ ਬੇਬੇ
ਜੀ ਕਹਾ ਕਿਉ ਮਰਦਾਨਾ ਭਾਈ ਜੀ ਰਾਜੀ ਹੈ ਅਤੇ ਅਜ ਪਰਮੇਸਰ ਸਾਡੇ ਉਪਰ ਬਹੁਤ
ਮਿਹਰਵਾਨ ਹੋਇਆ ਹੈ ਜੋ ਭਾਈ ਜੀ ਨੇ ਅਸਾਨੂੰ ਯਾਦ ਕੀਤਾ ਹੈ ਤਾ ਮਰਦਾਨਾ ਬੈਠਿ ਗਿ
ਆ ਤਾ ਬੇਬੇ ਨਾਨਕੀ ਨੇ ਆਖਿਆ ਮਰਦਾਨਾ ਭਾਈ ਜੀ ਨੇ ਤੈਨੂ ਕਿਸ ਵਾਸਤੇ ਭੇਜਿ
ਆ ਹੈ ਤਾ ਮਰਦਾਨੇ ਕਹਿਆ ਬੇਬੇ ਜੀ ਗੁਰੂ ਨਾਨਕ ਜੀ ਨੇ ਇਕ ਸੁਆਲ ਕੀਤਾ ਹੈ ਅਤੇ
ਏਹੁ ਗਲ ਆਖੀ ਹੈਸੁ ਜੋ ਬੇਬੇ ਜੀ ਸੁਆਲ ਮੰਨੇ ਤਾ ਆਖੀ ਜੇ ਨਾ ਮੰਨਿਓਸ ਤਾ ਨਾ ਆ
ਖੀ ਤਾ ਬੇਬੇ ਨਾਨਕੀ ਨੇ ਆਖਿਆ ਮਰਦਾਨਾ ਮੇਰੇ ਧੰਨ ਭਾਗ ਹੋਏ ਹੈਨ ਜੋ ਭਾਈ ਜੀ ਨੇ
ਮੇਰੇ ਉਤੇ ਸੁਆਲ ਕੀਤਾ ਹੈ ਅਤੇ ਮਰਦਾਨਾ ਤੂ ਨਿਸੰਗ ਆਖ ਜੋ ਕੁਛ ਭਾਈ ਜੀ ਨੇ
ਆਖਿਆ ਹੈ ਤਾ ਮਰਦਾਨੇ ਕਹਾ ਬੇਬੇ ਜੀ ਗੁਰੂ ਨਾਨਕ ਜੀ ਨੇ ਆਖਿਆ ਹੈ ਜੋ ਇਕ
ਰਬਾਬ ਜਿਤਨੇ ਤੇ ਮਿਲੇ ਤਿਤਨੇ ਤੇ ਲੈ ਦੇਹੁ ਤਾ ਬੇਬੇ ਨਾਨਕੀ ਨੇ ਆਖਿਆ ਸੁਣ ਮਰ
ਦਾਨਾ ਇਕ ਰਬਾਬ ਕਿਆ ਜੇ ਸਉ ਆਖੇ ਤਾ ਸਉ ਹੀ ਲੈ ਦੇਵਾ ਪਰ ਮਰਦਾਨਾ ਤੂ ਭਾਈ
ਜੀ ਨੂੰ ਜਾਇ ਕਰ ਆਖ ਜੋ ਭਾਈ ਜੀ ਤੂ ਮੈਨੂੰ ਆਪਣਾ ਦਰਸਨ ਦਿਖਾਇ ਜਾਵੇ ਤਾ ਫੇਰ
ਮਰਦਾਨਾ ਗੁਰੂ ਨਾਨਕ ਜੀ ਪਾਸ ਆਇਆ ਆਇ ਕਰ ਆਖਿਓਸ ਗੁਰੂ ਜੀ ਬੇਬੇ ਜੀ
ਨੇ ਆਖਿਆ ਹੈ ਜੋ ਇਕ ਰਬਾਬ ਕਿਆ ਜੇ ਆਖੇ ਤਾ ਸੈ ਰਬਾਬ ਲੈ ਦੇਵਾ ਪਰ ਮੈਨੂੰ
ਇਕ ਵਾਰੀ ਆਪਣਾ ਮੂਹ ਦਿਖਾਇ ਜਾਵੇ ਅਰ ਦਰਸਨ ਦੇ ਜਾਵੇ ਤਾ ਗੁਰੂ ਨਾਨਕ ਜੀ
ਕਹਿਆ ਚਲੁ ਮਰਦਾਨਾ ਬੇਬੇ ਜੀ ਦਾ ਆਖਿਆ ਫੇਰਿਆ ਨਹੀ ਜਾਂਦਾ ਬੇਬੇ ਨਾਨਕੀ
ਜੀ ਦਾ ਪਿਛਲੇ ਜਨਮ ਭੀ ਹਮਾਰਾ ਏਹੀ ਸਨਬੰਧ ਹੈਸੀ ਭੈਣ ਦਾ ਤੇ ਭਾਈ ਦਾ ਮੇਰੀ ਸੇਵਾ
ਬਹੁਤ ਇਸਨੇ ਉਸ ਜਨਮ ਵਿਚ ਭੀ ਕੀਤੀ ਆਹੀ ਤਾ ਗੁਰੂ ਨਾਨਕ ਜੀ ਅਤੇ ਮਰਦਾਨਾ ਦੋ
ਵੇ ਬੇਬੇ ਜੀ ਦੇ ਘਰ ਆਏ ਬੇਬੇ ਜੀ ਨੇ ਗੁਰੂ ਨਾਨਕ ਜੀ ਨੂੰ ਆਂਵਦਾ ਦੇਖਿਓਸ ਤਾ ਬੇਬੇ
ਨਾਨਕੀ ਜੀ ਉਠ ਖੜੀ ਹੋਈ ਤਾ ਗੁਰੂ ਨਾਨਕ ਜੀ ਅਤੇ ਮਰਦਾਨਾ ਬੇਬੇ ਨਾਨਕੀ ਦੇ ਘਰ
ਅੰਦਰ ਆਇ ਵੜੇ ਤਾ ਬੇਬੇ ਨਾਨਕੀ ਨੇ ਗੁਰੂ ਨਾਨਕ ਜੀ ਨੂ ਪੀੜ੍ਹਾ ਡਾਹਿ ਦਿਤਾ ਅਤੇ ਮ
ਰਦਾਨੇ ਨੂ ਭੀ ਪੀੜ੍ਹੀ ਡਾਹਿ ਦਿਤੀ ਦੋਵੇ ਬੈਠ ਗਏ ਤਾ ਗੁਰੂ ਨਾਨਕ ਜੀ ਆਖਿਆ ਬੇਬੇ
ਜੀ ਤੁਸੀ ਕੁਛ ਆਖੋ ਤਾ ਬੇਬੇ ਜੀ ਨੇ ਆਖਿਆ ਭਾਈ ਜੀ ਤੁਸੀ ਫੁਰਮਾਇਸ ਨਿਸੰਗ

Sri Satguru Jagjit Singh Ji eLibrary NamdhariElibrary@gmail.com

ਕਰਿਆ ਕਰੋ ਅਤੇ ਮੇਰੇ ਪਾਸ ਰਹੋ ਤਾ ਗੁਰੂ ਨਾਨਕ ਜੀ ਕਹਿਆ ਹੇ ਬੇਬੇ ਜੀ ਅਸੀ
ਤੁਸਾਂ ਤੇ ਹੀ ਪਾਸ ਹਾਂ ਅਤੇ ਜਿਤ ਵੇਲੇ ਤੁਸੀ ਸਾਨੂ ਯਾਦ ਕਰੋਗੇ ਤਾ ਉਤੇ ਵੇਲੇ ਅਸੀ
ਆਇ ਹਾਜਰ ਹੋਵਾਂਗੇ ਤਾ ਬੇਬੇ ਨਾਨਕੀ ਆਖਿਆ ਭਾਈ ਮਰਦਾਨਾ ਤੂ ਜਾਇਕੇ
ਰਬਾਬ ਖੁਸੀ ਕਰ ਅਤੇ ਜੋ ਕੁਛ ਮੁਲ ਲਗੇ ਸੋ ਮੇਰੇ ਪਾਸੋ ਲੈ ਜਾਵੇ ਤਾ ਮਰਦਾਨੇ
ਗੁਰੂ ਨਾਨਕ ਜੀ ਪਾਸੋ ਪੁਛਿਆ ਗੁਰੂ ਜੀ ਰਬਾਬ ਕੇਹਾ ਕ ਹੋਵੈ ਤਾ ਗੁਰੂ ਨਾਨਕ ਜੀ
ਕਹਿਆ ਹੇ ਮਰਦਾਨਾ ਪੁਛ ਬੇਬੇ ਜੀ ਪਾਸੋ ਅਰੁ ਜੇਹੇ ਮੁਲ ਦਾ ਆਖੇ ਤੇਹੋ ਜੇਹਾ ਲੈ
ਆਉ ਤਾ ਮਰਦਾਨੇ ਕਹਿਆ ਬੇਬੇ ਜੀ ਜੇਹਾ ਤੁਸੀ ਕਹੋ ਤੇਹਾ ਹੀ ਮੈ ਲੈ ਆਵਾਂ ਤਾ ਬੇ
ਬੇ ਨਾਨਕੀ ਬੋਲੀ ਸੁਣ ਮਰਦਾਨਾ ਤੂ ਕੋਈ ਮੁਲ ਦਾ ਸਰਫ ਨਾ ਕਰੁ ਜੇਹਾ ਖੁਸੀ ਆ
ਵੇ ਤੇਹੋ ਜੇਹਾ ਲੈ ਆਉ ਜੋ ਰਬਾਬ ਦੇਖ ਕਰ ਮੇਰਾ ਭ੍ਰਾਈ ਜੀ ਖੁਸੀ ਹੋਵੈ ਤਾ ਮਰ
ਦਾਨੇ ਕਹਿਆ ਭਲਾ ਰਜਾ ਦੀ ਜੀ ਤਾ ਮਰਦਾਨਾ ਉਠ ਕਰਿ ਚਲਿਆ ਤਾ ਬੇਬੇ ਨਾ
ਨਕੀ ਆਖਿਆ ਭਾਈ ਮਰਦਾਨਾ ਤੂੰ ਭੀ ਰਸੋਈ ਜੇਵਣ ਜਾਹਿ ਅਤੇ ਭਾਈ ਬਾਲੇ ਨੂ
ਭੀ ਸਦ ਲਿਆਉ ਤਾ ਮਰਦਾਨਾ ਭਾਈ ਬਾਲੇ ਨੂ ਸਦਣ ਗਇਆ ਜਾਇਕਰ
ਮਰਦਾਨੇ ਭਾਈ ਬਾਲੇ ਨੂ ਆਖਿਆ ਜੋ ਭਾਈ ਬਾਲਾ ਤੈਨੂ ਗੁਰੂ ਨਾਨਕ ਜੀ ਨੈ ਅਤੇ
ਬੇਬੇ ਨਾਨਕੀ ਨੈ ਸਦਿਆ ਹੈ ਤਾ ਬਾਲੇ ਕਹਿਆ ਕਿਉ ਮਰਦਾਨਾ ਤਾ ਮਰਦਾਨੇ ਆ
ਖਿਆ ਭਾਈ ਬਾਲਾ ਬੇਬੇ ਜੀ ਨੇ ਰਸੋਈ ਤਿਆਰ ਕੀਤੀ ਹੈ ਅਤੇ ਮੈਨੂ ਕਹਿਆ
ਹੈਸ ਜਾ ਮਰਦਾਨਾ ਭਾਈ ਬਾਲੇ ਨੂ ਸਦ ਲਿਆਉ ਤਾ ਬਾਲੇ ਕਹਿਆ ਸੁਣ ਮਰ
ਦਾਨਾ ਮੈਤਾ ਤਲਵੰਡੀ ਜਾਵਣੇ ਨੂੰ ਤਿਆਰ ਸਾਂ ਜੋ ਘਰ ਨੂ ਚਲੀਏ ਪਰ ਭਲਾ ਚਲੁ
ਮਰਦਾਨਾ ਮਤਾ ਗੁਰੂ ਨਾਨਕ ਜੀ ਮੇਰੇ ਉਤੇ ਰੰਜ ਹੁੰਦਾ ਹੋਵੇ ਤਾ ਭਾਈ ਬਾਲਾ ਤੇ ਮਰਦ
ਨਾ ਦੋਵੇ ਜਣੇ ਆਏ ਤਾ ਆਇਕਰ ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਤਾ ਅਗੇ
ਗੁਰੂ ਨਾਨਕ ਜੀ ਕਹਿਆ ਆਉ ਭਾਈ ਬਾਲਾ ਤੁਸਾਨੂ ਕਰਤਾਰ ਚਿਤ ਆਵੈ ਅਤੇ
ਜੋ ਪਰਸਾਦਿ ਬੇਬੇ ਜੀ ਤਿਆਰ ਕੀਤਾ ਸੀ ਸੋ ਤਿਹਨੇ ਜੇਵਿਆ ਗੁਰੂ ਨਾਨਕ ਜੀ
ਅਤੇ ਭਾਈ ਬਾਲੇ ਅਤੇ ਮਰਦਾਨੇ ਤਾ ਬਾਲੇ ਗੁਰੂ ਨਾਨਕ ਜੀ ਦੇ ਅਗੇ ਹਥ ਜੋੜ ਕੇ ਅ
ਤੇ ਖੁਸੀ ਮੰਗੀ ਤੇ ਮੁਹੋ ਕਹਿਆ ਗੁਰੂ ਜੀ ਅਸੀ ਘਰ ਨੂੰ ਜਾਂਦੇ ਆਹੇ ਅਸਾਨੂ ਖੁਸੀ
ਦੇਹੋ ਤਾ ਗੁਰੂ ਨਾਨਕ ਜੀ ਕਹਿਆ ਹੇ ਭਾਈ ਬਾਲਾ ਤੁਸੀ ਅਸਾਤੇ ਰੰਜ ਕਿਉ ਹੁੰਦੇ ਹੋ
ਤਾ ਬਾਲੇ ਆਖਿਆ ਗੁਰੂ ਜੀ ਅਸਾਡਾ ਕਿਆ ਵਿਤੁ ਹੈ ਜੋ ਅਸੀ ਤੁਹਾਡੇ ਉਪਰ ਰੰਜ ਹੋ
ਵੀਏ ਅਸੀ ਸਗੋ ਤੁਸਾ ਪਾਸੋ ਕੁਛ ਮੰਗਿਆ ਲੋੜਦੇ ਹਾ ਤਾ ਗੁਰੂ ਨਾਨਕ ਜੀ ਕਹਿਆ
ਭਾਈ ਬਾਲਾ ਜੋ ਕੁਛ ਤੂੰ ਮੰਗੇ ਸੋ ਤੈਨੂੰ ਕਰਤਾਰ ਪਾਸੋਂ ਦਿਵਾਈਐ ਤਾ ਬਾਲੇ ਕਹਿਆ

Sri Satguru Jagjit Singh Ji eLibrary NamdhariElibrary@gmail.com

ਗੁਰੂਜੀ ਮੈ ਏਹੋ ਮੰਗਦਾ ਹਾਂ ਜੋ ਮੈਨੂੰ ਕਰਤਾਰ ਚਿਤ ਆਵੈ ਅਤੇ ਤੇਰੀ ਚਾਲੀ ਦੇਖ ਕਰਿਕੇ
ਜੀਉ ਭੁਰਮੈ ਨਾਹੀ ਅਤੇ ਸੰਸਾਰ ਕੋਈ ਕੁਛ ਕਾਹਿੰਦਾ ਹੈ ਕੋਈ ਕੁਛ ਕਾਹਿੰਦਾ ਹੈ ਤਾ ਗੁ
ਰੂ ਨਾਨਕ ਜੀ ਆਖਿਆ ਭਾਈ ਬਾਲਾ ਤੁਸਾਨੂੰ ਕਰਤਾਰ ਚਿਤ ਆਵੈ ਅਤੇ ਵਾਹਿਗੁਰੂ
ਤੁਹਾਨੂੰ ਅਡੋਲ ਰਖੇ ਅਤੇ ਸੰਸਾਰ ਪਾਇਆ ਝਖ ਮਾਰੇ ਅਰੁ ਸੰਸਾਰ ਜੇਹੇ ਹੈ ਸੋ ਸਗਰ ਕੁ
ਤੇਰੀ ਨਿਆਈ ਹੈ ਤਾ ਬਾਲੇ ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਅਤੇ ਖੁਸੀ ਲੀ
ਤੀ ਤਾ ਬਾਲਾ ਘਰਨੂੰ ਵਿਦਿਆ ਹੋਇਆ ਤਾ ਬੇਬੇ ਨਾਨਕੀ ਨੇ ਕਾਲੂ ਨੂੰ ਅਤੇ ਅੰਮਾ ਬੀ
ਬੀ ਨੂੰ ਹਛੇ ਸਨੇਹੇ ਭਾਈ ਬਾਲੇ ਦੇ ਹਥ ਦਿਤੇ ਬਾਲਾ ਸਨੇਹੇ ਲੈਕਰ ਤਲਵੰਡੀ ਨੂੰ ਆਇ
ਆ ਅਤੇ ਮਰਦਾਨੇ ਨੂੰ ਗੁਰੂ ਨਾਨਕ ਜੀ ਨੇ ਰਬਾਬ ਨੂੰ ਭੇਜਿਆ ਬੇਬੇ ਨਾਨਕੀ ਨੇ ਆਖਿ
ਆ ਭਾਈ ਮਰਦਾਨਾ ਜਿਤਨੇ ਤੋ ਹਛਾ ਰਬਾਬ ਮਿਲੇ ਤਿਤਨੇ ਤੇ ਲੈ ਆਉਣਾ ਜੋ ਦੇਖ ਕਰ
ਮੇਰਾ ਭਾਈ ਜੀ ਖੁਸੀ ਹੋਵੈ ਅਤੇ ਜੋ ਕੁਛ ਮੁਲ ਲਗੇ ਸੋ ਆਇ ਲਵੈਂ ਤਾ ਮਰਦਾਨੇ ਉਠ
ਕਰ ਤਜੀਮ ਕੀਤੀ ਤਾ ਮਰਦਾਨਾ ਜਾਇਕਰ ਸਹਿਰ ਵਿਚ ਮਿਰਾਸੀਆਂ ਦੀ ਘਰੀ ਲ
ਗਾ ਟੋਲਣ ਅਤੇ ਜਿਸ ਮਿਰਾਸੀ ਦੇ ਘਰ ਮਰਦਾਨਾ ਜਾਵੈ ਸੋਈ ਆਖਨ ਦੇਖੋ ਭਾਈ
ਏਹੁ ਆਇਆ ਜੇ ਕੁਰਾਹੀਆ ਦਾ ਡੂਮ ਅਤੇ ਮਰਦਾਨੇ ਨੂੰ ਕੋਈ ਆਦਰ ਨਾ ਦੇਵੇ
ਤਾ ਕਿਤਨੇ ਹੀ ਦਿਨ ਮਰਦਾਨਾ ਫਿਰਦਾ ਹੀ ਰਹਿਆ ਤਾ ਫੇਰ ਮਰਦਾਨਾ ਗੁਰੂ ਨਾਨਕ ਜੀ
ਪਾਸ ਆਇਆ ਤਾ ਗੁਰੂ ਜੀ ਪੁਛਿਆ ਕਿਉ ਮਰਦਾਨਾ ਤਾ ਮਰਦਾਨੇ ਕਹਿਆ ਗੁਰੂ ਜੀ
ਤੈਨੂੰ ਤਾ ਸਭ ਕੁਛ ਮਲੂਮ ਹੈ ਤਾ ਗੁਰੂ ਨਾਨਕ ਜੀ ਕਹਿਆ ਮਰਦਾਨਾ ਨਿਸੰਗ ਆਖ
ਤਾ ਮਰਦਾਨੇ ਕਹਿਆ ਗੁਰੂ ਜੀ ਨਿਸੰਗ ਆਖਣ ਦੀ ਗਲ ਕੋਈ ਨਾਹੀ ਤਾ ਗੁਰੂ ਨਾਨ
ਕ ਜੀ ਰੰਗ ਵਿਚ ਆਹੇ ਤਾ ਫੇਰ ਗੁਰੂ ਨਾਨਕ ਜੀ ਕਹਿਆ ਮਰਦਾਨਾ ਤੂੰ ਨਿਸੰਗ ਆ
ਖ ਤਾ ਮਰਦਾਨਾ ਕੰਬਿਆ ਅਰੁ ਕੰਬ ਕੇ ਆਖਿਆ ਗੁਰੂ ਜੀ ਸੰਸਾਰ ਆਖਦਾ ਹੈ ਜੋ
ਆਇਆ ਹਈ ਕੁਰਾਹੀਆ ਦਾ ਡੂਮ ਅਹਿ ਗਲਾ ਲੋਕ ਆਖਦੇ ਹੈਨ ਅਤੇ ਡੂਮ
ਕੋਈ ਨਹੀ ਰਬਾਬ ਦੇਂਦਾ ਅਤੇ ਤੁਸਾ ਆਖਿਆ ਹੈ ਕੋਈ ਗਸਿਆ ਹੋਇਆ ਰਬਾ
ਬੁ ਲਿਆਵੀ ਤਾ ਗੁਰੂ ਨਾਨਕ ਜੀ ਕਹਿਆ ਮਰਦਾਨਾ ਸੰਸਾਰ ਏਵੈ ਹੀ ਝਖ ਮਾਰਦਾ
ਹੈ ਅਰ ਸੰਸਾਰ ਸਭੋ ਭੁਸ ਪਾਇਕੇ ਤੇਰੇ ਹੀ ਵਲ ਆਵਸੀ ਅਤੇ ਤੂ ਕੋਈ ਜਾਇਕੈ
ਰਬਾਬੁ ਟੋਲ੍ਹਿ ਲਿਆਉ ਤਾ ਮਰਦਾਨੇ ਆਖਿਆ ਗੁਰੂ ਜੀ ਮੈਨੂੰ ਤਾ ਕੋਈ ਮਿਰਾਸੀ
ਆਦਰ ਨਾਹੀ ਦੇਂਦਾ ਤਾ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੰਗਲ ਦੇ ਅੰਗ
ਕਿਆ ਜੰਗਲ ਦੇ ਪਾਸੇ ਇਕ ਗਿਰਾਉ ਜਟਾ ਦਾ ਹਈ ਦੋਹਾ ਨਦੀਆ ਦੇ ਵਿਚ ਇਕ
ਉਥੇ ਰਬਾਬੀ ਰਹਦਾ ਹਈ ਅਤੇ ਨਾਉ ਉਸਦਾ ਫਿਰੰਦਾ ਅਤੇ ਫੇਰੂ ਭੀ ਸਦੀਂਦਾ ਹੈ

Sri Satguru Jagjit Singh Ji eLibrary NamdhariElibrary@gmail.com

ਸੋਤੂੰ ਉਥੇ ਜਾਇਕੇ ਉਸਪਾਸੋ ਰਬਾਬ ਮੰਗੀ ਜੇਕਰ ਉਸਨੇ ਤੈਨੂੰ ਰਬਾਬ ਨਾ ਦਿਤਾ ਤਾਂ
ਤੂ ਸਾਡਾ ਨਾਮ ਲਵੀ ਤਾਂ ਓਹ ਤੈਨੂ ਰਬਾਬ ਦੇਵੈਗਾ ਤਾ ਮਰਦਾਨੇ ਆਖਿਆ ਭਲਾ ਗੁਰੂ
ਜੀ ਪਰ ਜੀ ਕੁਛ ਮੁਲ ਭੀ ਪਲੇ ਹੋਵੇ ਤਾ ਗੁਰੂ ਨਾਨਕ ਜੀ ਆਖਿਆ ਮਰਦਾਨਾ ਜੋ ਕੁਛ
ਮੁਲ ਲਗੇ ਸੋ ਬਬੇ ਜੀ ਪਾਸੋ ਲੈ ਜਾਹੁ ਤਾ ਮਰਦਾਨਾ ਬੇਬੇ ਨਾਨਕੀ ਪਾਸ ਆਇਆ ਤਾ
ਅਗੋ ਬੇਬੇ ਜੀ ਕਹਿਆ ਕਿਉ ਮਰਦਾਨਾ ਤਾ ਮਰਦਾਨੇ ਕਹਿਆ ਬੇਬੇ ਜੀ ਜਿਤਨਾ ਸ
ਹਿਰ ਸੀ ਸੋ ਤਾ ਮੈ ਟੋਲ ਥਕਾ ਹਾਂ ਅਤੇ ਰਬਾਬ ਮੈਨੂ ਹਥ ਨਹੀ ਆਇਆ ਅਤੇ ਹੁਣ
ਮੈਨੂ ਦੂਰ ਭੇਜਣ ਲਗਾ ਹੈ ਅਬ ਮੁਲ ਦੇਵਾਸਤੇ ਤੇਰੇ ਪਾਸ ਮੈ ਆਇਆ ਹਾ ਤਾ ਬੇਬੇ
ਨਾਨਕੀ ਆਖਿਆ ਭਲਾ ਮਰਦਾਨਾ ਜੋ ਕੁਛ ਮੁਲ ਰਬਾਬ ਦਾ ਤੂ ਆਖੇ ਸੋ ਮੈ ਤੈਨੂ ਦੇਵ
ਤਾ ਮਰਦਾਨੇ ਆਖਿਆ ਬੇਬੇ ਜੀ ਸਤ ਰੁਪਜੇ ਤੁਸੀ ਮੈਨੂ ਦੇਵੋ ਤਾ ਬੇਬੇ ਨਾਨਕੀ ਨੇ ਸਤ
ਰੁਪਜੇ ਕਢਕੇ ਮਰਦਾਨੇ ਦੇ ਹਥ ਦਿਤੇ ਤਾ ਮਰਦਾਨਾ ਰੁਪਜੇ ਲੈਕਰ ਗੁਰੂ ਨਾਨਕ ਜੀ ਪ
ਸ ਆਇਆ ਤਾ ਅਗੋ ਗੁਰੂ ਨਾਨਕ ਜੀ ਕਹਿਆ ਮਰਦਾਨਾ ਤੂੰ ਸ੍ਰਬਦੇ ਜਾਹੁ ਅਤੇ
ਰਬਾਬ ਲੈਕਰਿ ਸ੍ਰਬਦੇ ਹੀ ਆਉ ਤਾ ਮਰਦਾਨਾ ਤ੍ਰਿਹੁ ਦਿਨਾ ਵਿਚ ਉਥੇ ਜਾਇ ਪਹੁ
ਚਿਆ ਤਾ ਉਥੇ ਜਾਇਕਰ ਮਰਦਾਨਾ ਲਗਾ ਪੁਛਣ ਜੋ ਭਾਈ ਇਥੇ ਫਰੰਦਾ ਅਤੇ
ਫੇਰੂ ਰਬਾਬੀ ਕਿਥੇ ਰਹਿਦਾ ਹੈ ਤਾ ਮਰਦਾਨੇ ਨੂੰ ਕੋਈ ਦਸੇ ਨਾਹੀ ਤਾ ਮਰਦਾਨਾ ਦੋਇ
ਦਿਨ ਫਿਰੰਦੇ ਨੂ ਢੂੰਡਦਾ ਹੀ ਰਹਿਆ ਤਾ ਫੇਰਿ ਮਰਦਾਨਾ ਆਪਣੇ ਜੀ ਵਿਚ ਗਿਣਤੀ
ਲਗਾ ਕਰਨ ਜੋ ਭਾਈ ਹੁਣ ਮੈ ਕਿਆ ਕਰਾ ਓਹ ਤਾ ਫੇਰੂ ਰਬਾਬੀ ਮੈਨੂ ਲਭਦਾ ਨਾ
ਹੀ ਤਾ ਮਰਦਾਨਾ ਫਿਕਰ ਵੰਦ ਹੋਇਕੇ ਇਕ ਦਰਖਤ ਹੇਠ ਆਇ ਬੈਠਾ ਜਾ ਤੀਜਾ
ਦਿਨੁ ਹੋਇਆ ਤਾ ਫਿਰੰਦਾ ਰਬਾਬੀ ਮਰਦਾਨੇ ਨੂ ਆਇ ਮਿਲਿਆ ਤਾ ਆਇਕਰ
ਮਰਦਾਨੇ ਨੂੰ ਲਗਾ ਪੁਛਣ ਜੋ ਭਾਈ ਤੂੰ ਕਉਣ ਹੈ ਅਰ ਕਿਸਨੂੰ ਟੋਲਦਾ ਹੈ ਤਾ ਮਰਦਾ
ਨੇ ਆਖਿਆ ਜੀ ਇਕ ਰਬਾਬੀ ਫਿਰੰਦਾ ਅਤੇ ਫੇਰੂ ਸਦੀਦਾ ਹੈ ਸੋ ਮੈ ਉਸਨੂੰ ਮਿਲ
ਣਾ ਹੈ ਤਾ ਅਗੋ ਫਿਰੰਦੇ ਨੇ ਆਖਿਆ ਭਾਈ ਤੇਰਾ ਨਾਉ ਕਿਆ ਹੈ ਅਤੇ ਤੂੰ ਹੋਦਾ ਕੌਣ
ਹੈ ਅਤੇ ਤੂੰ ਆਇਆ ਕਿਥੋ ਹੈ ਅਤੇ ਤੇਰਾ ਵਤਨ ਕੌਣ ਹੈ ਤਾ ਮਰਦਾਨੇ ਕਹਿਆ ਜੋ ਭਾ
ਈ ਮੇਰਾ ਨਾਉ ਮਰਦਾਨਾ ਹੈ ਅਤੇ ਮਿਰਾਸੀ ਹੋਦਾ ਹਾਂ ਅਤੇ ਵਤਨ ਰਾਇ ਭੋਇ ਭਟੀ ਦੀ
ਤਲਵੰਡੀ ਹੈ ਅਤੇ ਭੇਜਿਆ ਨਾਨਕ ਵੇਦੀ ਫਕੀਰ ਨੇ ਹਾਂ ਅਤੇ ਰਬਾਬ ਦੇ ਲੈਣ ਵਾਸ
ਤੇ ਆਇਆ ਹਾਂ ਤਾ ਫੇਰ ਫਿਰੰਦੇ ਨੇ ਆਖਿਆ ਮਰਦਾਨਾ ਫਿਰੰਦਾ ਫੇਰੂ ਹਉ ਹੀ ਹਾਂ
ਅਤੇ ਨਾਨਕ ਵੇਦੀ ਨੇ ਤੈਨੂ ਮੈ ਥੇ ਹੀ ਘਲਿਆ ਹੈ ਤਾ ਮਰਦਾਨੇ ਆਖਿਆ ਭਾਈ ਫਿ
ਰੰਦਾ ਮੈਨੂ ਰਬਾਬ ਤੁਸੀਂ ਦੇਹੋ ਤਾ ਫਿਰੰਦੇ ਨੇ ਕਹਿਆ ਲੈ ਭਾਈ ਮਰਦਾਨਾ ਰਬਾਬੁ

Sri Satguru Jagjit Singh Ji eLibrary NamdhariElibrary@gmail.com

ਤਾਂ ਨਾਜਾਣੀਏ ਜੋ ਫਿਰੰਦਾ ਰਬਾਬੁ ਕਿਥੋ ਲੈਆਇਆ ਜਾਮਰਦਾਨਾ ਦੇਖੇ ਤਾਰਬਾ
ਬਕੁਦਰਤੀਹੈ ਤਾਫਿਰੰਦੇਨੂੰ ਮਰਦਾਨੇ ਕਹਿਆ ਹੇਭਾਈ ਫਿਰੰਦਾ ਤੁਸੀ ਇਸਰਬਾ
ਬਦਾਕੁਛਮੁਲਕਹੋ ਤਾ ਫਿਰੰਦੇਨੇਕਹਿਆ ਭਾਈਮਰਦਾਨਾ ਇਸਰਬਾਬਦਾਮੁ
ਲਅਸਾਲੈਣਾਂ ਨਾਹੀ ਤਾਮਰਦਾਨੇਨੂੰਹੈਰਾਨਗੀ ਲਗੀ ਜੋਭਾਈ ਏਹੁਕਉਣਹੈ
ਤਾਮਰਦਾਨਾਲਗਹਿਨਸਕਿਆ ਤਾਫੇਰ ਮਰਦਾਨੇਪੁਛਿਆ ਭਾਈ ਫਿਰੰਦਾ ਤੁਸਾ
ਇਸਰਬਾਬਦਾਮੁਲ ਕਿਉਨਾਹੀਲੈਣਾ ਤਾਫਿਰੰਦੇਨੇ ਆਖਿਆ ਸੁਣਭਾਈਮਰ
ਦਾਨਾ ਏਹਰਬਾਬ ਸਾਨੂ ਕੁਦਰਤੀਹਥ ਆਇਆਹੈ ਅਤੇਸੁਣਮਰਦਾਨਾ ਇਸਰਬ
ਬਾਵਿਚੋ ਏਹੁਅਵਾਜਨਿਕਲਦੀਹੈ ਜੋਗਹਿਰਗੰਭੀਰ ਗਹਰਗੰਭੀਰ ਅਤੇਮਰਦ
ਨਾ ਏਹੁਰਬਾਬਹੋਰਸਅਗੇ ਨਾਹੀਵਜਾਵਣਾ ਪਰਚਲਦੇਖਾਂ ਮਰਦਾਨਾ ਜੋਓਹੁ ਨਾ
ਨਕਹੈ ਕਿਕੋਈਹੋਰ ਨਾਨਕਹੈ ਤਾਮਰਦਾਨੇਕਹਿਆ ਚਲਭਾਈ ਫਿਰੰਦਾ ਪਰਜੇਤੂੰ
ਮੈਨੂੰ ਹੁਕਮਕਰੇ ਤਾਮੈਇਕਵਾਰੀ ਰਬਾਬ ਵਜਾਇਦੇਖਾ ਤਾਫਿਰੰਦੇਨੇਆਖਿਆ
ਮਰਦਾਨਾ ਏਹੁਰਬਾਬਹੋਰਸ ਅਗੇਵਜਾਵਣਦਾਹੁਕਮ ਨਾਹੀ ਅਤੇਅਗੇਤੂੰਜਾਣ
ਪਰਜੇਉਸੇ ਨਾਨਕਨੇਭੇਜਿਆਹੈ ਤਾਤੂਵਜਾਉ ਤਾਮਰਦਾਨੇਰਬਾਬਹਥਲੈਕਰ
ਬਾਟਬਣਾਇਆ ਅਤੇਤਾਰਵਜਾਈ ਤਾਰਬਾਬੁ ਵਿਚੋ ਅਵਾਜਨਿਕਲੀ ਜੋਤੂ
ਹੀਨਿਰੰਕਾਰ ਜੋਤੂਹੀਨਿਰੰਕਾਰ ਨਾਨਕਬੰਦਾਤੇਰਾ ਅਤੇਪਿਛੇ ਗੁਰੂਨਾਨਕਜੀਦੀ
ਅਧੀਨਗੀਨਿਕਲੇਅਰਹੋਰਅਵਾਜਕੋਈਨਾ ਨਿਕਲੇ ਤਾਮਰਦਾਨਾਰਬਾਬਦੀ
ਅਵਾਜਸੁਣਕੇਹੈਰਾਨਹੋਇਗਇਆ ਅਤੇਫਿਰੰਦੇਨੂੰਆਖਿਓਸੁ ਜੋਚਲੋਭਾਈ
ਫਿਰੰਦਾ ਤੁਸੀਸ਼ਬਦੇ ਮੇਰੇਨਾਲਚਲੋ ਬਾਬੇਨਾਨਕ ਜੀਦੇਪਾਸਚਲੀਏ॥

॥ਆਗੇ ਸਾਖੀ ਫਿਰੰਦੇ ਨਾਲ ਹੋਈ॥

ਤਾਫੇਰ ਫਿਰੰਦਾ ਅਤੇਮਰਦਾਨਾ ਦੋਵੇਜਣੇ ਗੁਰੂਨਾਨਕਜੀਪਾਸਆਏ ਅਤੇਰਬ
ਬਾਅਗੇਆਣਰਖਿਆ ਅਤੇਚਰਨਾਤੇ ਮਥਾਟੇਕਿਆ ਤਾਅਗੋ ਗੁਰੂਨਾਨਕਜੀ
ਪੁਛਿਆ ਮਰਦਾਨਿਆ ਇਤਨਾ ਚਿਰਕਿਉਲਾਇਓ ਜੀ ਤਾਮਰਦਾਨੇ ਨੇਆਖਿ
ਆ ਗੁਰੂਜੀਤੇਰੀਆ ਤੂੰਹੈਜਾਣੇ ਅਸਾਨੂਤਾਕੁਛ ਮਾਲੂਮਨਾਹੀ ਜੋਤੂੰ ਭਗਤ
ਹੈ ਕਿਨਿਰੰਕਾਰਹੈ ਅਸੀਭਾਵੇ ਹੈਰਾਨਹੋਇ ਰਹੇਹਾ ਅਤੇਤੂੰ ਜਿਥੇ ਮੈਨੂੰਭੇਜਿ
ਆਸੀ ਸੋਉਥੇ ਤਾਮੈ ਇਕਸ ਸਾਧਨੂੰਪੁਛਿਆ ਸੀਉਸਨੇ ਮੈਨੂੰ ਕਛਭੀ ਨਾਦਸਿ
ਆ ਅਤੇਹੋਰਜਿਸਕਿਸਨੂੰ ਮੈਪੁਛਾ ਕੋਈਕੁਛਦਸੇਨਾਹੀ ਜਾਤੀਸਰਾਦਿਨਹੋਇ
ਚੁਕਾ ਤਾ ਮੈਉਦਾਸਹੋਇਕਰ ਟੁਰਨਲਗਾ ਤਾਏਹੁਸਾਧ ਮੈਨੂੰਕਿਸੇ ਵੱਲੋ ਆਇਆ

ਲਿਆ ਆਪੇਹੀ ਅਤੇ ਮੈਨੂ ਆਪੇਹੀ ਪੁਛਿਓਸ ਮੇਰੀ ਸਭੁਹਕੀਕਤ ਲੀਤੀਓਸੁ
ਤਾ ਗੁਰੂਨਾਨਕਜੀ ਕਹਿਆ ਆਉ ਭਾਈ ਫਿਰੰਦਾ ਕਰਤਾਰਚਿਤਆਵੇ ਤਾ ਫਿਰੰਦੇ
ਕਹਿਆ ਗੁਰੂਜੀ ਏਹ ਰਬਾਬ ਸਾਡੇ ਪਾਸ ਆਪਦਾ ਅਮਾਨਹੈਸੀ ਸੋਈ ਏਹੁ ਆਪਨੂ
ਪਹੁਚਾਵਨਾ ਆਹਾ ਸੋ ਏਹ ਆਪਦੀ ਚੀਜਹੈ ਲੀਜੀਏ ਤਾ ਮਰਦਾਨੇ ਕਹਿਆ ਭਾਈ
ਫਿਰੂਜੀ ਏਹੁ ਰਬਾਬ ਤੁਹਾਡੇ ਪਾਸ ਕਿਸਤਰਾ ਆਹਾਜੀ ਤਾ ਫਿਰੰਦੇ ਆਖਿਆ ਮਰ
ਦਾਨਾ ਏਹ ਰਬਾਬ ਮੈਨੂ ਬਹੁਤ ਚਿਰਦਾ ਮਿਲਿਆ ਹੋਇਆ ਆਹਾ ਸਿੰਘਨਪੁਰ ਇ
ਕ ਸਹਿਰ ਆਹਾ ਤਿਸਾਵਿਚ ਮੈਰਹਿਦਾ ਆਹਾ ਅਤੇ ਕਰਤਾਰ ਦੀ ਭਗਤ ਕਰਦਾ ਅ
ਹਾ ਅਤੇ ਮਨਾਵਿਚ ਬਹੁਤੀ ਏਹਾ ਲਾਲਸਾ ਰਹਿਦੀ ਆਹੀ ਕਿ ਬਾਬਾ ਨਾਨਕਜੀ ਦਾ
ਅਵਤਾਰ ਹੋਵੈ ਏਹੁ ਵਸਤ ਉਨਾਦੀ ਉਨਾਨੂ ਦਿਚੇ ਤਾ ਮਰਦਾਨੇ ਕਹਿਆ ਭਾਈ ਫਿਰੰ
ਦਾ ਏਹ ਬਾਤ ਤੁਹਾਨੂ ਕਿਸਤਰਾ ਮਾਲੂਮ ਹੋਈ ਤਾ ਫਿਰੰਦੇ ਨੇ ਆਖਿਆ ਭਾਈ ਮ
ਰਦਾਨਾ ਅਸੀ ਸਿੰਘਨਪੁਰ ਦੇ ਤਿੰਨ ਕੋਸ ਭਰ ਬਾਹਰ ਇਕੰਤ ਬੈਠਕੇ ਕਰਤਾਰਦਾ
ਭਜਨ ਕਰਦੇ ਆਹੇ ਇਕਸ ਦਿਨ ਕਰਤਾਰਦੀ ਇਛਾ ਸੇ ਮੈਨੂ ਅਕਾਸ ਬਾਣੀ ਹੋਈ
ਹੇ ਫਿਰੰਦਾ ਕਲੂਕਾਲ ਦੇ ਪਹਿਰੇ ਵਿਚ ਮੈ ਸੰਤ ਅਵਤਾਰ ਨਾਨਕ ਨਿਰੰਕਾਰੀ ਅਵਤਾਰ
ਧਾਰਾਂਗਾ ਏਹ ਵਸਤੂ ਤੈਨੇ ਉਨਕੋ ਦੇਵਣੀ ਤਿਨਕਾ ਦਰਸਨ ਕਰੇਗੇ ਤਾ ਤੁਮਾਰਾ ਉਧਾਰ
ਹੋਇਜਾਵੇਗਾ ਇਸ ਆਸਾ ਕਰਨੇ ਕਰ ਮੇਰੀ ਲਾਲਸਾ ਅਬ ਪੂਰੀ ਹੋਈਹੈ ਇਤਨ
ਕਹਿਕਰ ਫਿਰੰਦਾ ਬਾਬੇਦੇ ਚਰਨਾ ਉਪਰ ਮਥਾ ਟੇਕਕੇ ਚਲਣੇ ਲਗਾ ਤਾ ਮਰਦਾਨਾ
ਉਠਕੇ ਨਾਲ ਬਿਦਿਆ ਕਰਨ ਵਾਸਤੇ ਪਹੁਚਾਵਣ ਗਇਆ ਜਾ ਥੋੜੀ ਵਾਟ ਨਾਲ ਗ
ਇਆ ਤਾਂ ਫਿਰੰਦਾ ਅਲੋਪ ਹੋਇਗਇਆ ਤਾਂ ਮਰਦਾਨੇ ਏਹ ਵਿਚਾਰਿਆ ਜੀ ਅਚ
ਰਜੇ ਮੈ ਅੰਧਾ ਤਾ ਨਹੀ ਹੋਇਆ ਹੋਰ ਸਭੁ ਕੁਛ ਨਜਰ ਆਵਦਾ ਹੈ ਤੇ ਫਿਰੰਦਾ ਦਿਸਣੇ
ਰਹਿਗਿਆ ਸੋ ਹੈਰਾਨ ਹੋਇਕਰ ਬਾਬੇਜੀ ਦੇ ਪਾਸ ਮਰਦਾਨਾ ਆਇਆ ਤਾ ਗੁਰੂ ਨਾਨ
ਕਜੀ ਹਸਕਰ ਪੁਛਿਆ ਆਖ ਮਰਦਾਨਾ ਕਿਥੋ ਤੋੜੀ ਵਿਦਿਆ ਕਰ ਆਇਓ ਤਾ ਮ
ਰਦਾਨੇ ਆਖਿਆ ਗੁਰੂਜੀ ਓਹੁ ਤਾ ਛਲੂ ਹੋਇਗਇਆ ਮੈਥੋ ਦਿਸ ਆਵਣੇ ਰਹਿਗਿਅ
ਤਾ ਗੁਰੂ ਨਾਨਕਜੀ ਕਹਿਆ ਮਰਦਾਨਾ ਓਹੁ ਇਨਾ ਗਲਾਂ ਬੀ ਪਾਕ ਫਿਰਦੇ ਹੈਨ ਅਤੇ ਕ
ਰਤਾਰ ਨੇ ਸਾਨੂ ਹੀ ਜਾਹਰ ਕਰਨਾ ਸੀ ਤਾ ਗੁਰੂਜੀ ਕਹਿਆ ਮਰਦਾਨਾ ਰਬਾਬ ਵਜਾਇ
ਜਾਂ ਮਰਦਾਨੇ ਬਾਬੇਜੀ ਦਾ ਏਹ ਬਚਨ ਸੁਣਕੇ ਬੈਠ ਗਿਆ ਰਬਾਬ ਨੂ ਹਥ ਵਿਚ ਲਿ
ਆ ਅਤੇ ਮੁਖ ਥੀ ਅਰਜ ਕਰਨੇ ਲਾਗਾ ਸਚੇ ਪਾਤਿਸਾਹਿ ਏਹੋ ਕੌਣ ਪੁਰਸ ਹੈਸੀ ਇ
ਤਰ ਮਨੁਖ ਜੈਸੀ ਇਸਦੀ ਕੋਈ ਬਾਤ ਨਹੀ ਅਲੌਕਿਕ ਰੀਤ ਹੈਸੀ ਇਸਦੀ ਅਤੇ ਰ

ਬਾਬਭੀ ਆਪਦੀਭੇਟ ਕਰਗਿਆਹੈ ਹੇਦੀਨਾਨਾਬਜੀ ਏਹੋ ਬ੍ਰਿਤਾਤ ਕ੍ਰਿਪਾਕਰਕੇਕਹੀਏ
ਅਤੇਜੰਦਾਜਾਂਦਾ ਲੋਪਹੋਇਗਇਆਹੈ ਜਾਦਾਮਲੂਮ ਨਹੀ ਭਇਆ ਜੋਕਿਧਰਗਇ
ਆਹੈ ਏਹੋਕੋਈ ਸਕਤਵਾਲਾ ਹੈਸੀ ਮੈਨੂੰ ਬੜਾ ਅਚਰਜਲਗਦਾਹੈ ਤਾਂ ਗੁਰੂਨਾਨਕ
ਜੀਬਚਨਕੀਤਾ ਹੇਮਰਦਾਨਾ ਏਹ ਸੰਤਜੋਹੈ ਗੰਧਰਬਲੋਕਥੀ ਆਇਆਹੋਇਆਹੈ
ਪਰਮੇਸਰਦੀਕੀਰਤੀ ਜਿਸਕੇ ਬੜੀ ਪਿਆਰੀ ਲਗਦੀਹੈ ਸਰਬ ਗੰਧਰਬਾਂ ਵਿਚਏ
ਹ ਬੜਾ ਪ੍ਰੇਮੀਹੈ ਰਾਤਦਿਨ ਪਰਮੇਸਰਦੀਕੀਰਤਮੇ ਲਗਾ ਰਹਿੰਦਾਹੈ ਏਹਰਬਾਬਇ
ਸਦੇਹਥਾਂਵਿਚ ਰਹਿੰਦਾ ਰਿਹਾਹੈ ਭਜਨਪਰਮੇਸਰਦਾ ਕਰਦਾ ਰਹਿੰਦਾਸੀ ਅਤੇਇਸਰ
ਬਾਬਦੇ ਦੇਵਣਦੀ ਭਾਵਨਾਭੀ ਚਰੋਕਣੀ ਆਹੀ ਸੋਹੁਣ ਏਹੁ ਦੇਗਿਆਹੈ ਤੁਸੀਇ
ਸਨੂਵਜਾਵੋ ਦੇਰਨਕਰੋ ਤਾਮਰਦਾਨਾ ਰਬਾਬਦਾ ਬਾਟ ਬਣਾਵਣਲਗਾ ਤਾਂ ਗੁਰੂਨਾ
ਨਕਜੀ ਬਚਨਕੀਤਾ ਮਰਦਾਨਿਆਂ ਸ਼ਬਦੈਹੋਹ ਆਪੇ ਬਾਟ ਬਣਜਾਵੇਗਾ ਤਾਮਰ
ਦਾਨੇ ਨੇ ਗੁਰੂਜੀਕਾ ਹੁਕਮ ਮੰਨਿਆ ਵਜਾਵਣਲਗਾ ਅਤੇਰਬਾਬਦਾ ਆਪੇਹੀਬ
ਟਬਣਗਿਆ ਜਾਮਰਦਾਨਾ ਲਗਾ ਭਾਰਵਜਾਵਣ ਤਾਂਰਬਾਬਾਵਿਚੋ ਏਹੁਅਵਾਜ
ਨਿਕਲੇ ਜੋਤੂਹੀਨਿਰੰਕਾਰ ਤੂਹੀਨਿਰੰਕਾਰ ਨਾਨਕਬੰਦਾਤੇਰਾ ਏਹੁ ਅਵਾਜਸੁਣ
ਕਰ ਗੁਰੂਨਾਨਕਜੀਦੀ ਸਮਾਧਲਗਗਈ ਤਾਮਰਦਾਨਾ ਦੇਖੇਤਾ ਗੁਰੂਨਾਨਕਜੀ
ਦੀ ਸਮਾਧਲਗੀ ਹੋਈਹੈ ਅਤੇਬਿਦੇਹ ਹੁਇਗਇਆਹੈ ਦੋਇਰਾਤੀਤੇਦੋਇਦਿ
ਨਗੁਰੂਨਾਨਕਜੀਦੀ ਸਮਾਧਲਗੀਰਹੀ ਤਾਮਰਦਾਨੇਨੂੰ ਬਾਹਲੀਭੁਖਲਗੀ ਤਾਮ
ਰਦਾਨੇਦਾ ਜੀਉ ਭੁਟਕਿਆ ਅਤੇਰਬਾਬਭੀ ਛੋਡੇਨਾਹੀ ਅਤੇਜੀਅਦੇਵਿਚਾਵਿਚ
ਰਾਭੀਕਰੇ ਜੋਕਦੋ ਗੁਰੂਨਾਨਕਜੀਜਾਗੇਗਾ ਤਾਮੈਵਿਦਿਆਹੀਲਵਾਂਗਾ ਜਾਤੀਸ
ਰਾਦਿਨਹੋਇਆ ਤਾਗੁਰੂਨਾਨਕਜੀਨੇਂ ਪਲਕਾਂਖੋਲੀਆਂ ਤਾਗੁਰੂਜੀਨੇ ਪੁਛਿਆ ਕਿ
ਉਮਰਦਾਨਾ ਕਿਆਖਬਰਹਈ ਆਤਮੇਦੀ ਤਾਮਰਦਾਨੇਨੇ ਕਹਿਆ ਗੁਰੂਜੀਤੇ
ਰੀਤਾ ਦੁਖਭੁਖ ਕਰਤਾਰਨੇ ਦੂਰਕੀਤੀਹੈ ਅਤੇਸਾਨੂ ਭੁਖਭੀਨਹੀ ਛਡਦੀ ਤਾਤੇਰਿਅ
ਤੇਅਸਾਡਾ ਸੰਗਕਿਥੇ ਬਣੇਗਾ ਅਸੀਤਾ ਅੰਨਪਾਣੀਦੇ ਜੀਵਹੋਏਹਾਂਜੀ ਆਹਿ
ਦੇਖਤੀਸਰਾਦਿਨਹੋਇਆਹੈ ਅਹਿਪਾਣੀਪੀਵਦੇ ਰਹੇਹਾ ਅਤੇਅੰਨਸਾਡੇਪਾਸਨ
ਹੀਸੀ ਜੋਖਾਵੀਏ ਤੇਕੋਈਮਨੁਖਭੀ ਹੈਗਦਿਸਦਾਨਾਹੀ ਜਿਸਕੋਲੋਮੰਗਲਵੀਏ ਅ
ਤੇਪਸੂਪੰਛੀਭੀ ਸਭਚੁਕਤੇਹੋਏ ਬੈਠੇਹੈਨ ਤਾਗੁਰੂਜੀਨੈ ਆਖਿਆ ਮਰਦਾਨਾ ਸਾ
ਡੇਪਾਸਤਾ ਦੁਖਭੁਖਹਈ ਜੋਇਸਨੂੰ ਕਬੂਲਕਰੇਤਾ ਸਾਡੇਪਾਸਰਹੁ ਅਤੇਜੇਨਕਬੂ
ਲੇਤਾਜਾਹੁ ਤਿਲਵੰਡੀਨੂੰ ਤਾਮਰਦਾਨੇ ਆਖਿਆ ਭਲਾਗੁਰੂਜੀ ਇਕੇਤਾ ਮੇਰਾਕੋ

ਈ ਇਲਾਜ ਕਰ ਇਕੇਤਾ ਮੈਨੂੰ ਆਪ ਜੈਸਾ ਕਰ ਤਾ ਮੈ ਤੇਰੇ ਪਾਸ ਰਹਾਂ ਜੀ ਤਾ ਗੁਰੂ
ਨਾਨਕ ਜੀ ਨੇ ਆਖਿਆ ਮਰਦਾਨਾ ਅਸਾਡੇ ਪਾਸ ਤਾ ਸਹਜ ਰਹਈ ਅਰੁ ਏਹੁ
ਦੋਵੈ ਗਲਾ ਕਰਤਾਰ ਦੇ ਪਾਸ ਹੈਨ ਅਤੇ ਅਸਾ ਪਾਸ ਤਾ ਜੇਹੀ ਬਣੇ ਤੇਹੀ ਕਟਣੀ
ਅਗੇ ਤੇਰੀ ਖੁਸੀ ਜੇ ਜਾਣਦਾ ਹੈ ਤਾਂ ਰਹੁ ਨਾਹੀ ਤਾ ਜਾਹੁ ਤਲਵੰਡੀ ਨੂੰ ਤਾ ਮਰਦਾਨੇ
ਨੇ ਆਖਿਆ ਗੁਰੂ ਜੀ ਮੈ ਜਾਂਦਾ ਹਾਂ ਤਲਵੰਡੀ ਨੂੰ ਤਾ ਗੁਰੂ ਨਾਨਕ ਜੀ ਨੇ ਆਖਿਆ
ਮਰਦਾਨਾ ਏਹੁ ਰਬਾਬੁ ਬੇਬੇ ਜੀ ਨੂੰ ਸਉਪ ਕਰ ਜਾਈ ਤਾ ਮਰਦਾਨਾ ਰਬਾਬ ਲੈ ਕਰਿ
ਬੇਬੇ ਨਾਨਕੀ ਪਾਸ ਆਇਆ ਤਾ ਬੇਬੇ ਨਾਨਕੀ ਨੇ ਦੇਖ ਕਰ ਮਨਾ ਵਿਚ ਤਉਖਲਾ
ਕੀਤਾ ਅਤੇ ਬੇਬੇ ਨਾਨਕੀ ਲਗੀ ਪੁਛਣ ਜੋ ਕਿਉ ਮਰਦਾਨਾ ਏਹ ਰਬਾਬ ਕਿਤਨੇ ਤੋ
ਹੋਇਆ ਹੈ ਅਤੇ ਬਹੁਤੇ ਦਿਨਾ ਪਿਛੋ ਆਇਆ ਹੈ ਅਤੇ ਮੇਰਾ ਭਾਈ ਜੀ ਕਿਥੇ ਛਡਿ
ਓ ਤਾ ਮਰਦਾਨੇ ਨੇ ਆਖਿਆ ਹੇ ਬੇਬੇ ਜੀ ਓਹੁ ਤਾ ਫਕੀਰ ਸਾਧ ਹੋਇਆ ਹੈ ਉਸਨੂ
ਤਾ ਦੁਖ ਭੁਖ ਕਾਈ ਨਾਹੀ ਲਗਦੀ ਅਸਾਡੀ ਉਸ ਨਾਲਿ ਕਿਸ ਤਰਾ ਬਣੇ ਤਾ ਮੈ ਕ
ਹਿਆ ਗੁਰੂ ਜੀ ਮੈ ਤਲਵੰਡੀ ਨੂੰ ਜਾਂਦਾ ਹਾ ਅਤੇ ਗੁਰੂ ਨਾਨਕ ਜੀ ਕਾਹਿਆ ਹੈ ਮੇਰੇ ਤਾਈ
ਜੋ ਏਹੁ ਰਬਾਬੁ ਬੇਬੇ ਜੀ ਨੂੰ ਸਪੁਰਦ ਕਰ ਜਾਈ ਇਤਨੀਆ ਬਾਤਾ ਸੁਣ ਕਰ ਬੇਬੇ ਨਾ
ਨਕੀ ਦਾ ਬੈਰਾਗ ਛੁਟਿ ਗਇਆ ਅਤੇ ਕਿਬਾਉ ਥੀਮੀਐ ਨਾਹੀ ਤਾ ਤੁਲਸਾ ਲਉਡੀ
ਬਹੁਤੇਰਾ ਹੀ ਆਖੇ ਅਤੇ ਅਖੀਆ ਪੂੰਝੇ ਪਰ ਦੇਂਹਦਾ ਮੋਹਿ ਬਿਆਪ ਗਇਆ।
ਤਾ ਤਿਚਰ ਨੂੰ ਭਾਈਆ ਜੈਰਾਮ ਭੀ ਆਇਆ ਅਤੇ ਦੇਖਿ ਕਰ ਜੈਰਾਮ ਹੈਰਾਨ ਹੋ
ਇ ਰਹਿਆ ਅਤੇ ਤੁਲਸਾ ਲੌਂਡੀ ਨੂੰ ਪੁਛਣ ਲਗਾ ਕਿਉ ਨੀ ਤੁਲਸਾ ਅਜ ਕਿਆ
ਹੋਇਆ ਹੈ ਬਹੂ ਜੀ ਇਤਨਾ ਰੁਦਨ ਕਿਉ ਕਰਦੀ ਹੈ ਤਾ ਤੁਲਸਾ ਨੇ ਕਹਿਆ ਹੇ ਠਾਕੁ
ਰ ਜੀ ਮਰਦਾਨਾ ਭਾਈ ਜੀ ਨੂੰ ਛਡ ਕਰ ਚਲਿਆ ਆਇਆ ਹੈ ਇਸ ਵਾਸਤੇ ਬ
ਹੂ ਜੀ ਬੈਰਾਗੁ ਕਰਦੀ ਹੈ ਤਾ ਜੈਰਾਮ ਨੇ ਕਹਿਆ ਕਿਉ ਬਹੂ ਜੀ ਅਸੀ ਤਾ ਤੁਹਾਡੇ
ਹੁਕਮਾ ਵਿਚ ਹਾਂ ਅਤੇ ਜਿਸ ਵਜਾ ਮਰਦਾਨਾ ਗੁਰੂ ਨਾਨਕ ਜੀ ਦੇ ਪਾਸ ਰਹਿੰਦਾ ਹੈ
ਤਿਸੇ ਤਰਾ ਰਖੋ ਜੋ ਤੁਹਾਡੇ ਮਨ ਵਿਚ ਸੰਤੋਖ ਆਵੈ ਤਾ ਬੇਬੇ ਨਾਨਕੀ ਨੇ ਆਖਿਆ ਹੇ
ਠਾਕੁਰ ਜੀ ਮੈ ਕਹਿਦੀ ਸਾ ਜੋ ਭੁਲਾ ਮਰਦਾਨਾ ਭਾਈ ਜੀ ਦੇ ਨਾਲ ਹੈ ਮੇਰਾ ਭਾਈ ਜੀ ਪ
ਰਚਿਆ ਰਹੇਗਾ ਅਤੇ ਹੁਣ ਮਰਦਾਨਾ ਭਾਈ ਜੀ ਨੂ ਛਡ ਕਰਿ ਚਲਿਆ ਆਇਆ
ਹੈ ਸੋ ਹੁਣ ਮੇਰਾ ਭਾਈ ਜੀ ਓਦਰ ਜਾਵੈਗਾ ਤਾ ਜੈਰਾਮ ਨੇ ਆਖਿਆ ਬਹੂ ਜੀ ਏ
ਹੁ ਕਿਆ ਹੋਇਆ ਹੈ ਜੋ ਤੁਸੀ ਆਪੇ ਹੀ ਭਟਕੇ ਹੋ ਸੋਗੇ ਤੁਸੀ ਅਸਾਨੂ ਮਤ ਦੇਂਦੇ ਆਹੇ
ਅਤੇ ਗੁਰੂ ਨਾਨਕ ਜੀ ਤਾ ਮਰਦਾਨੇ ਤੋੜੀ ਤਾ ਨਾਹੀ ਰਹਿਆ ਗੁਰੂ ਨਾਨਕ ਜੀ ਤਾ ਅ

ਪਾਣਿਆ ਹੀ ਪੇਰਾਂਤੇ ਹੈ ਸੋ ਤੁਸੀ ਜੀ ਅਤੇ ਖਤਰਾ ਕੋਈ ਨਾ ਕਰੋ ਅਤੇ ਜਿਸ ਤਰਾਂ ਮਰਦਾ
ਨਾ ਗੁਰੂ ਨਾਨਕ ਜੀ ਦੇ ਪਾਸ ਰਹਦਾ ਹੈ ਤਿਸੇ ਤਰਾਂ ਤੁਸੀ ਰਖੋ ਤਾ ਬੇਬੇ ਨਾਨਕੀ ਬੋਲੀ
ਹੇ ਠਾਕੁਰ ਜੀ ਤੁਸੀ ਮਰਦਾਨੇ ਨੂੰ ਕਹੋ ਤਾ ਜੈਰਾਮ ਨੇ ਕਹਿਆ ਕਿਉ ਮਰਦਾਨਾ ਤੂੰ ਗੁਰੂ
ਨਾਨਕ ਜੀ ਨੂੰ ਕਿਸ ਵਾਸਤੇ ਛਡ ਆਇਆ ਹੈ ਤੇਰਾ ਅਤੇ ਗੁਰੂ ਨਾਨਕ ਜੀ ਦਾ ਤਾ ਬ
ਹੁਤ ਪਿਆਰ ਸੀ ਤਾ ਮਰਦਾਨੇ ਨੇ ਆਖਿਆ ਭਾਈ ਜੀ ਮੈ ਕਿਆ ਕਰਾ ਉਸ ਦੀ
ਤਾ ਸਮਾਧ ਲਗ ਜਾਂਦੀ ਹੈ ਅਰ ਖੁਲਦੀ ਨਾਹੀ ਅਤੇ ਜੇ ਕਿਸੇ ਸਹਿਰ ਵਿਚ ਹੋਵੈ
ਤਾ ਭੀ ਖਤਰਾ ਨਾ ਹੋਵੈ ਸੋ ਓਹੁ ਤਾ ਉਜਾੜ ਵਿਚ ਹੀ ਬੈਠਾ ਰਹਿੰਦਾ ਹੈ ਤਾ ਜੈਰਾਮ ਨੇ ਕ
ਹਿਆ ਹੇ ਭਾਈ ਮਰਦਾਨਾ ਜੇ ਤੂ ਰੋਟੀ ਕਪੜੇ ਦੇ ਵਾਸਤੇ ਆਖਦਾ ਹੋਵੈ ਤਾ ਰੋਟੀ ਕਪ
ੜਾ ਇਥੇ ਮੌਜੂਦ ਹੈ ਅਤੇ ਭਲਾ ਮਰਦਾਨਾ ਗੁਰੂ ਨਾਨਕ ਜੀ ਦੇ ਨਾਲ ਪਹੁਚ ਕੌਣ ਸਕ
ਦਾ ਹੈ ਪਰ ਜਿਤਨੀ ਹਿਕ ਆਪਣੀ ਵਲੋ ਕੁਛ ਹਿੰਮਤ ਹੋਇ ਆਵੈ ਸੋ ਕਰੀਏ ਤਾ ਫੇ
ਰ ਨਾਨਕੀ ਅਤੇ ਜੈਰਾਮ ਮਰਦਾਨੇ ਨੂੰ ਆਖਿਆ ਜੋ ਭਾਈ ਮਰਦਾਨਾ ਜੇ ਤਾਂ ਤੁਸੀ ਇ
ਸ ਸਹਿਰ ਵਿਚ ਰਹੋ ਤਾ ਦੋਵੇ ਵਖਤ ਰਸੋਈ ਜੇਵ ਜਾਵੋ ਅਤੇ ਜੇ ਕਿਤੇ ਦੂਰਾਡੇ ਜਾਵੋ ਤਾ
ਖਰਚੀ ਲੈ ਜਾਵੋ ਤਾ ਮਰਦਾਨਾ ਏਹ ਗਲ ਸੁਣਕੇ ਬਹੁਤ ਰਾਜੀ ਹੋਇਆ ਤਾ ਮਰਦਾ
ਨੇ ਨੇ ਜੈਰਾਮ ਨੂ ਕਹਿਆ ਜੋ ਭਾਈ ਜੀ ਜੋ ਤੁਸੀ ਆਖੋਗੇ ਸੋਈ ਅਸੀ ਕਰਾਂਗੇ
ਤਾ ਮਰਦਾਨੇ ਦੇ ਇਤਨੇ ਆਖਣ ਨਾਲ ਬੇਬੇ ਨਾਨਕੀ ਖੁਸੀ ਹੋਈ ਤਾ ਮਰਦਾਨੇ ਨੂ ਬੇਬੇ
ਨਾਨਕੀ ਨੇ ਰਾਤ ਨੂ ਆਪਣੇ ਘਰਿ ਰਖਿਆ ਅਤੇ ਪਰਸਾਦਿ ਜਿਵਾਇਆ ਜਾ ਭਲਕ
ਹੋਇਆ ਤਾ ਮਰਦਾਨੇ ਨੇ ਆਖਿਆ ਭਾਈ ਜੀ ਮੈ ਗੁਰੂ ਨਾਨਕ ਜੀ ਦੇ ਪਾਸ ਜਾਦਾ
ਤਾ ਜੈਰਾਮ ਨੇ ਕਹਿਆ ਮਰਦਾਨਾ ਰਸੋਈ ਜੇਵ ਕੇ ਜਾਹੁ ਅਤੇ ਕੁਛ ਖਰਚੀ ਭੀ ਲੈ ਜਾ
ਹੁ ਤਾ ਮਰਦਾਨੇ ਨੇ ਆਖਿਆ ਭਲਾ ਭਾਈ ਜੀ ਤਾ ਜੈਰਾਮ ਨੇ ਮਰਦਾਨੇ ਨੂ ਰਸੋਈ
ਜਿਵਾਈ ਅਤੇ ਬਹੂ ਜੀ ਨੂ ਆਖਿਆ ਜੋ ਬਹੂ ਜੀ ਮਰਦਾਨੇ ਨੂੰ ਕੁਛ ਖਰਚ ਭੀ ਦੇਵਹੁ
ਤਾ ਬੇਬੇ ਨਾਨਕੀ ਨੇ ਆਖਿਆ ਹੇ ਠਾਕੁਰ ਜੀ ਜੋ ਕੁਛ ਤੁਸੀ ਕਹੋਗੇ ਸੋਈ ਕੁਛ ਮੈ ਦੇਵਾ
ਗੀ ਤਾ ਫੇਰ ਜੈਰਾਮ ਨੇ ਕਹਿਆ ਬਹੂ ਜੀ ਜੋ ਕੁਛ ਤੁਹਾਡੇ ਜੀਆ ਵਿਚ ਆਵਦੀ ਹੈ ਸੋ
ਈ ਕੁਛ ਦੇਵੋ ਤਾ ਬੇਬੇ ਨਾਨਕੀ ਨੇ ਵੀਹ ਰੁਪਏ ਕਢ ਕਰ ਮਰਦਾਨੇ ਦੇ ਹਥ ਦਿਤੇ ਅਤੇ
ਇਕ ਜੋੜਾ ਬੁਚਕੇ ਵਿਚੋ ਕਢਕੇ ਮਰਦਾਨੇ ਦੇ ਗਲ ਪਾਇਆ ਅਤੇ ਆਖਿਓਸ ਮਰਦਾ
ਨਾ ਮੇਰੇ ਭਾਈ ਜੀ ਨੂ ਆਖਣਾ ਜੋ ਭਾਈ ਜੀ ਤੁਸੀ ਅਸਾਨੂ ਇਕ ਵਾਰੀ ਦਰਸਨ ਦੇ ਜਾਵੋ
ਤਾ ਮਰਦਾਨੇ ਨੇ ਜੋੜਾ ਗਲ ਵਿਚ ਪਾਇਆ ਅਤੇ ਬੀਸ ਰੁਪਏ ਲੈਕਰ ਮਰਦਾਨਾ
ਗੁਰੂ ਨਾਨਕ ਜੀ ਦੇ ਪਾਸ ਫਿਰ ਆਇਆ ਆਇਕਰ ਗੁਰੂ ਨਾਨਕ ਜੀ ਦੇ ਅਗੇ ਮ

Sri Satguru Jagjit Singh Ji eLibrary NamdhariElibrary@gmail.com

ਬਾ ਟੇਕਿਆ ਤਾ ਅਗੋ ਸ੍ਰੀਗੁਰੂਜੀ ਕਹਿਆ ਅਵੇ ਮਰਦਾਨਾ ਰਬਾਬੁ ਫੇਰ ਕਿਉ ਲੈ
ਆਇਓਂ ਤਾ ਮਰਦਾਨੇ ਕਹਿਆ ਗੁਰੂਜੀ ਮੇਰੇ ਜਾਵਣੇਂ ਨਾਲ ਬੇਬੇਜੀ ਬਹੁ ਬੈਰਾਗ ਕੀ
ਤਾ ਅਤੇ ਪਿਛੇ ਭਈਆ ਜੈਰਾਮ ਭੀ ਆਇਆ ਤਾ ਉਸਨੇ ਭੀ ਆਇਕੇ ਮੇਰਾ ਦਿਲਾ
ਸਾ ਕੀਤਾ ਅਤੇ ਆਖਣ ਲਗਾ ਜੋ ਹੇ ਮਰਦਾਨਾ ਤੂ ਗੁਰੂ ਨਾਨਕ ਜੀ ਪਾਸੋ ਜਾਹਿ ਨਾਂਹੀ
ਗੁਰੂ ਨਾਨਕ ਜੀ ਦੇ ਪਾਸ ਹੀ ਰਹੁ ਤਾਂ ਮੈ ਭਈਏ ਜੈਰਾਮ ਨੂ ਕਹਿਆ ਜੋ ਭਲਾ ਭਈਏ
ਜੀ ਜਿਉ ਤੁਸੀ ਰਾਜੀ ਹੋਵੋਗੇ ਤਿਉ ਹੀ ਮੈ ਕਰਾਗਾ ਤਾ ਫੇਰ ਭਈਏ ਜੈਰਾਮ ਨੇ ਮੇਰੇ
ਗਲ ਆਪਣਾ ਜੋੜਾ ਪਾਇ ਦਿਤਾ ਅਤੇ ਵੀਹ ਰੁਪਏ ਰੋਕ ਖਰਚੀ ਨੁ ਦਿਤੇ ਅਤੇ ਆ
ਖਣ ਲਗਾ ਭਾਈ ਮਰਦਾਨਾ ਜਿਚਰ ਸਹਰ ਵਿਚ ਰਹੋਗੇ ਤਾ ਦੋਵੇਂ ਵਖਤ ਰਸੋਈ
ਇਥੇ ਖਾਇ ਜਾਇਆ ਕਰੋ ਅਤੇ ਜੇ ਦੂਰ ਜਾਵੋਗੇ ਤਾ ਏਹੁ ਵੀਹ ਰੁਪਏ ਆਪਣੇ ਪ
ਸ ਖਰਚੀ ਨੂ ਰਖੋ ਅਤੇ ਤੁਸਾਨੂ ਬੇਬੇ ਜੀ ਨੇ ਕਹਿਆ ਹੈ ਜੋ ਇਕ ਵਰੀ ਤੁਸੀ ਮੈਨੂ
ਆਪਣਾਂ ਦਰਸਨ ਦੇ ਜਾਵੋ ਤਾ ਅਗੋ ਗੁਰੂ ਨਾਨਕ ਜੀ ਕਹਿਆ ਅਵੇ ਮਰਦਾਨਾ
ਤੂ ਏਹ ਕਿਆ ਕੀਤੋ ਹੀ ਅਰੁ ਅੰਤ ਨੂ ਦੁਮਾਹੀ ਵਾਲੀ ਗਲ ਕੀਤੀਓ ਨਿਰਾ ਦੁਮਹੀ
ਹੁਇ ਗਇਓਂ ਤਾ ਮਰਦਾਨੇ ਨੇ ਆਖਿਆ ਗੁਰੂਜੀ ਮੈ ਤਾ ਰੁਪਏ ਮੰਗੇ ਨਾਂਹੀ ਅਤੇ
ਉਨਾਨੇ ਮੈਨੂ ਆਪੇ ਹੀ ਖੁਸੀ ਹੋਇ ਕਰ ਦਿਤੇ ਹੈਨ ਗੁਰੂਜੀ ਕਹਿਆ ਮਰਦਾਨਾ ਤੂ
ਜਾਇਕੇ ਏਹੁ ਰੁਪਏ ਫੇਰ ਆਉ ਅਤੇ ਜੋੜਾ ਤੈਨੂ ਮੁਬਾਹ ਹੈ ਅਤੇ ਸੁਣ ਮਰਦਾਨਾ
ਨਜਰ ਕਰਤਾਰ ਉਪਰ ਰਖੀ ਦੀ ਹੈ ਬੰਦੇ ਦੀ ਆਸਾ ਵਿਚ ਔਗਣ ਵਡਾ ਹੋਂਦਾ ਹੈ ਅ
ਤੇ ਪਰਮੇਸਰ ਦੀ ਆਸਾ ਵਿਚ ਸੰਤੋਖ ਹੋਂਦਾ ਹੈ ਅਰ ਤੂ ਜਾਹੁ ਮਰਦਾਨਾ ਏਹੁ ਰੁਪਏ
ਫੇਰ ਮੋੜ ਕਰ ਦੇ ਆਉ ਤਾਂ ਮਰਦਾਨੇ ਨੇ ਆਖਿਆ ਗੁਰੂਜੀ ਹੁਣ ਤੁਸੀ ਭੀ ਰਲੇ
ਰਲ ਕਰ ਰੁਪਏ ਫੇਰ ਆਂਵਦੇ ਆਹੇ ਅਤੇ ਬੇਬੇ ਜੀ ਨੂ ਭੀ ਦਰਸਨ ਦੇ ਆਵੋ ਆਪਦੇ
ਦਰਸਨ ਵਾਸਤੇ ਬਹੁਤ ਤੜਫਦੀ ਹੈ ਅਰੁ ਤੁਸੀ ਏਤਨਾ ਚਿਤ ਕਠੋਰ ਨ ਕਰੋ ਜੀ ਤਾ
ਗੁਰੂ ਨਾਨਕ ਜੀ ਆਖਿਆ ਭਲਾ ਮਰਦਾਨਾ ਤੇਰਾ ਭੀ ਆਖਿਆ ਸਾਥੋਂ ਮੋੜਿਆ
ਨਹੀ ਜਾਂਦਾ ਅਸਾਂ ਤੇਰੇ ਨਾਲ ਬਹੁਤ ਕੰਮ ਹੈ ਤਾ ਗੁਰੂ ਨਾਨਕ ਜੀ ਨੂ ਮਰਦਾਨਾ ਬੇਬੇ ਜੀ
ਦੇ ਪਾਸਿ ਲੈ ਆਇਆ ਤਾਂ ਭੁਲਸਾਂ ਨੇ ਗੁਰੂ ਨਾਨਕ ਜੀ ਨੂ ਆਂਵਦਾ ਦੇਖ ਕਰਿ ਕੋਠੇ
ਉਪਰ ਚੜ੍ਹ ਗਈ ਤਾ ਬੇਬੇ ਨਾਨਕੀ ਨੂ ਜਾਇਕੇ ਕਹਿਆ ਜੋ ਬਹੂਜੀ ਤੁਹਾਡਾ ਭਾਈ
ਜੀ ਆਇਆ ਹੈ ਤਾਂ ਬੇਬੇ ਨੇ ਆਖਿਆਂ ਭੁਲਸਾਂ ਤੂ ਝੂਠ ਆਖਦੀ ਹੈ ਤਾਂ ਭੁਲਸਾਂ ਨੇ
ਕਹਿਆ ਹੇ ਬਹੂਜੀ ਮੇਰੀ ਕਿਆ ਮਜਾਲ ਹੈ ਜੋ ਤੁਹਾਡੇ ਅਗੇ ਮੈਂ ਝੂਠ ਬੋਲਾਂ ਤਾ ਇ
ਤਨੇ ਚਿਰ ਨੂੰ ਗੁਰੂ ਨਾਨਕ ਜੀ ਅਤੇ ਮਰਦਾਨਾ ਦੋਵੇ ਘਰ ਅੰਦਰ ਆਇ ਵੜੇ ਤਾ ਬੇਬੇ

Sri Satguru Jagjit Singh Ji eLibrary NamdhariElibrary@gmail.com

ਨਾਨਕੀਜੀ ਗੁਰੂਨਾਨਕ ਜੀਨੂੰ ਆਏ ਦੇਖਕੇ ਇਕਬੀ ਚਾਰਹੋਈ ਦੌੜਕੇ ਗੁਰੂਜੀ ਦੇ ਪੈ
ਰਾਂ ਤੇ ਢਠੀ ਗੁਰੂਜੀ ਨੇ ਬੇਬੇ ਦਾ ਮਥਾ ਦੋਨੋ ਹਥਾਂ ਤੇ ਲੀਤਾ ਤੇ ਮੂੰਹੋਂ ਕਹਾ ਮੈ ਇਸੀ ਵਾਸ
ਤੇ ਤੇਰੇ ਪਾਸ ਨਹੀ ਆਵਦਾ ਤੂੰ ਮੇਰੇ ਪੈਰਾਨੂੰ ਦੌੜਦੀ ਹੈ ਤੂੰ ਮੈਥੋ ਵਡੀ ਹੈ ਪਰਮੇਸਰ ਦੀ
ਪਿਆਰੀ ਹੈ ਤੇਰਾ ਮੇਰੇ ਪੈਰਾਨੂੰ ਹਥ ਲਾਵਣ ਮੇਰੇ ਸਿਰ ਭਾਰ ਚੜ੍ਹਦਾ ਹੈ ਨਹੀ ਮੈਂ ਕ
ਦੇ ਨਾ ਆਇਕੇ ਮਿਲਾਗਾ ਬੇਬੇ ਕਹਾ ਭਾਈਜੀ ਜਿਉ ਤੇਰੀ ਰਜਾਇ ਹੈ ਤਿਵੇਂ ਹੀ ਕਰਾਂ
ਗੀ ਪਰ ਮੈਨੂੰ ਦਰਸਨ ਦਿਆ ਕਰ ਵਿਸਾਰਨਾ ਨਾਂਹੀ ਗੁਰੂਜੀ ਕਹਾ ਤੂੰ ਮੇਰੀ ਵਡੀ ਭੈਣ
ਹੈ ਮੇਰੇ ਤੇਰੇ ਵਿਚ ਭੇਦ ਕੋਈ ਨਾਂਹੀ ਮੇਰੇ ਪੈਰਾਨੂੰ ਮਤ ਛੋਹਿਆ ਕਰ ਬੇਬੇ ਕਹਾ ਭਲਾ
ਭਾਈਜੀ ਪਰ ਤੁਸੀ ਦਰਸਨ ਜਰੂਰ ਮੈਨੂੰ ਦਿਤਾ ਕਰੋ ਤਾ ਗੁਰੂਜੀ ਕਹਾ ਲਿਆ ਮਰ
ਦਾ ਰੁਪਏ ਬੇਬੇ ਨੂੰ ਮੋੜਦੇਹੁ ਤਾ ਬੇਬੇ ਬੋਲੀ ਭਾਈਜੀ ਮਰਦਾਨੇ ਰੁਪਏ ਮੰਗੇ ਨਾਹੀ
ਜੀ ਅਸਾਂ ਆਪਹੀ ਦਿਤੇ ਹੈਨ ਤਾ ਗੁਰੂਜੀ ਕਹਾ ਬੇਬੇਜੀ ਤੁਸੀ ਸਾਨੂੰ ਕਰਤਾਰਥ
ਸ ਸੌਂਪੋ ਤੂੰ ਪਰਮੇਸਰ ਦੀ ਭਗਤ ਹੈ ਅਤੇ ਵਡੀ ਹੈ ਸੋ ਵਡਿਆਂ ਦਾ ਕਹਣਾਂ ਪਰਮੇਸ
ਰ ਸੁਣਦਾ ਹੈ ਤਾ ਬੇਬੇ ਨੇ ਕਹਾ ਭਾਈਜੀ ਤੁਹਾਨੂੰ ਤਾਂ ਮੈ ਪਰਮੇਸਰ ਕਰਕੇ ਜਾਣਦੀ ਹਾਂ
ਤੂੰ ਸਤ ਨਿਰੰਕਾਰ ਦਾ ਰੂਪ ਹੈ ਮੈ ਤੁਹਾਨੂੰ ਭਾਈ ਕਰਕੇ ਨਾਂਹੀ ਜਾਣਦੀ ਤਾ ਗੁਰੂਜੀ ਕਹਾ
ਸੁਣ ਬੇਬੇਜੀ ਏਹੁ ਗਲ ਕੋਈ ਆਖਣਦੀ ਨਾਂਹੀ ਪਰ ਏਹੁ ਰੁਪਏ ਤੁਸੀ ਮੋੜ ਲਵੋ
ਬਾਰ ਬਾਰ ਮਤ ਕਹਾਉ ਤੇ ਮਰਦਾਨਾ ਜਦ ਕਦੀ ਤੁਹਾਡੇ ਪਾਸ ਆਵੇ ਤਾ ਤੁਸਾ ਇਸਨੂੰ
ਖਾਲੀ ਨਾਂਹੀ ਭੇਜਣਾਂ ਭਾਵੇਂ ਅਸੀ ਹੋਈਏ ਨਾ ਹੋਈਏ ਇਸ ਨਾਲ ਸਾਡਾ ਕੰਮ ਹੈ ਅ
ਤੇ ਇਸਨੂੰ ਅਸਾਂ ਕਹਿਆ ਹੈ ਤੂੰ ਵੇਦੀਆਂ ਤੇ ਸਿਵਾ ਹੋਰ ਕੋਈ ਘਰ ਨਹੀ ਮੰਗਣਾਂ



ਤੇ ਸਿਰੀਚੰਦ ਜੀ ਤੂੰ ਸਾਡੀ ਗੋਦ ਮੇ ਹੈ
ਹੁਣ ਤੁਸੀ ਸਨੂੰ ਖੁ ਸੀ ਕਰੋ ਅਸੀ ਇ
ਥੇ ਰਹਿਦੇ ਭੁਲੇ ਨਾ ਹੀ ਰਮਦੇ ਭ੍ਰਮਦੇ
ਹੀ ਭੁਲੇ ਹਾਂ ਬੇਬੇ ਨੇ ਕਹਾ ਭਾਈਜੀ ਤੁਸੀ
ਇਥੇ ਫਿਰਦੇ ਹੋ ਤਾਂ ਮੈਨੂੰ ਧਰਵਾਸ ਹੈ
ਭਾਵੇਂ ਕਦੀ ਦਰਸ ਨ ਦੇਵੋ ਪਰ ਮੈਂਉ
ਦਰਦੀ ਨਾਹੀ ਅਤੇ ਜਦ ਤੁਸੀ ਕਿਤੇ ਦੂਰ ਚਲੇ ਜਾਵੋਗੇ ਤਾਂ ਮੈਨੂੰ ਬੜਾ ਦੁਖ ਹੋਵੇਗਾ
ਅਗੇ ਜੋ ਤੁਹਾਡੀ ਰਜਾਇ ਹੈ ਸੋਈ ਕਰਹੁ ਮੇਰੇ ਵਸ ਕੁਛ ਨਾਂਹੀ ਤਾ ਗੁਰੂ ਨਾਨਕ ਜੀ
ਕਹਾ ਬੇਬੇਜੀ ਤੁਸੀ ਚਿਤ ਮੇ ਨਿਸਚਿੰਤ ਰਹੋ ਜਿਤ ਵੇਲੇ ਤੁਸੀ ਮੈਨੂੰ ਯਾਦ ਕਰੋਗੇ
ਉਸੀ ਵੇਲੇ ਮੈ ਤੁਹਾਡੇ ਪਾਸ ਪਹੁਚਾਂਗਾ ਤਾ ਬੇਬੇਜੀ ਕਹਾ ਭਾਈਜੀ ਹੁਣ ਤਾਂ ਤੁਸੀ

Sri Satguru Jagjit Singh Ji eLibrary NamdhariElibrary@gmail.com

ਸਭ੍ਹਾਮੋਹਤੋੜਕਰਿਚਲੇਹੋ ਤਾਗੁਰੂਨਾਨਕਜੀਕਹਿਆ ਹੇ ਬੇਬੇਜੀਮੋਹਤੋੜਨਾਹੀ ਭੁ
ਲਾਹੈ ਰਖਣਨਹੀਬਣਦਾ ਤਾਗੁਰੂਨਾਨਕਜੀ ਬੇਬੇਨੂੰਰੂਪਏਦੇਕਰਵਿਦਿਆਹੋਏ
ਜਾ ਬਾਹਰਨਿਕਲੇਤਾਂਕਹਿਆ ਕਿਉਮਰਦਾਨਾਕਿਧਰਨੂੰਚਲਦਾਹੈ ਤਾਮਰਦਾਨੇ
ਕਹਿਆ ਗੁਰੂਜੀਮੈ ਕਿਆਜਾਣਾਂ ਤੁਸੀਹੀਜਾਣੋਂ ਜਿਧਰਤੁਹਾਡੀਖੁਸੀਆਵੈ
ਤਿਧਰੇਹੀਚਲਹੁਜੀ ਅਗਾਤੁਹਾਡਾ ਤੇਪਿਛਾ ਸਾਡਾ ਤਾਗੁਰੂਨਾਨਕਜੀ ਕਹਾ ਚਲੋ
ਮਰਦਾਨਾ ਇਕਸਾਧਏਮਨਾਵਾਦਵਿਚਰਹਿਦਾਹੈ ਚਲੋਉਸਦਾਦਰਸਨਕਰਦੇਚ
ਲੀਏ ਤਾਮਰਦਾਨੇਆਖਿਆ ਚਲੋਗੁਰੂਜੀ ਤਿਸਸਾਧਦਾਦਰਸਨਕਰੀਏ

ਹੁਣ ਅਗੇਸਾਖੀਭਾਈਲਾਲੋਨਾਲਹੋਈ

ਗੁਰੂਨਾਨਕਜੀ ਸੁਲਤਾਨਪੁਰੋ ਏਮਨਾਵਾਦਨੂੰਚਲੇ ਸਤਵੇਦਿਨ ਭਾਈਲਾਲੋਦੇ
ਘਰ ਆਇਵੜੇ ਅਗੋਭਾਈਲਾਲੋਕਿਲੇਬੈਠਾਘੜਦਾ ਆਹਾ ਜਦਭਾਈਲਾ



ਲੋਨੇਡਿਠਾ ਇਕ ਤਪਾਆਇਆਹੈ
ਇਕ ਨਾਲਡੂੰਮ ਭੀਹੈਸ ਅਤੇਤਪੇ
ਦੇਗਲਾਵਿਚਜੋਊ ਹੈਸਭਾਈਲਾਲੋ
ਨੇਦੇਖਕਰਗੁਰੂ ਨਾਨਕਜੀਕੋਉਠ
ਖੜਾਹੋਇਆ ਅ ਬਾਏਕਿਓਸਹਥ
ਜੋੜਕੇ ਤਾਬਾਬੇਨੇ ਕਹਿਆਭਾਈਲਾ
ਲੋ ਬੈਠਕਰਕਿਰਤਕਰੇ ਤਾਭਾਈਲਾਲੋ ਬੈਠਕਰ ਆਪਣੀਕਿਰਤਲਗਾਕਰਨੇ
ਤੇਗੁਰੂਨਾਨਕਜੀਨੂੰ ਮੰਜਾਵਿਛਾਇਦਿਤਾ ਬਾਬਾਨਾਨਕਜੀਮਰਦਾਨਾ ਬੈਠਗਏ
ਦੋਏ ਤ੍ਰੀਆ ਸਸਤਾਇਕਰਭਾਈਲਾਲੋ ਗੁਰੂਨਾਨਕਜੀਨੂੰ ਪੁਛਣਲਗਾ ਜੋ
ਹੇਸੰਤਜੀਮੈਤੁਹਾਡੇਬਲਿਹਾਰਜਾਵਾਂ ਜੀਤੁਸੀ ਆਪਣਾਆਪਜਾਹਰਕਰਹੁਜੀ
ਮੈਆਪਦਾਮਹਿਰਮਨਾਹੀਜੀ ਤਾਗੁਰੂਨਾਨਕਜੀ ਕਹਾ ਭਾਈਲਾਲੋਅਸੀਪਰ
ਦੇਸੀਹਾਂ ਤਾਭਾਈਲਾਲੋਨੇਂਕਹਿਆ ਹੇ ਸੰਤਜੀ ਪਰਦੇਸੀਤਾਂ ਸਾਰਾਸੰਸਾਰਹੀਹੈ
ਪਰਜੀਤੁਸੀਮੁਲੋਮਾ ਸਭਛੋਡਦੇਵਹੁ ਅਰਤੁਸੀਭਲੇਲੋਕਨਜਰੀਆਵਦੇ
ਹੋ ਜਿਉਕੀਤਿਉਹੀ ਤੁਸੀਆਖੋਜੀ ਅਸੀਮੋਟੇਲੋਕਹਾਂ ਤੁਸੀਸੰਤਹੋ ਪਰਮੇ
ਸਰਕੇਨਜੀਕੀਹੋ ਤਾਗੁਰੂਜੀਕਹਿਆ ਭਾਈਲਾਲੋ ਤੂੰ ਤਾਸਭਜਾਣਦਾਹੈ ਜੇਕੋ
ਈਅਜਾਣਹੋਵੇਤਾ ਆਖੀਐ ਅਤੇਜਾਣਦੇਬੂਝਦੇਨੂੰਕੀਆਖੀਐ ਤਾਲਾਲੋ
ਨੇਕਹਿਆ ਜੀਕਰਤਾਰਦੀ ਕਰਤਾਰਹੀਜਾਣੇਂ ਪਰਜੀਓਹੁ ਜੋ ਕੋਈਨਾਨਕਤਪਾ

Sri Satguru Jagjit Singh Ji eLibrary NamdhariElibrary@gmail.com

ਕਰੀਦਾ ਹੈ ਸੋ ਤਾਂ ਸ੍ਰਿਸਟਸਾਰੀ ਸੋ ਤੂੰ ਮੈਨੂੰ ਓਹੋ ਜੇਹਾ ਨਜਰ ਆਂਵਦਾ ਹੈ ਤਾਂ ਗੁਰੂ ਨਾਨਕ ਜੀ ਕ
ਹਿਆ ਭਾਈ ਲਾਲੋ ਫੇਰ ਪੁਛਦਾ ਕਿਉਂ ਹੈ ਤਾਂ ਲਾਲੋ ਨੇ ਕਹਿਆ ਜੀ ਅਸਾਡੀ ਕਰੀ ਮਤ
ਹੈ ਅਸੀ ਕਿਆ ਜਾਣਦੇ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਏਹੁ ਕਰੀ ਮਤ ਵਾ
ਲੇ ਨਾਹੀ ਆਖੀਦੇ ਤਾਂ ਫੇਰਿ ਭਾਈ ਲਾਲੋ ਨੇ ਆਖਿਆ ਜੀ ਸੰਤ ਜੀ ਤੁਹਾਡਾ ਨਾਉ ਕਿਆ
ਹੈ ਤਾਂ ਮਰਦਾਨਾ ਬੋਲਿਆ ਭਾਈ ਲਾਲੋ ਇਨਾਦਾ ਨਾਉ ਨਾਨਕ ਨਿਰੰਕਾਰੀ ਹੈ ਤਾਂ ਫੇਰ ਲਾ
ਲੋ ਨੇ ਆਖਿਆ ਭਾਈ ਤੇਰਾ ਨਾਉ ਕਿਆ ਹੈ ਤਾਂ ਮਰਦਾਨੇ ਨੇ ਆਖਿਆ ਭਾਈ ਲਾਲੋ
ਮੇਰਾ ਨਾਉ ਮਰਦਾਨਾ ਮਿਰਾਸੀ ਹੈ ਤਾਂ ਫੇਰ ਭਾਈ ਲਾਲੋ ਨੇ ਆਖਿਆ ਗੁਰੂ ਜੀ ਤੁਸੀ
ਆਪਣਾਂ ਨਾਉ ਕਿਉਂ ਨਾਂਹੀ ਦਸਦੇ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਮਰਦਾ
ਨੇ ਨੇ ਜੋ ਦਸਿਆ ਹੈ ਤਾਂ ਭਾਈ ਲਾਲੋ ਨੇ ਆਖਿਆ ਗੁਰੂ ਜੀ ਆਪਣਾਂ ਨਾਉ ਆਪੇ ਦ
ਸਿਆ ਤਾਂ ਕੋਈ ਪਾਪ ਨਾਂਹੀ ਲਗਦਾ ਤਾਂ ਗੁਰੂ ਨਾਨਕ ਜੀ ਹਸਕਰਿ ਕਹਿਆ ਭਾਈ
ਲਾਲੋ ਅਸਾਡਾ ਨਾਉ ਨਾਨਕ ਨਿਰੰਕਾਰੀ ਹੈ ਤਾਂ ਲਾਲੋ ਏਤਨਾ ਸਬਦ ਸੁਣਦਾ ਹੀ ਗੁਰੂ
ਨਾਨਕ ਜੀ ਦਿਆ ਚਰਨਾ ਤੇ ਢਹਿਪਇਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾ
ਲੋ ਤੁਹਾਡਾ ਕਰਤਾਰ ਭਲਾ ਕਰੇ ਅਤੇ ਸਾਡਾ ਤੁਹਾਡਾ ਏਤਨਾ ਹੀ ਬਚਨ ਆਹਾ ਤਾਂ ਲਾ
ਲੋ ਨੇ ਆਖਿਆ ਗੁਰੂ ਜੀ ਅਗੇ ਛੇੜਨੀ ਨਾਹੀ ਅੰਦਰਦੀ ਅੰਦਰ ਹੀ ਰਖਣੀ ਜਾਹ
ਰ ਨਾਹੀ ਕਰਨੀ ਤਾਂ ਇਤਨੀ ਬਾਤ ਲਾਲੋ ਦੀ ਸੁਣਕਰ ਗੁਰੂ ਨਾਨਕ ਜੀ ਹਸਿਆ ਤਾਂ
ਲਾਲੋ ਨੇ ਕਹਿਆ ਗੁਰੂ ਜੀ ਤੁਸੀ ਕਿਉਂ ਹਸੇ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਲਾ
ਲੋ ਅਸੀ ਕਿਵੇਂ ਛਪੇ ਭੀ ਰਹੀਏ ਤਾਂ ਲਾਲੋ ਨੇ ਕਹਿਆ ਗੁਰੂ ਜੀ ਰਜਾਇ ਤੁਹਾਡੀ ਲੋ
ੜੀਦੀ ਹੈ ਅਸੀ ਕਿਆ ਆਖੀਏ ਤਾਂ ਇਤਨੇ ਬਚਨ ਕਹਿਕਰ ਭਾਈ ਲਾਲੋ ਤਾਂ ਰਸੋ
ਈ ਦੇ ਆਹਰ ਹੋਇਆ ਤਾਂ ਮਰਦਾਨੇ ਨੇ ਗੁਰੂ ਨਾਨਕ ਜੀ ਨੂੰ ਪੁਛਿਆ ਜੋ ਹੇ ਗੁਰੂ ਜੀ
ਏਹੁ ਭਾਈ ਲਾਲੋ ਕੋਈ ਪੁਰਬਤਨ ਪੁਰਖ ਹੈ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ
ਏਹੁ ਬਡਾ ਸੰਤ ਹੈ ਪਰਮੇਸਰ ਦਾ ਪਿਆਰਾ ਹੈ ਅਤੇ ਏਸ ਨੇ ਕਿਤਨੇ ਜੁਗਾਂ ਵਿਚ ਭਗਤ ਕ
ਰਦਾ ਰਿਹਾ ਹੈ ਅਤੇ ਹੁਣ ਇਸਦੀ ਭਗਤ ਸਫਲ ਹੋਈ ਹੈ ਕਰਤਾਰ ਦੀ ਕਿਰਪਾ ਹੋਈ
ਹੈ ਜੋ ਏਹੁ ਅਤੇ ਅਸੀ ਇਕਠੇ ਹੋਏ ਹਾਂ ਤਾਂ ਮਰਦਾਨੇ ਪੁਛਿਆ ਗੁਰੂ ਜੀ ਅਸਾਂ ਤਾਂ ਸੁ
ਣਿਆ ਹੈ ਜੋ ਪੂਰਨ ਪੁਰਖ ਵਤ ਜਨਮ ਨਾਹੀ ਆਂਵਦੇ ਤਾਂ ਗੁਰੂ ਨਾਨਕ ਜੀ ਆਖਿਆ
ਮਰਦਾਨਾ ਜੋ ਕੋਈ ਅਵਤਾਰਾਂ ਦੀ ਪੂਜਾ ਕਰਦੇ ਹੈਨ ਸੋ ਭਾਵੇਂ ਕੇਹਾ ਭਗਤ ਹੋਵੇ ਗਾ ਤਾਂ
ਤਿਸਨੂੰ ਫੇਰ ਭੀ ਜਨਮ ਆਂਵਦਾ ਹੈ ਅਤੇ ਜੇ ਨਿਰਗੁਨੀ ਭੀ ਹੋਵੇ ਅਤੇ ਬਾਸਨਾ ਭੀ ਕ
ਈ ਨਾ ਉਠੇ ਤਉ ਭੀ ਚਉਰਾਸੀ ਭੋਗੇਗਾ ਅਤੇ ਮਰਦਾਨਾ ਓਹ ਪੁਰਸ ਚੁਰਾਸੀ ਨਹੀ ਭੋਗ

Sri Satguru Jagjit Singh Ji eLibrary NamdhariElibrary@gmail.com

ਦੇ ਜਿਨਾ ਪੁਰਸਾਨੇ ਪਰਮ ਗਤਿ ਦੀ ਬਾਸਨਾ ਕਰਕੇ ਸੰਸਾਰ ਭਵਜਲ ਥੀ ਪਾਰ ਉਤਰ
ਨੇ ਦੀ ਚਾਹਨਾ ਕਰਦੇ ਹੈਨ ਸੋ ਕਿਆ ਕਰਦੇ ਹੈਨ ਪਹਿਲੇ ਤੋ ਸਤਸੰਗ ਕਰਨਾ ਫੇਰ ਸ
ਭ ਕੀ ਸਸਰੂਖਾ ਕਰਦੇ ਹਨ ਕਿਆ ਆਦਰ ਕਰਨਾ ਊਚ ਨੀਚ ਕਾ ਪਰਮੇਸਰ ਰੂਪ ਜਾਣ
ਕੇ ਪਰਮੇਸਰ ਕੇ ਇਤਹਾਸ ਕਥਾ ਚਰਿਤ੍ਰ ਸ੍ਰਵਣ ਕਰਨੇ ਮਨ ਲਗਾਇਕੇ ਸਤਸਰੂਪ
ਕਾ ਉਪਦੇਸ ਕਰਨ ਵਾਲੇ ਜੋ ਗੁਰੂ ਸਤਗੁਰ ਹੈਨ ਤਿਨਾ ਕੇ ਚਰਨਾ ਵਿਖੇ ਆਪਣਾ ਮਨ
ਲਗਾਵਣਾ ਅਤੇ ਤਿਨ ਕੀ ਮੂਰਤੀ ਕਾ ਧਿਆਨ ਕਰਨਾ ਚਿਤ ਮੈ ਅਰ ਭਗਵੰਤ ਕੇ
ਗੁਣ ਗਾਵਣੇ ਮਨ ਲਗਾਇਕਰ ਤਨ ਕੋ ਪੁਲਕਾਵਲੀ ਹੋਣੀ ਰੋਮ ਸਰੀਰ ਕੇ ਖੜੇ ਹੋ
ਜਾਵਨ ਅਰ ਵਾਸਨਾ ਨੂ ਰੋਕਣਾ ਅਤੇ ਇੰਦ੍ਰੀਆਂ ਦਾ ਦਮਨ ਕਰਨਾ ਵਿਕਾਰਾ ਥੀ ਰੋਕ
ਰਖਨਾ ਸਭ ਸੇ ਆਪਣੇ ਮਨ ਕੋ ਵਿਰਕਤ ਕਰਨਾ ਸ੍ਵਰਗਾਦਕਾਂ ਕੀ ਚਾਹਨਾ ਕਰਨੀ ਅਤੇ
ਪਰਾਏ ਔਗਣਾ ਨੂ ਨਾ ਦੇਖਣਾਂ ਹਾਨੀ ਤੇ ਲਾਭ ਮੈਂ ਇਕੋ ਜੇਹੇ ਰਹਿਣਾਂ ਹਰਖ ਸੋਕ ਤੇ ਰ
ਹਿਤ ਰਹੇ ਸਰਬ ਕੇ ਸਾਥ ਛਲਨਾ ਕਰਨੰ ਅਤੇ ਕਰਤਾਰ ਵਿਚ ਦ੍ਰਿੜ੍ਹ ਨਿਸਚਾ ਰਖਣ
ਕਿਸੀ ਵਖਤ ਮੈਂ ਨਾ ਡੋਲੇ ਸਰਬ ਕੋ ਪਰਮੇਸਰ ਰੂਪ ਜਾਣਨਾ ਕਿਆ ਜਹਾ ਕਹਾ ਪਰਮੇ
ਸਰ ਰਵਿਆ ਹੋਇਆ ਹੈ ਹੇ ਮਰਦਾਨਾ ਜਿਨ ਕੀ ਐਹ ਮਤ ਹੋਤੀ ਹੈ ਸੋ ਵੁਹ ਪੁਰਸ
ਆਪ ਤੋ ਪਰਮ ਗਤ ਕੋ ਪਾਵਤੇ ਹੈ ਅਰ ਉਨ ਕੀ ਕੁਲਾਂ ਭੀ ਕਈ ਪਰਮ ਧਾਮ ਕੇ ਅ
ਧਕਾਰੀ ਹੋਤੀਆਂ ਹੈ ਜੋ ਪਰਮੇਸਰ ਕੀ ਭਗਤ ਕਰਦੇ ਹੈਨ ਮਾਇਆ ਕੇ ਮੋਹ ਸਾਥ ਨ
ਹੀ ਮੋਹੇ ਜਾਤੇ ਪਰਮੇਸਰ ਕੇ ਰੰਗ ਮੇ ਰਚੇ ਰਹਿਤੇ ਹੈ ਤਿਨ ਕੇ ਸਾਥ ਕਈ ਹੋਰ ਭੀ ਤਰ
ਜਾਤੇ ਹੈ ਸੁਣ ਮਰਦਾਨਾ ਏਹ ਬਚਨ ਤੂੰ ਸਤ ਪਰਤੀਤ ਕਰ ਜਾਣੇ ਇਤਨੀ ਵਾਰਤਾ
ਕਰਦੇ ਹੀ ਆਹੇ ਜਾਂ ਭਾਈ ਲਾਲੋ ਪ੍ਰਸਾਦ ਤਿਆਰ ਕਰਕੇ ਗੁਰੂ ਨਾਨਕ ਜੀ ਨੂੰ ਸਦ
ਣ ਆਇਆ ਅਤੇ ਕਹਿਓਸ ਗੁਰੂ ਜੀ ਚਲੋ ਪ੍ਰਸਾਦਿ ਤਿਆਰ ਹੈ ਤਾਂ ਗੁਰੂ ਨਾਨਕ ਜੀ
ਕਹਿਆ ਭਾਈ ਲਾਲੋ ਤੂ ਪਰਸਾਦਿ ਏਥੇ ਹੀ ਲੈ ਆਉ ਤਾਂ ਲਾਲੋ ਨੇ ਆਖਿਆ ਗੁਰੂ ਜੀ
ਤੁਹਾਡੇ ਗਲਾ ਵਿਚ ਜਨੇਊ ਹੈ ਅਰ ਸੋਤ ਰੂਪ ਹੋ ਚਉਕੇ ਵਿਚ ਚਲਕੇ ਪ੍ਰਸਾਦਿ ਜੇਵੋ ਤਾ
ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਜਿਤਨੀ ਧਰਤੀ ਹੈ ਤਿਤਨਾ ਹੀ ਚਉਕਾ ਹੈ ਜ
ਹਾ ਕਹਾ ਪਰਮੇਸਰ ਬਿਆਪ ਰਿਹਾ ਹੈ ਤਾਂ ਭਾਈ ਲਾਲੋ ਏਹੁ ਬਾਤ ਸੁਣਕਰ ਪ੍ਰਸਾਦ
ਅਗੇ ਆਣ ਰਖਿਆ ਜਾਂ ਮਰਦਾਨਾ ਦੇਖੇ ਤਾ ਕੋਧਰੇ ਦੇ ਅਨਿਦੀਆਂ ਰੋਟੀਆਂ ਹੈਨ
ਅਤੇ ਸੋਰੇ ਦੇ ਸਾਗ ਦੀ ਪਿੰਨੀ ਤਾਂ ਮਰਦਾਨੇ ਜੀਆ ਵਿਚਾਰੀ ਏਣ ਤੀ ਖਾਧੀ ਤਾ ਗੁਰੂ
ਨਾਨਕ ਜੀ ਅੰਤਰਜਾਮੀ ਆਹੇ ਮਰਦਾਨੇ ਨੂ ਗੁਰੂ ਜੀ ਪੁਛਿਆ ਕਿਉ ਮਰਦਾਨਾ
ਤਾ ਮਰਦਾਨੇ ਆਖਿਆ ਗੁਰੂ ਜੀ ਸੁਖ ਤਾ ਗੁਰੂ ਨਾਨਕ ਜੀ ਨੇ ਆਖਿਆ ਮਰਦਾਨਾ

Sri Satguru Jagjit Singh Ji eLibrary NamdhariElibrary@gmail.com

ਜੇ ਏਹੁ ਪਰਸਾਦ ਖਾਵੇਂਗਾ ਤਾ ਜਾਣੇਂਗਾ ਤਾ ਮਰਦਾਨੇ ਨੇ ਟੁਕਰ ਭੰਨਕੇ ਮੁਹਿ ਪਾਇਆ
ਤਾ ਅੰਮ੍ਰਿਤ ਕਾ ਸੁਆਦ ਆਇਆ ਤਾ ਗੁਰੂ ਨਾਨਕ ਜੀ ਨੇ ਪੁਛਿਆ ਮਰਦਾਨਿਆਂ
ਦੇਹੁ ਖਬਰ ਪ੍ਰਸਾਦ ਦੀ ਜੋ ਕੇਹਾ ਹਿਕ ਸੁਆਦ ਹੈ ਤਾ ਮਰਦਾਨੇ ਆਖਿਆ ਗੁਰੂ ਜੀ
ਮੈਂ ਕੇਹਾ ਪਰਸਾਦ ਇਸ ਦੇ ਲਿਵੇ ਲਾਵਾਂ ਜੀ ਤਾ ਫੇਰ ਲਾਲੋ ਨੇ ਕਹਿਆ ਗੁਰੂਜੀ
ਤੂੰ ਨਾਨਕ ਨਿਰੰਕਾਰੀ ਹੈ ਸੋ ਤੁਸਾਂ ਪਰਸਾਦ ਦੇ ਵਲੋ ਨਹੀ ਦੇਖਣਾ ਤੁਸਾ ਅੰਮ੍ਰਿਤ ਫਲ ਦੇ
ਖਣਾਂ ਤਾ ਗੁਰੂ ਨਾਨਕ ਜੀ ਆਖਿਆ ਭਾਈ ਲਾਲੋ ਅੰਮ੍ਰਿਤ ਜੋ ਆਖੀਦਾ ਹੈ ਸੋ ਇਸ ਪ੍ਰ
ਸਾਦ ਵਿਚ ਤੂ ਪਾਇਆ ਹੈ ਤਾ ਭਾਈ ਲਾਲੋ ਨੇ ਮਥਾ ਟੇਕਿਆ ਅਤੇ ਆਖਿਓਸ ਗੁਰੂ
ਜੀ ਤੁਸਾਂ ਮੈਨੂੰ ਨਿਹਾਲ ਕੀਤਾ ਹੈ ਅਤੇ ਮੇਰੀ ਜਨਮ ਜਨਮ ਦੀ ਮੈਲ ਲਾਹੀਆ ਤਾਂ ਫੇ
ਰ ਗੁਰੂ ਨਾਨਕ ਜੀ ਕਹਿਆ ਹੇ ਮਰਦਾਨਾ ਹੁਣ ਕਿਧਰ ਚਲਦਾ ਹੈ ਤਾ ਮਰਦਾਨੇ ਆਖਿ
ਆ ਗੁਰੂਜੀ ਜਿਧਰ ਤੁਸਾਡੀ ਖੁਸੀ ਆਵੇ ਤਿਧਰੇ ਚਲੋ ਜੀ ਤਾ ਗੁਰੂ ਨਾਨਕ ਜੀ ਕਹਿਆ
ਮਰਦਾਨਾ ਜਿਉ ਤੂ ਆਖੇ ਸੋਈ ਕਰੀਏ ਤਾਂ ਮਰਦਾਨੇ ਕਹਿਆ ਗੁਰੂਜੀ ਮੈ ਤਾਂ ਆਖ ਨ
ਹੀ ਸਕਦਾ ਪਰ ਜੀ ਇਸ ਧਰਤੀ ਅਸਾਡਾ ਚਿਤ ਬਹੁਤ ਹੋਂਦਾ ਹੈ ਤਾ ਗੁਰੂ ਨਾਨਕ ਜੀ ਕ
ਹਿਆ ਦੇਖ ਮਰਦਾਨਾ ਤਿੰਨਾ ਦਿਨ ਅਸੀ ਭਾਈ ਲਾਲੋ ਦੇ ਘਰ ਰਹੇ ਆਹੇ ਅਤੇ ਮਨ ਭੀ
ਸੁਪ੍ਰਸੰਨ ਹੀ ਰਹਿਆ ਹੈ ਹੁਣ ਭਾਈ ਲਾਲੋ ਦੇ ਪਾਸੋ ਵਿਦਾ ਲੀਚੇ ਅਤੇ ਨਹੀ ਤਾ ਇ
ਸੇ ਦੁਖਣਾ ਦੁਖਾਵਣਾ ਪਊਸੀ ਅਤੇ ਅਸੀ ਫਕੀਰ ਅਤੀਤ ਆਹੇ ਅਸਾਡਾ ਕਿਸੇ ਨਾ
ਲ ਪਰੇਜਨ ਨਾਹੀ ਅਤੇ ਜਿਥੇ ਸਾਧ ਮੂਰਤ ਹੋਵੈ ਤਿਥੇ ਹੀ ਅਸਾਡੀ ਰਹਿਤ ਲੋੜੀਦੀ
ਹੈ ਤਾ ਮਰਦਾਨੇ ਕਹਿਆ ਗੁਰੂਜੀ ਮੈਂ ਭੀ ਮਨ ਦੀ ਏਹਾ ਤਾ ਬੁਝੀਆ ਅਤੇ ਜਿਸ ਗਲੀ
ਕੂਚੇ ਅਸੀ ਜਾਇ ਨਿਕਲਦੇ ਆਹੇ ਸੋਈ ਅਸਾਨੂ ਆਖਦੇ ਹੈਨ ਜੋ ਦੇਖੋ ਭਾਈ ਅ
ਹੁ ਆਏ ਨੀ ਕੁਰਾਹੀ ਅਤੇ ਅਗੇ ਤੇਰੀਆਂ ਤੂਹੀ ਜਾਣੈ ਪਰ ਜੀ ਅਸੀ ਤਾ ਦੁਖ ਜਾਂਦੇ
ਆਹੇ ਪਰ ਜਾ ਪਰਭਾਤ ਹੋਈ ਤਾ ਗੁਰੂ ਨਾਨਕ ਜੀ ਭਾਈ ਲਾਲੋ ਨੂ ਆਖਿਆ ਭਾਈ ਲਾ
ਲੋ ਤੈਨੂ ਕਰਤਾਰ ਚਿਤ ਆਵੈ ਅਸਾਨੂ ਹੁਣ ਤੂ ਖੁਸੀ ਕਰਿ ਅਸੀ ਰਮਦੇ ਭ੍ਰਮਦੇ ਖੇਲੀ
ਏ ਰਾਂ ਤਾ ਲਾਲੋ ਨੇ ਆਖਿਆ ਗੁਰੂਜੀ ਅਸਾ ਵਿਚ ਕਿਆ ਅਵਗੁਣਿਆ ਪਈ ਹੈ ਤਾ
ਗੁਰੂ ਨਾਨਕ ਜੀ ਕਹਿਆ ਭਾਈ ਲਾਲੋ ਤੁਸਾ ਵਿਚ ਅਵਗੁਣੀਆ ਕੋਈ ਨਾਹੀ ਪਰ ਅਸ
ਪਾਸੋ ਸੰਸਾਰ ਦੁਖਦਾ ਹੈ ਤਾ ਭਾਈ ਲਾਲੋ ਨੇ ਆਖਿਆ ਗੁਰੂਜੀ ਤੁਸੀ ਤਾ ਪਰਮੇਸਰ ਦੀ
ਜਾਤ ਹੋ ਤੁਸਾ ਪਾਸੋ ਕਿਆ ਕੋਈ ਦੁਖੇਗਾ ਤੁਸਾ ਤਾ ਕਿਸੇ ਨਾਲ ਸਾਂਝ ਰਖੀ ਨਾਹੀ ਤੁਸ
ਡੀ ਸਾਂਝ ਤਾ ਪਰਮੇਸਰ ਨਾਲ ਹੈ ਜਾ ਕਿਸੇ ਸਾਧ ਸੰਤ ਨਾਲ ਹੈ ਤਾ ਸ੍ਰੀ ਗੁਰੂ ਜੀ ਨੇ ਕਹਿ
ਆ ਹੇ ਭਾਈ ਲਾਲੋ ਤੂ ਸਚੁ ਆਖਦਾ ਹੈ ਪਰ ਸੰਸਾਰ ਬਿਕਰਾਲ ਰੂਪ ਹੈ ਆਪਣੇ ਹੀ

ਮਨਦੀਆਂ ਭਾਵਦੀਆਂ ਕਰਦਾਹੈ ਅਰਪਰਮੇਸਰਦਾਭਾਣਾ ਮੰਨਦੇਨਾਹੀ ਤਾਂਫੇਰਿਭਾ
ਈਲਾਲੋਨੇਕਹਿਆ ਗੁਰੂਜੀਤੁਸੀਅੰਦਰਬੈਠੇਰਹੋ ਤਾਂ ਗੁਰੂਨਾਨਕਜੀਇਕੁ ਸਲੋਕੁ
ਕਹਿਆ॥ ਏਸਕਲੀਓਪੰਜਛੀਤੀਓਕਿਉਕਰਿਰਖਾਪਤਿ॥ ਜੇਬੋਲਤਾਂਆ
ਖੀਏਬਕੁਬਕੁਕਰੇਬਹੁਤ॥ ਚੁਪਕਰਾਂਤਆਖੀਏਇਤੁਘਟਨਾਹੀਮਤਾ॥ ਜੇਬਹਿ
ਰਹਤੁਆਖੀਏ ਬੈਠਾਸਥਰਘਤਾ॥ ਜੇਉਠਿਚਲਾਤਆਖੀਏਛਾਰਗਇਆਸਿ
ਰਘਤਾ॥ ਜੇਕਰਿਨਿਵਤੁਆਖੀਏਡਰਦਾਕਰੇਭਗਤਾ॥ ਕਾਈਗਲੀਨਸੇਵਨੀਕਿ
ਥੈਕਟਸ੍ਰਥ॥ ਇਥੈਓਥੈਨਾਨਕਾਕਰਤਾਰਖੈਪਤ॥ ੧॥ ਤਾਂਗੁਰੂਜੀਨੇਆਖਿਆ
ਸੁਣਿਭਾਈਲਾਲੇ ਸੀਸਰਪਾਸੋਕਰਤਾਰਹੀਰਖੇਤਾਂਰਹੀਏ॥ ਹੁਣਤੂਅਸਾਨੂੰਵਿ
ਦਾਹੀਦੇਹੁ॥ ਤਾਂਫੇਰਿਭਾਈਲਾਲੇਨੇਂਕਹਿਆ ਗੁਰੂਜੀਤੁਸੀਕੋਈਦਿਨਤਾਂਗੁਜਰ
ਨਕਰੋ ਤਾਂਸ੍ਰੀਗੁਰੂਜੀਕਹਿਆਸੁਣਭਾਈਲਾਲੋਤੇਰਾਹੇਟਤਾਂਕੋਈਨਹੀਪਰਸ
ਥੁ ਕੋਈਦੁਖੇਗਾ॥ ਅਰਮਰਦਾਨੇਦਾਚਿਤਭੀਉਦਾਸਹੋਇਆਹੈ ਤਾਂਫੇਰਭਾਈਲਾ
ਲੋਨੇਆਖਿਆ ਗੁਰੂਜੀਤੁਸੀਇਕਮਹੀਨਾਂ ਜਿਉਕਿਉ ਕਰਟਿਕੋਜੀ॥ ਤਾਂਗੁਰੂਨਾ
ਨਕਜੀਕਹਿਆ ਮਰਦਾਨਿਆ ਭਾਈਲਾਲੇਦਾਭੀ ਆਖਿਆਮੰਨੀਏ ਤਾਂਮਰ
ਦਾਨੇਆਖਿਆਭਲਾ ਗੁਰੂਜੀ ਤਾਂ ਭਾਈਲਾਲੇਦੇਪਾਸ ਗੁਰੂਨਾਨਕਜੀਇਕਮਹੀ
ਨਾਟਿਕੇ ਜਦੋਦੋਇਦਿਨਗੁਜਰੇ ਤਾਂਮਰਦਾਨੇਆਖਿਆ ਗੁਰੂਜੀਤੁਸੀਤਾਂਮਹੀਨਾ
ਇਥੇਟਿਕੋਹੋ ਅਤੇਜੇਮੈਨੂੰਹੁਕਮਕਰੋਂਤਾਂਮੈਂਤਲਵੰਡੀਓ ਫਿਰ ਆਵਾਂ ਤਾਂਗੁਰੂ
ਨਾਨਕਜੀਕਹਿਆ ਮਰਦਾਨਾ ਤੂਹਿਤੋਂ ਅਸਾਡੇਨਾਲ ਕੀਮਹੈ ਤੂੰਹੁਣਕਿਥੇਜਾਂਦਾ
ਹੈ ਤਾਂਮਰਦਾਨੇਂਕਹਿਆਗੁਰੂਜੀ ਮੈਥੋੜ੍ਹਿਆਂ ਦਿਨਾਂਨੂੰ ਆਇਜਾਵਾਂਗਾ ਤਾਂਗੁਰੂ
ਨਾਨਕਜੀਕਹਿਆ ਜਾਹੁਭਾਈਮਰਦਾਨਾ ਪਰਸ੍ਵਬਦੇਆਂਵੀਂ ਤਾਂਮਰਦਾਨਾ ਗੁਰੂ
ਜੀਦੇਪਾਸੋਵਿਦਿਆ ਲੈਕੇਰਤਲਵੰਡੀਨੂੰਗਇਆ ਤੋਂਪਿਛੋ ਗੁਰੂਨਾਨਕਜੀਦਿ
ਨੇਤਾਂਜੰਗਲ ਬਾਗਵਿਚ ਫਿਰਨਅਤੇਰਾਤਨੂੰਭਾਈਲਾਲੇ ਦੇਪਾਸ ਗੁਜਰਾਨਕਰ
ਨਇਸੇਤਰਾਂਜਦਪੰਦਰਾਂ ਦਿਨਗੁਜਰੇ ਤਾਂ ਉਥੇਦਾਇਕਮਲਕ ਭਾਗੋਨਾਮਸੀਅ
ਤੇਜਾਤਖਹੇਰਾਖਤਰੀ ਸਰੀਣਦਾ ਰਹਿਦਾਸੀ ਉਸਨੇ ਬ੍ਰਹਮਭੋਜ ਕੀਤਾਸੀਅ
ਰਚਾਰੋਂਹੀ ਵਰਨਾਂ ਨੂੰਨਿਮੰਤ੍ਰਣ ਦਿਤਾਸੀ ਤਿਸਦੇਘਰਦਾ ਇਕਪੰਜਾਲਮੇਸਿਸਰ
ਸਹਿਰਵਿਚਨਿਉਂਦਾ ਦੇਦਾਂਫਿਰਦਾਹੈਸੀ ਤਾਂ ਗੁਰੂਜੀਭਾਈਲਾਲੋਦੇਘਰਨੂੰ ਬਾਹਰੇ
ਆਏਹੋਏਸਨ ਤਾਂਉਸਪੰਜੇਬ੍ਰਾਹਮਣਦੀ ਗੁਰੂਜੀ ਨਜਰੀਪੈਗਏ ਦੇਖਕੇ ਬ੍ਰਾਹਮਣ
ਨੇਂਸ੍ਰੀਗੁਰੂਜੀਨੂੰਆਖਿਆ ਹੇਨਾਨਕਤਪਾ ਤੇਰੇਭਾਈਭੀਨਿਉਂਦਾਹਈ ਮਲਕਦੇ

ਘਰਦਾ ਤਾਂ ਗੁਰੂਨਾਨਕਜੀ ਆਖਿਆ ਹੇਮਿਸਰ ਏਹੁ ਕਿਸਤਰਾਂਦਾ ਨਿਉਤਾਹੈ ਤਾਂਅ
ਗੋਂ ਪੰਜੇ ਬ੍ਰਾਹਮਣ ਆਖਿਆ ਤਪਾਜੀ ਮਲਕਭਾਗੋ ਨੇ ਬ੍ਰਹਮਭੋਜ ਕੀਤਾਹੈ ਅਤੇ ਸਾ
ਰੇ ਨਗਰਦੇ ਲੋਕ ਚਾਰੇ ਵਰਨਦੇ ਸਾਧ ਬ੍ਰਾਹਮਣਾਂਕੋ ਨਿਉਤਾ ਦੀਆਹੈ ਅਤੇਤੂੰਭੀਅ
ਵੇ ਤਾਂਗੁਰੂਨਾਨਕਜੀ ਆਖਿਆ ਸੁਣੋ ਭਾਈਮਿਸਰਜੀ ਅਸੀਂਤਾਂ ਫਕੀਰ ਅਤੀਤਕਿ
ਸਾਵਿਚੋਂ ਆਹੇ ਤਾਂਬ੍ਰਾਹਮਣ ਨੇ ਸੁਣਕੇ ਬਾਬੇਜੀਨੂੰ ਆਖਿਆ ਹੇਤਪਾ ਤੈਨੂੰ ਅਗੇਹੀ
ਕੁਰਾਹੀ ਆਖਦੇਹੈਨ ਇਸੇਕਰਕੇ ਅਤੇ ਜੇ ਬ੍ਰਹਮਭੋਜ ਵਿਚਨ ਆਵੇਂਗਾ ਤਾਂਮਲਕ
ਬਹੁਤਰੰਜ ਹੋਵੇਗਾ ਅਗੇਤੂੰਜਾਣ ਮੈਂਤੁਧਨੂੰ ਆਖਛਡਿਆ ਹਈ ਏਹੁਕਹਿਕੇਚਲ
ਦਾਰਿਹਾ ਜਾਂਬ੍ਰਹਮਭੋਜਹੋਇਆ ਤਾਂਗੁਰੂਨਾਨਕਜੀ ਗਇਓਨਾਂਹੀ ਅਤੇਭਾਈਲਾ
ਲੋਦੇ ਘਰਹੀ ਗੁਜਰਾਨਕੀਤੀ ਤਾਂ ਉਸ ਬ੍ਰਾਹਮਣਨੇ ਮਲਕਭਾਗੋ ਦੇਅਗੇ ਚੁਗਲੀ
ਖਾਧੀ ਅਤੇ ਅਗੇਭੀ ਓਹਬ੍ਰਾਹਮਣ ਚੁਗਲੀਦੁਸਟੀ ਕਰਦਾ ਆਹਾ ਬ੍ਰਾਹਮਣਨੇ
ਮਲਕਪਾਸ ਜਾਇਕਹਿਆ ਜੋਹੇ ਮਲਕਜੀ ਨਾਨਕਤਪਾਤੁਹਾਡੇ ਬ੍ਰਹਮਭੋਜਵਿਚ
ਨਹੀਆਇਆ ਤਾਂਮਲਕਨੇ ਪੁਛਿਆ ਹੇਪਾਧਾਤੂ ਨਿਉਤਾ ਪਾਇਆਸੀ ਕਿ ਨਹੀ
ਤਾਂ ਬ੍ਰਾਹਮਣਨੇਕਹਿਆ ਜੀਮੈਂ ਬਹੁਤ ਤਗੀਦਕੀਤੀ ਆਹੀ ਤਾਂਮਲਕਨੇ ਬ੍ਰਾਹਮਣ
ਨੂੰ ਕਹਿਆ ਜਾਹਿਪਾਧਾ ਤਪੇਨੂੰ ਸਦਲਿਆਉ ਤਾਂਓਹ ਬ੍ਰਾਹਮਣ ਭਾਈਲਾਲੋਦੇਘ
ਰਗਇਆ ਅਰੁਜਾਇਕੇ ਲਾਲੋਨੂੰ ਪੁਛਣਲਗਾ ਜੋਭਾਈਲਾਲੋ ਇਥੇ ਨਾਨਕਤਪ
ਹੇ ਤਾਂਲਾਲੋਨੇ ਆਖਿਆ ਪਾਂਧਾਜੀ ਇਥੇਹੀਹੈ ਤਾਂ ਫਿਰਉਸ ਬ੍ਰਾਹਮਣਨੇਕਹਿਆ
ਲਾਲੋ ਤੂ ਨਾਨਕਤਪੇ ਨੂੰ ਬਾਹਰ ਭੇਜਦੇਹੁ ਤਾਂਗੁਰੂਨਾਨਕਜੀ ਉਸਦੀ ਅਵਾਜ ਸੁਣਕੇ
ਆਪਹੀ ਬਾਹਰਆਇਗਏ ਤਾਂਆਇਕਰ ਆਖਿਓਨੇ ਕਿਉ ਪਾਧਾਜੀ ਕੀਆਖਦੇ
ਹੋ ਤਾਂ ਬ੍ਰਾਹਮਣਨੇ ਆਖਿਆ ਹੇਤਪਾ ਤੈਨੂ ਮਲਕਜੀ ਸਦਦਾਹੈ ਤਾਂਗੁਰੂਨਾਨਕਜੀ
ਕਹਿਆ ਪਾਂਧਾ ਮਲਕਦੇਪਾਸ ਮੇਰਾ ਕਿਆਕੰਮਹੈ ਤਾਂਬ੍ਰਾਹਮਣਨੇ ਮਲਕਪਾਸ
ਜਾਇਕੇ ਹੋਰਵਧੀਕ ਜਾਇਕੇ ਚੁਗਲੀਆਂ ਖਾਧੀਆਂ ਤੇ ਆਖਿਓਸ ਦੇਖੋ ਮਲਕਜੀ
ਇਕਤਾਂ ਖਤ੍ਰੀਪੁਤ੍ਰਹੈਂ ਅਤੇ ਦੂਸਰਾ ਸੂਦਰ ਤ੍ਰਿਖਾਣਦੇ ਘਰਵਿਚ ਜੂਠਕਰਦਾਹੈ ਅਤੇ
ਬ੍ਰਹਮਭੋਜਨੂੰ ਨਾਉਰਖਦਾਹੈ ਅਤੇ ਤੀਸਰਾ ਤੁਹਾਡੇ ਸਦੇ ਆਵਦਾ ਨਾਂਹੀ ਏਹਸੁਣਕੇ
ਮਲਕਨੇ ਗੁਸਾਖਾਦਾ ਗੁਸੇਹੋਇਕਰ ਆਖਿਆ ਹੇਪੰਜਾਮਿਸਰ ਤੂੰਜਾਇਕਰ ਤ
ਪੇਨੂੰ ਪਕੜਲਿਆਉ ਤਾਂ ਬ੍ਰਾਹਮਣਨੇ ਜਾਇਕਰ ਨਾਨਕਜੀਨੂੰ ਤਾਂਬੀਆ ਕੀਤਾਅ
ਤੇ ਕਹਿਓਸ ਚਲ ਨਾਨਕ ਤਪਾ ਮਲਕ ਗੁਸੇਵਿਚ ਆਇਆ ਹਈ ਅਤੇ ਜੇਨਾਹੀਜਾ
ਵੇਂਗਾ ਤਾਂ ਅਹੁਦੇਖ ਆਦਮੀ ਪਕੜਕੇ ਲੈਜਾਵਨਗੇ ਤਾਂਗੁਰੂਨਾਨਕਜੀ ਕਹਿਆ ਚ

Sri Satguru Jagjit Singh Ji eLibrary NamdhariElibrary@gmail.com

ਲ ਮਿਸਰ ਚਲੋ ਚਲੀਏ ਤਾਂ ਪੰਜਾ ਬ੍ਰਾਹਮਣ ਗੁਰੂ ਨਾਨਕ ਜੀ ਨੂੰ ਮਲਕ ਪਾਸ ਲੈ ਗ
ਇਆ ਪੰਜੇ ਬ੍ਰਾਹਮਣ ਮਲਕ ਨੂੰ ਜਾਇਕੇ ਕਹਾ ਮਲਕ ਜੀ ਨਾਨਕ ਤਪਾ ਆਇਰੀ
ਆਹੇ ਮਲਕ ਨੇ ਸੁਣਕੇ ਕਹਾ ਮਿਸਰ ਜੀ ਤਪੇ ਜੀ ਨੂੰ ਅੰਦਰ ਲੈ ਆਉ ਤਾਂ ਗੁਰੂ
ਨਾਨਕ ਜੀ ਨੂੰ ਬ੍ਰਾਹਮਣ ਨੇ ਕਹਾ ਚਲੋ ਤਪਾ ਜੀ ਤਾਂ ਗੁਰੂ ਨਾਨਕ ਜੀ ਅਤੇ ਪੰਜਾ ਮਿਸ
ਰ ਮਲਕ ਭਾਗੋ ਦੇ ਪਾਸ ਜਾਇਕੇ ਗੁਰੂ ਜੀ ਕਹਾ ਕਿਉ ਮਲਕ ਭਾਗੋ ਮੈਨੂੰ ਕਿ
ਉ ਸਦਿਆ ਹਈ ਮਲਕ ਭਾਗੋ ਨੇ ਸੁਣਕੇ ਕਹਾ ਤਪਾ ਜੀ ਬ੍ਰਹਮਭੋਜ ਵਿਚ ਕਿ
ਉਂ ਨਾ ਆਇਓ ਤਾਂ ਸ੍ਰੀ ਗੁਰੂ ਜੀ ਨੇ ਆਖਿਆ ਸੁਣ ਮਲਕ ਭਾਗੋ ਅਸੀ ਫਕੀਰ
ਲੋਕ ਆਹੇ ਜਿਥੇ ਗੁਜਰੀ ਤਿਥੇ ਹੀ ਗੁਜਰੀ ਤਾਂ ਮਲਕ ਨੇ ਗੁੱਸੇ ਹੋਇਕਰ ਆ
ਖਿਆ ਕਿਉ ਜੀ ਤਪਾ ਨਾਉ ਰਖਾਵਣਾ ਅਤੇ ਬ੍ਰਹਮਭੋਜ ਨੂੰ ਨਾਉ ਰਖਣ
ਅਤੇ ਸੂਦਰ ਦੇ ਘਰ ਰੋਟੀ ਖਾਵਣੀ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਮਲ
ਕ ਹੁਣ ਕੁਛ ਖਵਾਉ ਤਾਂ ਮਲਕ ਨੇ ਆਖਿਆ ਅਵੇ ਪੰਜਾ ਮਿਸਰ ਇਸ ਤਪੇ
ਨੂੰ ਹੁਣ ਕੁਛ ਖਵਾਉ ਤਾਂ ਗੁਰੂ ਨਾਨਕ ਜੀ ਪਿਛਾਹਾਂ ਨੂੰ ਮੁੜਕੇ ਦੇਖੇ ਤਾਂ ਭਾਈ ਲਾ
ਲੋ ਭੀ ਖੜਾ ਹੈ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਲਾਲੋ ਤੂੰ ਭੀ ਕੁਛ ਪਰਸਾਦਿ ਲੈਆ
ਉ ਭਾਈ ਲਾਲੋ ਦਉੜਕਰ ਘਰ ਆਇਆ ਆਇਕਰ ਦੇਖੇ ਤਾਂ ਅੱਧੀ ਰੋਟੀ ਕੋ
ਧਰੇ ਦੀ ਲੈਕੇ ਗਇਆ ਅਤੇ ਉਧਰੋ ਪੰਜਾ ਬ੍ਰਾਹਮਣ ਲੁਚੀਆਂ ਕਚੌੜੀਆਂ ਲੈ
ਆਇਆ ਸ੍ਰੀ ਗੁਰੂ ਜੀ ਨੇ ਸਜੇ ਹਥ ਵਿਚ ਕੋਧਰੇ ਦੀ ਰੋਟੀ ਲੀਤੀ ਅਤੇ ਖਬੇ ਹਥ ਵਿਚ
ਲੁਚੀਆਂ ਕਚੌੜੀਆਂ ਲੀਤੀਆ ਦੋਨੋ ਹਥਾਂ ਨੂੰ ਘੁਟਿਆ ਤਾਂ ਕੋਧਰੇ ਦੀ ਰੋਟੀ ਵਿਚੋ
ਦੁਧ ਸਿੰਮਿਆ ਤੇ ਲੁਚੀਆਂ ਕਚੌੜੀਆਂ ਵਿਚੋ ਲੋਹੂ ਸਿੰਮਿਆ ਜਿਤਨੀ ਮਜਲਸ
ਬੈਠੀ ਆਹੀ ਸੋ ਸਭ ਦੇਖਕਰ ਬਿਸਮਾਦ ਹੋਇ ਗਈ ਅਤੇ ਗੁਰੂ ਨਾਨਕ ਜੀ ਮਲਕ
ਭਾਗੋ ਨੂੰ ਕਹਿਆ ਸੁਣਹੁ ਮਲਕ ਜੀ ਏਹੁ ਬ੍ਰਹਮਭੋਜ ਆਦਮੀਆਂ ਦੇ ਲੋਹੂ ਦਾ ਕੀ
ਤਾ ਹਈ ਅਤੇ ਏਹੁ ਵੇਖ ਸੂਦਰ ਦੇ ਘਰ ਦੀ ਰੋਟੀ ਹਈ ਸੋ ਬ੍ਰਹਮਭੋਜ ਭਾਈ ਲਾਲੋ
ਦੇ ਘਰ ਨਿਤਾ ਪ੍ਰਤਿ ਹੋਂਦਾ ਹਈ ਇਸ ਵਾਰਤਾ ਨੂੰ ਦੇਖਕੇ ਮਲਕ ਦਾ ਕੁਛ ਵਸ ਨਾ
ਚਲੇ ਮਨ ਵਿਚ ਬਹੁਤੇਰਾ ਗੁਸਾ ਖਾਵੈ ਅਤੇ ਸਰਮਿੰਦਾ ਭੀ ਹੁੰਦਾ ਜਾਵੈ ਤੇ ਐਸੀ
ਮਲਕ ਦੀ ਦਸਾ ਦੇਖਕਰ ਗੁਰੂ ਨਾਨਕ ਜੀ ਸਲੋਕ ਕਹਿਆ ਸਲੋਕ ਮ: ੧
ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ॥ ਗੁਰ ਪੀਰ ਹਾਮਾਂ ਤਾਂ ਭਰੇ
ਜਾਂ ਮੁਰਦਾਰ ਨ ਖਾਇ॥ ਗਲੀ ਭਿਸਤ ਨ ਜਾਈਐ ਛੁਟੀਐ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥ ਨਾਨਕ ਗਲੀ ਕੂੜੀ

Sri Satguru Jagjit Singh Ji eLibrary NamdhariElibrary@gmail.com

ਆ ਕੂੜ੍ਹੇ ਪਲੈ ਪਾਇਆ। ਸੁਣਹੁੰ ਮਲਕ ਜੀ ਲੋਕਾਂ ਪਾਸੋਂ ਵਢੀਆਂ ਲੈਕੇ ਤੇ ਬ੍ਰਹਮ ਭੋ
ਜ ਕਰਨੇ ਸੋ ਇਸ ਅੰਨ ਦੇ ਖਾਧਿਆਂ ਸਭਨਾਂ ਦਾ ਮਨ ਮਲੀਨ ਹੁੰਦਾ ਹੈ ਤੇ ਭਗਤ ਪਰ
ਮੇਸਰ ਦੀ ਕਰਨੇ ਵਿਚ ਭੀ ਫਰਕ ਪੈਂਦਾ ਹੈ ਅਤੇ ਕਿਰਤ ਭਗਤ ਦੇ ਕਰਨੇ ਵਾਲੇ ਦਾ
ਅੰਨ ਖਾਵੀਏ ਤਾਂ ਮਨ ਮੈਲਾ ਨਹੀਂ ਹੁੰਦਾ ਏਹ ਬਾਤ ਸੁਣਕਰ ਭਾਗੋ ਮਲਕ ਸਰ
ਮਿੰਦਾ ਹੋਇਗਇਆ ਕੁਛ ਕਹਿ ਸਕੇ ਨਹੀਂ॥ ਸਾਖੀ ਪੂਰੀ ਹੋਈ॥

॥ਅਗੈ ਸਾਖੀ ਮਲਕ ਭਾਗੋ ਦੇ ਪਠਾਣ ਨਾਲ ਹੋਈ॥

ਜਿਸ ਪਠਾਣ ਦੇ ਅਗੇ ਮਲਕ ਭਾਗੋ ਮੁਸਾਹਿਬ ਆਹਾ ਤਿਸ ਖਾਨ ਕਾ ਬੇਟਾ ਬਹੁਤ
ਦੁਖੀ ਰਹਿੰਦਾ ਸੀ ਬਹੁਤੇਰੇ ਹੀ ਇਲਾਜ ਕਰ ਰਹੇ ਆਹੇ ਓਹ ਰਾਜੀ ਨਹੀਂ ਹੁੰਦਾ ਸੀ ਤਾਂ
ਇਕ ਦਿਨ ਖਾਂ ਪਠਾਣ ਨੇ ਮਲਕ ਭਾਗੋ ਨੂੰ ਕਹਿਆ ਜੋ ਹੇ ਮਲਕ ਮੈਂ ਕਿਆ ਕਰਾਂ ਮੇਰ
ਬੇਟਾ ਜਵਾਨ ਉਮਰ ਐਸਾ ਰੋਗੀ ਹੋਇਆ ਹੈ ਚੰਗਾ ਨਹੀਂ ਹੁੰਦਾ ਤਾਂ ਮਲਕ ਭਾਗੋ ਨੇ ਆ
ਖਿਆ ਖਾਨ ਜੀ ਕੋਈ ਕਾਮਲ ਫਕੀਰ ਕੋ ਪਕੜੀਏ ਤਾਂ ਤੁਮਾਰਾ ਬੇਟਾ ਚੰਗਾ ਹੋ ਜਾਵੇ
ਗਾ ਏਹ ਸੁਣਕਰ ਖਾਂ ਪਠਾਣ ਕਹਿਆ ਹੇ ਮਲਕ ਮੈਂ ਕਿਆ ਜਾਣਾ ਜੋ ਕਾਮਲ ਫਕੀ
ਰ ਕੌਣ ਹੁੰਦੇ ਹੈਨ ਅਰ ਨਾਕਾਮਲ ਕੌਣ ਹੈਨ ਤਾਂ ਮਲਕ ਨੇ ਕਹਿਆ ਖਾਨ ਜੀ ਤੁਮ ਸ
ਭ ਫਕੀਰੋਂ ਕੇ ਪਕੜਨੇ ਕਾ ਹੁਕਮ ਦੇਓ ਕਾਮਲ ਨਾਕਾਮਲ ਸਭ ਪਕੜੇ ਜਾਵੇਂ ਬੀਚ ਸੇ
ਕੋਈ ਨਾ ਕੋਈ ਕਾਮਲ ਮਿਲ ਜਾਵੇਗਾ ਦੇਖੋ ਜਬ ਕੈਮ ਬਖਤੀ ਆਵਦੀ ਹੈ ਤੋ ਐਸੀ
ਆਂ ਅਕਲਾਂ ਜਾਹਰ ਹੋ ਆਵਤੀਆਂ ਹੈ ਤਾਂ ਖਾਂ ਨ ਪਠਾਣ ਨੇ ਹੁਕਮ ਕੀਤਾ ਅਰ ਫਕੀਰ
ਲਗੇ ਪਕੜੀਵਣ ਤਾਂ ਵਿਚੇ ਗੁਰੂ ਨਾਨਕ ਜੀ ਭੀ ਪਕੜੇ ਆਏ ਮਲਕ ਭਾਗੋ ਦੇਖਕੇ
ਬੜਾ ਖੁਸੀ ਦਿਲਾਂ ਵਿਚ ਹੋਇਆ ਅਤੇ ਇਧਰ ਭਾਈ ਲਾਲੋ ਸਿਖ ਨੂੰ ਭੀ ਖਬਰ ਹੋ
ਈ ਭਾਈ ਲਾਲੋ ਸੁਣਦੇ ਹੀ ਉਠ ਦੌੜਿਆ ਜਾ ਦੇਖੇ ਤਾਂ ਗੁਰੂ ਨਾਨਕ ਜੀ ਭੀ ਅਤੇ ਹੋਰ
ਕਿਤਨੇਕ ਫਕੀਰ ਭੀ ਪਕੜੇ ਬੈਠੇ ਹੈਨ ਤਾਂ ਭਾਈ ਲਾਲੋ ਦੇਖਕੇ ਬੈਰਾਗ ਲਗਾ ਕਰਨ
ਬੀਮੀਏ ਨਾਹੀ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਦੇਖ ਕਰ ਆਖਿਆ ਕਿਉ ਭਾਈ ਲਾਲੋ ਬੈਰਾ
ਗ ਕਿਉ ਕਰਦਾ ਹੈ ਤਾਂ ਭਾਈ ਲਾਲੋ ਨੇ ਕਹਿਆ ਗੁਰੂ ਜੀ ਏਹੁ ਕਿਆ ਭਾਣਾ ਹੋਇਆ
ਹੈ ਦੇਖਾਂ ਕਰਤਾਰ ਕਿਆ ਕਰਸੀ ਤਾਂ ਸ੍ਰੀ ਗੁਰੂ ਜੀ ਨੇ ਰਾਗ ਤਿਲੰਗ ਵਿਚ ਇਕ ਸਬ
ਦ ਕਹਿਆ ਤਿਲੰਗ ਮਹਲਾ ੧ ॥ ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜ
ਾ ਕਰੀ ਗਿਆਨੁ ਵੇ ਲਾਲੋ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ
ਲਾਲੋ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ ਕਾਜੀਆ
ਬਾਮਣਾ ਦੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ ਮੁਸਲਮਾਨੀਆ ਪੜਹਿ ਕ

ਤੇਬਾਕਸਟਮੈਂਕਰੈਖੁਦਾਇਵੇਲਾਲੋ॥ਖੂਨਕੇਸੋਹਿਲੇਗਾਵੀਅਹਿਨਾਨਕਰਤੁਕਾ
ਕੁੰਗੂਪਾਇਵੇਲਾਲੋ॥ਸਾਹਿਬਕੇਗੁਣਨਾਨਕਆਖੈਮਾਸਪੁਰੀਵਿਚਆਖਮਸੋ
ਲਾ॥ਜਿਨਉਪਾਈਰੰਗਿਰਵਾਈਬੈਠਾਵੇਖੈਵਖਿਆਇਕੇਲਾ॥ਸਾਚਾਸਾਹਿਬੁਸਚੁਤ
ਪਾਵਸਚੜਾਨਿਆਉਕਰੇਗੁ॥ਮਸੇਲਾ॥ਕਾਇਆਕਪੜੁਟੁਕਟੁਕਹੋਸੀਹਿੰਦੁਸ
ਤਾਨਸਮਾਲਸੀਬੋਲਾ॥ਆਵਨਿਅਠਤਰੇਜਾਨਿਸਤਾਨਵੈਹੋਰਭੀਉਠਸੀਮਰਦਕਾ
ਚੇਲਾ॥ਸਚਕੀਬਾਣੀਨਾਨਕਆਖੈਸਚਸੁਣਾਇਸੀਸਚਕੀਬੇਲਾ॥੧॥

ਤਿਸਕਾਪਰਮਾਰਥ ॥ਗੁਰੂਨਾਨਕਸਾਹਿਬਜੀਕਹਿੰਦੇਹੈਨ ਸੁਣਭਾਈਲਾ
ਲੋਕਾਇਆਂਜੋਇਨਜੀਆਂਦੀਆਂਹੈਨ ਸੋਕਪੜੇ ਵਾਂਗੂੰਟੁਕੜੇਟੁਕੜੇ ਹੋਸੀਆਂ
ਅਰੁਹਿੰਦੁਸਤਾਨਇਸਬੋਲਨੂੰਸਮਾਲੇਗਾ ਅਰਪੰਦਰਾਸੈ ਅਠਤਰਵੇ ਚੰਗਤ
ਆਵੇਗਾ ਅਤੇਦੋਇਸੈਉਨੀਬਰਸਰਾਜਕਰਨਗੇ ਫੇਰਸਤਾਰਾਸੈਛਿਆਨ
ਵੇ ਇਸਸੇ ਮੁਗਲਆਵੈਗਾ ਅਰੁਤਦਦਸਵਾਂਔਤਾਰਸਾਡਾ ਨਰਰੂਪ ਹੋਵੈਗਾ
ਅਤੇਖਾਲਸਾਜੋ ਮਰਦਹੈ ਸੋਉਸਦੇਸਿਖ ਸਮਾਪਾਇਕੇ ਹਿੰਦਸਤਾਨਦਾਰਾਜ
ਖੋਹਲੈਨਗੇ ਤਾਂਫੇਰਿਭਾਈਲਾਲੋਨੇਆਖਿਆ ਗੁਰੂਜੀਮੁਗਲਏਡੀਜੁਲਮੀ
ਕਰੇਗਾ ਤਾਂਗੁਰੂਨਾਨਕਜੀਨੇਰਾਗੁਆਸਾਵਿਚਇਕਸਬਦਕੀਤਾ

ਆਸਾ ਮਹਲਾ੧ ॥ਖੁਰਾਸਾਨਖਸਮਾਨਾਕੀਆ ਹਿੰਦੁਸਤਾਨੁਡਰਾਇ
ਆ॥ਆਪੈਦੋਸਨਦੇਈਕਰਤਾਜਮੁਕਰਿਮੁਗਲਚੜਾਇਆ॥ਏਤੀਮਾਰਪਈ
ਕੁਰਲਾਣੇਤੈਕੀਦਰਦੁਨਆਇਆ॥੧॥ਕਰਤਾਤੂੰਸਭਨਾਕਾਸੋਈ॥ਜੇਸ
ਕਤਾਸਕਤੇਕਉਮਾਰੇਤਾਮਨਰੋਸਨਹੋਈ॥੧॥ਰਹਾਉ॥ ਸਕਤਾਸੀਹਮਾਰੇ
ਪੈਵਗੈਖਸਮੈਸਾਪੁਰਸਾਈ॥ਰਤਨਵਿਗਾੜਿਵਿਗੋਏਕੁਤੀਮੁਇਆਸਾਰ
ਨਕਾਈ॥ਆਪੇਜੋੜਿਵਿਛੋੜੇਆਪੇਵੇਖੁਤੇਰੀਵਡਿਆਈ॥੨॥ਜੇਕੋਨਾਉ
ਧਰਾਏਵਡਾਸਾਦਕਰੇਮਨਭਾਣੇ॥ਖਸਮੈਨਦਰੀਕੀੜਾਆਵੈਜੇਤੇਚੁਗੈਦਾਣੇ
ਮਰਿਮਰਿਜੀਵੈਤਾਕਿਛੁਪਾਏਨਾਨਕਨਾਮੁਵਖਾਣੇ॥੩॥ਕਰੇਕਰਾਏਆਪੇਕ
ਰਤਾਮਾਣਸਵਿਚਬਧਾਨਾ॥ਨਾਨਕਗੁਰਮੁਖਕਾਰਣਸੂਝੈਸੋਈਸਾਹੁਸੁਲਤਾ
ਨਾ॥੪॥੧॥ ਤਾਂਗੁਰੂਨਾਨਕਜੀਕਹਿਆ ਸੁਣਿਭਾਈਲਾਲੋਜੋਕਰਤਾਰ
ਦਾਭਾਣਾਂਆਹਾਸੋਈਅਸਾਂਆਖਿਆਹੈ ਅਤੇਤੂੰਇਉਹੀਜਾਣਜੋਜੋਪ੍ਰਾਣੀ
ਇਸਜਗਤਵਿਚਕਰਮਕਰਦਾਹੈ ਸੋਈਸੋਈਇਸਮਾਨੁਖਨੂੰਪ੍ਰਾਪਤਹੋਂਦਾਹੈ
ਅਤੇਜੈਸਾਬੀਜੇਗਾ ਤੈਸਾਹੀਪਾਵੈਗਾ ਅਤੇ ਸੁਣਭਾਈਲਾਲੋ ਇਨਾਂਤੁਰਕਾਂਨੇ

Sri Satguru Jagjit Singh Ji eLibrary NamdhariElibrary@gmail.com

ਪਟੇਰਾਜਦਾਤਪਛਾੜਦਿਤਾਹੈ ਤਾਂਗੀਇਨੰਦੀਸਫਾਉਨਾਇਦਿਤੀਹੈ ਅਤੇ ਸਨੂੰ ਸ੍ਰੀ
ਕਰਤਾਰਜੀਦਾ ਹੁਕ ਈਵੇਹੀਆਹਾ ਸੁਣਭਾਈਲਾਲੋ ਜਿਨਭਉ ਤਿਨਨਾਹਿ
ਭਉ ਮੁਚ ਭਉ ਨਿਭਉਿਆਹਾ ਨਾਨਕ ਏਹੁਪਰਿਤਰ ਤਿਤਦੀ ਬਣਾਗਿਆਹਾ
੧ ਸੁਣਭਾਈਲਾਲੋ ਜਿਨਭਉ ਪਰਮੇਸਰਦਾ ਮੰਨਿਆਹੈ ਤਿਨਾਨੂੰ ਕਿਸੇਦਾਭ
ਉ ਨਹੀ ਹੁੰਦਾ ਅਤੇਜੇ ਪਰਮੇਸਰ ਦੇ ਭਉਨੂੰ ਨਹੀ ਮੰਨਦੇ ਤਿਨਾਨੂੰ ਬਹੁ ਭੈਹੁੰਦਾਹੈ
ਸੁਣੋਭਾਈਲਾਲੋ ਇਤਨਾਹੀ ਪੜ੍ਹਦਾਹੈ ਅਤੇ ਦਰਗਾਹਵਿਚ ਗਿਆਹੋਇਆਏ
ਹਬਾਤਮਾਲੂਮਹੋਵੇਗੀ ਜਿਨਾਨੇ ਇਸਬਾਤਨੂੰਸਮਝਿਆਹੈ ਓਹਪੁਰਸ ਸੁਖਾ
ਲੇਹੋਵਨਗੇ ਏਹੁਵਚਨਬਾਬੇਜੀਦੇ ਸੁਣਕੇ ਭਾਈਲਾਲੋਨੇ ਗੁਰੂਜੀਅਗੇ ਮ
ਥਾਟੇਕਿਆ ਇਸਪਾਸਿ ਏਹੁ ਬਾਰਤਾ ਕਰਦੇ ਹੀਸੇ ਜੋ ਪਠਾਣਾਂਨੂੰ ਕਿਸੇ ਨਫਰ ਨੇਂਜਾ
ਇਕਰਕਹਾ ਹੇਖਾਨਸਾਹਿਬ ਏਮਨਾਬਾਦਵਿਚ ਜਿਤਨੇ ਫਕੀਰ ਆਹੇ ਸਭਪਕ
ੜ ਬਠਾਏਹੈਨ ਅਤੇ ਨਾਨਕ ਤਪਾਭੀ ਆਣ ਬੈਠਾਇਆਹੈ ਹੋਰ ਫਕੀਰ ਸਭ ਚੁਪ
ਕੀਤੇ ਬੈਠੇਹੈਨ ਕੁਛ ਨਹੀ ਕਹਿਆ ਸੁਣਿਆ ਅਤੇ ਨਾਨਕ ਤਪਾ ਲਾਲੇਨਾਲਬਾ
ਰਤਾ ਕਹਿਦਾਹੈ ਬਹੁਤੀ ਸਖਤੀ ਦੀਆਂ ਏਹ ਬਾਤ ਖਾਨਨੇ ਸੁਣੀ ਤੇ ਆਇਕੇ ਕਹਿਓ
ਸੁ ਹੇ ਨਾਨਕ ਤਪਾਜੀ ਕਿਆ ਕਹਿਦੇਹੋ ਮੇਰਾ ਬੇਟਾ ਬੀਮਾਰਹੈ ਇਸਕੋ ਰਾਜੀ ਤੁਮ
ਕਰੋ ਤਉ ਮੈ ਸਭ ਫਕੀਰਾਂ ਕੇ ਛੋੜਦੇਤਾਹੋ ਨਹੀਤੋ ਕਿਸੀ ਕਉ ਨਹੀ ਛੋੜਤਾ ਤਬ
ਬਾਬੇਜੀ ਕਹਾ ਸੇਹਤ ਬੇਟੇਕੀ ਮਾਂਗਤੇਹੋ ਤੇ ਕੈਦ ਫਕੀਰਾਂ ਕੋ ਕਰਦੇਹੋ ਏਹ ਕੌਣਸਾ
ਨਿਆਵਹੈ ਜਿਸਪੁਤ੍ਰਕੇਵਾਸਤੇ ਏਹੁ ਜਤਨ ਕੀਆ ਉਸਕੀ ਖਬਰ ਤੋ ਮੰਗਵਾਓ
ਵੁਹ ਗੁਜਰ ਚੁਕਾਹੈ ਏਹ ਬਾਤ ਬਾਬੇਦੀ ਸੁਣਕੇ ਖਾਨਨੇ ਘਰ ਆਦਮੀ ਭੇਜਿਆ
ਉਸ ਆਦਮੀਨੇ ਘਰ ਜਾਇਕੇ ਦੇਖਾਂ ਤੋ ਲੜਕਾ ਗੁਜਰ ਚੁਕਾਹੈ ਖਾਨਕੇ ਘਰ ਕੇ
ਨਾਪੀਟਨਾ ਪੜ੍ਹਾਹੈ ਖਾਨ ਏਹੁ ਸੁਣਕੇ ਦਿਵਾਨੇ ਕੋ ਕਹਾ ਐਮਲਕੁੰ ਭਾਗੇ ਲੜਕੇ
ਨੂੰ ਰਾਜੀ ਕਰਨੇ ਕੋ ਕਾਮਲ ਫਕੀਰਾਂ ਕੋ ਪਕੜਵਾਇਆਸੀ ਹਛਾ ਰਾਜੀ ਕੀਆ
ਹੋਈ ਬਾਬਾ ਨਾਨਕ ਜੀ ਭਾਈ ਲਾਲੋ ਘਰਨੂੰ ਆਏ ਹੋਰ ਸਭ ਫਕੀਰਾਂਦੀ
ਖਲਾਸੀ ਹੋਈ ਅਤੇ ਬਾਲਾ ਸੰਧੂ ਸੁਲਤਾਨਪੁਰੇ ਤਿਲਵੰਡੀਨੂੰ ਗਿਆ
ਸੀ ਤੇ ਪਿਛੋ ਮਰਦਾਨਾ ਭੀ ਜਾਇ ਪਹੁਚਾ ਅਤੇ ਅਗੇ ਕਾਲੂ ਬਾਲੇ ਨਾਲ ਗਿਲਾ
ਕਰਦੇ ਕਹਿਦਾਸੀ ਅਵੇ ਬਾਲਾ ਤੂੰ ਮੇਰਾ ਪੁਤਰ ਚੰਗਾ ਭੁਲਾ ਖਟਦਾ ਕਮਾਂਵਦਾ
ਗਵਾਇਦਿਤਾਹੈ ਤੇ ਬਾਲੇ ਕਹਿਆਸੀ ਮਹਿਤਾਜੀ ਤੁਸੀ ਬੇਬੇ ਨਾਨਕੀ ਤੇ ਭਾਈ
ਏ ਜੈਰਾਮ ਦੇ ਪਾਸੇ ਜਾਇਕੇ ਪੁਛੋ ਜੋ ਨਾਨਕ ਜੀ ਨੂੰ ਮੰਗਵਾਇਆਹੈ ਮੈਨੂੰ ਕੁ

Sri Satguru Jagjit Singh Ji eLibrary NamdhariElibrary@gmail.com

ਛਨ ਆਖ ਸੋਗੋ ਅਸਾ ਆਪਣੀ ਕਮਾਈ ਨਾਨਕ ਜੀ ਦੇ ਪਿਛੇ ਗਵਾਈ ਹੈ ਤਾਂ ਫੇ
ਰ ਮਰਦਾਨੇ ਨੇ ਕਾਲੂ ਨੂੰ ਜਾਇ ਕਰਕੇ ਕਾਲਿਆਣਾ ਦਿਤਾ ਤਾਂ ਕਾਲੂ ਨੇ ਆਖਿਆ
ਮਰਦਾਨਾ ਦੇਹੁ ਨਾਨਕ ਦੀਆ ਖਬਰਾਂ ਤਾ ਮਰਦਾਨੇ ਆਖਿਆ ਮਹਤਾ ਜੀ ਤੁਸੀ
ਗਿਣਤੀ ਕਾਈ ਨਾ ਕਰੋ ਤੇਰੇ ਘਰ ਗੁਰੂ ਨਾਨਕ ਜੀ ਕੋਈ ਚੰਦ ਸੂਰਜ ਅਕੇ ਰਾਮਚੰ
ਦ ਜੀ ਨੇ ਅਵਤਾਰ ਲੀਤਾ ਹਈ ਮਹਤਾ ਜੀ ਤੁਸੀ ਗਿਣਤੀ ਕਾਈ ਨਾ ਕਰੋ ਤੁਸੀ ਤਾ
ਅਨੰਦ ਮੰਗਲ ਗਾਵਹੁ ਤਾ ਏਹ ਸੁਣਕਰ ਮਹਤਾ ਕਾਲੂ ਨੇ ਆਖਿਆ ਸੁਣਦੇ ਹੋ
ਲੋਕੋ ਨਾਨਕ ਨੇਂ ਤਾ ਮੇਰਾ ਨਾਉ ਡੋਬਿਆ ਹੈ ਅਤੇ ਏਹੁ ਬਿਅਕਲ ਡੂਮ ਆਖਦਾ ਹੈ ਜੋ
ਤੇਰੇ ਘਰ ਚੰਦ ਸੂਰਜ ਅਵਤਾਰ ਲੀਤਾ ਹੈ ਤਾ ਮਰਦਾਨੇ ਆਖਿਆ ਹੇ ਜਿਜਮਾਨ
ਤੈਨੂ ਏਹੋ ਖਬਰ ਹੈ ਤਾ ਏਹੁ ਖਬਰ ਰਾਇ ਬੁਲਾਰ ਨੂ ਹੋਈ ਜੋ ਮਰਦਾਨਾ ਗੁਰੂ ਨਾਨਕ
ਜੀ ਪਾਸੋ ਆਇਆ ਹੈ ਤਾ ਰਾਇ ਬੁਲਾਰ ਆਦਮੀ ਭੇਜਕੇ ਮਰਦਾਨੇ ਨੂੰ ਸਦਵਾਇ
ਆ ਤਾ ਮਰਦਾਨੇ ਆਇਕਰ ਰਾਇ ਬੁਲਾਰ ਨੂ ਕਾਲਿਆਨ ਦਿਤਾ ਤਾ ਰਾਇ ਬੁਲਾ
ਰ ਨੇ ਆਖਿਆ ਮਰਦਾਨਿਆ ਦੇਹੁ ਨਾਨਕ ਜੀ ਦੀ ਖਬਰ ਤਾ ਮਰਦਾਨੇਂ ਆਖਿਆ
ਲੋਵੋ ਰਾਇ ਜੀ ਨਾਨਕ ਜੀ ਦੀਆ ਖਬਰਾ ਗੁਰੂ ਨਾਨਕ ਜੀ ਪਾਤਸਾਹਾ ਦਾ ਪਾਤਸਾ
ਹੁ ਹੈ ਨਾਨਕ ਜੀ ਪੀਰਾ ਦਾ ਪੀਰ ਹੈ ਨਾਨਕ ਜੀ ਫਕੀਰਾ ਦੇ ਸਿਰ ਫਕੀਰ ਹੈ ਹੇ ਰਾਇ
ਜੀ ਨਾਨਕ ਜੀ ਨੂ ਖੁਦਾਇ ਨੇ ਵਡਾ ਮਰਤਬਾ ਦਿਤਾ ਹੈ ਤਾ ਰਾਇ ਬੁਲਾਰ ਨੇ ਆਖਿ
ਆ ਹੇ ਮਰਦਾਨਾ ਅਸੀ ਬਿਰਧ ਹੋਏ ਹਾ ਅਤੇ ਮਨ ਨਾਨਕ ਜੀ ਨੂ ਮਿਲਿਆ ਲੋੜ
ਦਾ ਹੈ ਸੋ ਕਿਵੇ ਤੂ ਗੁਰੂ ਨਾਨਕ ਜੀ ਨੂ ਭੀ ਇਥੇ ਤੋੜੀ ਲਿਆਵੇ ਅਸੀ ਉਸਦਾ ਦਰਸ
ਨ ਕਰੀਏ ਤਾ ਮਰਦਾਨੇ ਕਹਿਆ ਹੇ ਰਾਇ ਜੀ ਓਹ ਅਸਾਡੇ ਹਥ ਤਾ ਨਾਹੀ ਅਸੀ
ਤਾ ਸਗੋ ਉਸਦੇ ਹਥ ਹਾਂ ਤਾ ਅਸੀ ਆਪਣੀ ਵਲੋ ਤਕਸੀਰ ਨਾ ਕਰਸੀਏ ਤਾ ਰਾਇ
ਬੁਲਾਰ ਨੇ ਆਖਿਆ ਹੇ ਮਰਦਾਨਾ ਏਹੁ ਚੰਗਿਆਈ ਅਸਾ ਨਾਲ ਕਰਸੀ ਤਾ ਤੇ
ਰਾ ਅਹਿਸਾਨ ਮੰਨਾਗੇ ਤਾ ਮਰਦਾਨੇ ਆਖਿਆ ਰਾਇ ਜੀ ਇਕ ਹੋਰ ਕੰਮ ਕਰੋ ਜੀ
ਤਾ ਰਾਇ ਬੁਲਾਰ ਨੇ ਕਹਿਆ ਮਰਦਾਨਾ ਜੋ ਤੂ ਆਖੇ ਸੋਈ ਅਸੀ ਕਰੀਏਗੇ ਤਾ
ਮਰਦਾਨੇ ਆਖਿਆ ਰਾਇ ਜੀ ਮੇਰੇ ਨਾਲ ਬਾਲਾ ਸੰਧੂ ਮਿਲੇ ਅਸੀ ਦੋਵੇ ਜਾਵੀ
ਏ ਗੇ ਜਾਇਕੇ ਤੁਹਾਡੀ ਤਰਫੋ ਬੇਨਤੀ ਕਰਾਗੇ ਤਾ ਰਾਇ ਜੀ ਨੇ ਬਾਲਾ ਸੰਧੂ ਨੂ ਬੁ
ਲਾਇਆ ਤਾ ਬਾਲਾ ਸੰਧੂ ਆਇ ਤਾ ਰਾਇ ਆਖਣ ਲਗਾ ਆਓ ਭਾਈ ਬਾਲ
ਤੁਸੀ ਅਸਾਡਾ ਇਕ ਕਾਰਜ ਕਰੋ ਜੁ ਮਰਦਾਨੇ ਦੇ ਨਾਲ ਜਾਵੋ ਅਤੇ ਗੁਰੂ ਨਾਨਕ
ਜੀ ਨੂ ਜਿਸ ਕਿਸ ਤਰਾ ਕਰਕੇ ਮੇਰੇ ਤੋੜੀ ਲੈ ਆਵੋ ਅਤੇ ਜੇ ਨਾ ਆਵੀਗਾ ਤਾ ਮੇ

੧੯੨ ਰੀਵੱਲੋ ਬਹੁਤ ਆਜਜੀ ਕਰਨੀ ਅਤੇ ਆਖਣਾ ਜੋ ਰਾਇਨੇ ਕਹਿਆ ਹੈ ਜੋ ਇਕਵਾਰੀ ਮੈ
ਨੂੰ ਖੁਦਾਇਦੇ ਵਾਸਤੇ ਦੀਦਾਰ ਦੇਹੋ ਤਾ ਬਾਲੇ ਆਖਿਆ ਰਾਇਜੀ ਤੁਸੀ ਇਕਵਾਰੀ ਆਖ
ਦੇਹੋ ਅਤੇ ਅਸੀ ਤੁਸਾਡੇ ਵਾਸਤੇ ਦਸਵਾਰੀ ਜਾਇਕੇ ਆਖੀਏਗਾ ਤਾ ਰਾਇਨੇ ਕਹਿਆ ਭ
ਲਾ ਭਾਈ ਬਾਲਾ ਖੁਦਾਇ ਤੇਰਾ ਭਲਾ ਕਰੇਗਾ ਤਾ ਬਾਲਾ ਅਤੇ ਮਰਦਾਨਾ ਏਮਨਾ ਵਦਨੂੰ ਭਾ
ਈ ਲਾਲੋ ਦੇ ਘਰ ਆਏ ਅਤੇ ਆਇਕੇ ਗੁਰੂ ਨਾਨਕ ਜੀ ਦੇ ਅਗੇ ਮਥਾ ਟੇਕਿਆ ਅਤੇ ਕ
ਹਿਆ ਗੁਰੂਜੀ ਰਾਇ ਬੁਲਾਰ ਭਟੀ ਤੁਸਾਡੇ ਦਰਸਨ ਦੀ ਚਾਹੁ ਬਹੁਤ ਰਖਦਾ ਹੈ ਤੁਸੀ ਰਾਇ ਬੁ
ਲਾਰ ਤਾਈ ਦਰਸਨ ਦੇਵੋ ਤਾ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਰਾਇ ਬੁਲਾਰ ਦਾ ਪ੍ਰੇਮ
ਤਾ ਬਹੁਤ ਹੈ ਪਰ ਅਗੇ ਕਾਲੂ ਕੁਤੀ ਹੈਗਾ ਹੈ ਦੁਖਣਾ ਪੌਸੀ ਤਾ ਮੈ ਬਾਲੇ ਕਹਿਆ ਗੁਰੂਜੀ ਤੁ
ਸਾ ਉਥੇ ਰਹਿਣਾ ਤਾ ਨਾਹੀ ਅਤੇ ਰਾਇ ਬੁਲਾਰ ਨੇ ਕਹਿਆ ਹੈ ਮੇਰੀ ਦੇਹ ਵਡੀ ਹੋਈ ਹੈ ਨਾਹੀ
ਤਾ ਮੈ ਤੇਰੇ ਦਰਸਨ ਨੂੰ ਅਖੀ ਦੇ ਪਰਣੇ ਆਵਾ ਤਾ ਗੁਰੂ ਨਾਨਕ ਜੀ ਆਖਿਆ ਭਾਈ ਬਾ
ਲਾ ਰਾਇਜੀ ਦਾ ਭਾਰ ਅਸਾਡੀ ਗਰਦਨ ਉਪਰ ਹੈ ਸੋ ਚਲੋ ਅਸੀ ਉਤਾਰ ਆਵੀਏ ਤਾ ਬ
ਲਾ ਸੰਧੂ ਅਤੇ ਮਰਦਾਨਾ ਮਿਰਾਸੀ ਬਹੁਤ ਖੁਸੀ ਹੋਏ ਤਾ ਗੁਰੂ ਨਾਨਕ ਜੀ ਆਖਿਆ ਭਾ
ਈ ਲਾਲੋ ਅਸੀ ਤਾ ਤਲਵੰਡੀ ਨੂੰ ਜਾਂਦੇ ਆਹੇ ਤਾ ਲਾਲੋ ਨੇ ਆਖਿਆ ਗੁਰੂਜੀ ਤੁਸੀ ਇ
ਕ ਮਹੀਨਾ ਤਾ ਪੂਰਣ ਹੋਵਣੇ ਦੇਹੋ ਤਾ ਸ੍ਰੀ ਗੁਰੂਜੀ ਆਖਿਆ ਭਾਈ ਲਾਲੋ ਅਜ ਪੰਝੀ
ਦਿਨ ਹੋਏ ਹੈਨ ਅਤੇ ਪੰਜਾ ਦਿਨ ਫਿਰ ਆਇਕਰ ਰਹੀਮੇਗੇ ਤਾ ਭਾਈ ਲਾਲੋ ਨੇ ਆਖਿਆ
ਜੋ ਏਹ ਬਾਲਾ ਸੰਧੂ ਕਿਧਰੋ ਆਇ ਪਇਆ ਹੈ ਤਾ ਮੈ ਬਾਲੇ ਆਖਿਆ ਭਾਈ ਲਾਲੋ ਤੁਸਾ
ਡੀ ਹੀ ਤਰਾ ਰਾਇ ਬੁਲਾਰ ਭੀ ਖਰਾ ਪਿਆਰਾ ਹੈ ਭਾਈ ਲਾਲੋ ਨੇ ਆਖਿਆ ਭਾਈ ਬਾਲਾ
ਡਾਢਿਆ ਨਾਲ ਜੋਰ ਕੁਛ ਨਾਹੀ ਪੇਸ ਜਾਂਦਾ ਤਾ ਸ੍ਰੀ ਗੁਰੂਜੀ ਉਥੋ ਵਿਦਿਆ ਹੋਏ॥

ਅਗੇ ਸਾਖੀ ਰਾਇ ਬੁਲਾਰ ਭਟੀ ਨਾਲਿ ਹੋਈ॥

ਤਾ ਫੇਰ ਗੁਰੂ ਨਾਨਕ ਜੀ ਨੂੰ ਭਾਈ ਬਾਲਾ ਅਤੇ ਮਰਦਾਨਾ ਤਲਵੰਡੀ ਲੈ ਆਏ ਤਾ ਗੁਰੂ ਨਾ
ਨਕ ਜੀ ਕਹਿਆ ਭਾਈ ਬਾਲਾ ਅਸੀ ਤਿਲਵੰਡੀ ਦੇ ਅੰਦਰ ਜਾਂਦੇ ਭਲੇ ਨਾਹੀ ਅਸੀ
ਤੁਸਾਡੇ ਖੂਹੇ ਤੇ ਬੈਠਦੇ ਹਾ ਤਾ ਬਾਬਾ ਨਾਨਕ ਜੀ ਬਾਲੇ ਸੰਧੂ ਦੇ ਖੂਹੇ ਤੇ ਬੈਠ ਗਏ ਤਾ ਮਹਿ
ਤੇ ਕਾਲੂ ਅਤੇ ਲਾਲੂ ਨੇ ਅਤੇ ਅੰਮਾ ਬੀਬੀ ਨੇ ਸੁਣਿਆ ਅਤੇ ਤ੍ਰਾਏ ਇਕਠੇ ਹੋਇ ਬੈਠੇ ਤ
ਆਪਸ ਵਿਚ ਆਖਣ ਲਗੇ ਜੋ ਨਾਨਕ ਅਸਾਡਾ ਪੁਤਰ ਆਇਆ ਹੈ ਪਰ ਚੰਦਰਭਾਨ
ਦੇ ਖੂਹੇ ਪਰ ਆਇ ਬੈਠਾ ਹੈ ਚੰਦਰਭਾਨ ਬਾਲੇ ਦੇ ਪਿਉ ਦਾ ਨਾਮ ਹੈਸੀ ਤਾ ਕਾਲੂ ਅਤੇ ਲਾ
ਲੂ ਅਤੇ ਅੰਮਾ ਬੀਬੀ ਏਹੁ ਤ੍ਰਾਏ ਅਕਠੇ ਹੋਇਕਰ ਗੁਰੂ ਨਾਨਕ ਜੀ ਦੇ ਪਾਸ ਆਏ ਤਾ ਜਾ
ਇਕਰ ਦੇਖਨ ਤਾ ਸਿਰ ਦੇ ਉਪਰ ਦੇਗਜ ਦਾ ਸਾਫਾ ਬਧਾ ਹੈ ਅਤੇ ਇਕ ਚਾਦਰ ਉਤੇ ਅਤੇ

ਇਕਚਾਦਰਤੇੜ੍ਹਹੈ ਇਕਕੂਢਗਜਦਾਸਾਫ ਹਥਾਵਿਚਹੈ ਤਾਕਾਲੂ ਏਹਰੂਪ ਗੁਰੂਜੀਦ
ਦੇਖਕਰ ਬਡਾਕਾਵੜ੍ਹਾਵਿਚ ਆਇਆ ਅਤੇਲਾਲੂਸਿਆਣਾਸੀਪਰਕਾਲੂਤੇ ਛੋਟਾ
ਸੀ ਤਾਲਾਲੂਨੇਆਖਿਆ ਸੁਣਿਭਾਈਕਾਲੂ ਅਸੀਦੋਵੇ ਸਿਵਰਾਮ ਵੇਦੀਦੇ ਪੁਤਰ
ਆਹੇ ਅਤੇਇਕੋਮਾਤਾਬਨਾਰਸੀਦੇਪੇਟਹਾ ਸੋਤੂ ਹੁਣਚੁਪਕਰ ਰਹੁ ਕੁਛ ਆਖਨਾ
ਹੀ ਤਾਲਾਲੂਨੇਆਖਿਆਹੇ ਪੁਤਰ ਨਾਨਕਜੀ ਮੈਤੇਰਾ ਚਾਚਾਹਾ ਅਤੇ ਤੇਰੇਵਿਚ
ਤੇਮੇਰੇਵਿਚਬੋਸ੍ਰਿਆਹੀ ਵਡਿਆਈਦਾ ਫਰਕਹੈ ਪਰਭਲਾਤੂਕਾਲੂ ਵਲੋ ਨਦੇਖ ਅਰ
ਐਮਾਬੀਬੀ ਵਲੋ ਅਤੇ ਮੇਰੀਵਲੋ ਦੇਖ ਅਤੇਪਿਉਵਿਚਅਰਚਾਚੇਵਿਚ ਫਰਕ
ਕੁਛਨਾਹੀ ਪਰਹੁਣਤੂਘਰਚਲ ਤਾਅਗੋ ਗੁਰੂਨਾਨਕਜੀ ਆਖਿਆ ਚਾਚਾਜੀ
ਅਸਾਇਕੋਘਰਮਲਿਆਹੈ ਅਤੇਬਹੁਤੇਘਰਛਡੇਹੈਨ ਤਾਂ ਐਮਾਜੀ ਗੁਰੂਜੀਦੇਆਪੇ
ਰਾਤੇਫਹਿਪਈ ਤਾਲਾਲੂਨੇਆਖਿਆ ਹੇਪੁਤ੍ਰ ਨਾਨਕ ਤੂੰਤਾਸਾਧਹੈ ਅਤੇ ਸਾਧਾਨੂੰਦਾਇ
ਆਹੀਲੋੜ੍ਹੀਦੀ ਹੈਭਲਾ ਏਹੁਤੇਰੀ ਮਾਊਹੈ ਅਤੇਮੈਤੇਰਾ ਚਾਚਾਹਾਂ ਅਰੁਭਾਈਕਾਲੂ ਤੇ
ਰਾਪਿਤਾਹੈ ਤੂਭਲਾਦੇਖ ਮੇਰਾਭਿਰਾਊਹੈ ਅਤੇਮੈ ਇਸਦੇ ਅਗੇ ਹੁਤਨਾਹੀ ਕਢ ਸਕਦਾ
ਕਿਉਜੋ ਕਾਲੂ ਮੈਥੋ ਵਡਾਹੈ ਅਰੁਤੂ ਮੇਰੇਕਹੇ ਇਕ ਵਾਰੀਘਰ ਨੂੰਚਲ ਤਾਫੇਰਬਾਬੇਨਾ
ਨਕਜੀਨੇ ਰਾਮਕਲੀ ਵਿਚ ਇਕਸਬਦ ਕਹਿਆ ॥ਰਾਮਕਲੀ ਮਹਲਾ੧ ॥
ਖਿਮਾ ਹਮਾਰੀ ਮਾਤਾ ਕਹੀਅਹਿ ਸੰਤੋਖਹਮਾਰਾਪਿਤਾ॥ਸਤੁਹਮਾਰਾ ਚਾਚਾ ਕਹੀਐਜਿ
ਨਸੰਗਿਮਨੁਆਜਿਤਾ॥੧॥ਸੁਣਲਾਲੂਗੁਣਐਸਾ॥ਸਗਲੇਲੋਕਬੰਧਨਕੇਬਾਧੇਸੋ
ਗੁਣਕਹੀਐਕੈਸਾ॥੧॥ਰਹਾਉ॥ਭਾਉਭਾਈਸੰਗੀਹਮਾਰੇਪ੍ਰੇਮਪ੍ਰੀਤਸੋਚਾਚਾ॥ਧੀਅਹ
ਮਾਰੀਧੀਰਜਬਨੀਹੈਐਸਾਸੰਗਹਮਾਰਾ॥੨॥ਸਾਂਤਿਹਮਾਰੀਸੰਗਸਹੇਲੀ ਮਤਿਹਮਾਰੀਚੇ
ਲੀ॥ਏਹੁਕੁਟੰਬਹਮਾਰਾਕਹੀਅਹਿ ਸਾਸਿਸਾਸਿਹਮਾਰੀਖੇਲੀ॥੩॥ਏਕੋਕਾਰਹਮਾਰਾ
ਖਾਵੰਦਾਜਿਨਹਮਬਣਤਬਣਾਈ॥ਉਸਕੋਤਿਆਗ ਅਵਰਕੋਲਾਗੈ ਨਾਨਕ ਸੋਦੁਖਪ
ਈਆ॥੪॥੧॥ ਜਾ ਗੁਰੂਨਾਨਕਜੀਨੇ ਏਹੁ ਸਬਦ ਕਹਿਆ ਤਾ ਲਾਲੂਨੇ ਆਖਿਆ ਹੇਭ
ਈਕਾਲੂ ਏਹੁਤਾ ਹੁਣ ਅਸਾਥੋਰਹਿਆਹੈ ਪਰਇਸਨੂ ਇਕਵਾਰੀ ਰਾਇਬੁਲਾਰਦੇਪਾਸਲੈ
ਚਲੀਏ ਅਰ ਤੇਰਾ ਅਰਮਾਨ ਭੀ ਨਾਰਹੈਗਾ ਤਾਫੇਰ ਲਾਲੂਨੇਕਹਿਆ ਹੇ ਪੁਤਰ ਨਾਨਕ
ਤੂ ਰਾਇਪਾਸਚਲ ਤਾਗੁਰੂਨਾਨਕਜੀਕਹਿਆ ਭਲਾਚਾਚਾਜੀਚਲੋ ਤਾਗੁਰੂਨਾਨਕਜੀ
ਰਾਇਬੁਲਾਰਦੇਪਾਸਆਏ॥ਤਾਰਾਇਬੁਲਾਰ ਅਗੇ ਮੰਜੀਉਪਰਬੈਠਾਸੀ ਪਰਦੇਹ ਵਡੀ
ਆਹੀ ਤਾਜਿਉਰਾਇਬੁਲਾਰਨੇਗੁਰੂਨਾਨਕਜੀਨੂ ਆਵਦਾਡਿਠਾ ਤਿਉ ਮੰਜੀਉਤੋ ਉਠ
ਣਲਗਾ ਤਾਸ੍ਰੀ ਗੁਰੂਜੀਨੇਜਾਂਦਿਆਹੀ ਰਾਇਨੂੰ ਮੰਜੀਉਤੇ ਬੀਮਿਆ ਅਤੇਰਾਇਦੇ

Sri Satguru Jagjit Singh Ji eLibrary NamdhariElibrary@gmail.com

ਆ ਪੈਰ ਤੇ ਹਥ ਰਖਿਆ ਤਾ ਰਾਇਬੁਲਾਰਨੇ ਕਹਿਆ ਹੇ ਤਪਾਜੀ ਤੂੰ ਮੈਨੂ ਬਖਸ ਅ
ਤੇ ਕਰਤਾਰ ਪਾਸੋ ਭੀ ਬਖਸਾਇ ਤਾ ਗੁਰੂਨਨਕਜੀ ਕਹਿਆ ਹੇ ਰਾਇਜੀ ਤੁਸੀ ਧੁਰਦੇ
ਬਖਸੇ ਹੋਏ ਹੋ ਤਾ ਫੇਰ ਰਾਇਬੁਲਾਰਨੇ ਆਖਿਆ ਹੇ ਤਪਾਜੀ ਮੇਰੇ ਉਪਰ ਤੁਸੀ ਆਪ
ਣੀ ਭੀ ਕੁਛ ਅਹਰਵਾਨਗੀ ਕਰੋ ਤਾ ਗੁਰੂਜੀਨੇ ਕਹਿਆ ਰਾਇਜੀ ਜਿਥੇ ਅਸੀ ਤਿਥੇ
ਤੁਸੀ ਤਾ ਰਾਇਬੁਲਾਰਨੇ ਆਖਿਆ ਤਪਾਜੀ ਮੇਰੀ ਪੂਰੀ ਤਦ ਪਵੈਗੀ ਜਾ ਤੂ ਆਪਣੇ
ਪੈਰ ਮੇਰੇ ਸਿਰ ਤੇ ਰਖੇ ਤਾ ਰਾਇਬੁਲਾਰ ਬਹੁਤ ਅਧੀਨ ਹੋਇਆ ਤਾ ਗੁਰੂਨਨਕਜੀ ਮੰ
ਜੀ ਉਪਰ ਬੈਠ ਗਏ ਅਤੇ ਰਾਇਬੁਲਾਰ ਨੇ ਗੁਰੂਨਨਕਜੀ ਦੇ ਚਰਨਾ ਉਪਰ ਸਿਰ ਰ
ਖਿਆ ਅਤੇ ਆਪਣੇ ਮਨ ਵਿਚ ਬਹੁਤ ਪਰਸੰਨ ਹੋਇਆ ਤਾ ਰਾਇਬੁਲਾਰਨੇ ਆ
ਪਣੇ ਨਫਰ ਨੂੰ ਆਖਿਆ ਅਵੇ ਉਮੇਦਾ ਤੂ ਸੁਧੇ ਬ੍ਰਾਹਮਣ ਨੂੰ ਸਦ ਲਿਆਉ ਤਾ ਉ
ਮੇਦਾ ਜਾਇਕਰ ਸੁਧੇ ਮਿਸਰ ਨੂੰ ਸਦ ਲਿਆਇਆ ਤਾ ਸੁਧੇ ਮਿਸਰ ਨੇ ਆਇਕਰ ਅ
ਸੀਰਵਾਦ ਦਿਤਾ ਅਤੇ ਆਖਿਓਸੁ ਰਾਇਜੀ ਸੁਖੀ ਰਹੋ ਤਾ ਰਾਇਬੁਲਾਰਨੇ ਕਹਿ
ਆ ਹੇ ਸੁਧਾ ਮਿਸਰ ਤੂੰ ਆਪਣੇ ਘਰੋ ਭਾਂਡੇ ਲੈ ਆਉ ਅਤੇ ਇਥੇ ਰਸੋਈ ਕਰਕੇ ਤ
ਪੇਜੀ ਨੂੰ ਖਵਾਉ ਮੇਰੇ ਸਾਹਮਣੇ ਤਾ ਰਾਇਬੁਲਾਰਨੇ ਕਹਿਆ ਤਪਾਜੀ ਰਸੋਈ ਕਿ
ਅਜੇਵਦੇ ਹੋ ਤਾ ਸ੍ਰੀ ਗੁਰੂਜੀ ਨੇ ਆਖਿਆ ਹੇ ਰਾਇਜੀ ਜੋ ਕਛੁ ਕਰਤਾਰ ਭੇਜਦਾ ਹੈ ਸੋ
ਈ ਅਸੀ ਜੇਵਦੇ ਹਾਂ ਉਥੇ ਫੁਰਮਾਇਸ ਦੀ ਜਾਹਗਾ ਕੋਈ ਨਾਹੀ ਸੁਧਾ ਬ੍ਰਾਹਮਣ ਘ
ਰ ਜਾਇਕੇ ਭਾਂਡੇ ਲੈ ਆਇਆ ਤਾ ਰਾਇਬੁਲਾਰ ਨੇ ਆਖਿਆ ਸੁਧਿਆ ਪਹਲੇ ਕੁ
ਛੁ ਮਿਠਾ ਕਰਲੈ ਅਤੇ ਪਿਛੇ ਸਲੂਣਾ ਖਾਸਨ ਤਾ ਗੁਰੂਨਨਕਜੀਨੇ ਰਾਗ ਮਾਰੂ ਵਿ
ਚ ਸਬਦ ਆਖਿਆ ॥ਰਾਗੁ ਮਾਰੂ ਮਹਲਾ ੧ ॥ਮਿਠ ਮਰਮ ਸਲੂਣਾ ਸੰ
ਜਮ ਖਟ ਖਰਾ ਧਿਆਨਾ॥ ਐਸਾ ਭੋਜਨ ਜੋ ਜਨ ਅਚਵੈ ਸੋ ਮਾਣਸ ਪਰਧਾਨਾ॥੧॥
ਰਾਇਜੀ ਭੋਜਨ ਐਸਾ ਕਰੀਐ॥ ਔਰ ਸਗਲ ਪਰਹਰੀਐ॥੧॥ਰਹਾਉ॥ਮੇਵ
ਮਰਗਾ ਨਲ ਲਗਾ ਸਚ ਸੇਤੀ ਜਿਸ ਖਾਧੇ ਤ੍ਰਿਪਤਾਵੈ॥ ਸਤਿਗੁਰ ਬਿਰਛ ਫਲਿਆ ਸਚ
ਵਾਲੀ ਸੋ ਫਲ ਚੁਗ ਚੁਗ ਖਾਵੈ॥੨॥ਅੰਮ੍ਰਿਤ ਫਲ ਰਸ ਨਾਮੁ ਧਨੀ ਕਾ ਸੋ ਪੀਵੈ ਜਿ
ਸ ਦੇਵੈ॥ ਸਫਲਿਓ ਦਰਸ ਅਕਾਲ ਮੂਰਤ ਪੈ ਤਾ ਕੇ ਰਿਦੈ ਸਮਾਵੈ॥੩॥ ਕਹੁ ਨਨਕ
ਸੇਖਰਾ ਸੁਆਦੀ ਏਕੰਕਾਰ ਰਸਣੀਆ॥ ਔਰ ਸੁਆਦ ਸਭ ਫੀਕੇ ਲਾਗੇ ਜਬ ਸਰ
ਨਾਮੁ ਮੁਖ ਦੀਆ॥੪॥੧॥ ਜਾ ਗੁਰੂਜੀਨੇ ਏਹ ਸਬਦ ਕਹਿਆ ਤਾ ਰਾਇਬੁ
ਲਾਰ ਨੇ ਮਥਾ ਟੇਕਿਆ ਤਾ ਫੇਰ ਰਾਇਬੁਲਾਰਨੇ ਕਾਲੂ ਨੂੰ ਪੁਛਿਆ ਕਿਉ ਕਾਲੂ ਤਾ
ਫੇਰ ਕਾਲੂ ਨੇ ਆਖਿਆ ਰਾਇਜੀ ਏਹ ਜੋ ਪਰਮੇਸਰ ਪਰਮੇਸਰ ਆਖਦਾ ਹੈ ਸੋ

Sri Satguru Jagjit Singh Ji eLibrary NamdhariElibrary@gmail.com

ਅਸਾਂ ਡਿਠ ਸੁਣਿਆਂ ਕਿਛ ਨਾਹੀ ਤਾ ਬਾਬੇ ਨਾਨਕ ਆਖਿਆ ਪਿਤਾ ਜੀ ਜਿਨ ਮੇਰਾ
ਸਾਹਿਬੁ ਡਿਠਾ ਹੈ ਤਿਨ ਸਲਾਹਿਆ ਹੈ ਤਾ ਬਾਬੇ ਨਾਨਕ ਜੀ ਇਕੁ ਸਬਦੁ ਉਚਾਰਿਆ
॥ਰਾਗੁ ਆਸਾ ਮਹਲਾ ੧ ॥ਸੁਣਿ ਵਡਾ ਆਖੈ ਸਭੁ ਕੋਇ॥ ਕੇਵਡੁ ਵਡਾ ਡੀਠਾ
ਹੋਇ॥ ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥੧॥ ਵਡੇ
ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥ ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ
੧॥ਰਹਾਉ॥ ਸਭਿ ਸੁਰਤੀ ਮਿਲ ਸੁਰਤ ਕਮਾਈ॥ ਸਭਿ ਕੀਮਤ ਮਿਲ ਕੀਮਤ ਪਾਈ
ਗਿਆਨੀ ਧਿਆਨੀ ਗੁਰ ਗੁਰਹਾਈ॥ ਕਹਿਣ ਜਾਈ ਤੇਰੀ ਤਿਲ ਵਡਿਆਈ॥੨॥
ਸਭਿ ਸਤ ਸਭਿ ਤਪ ਸਭਿ ਚੰਗਿਆਈਆ॥ ਸਿਧਾ ਪੁਰਖਾ ਕੀਆ ਵਡਿਆਈਆ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥ ਕਰਮ ਮਿਲੈ ਨਹੀ ਠਾਕਿ ਰਹਾਈਆ॥੩॥ ਆ
ਖਣ ਵਾਲਾ ਕਿਆ ਵੇਚਾਰਾ॥ ਸਿਫਤੀ ਭਰੇ ਤੇਰੇ ਭੰਡਾਰਾ॥ ਜਿਸੁ ਤੂ ਦੇਹਿ ਤਿਸੈ ਕਿਆ
ਚਾਰਾ॥ ਨਾਨਕ ਸਚੁ ਸਵਾਰਣਹਾਰਾ॥੪॥ ਏਹ ਸੁਣਕਰ ਮਾਹਿਤੇ ਕਾਲੂ ਆਖਿਆ
ਬਚਾ ਨਾਨਕ ਏਹ ਗਲਾ ਛਡ ਅਤੇ ਲੋਕਾ ਦਾ ਰਾਹੁ ਪਕੜ੍ਹ ਜੋ ਹੋਰ ਸਾਰਾ ਕੁਟੰਬ ਸੁਖਾ
ਲਾ ਹੋਵੇ ਤਾਂ ਫੇਰ ਲਾਲੂ ਨੇ ਕਾਲੂ ਨੂੰ ਕਹਿਆ ਮਾਹਿਤਾ ਜੀ ਹੁਣ ਤੁਸੀ ਚੁਪ ਕਰ ਰਹੋ ਤੁਹਾਡਾ
ਕੀ ਮਨਾਹੀ ਬੋਲਣ ਦਾ ਤਾ ਲਾਲੂ ਨੇ ਰਾਇ ਜੀ ਨੂ ਕਹਿਆ ਹੇ ਰਾਇ ਜੀ ਜਿਉ ਜਾਂਣੋ ਤਿ
ਉ ਤੁਸੀ ਨਾਨਕ ਜੀ ਨ ਆਪਣੇ ਪਾਸ ਹੀ ਰਖੋ ਤਾਂ ਰਾਇ ਬੁਲਾਰ ਨੇ ਆਖਿਆ ਹੇ ਤਪਾ ਜੀ
ਤੁਹਾਡਾ ਚਾਚਾ ਬਹੁਤ ਅਧੀਨ ਹੁੰਦਾ ਹੈ ਅਤੇ ਅਸੀ ਤਾ ਤੁਹਾਨੂੰ ਕੁਛ ਆਖ ਨਹੀ ਸਕਦੇ
ਤਾ ਬਾਬੂ ਨਾਨਕ ਜੀ ਆਖਿਆ ਹੇ ਰਾਇ ਜੀ ਜੋ ਕੁਛ ਆਖਣਾ ਹੈ ਸੋ ਤੁਸੀ ਨਿਸੰਗ ਆ
ਖੋ ਤਾ ਰਾਇ ਬੁਲਾਰ ਨੇ ਆਖਿਆ ਹੇ ਤਪਾ ਜੀ ਤੁਸੀ ਇਥੇ ਹੀ ਰਹੋ ਅਤੇ ਤੁਹਾਡੇ ਅਗੇ ਕ
ਮੇਰ ਖਦੇ ਦੇਆ ਹੇ ਤੁਸੀ ਖੇਤੀ ਕਰਾਓ ਤੇ ਤੁਹਾਡੇ ਕੋਲੋ ਹਾਲਾ ਪੈਭਾ ਨਹੀ ਲਵਾਂਗੇ ਤਾ ਗੁ
ਰੂ ਨਾਨਕ ਜੀ ਕਹਿਆ ਰਾਇ ਜੀ ਅਸਾਡੀ ਖੇਤੀ ਜ਼ਮੀ ਹੈ ਅਸਾ ਇਸ ਖੇਤੀ ਦਾ ਇਤਨਾ ਭ
ਰਵਾਸਾ ਹੈ ਜੋ ਹਾਸਲੁ ਦੀਵਾਨ ਦਾ ਹੈ ਸੋ ਸਭੁ ਉਤਰੇਗਾ ਹੋਰ ਜਿਤਨਾ ਕੁਟੰਬ ਹੈ ਸੋ ਸਾਰਾ ਹੀ
ਸੁਖਾਲਾ ਹੋਵੈਗਾ ਭਿਰਾਉ ਭਾਈ ਸਭੁ ਵਰਸਾਵਨਗੇ ਸਾਹਿਬ ਦਾ ਕਰਜੁ ਭੀ ਉਤਰੇਗਾ ਅਤੇ
ਫਕੀਰ ਭਾਈ ਭਿਰਾਉ ਸਭ ਵਰਸਾਵਨਗੇ ਜਿਸ ਸਾਹਿਬ ਦੀ ਕਿਰਸਾਣੀ ਮੈ ਵਾਹੀ ਹੈ ਸੋ
ਮੇਰਾ ਸਾਹਿਬ ਸਾਡਾ ਬਹੁਤ ਖਸਮਾਨਾ ਕਰਦਾ ਹੈ ਜਿਸ ਦਿਨ ਦੀ ਉਸ ਦੇ ਨਾਲ ਬਣੀ ਹੈ ਤਿ
ਸ ਦਿਨ ਦਾ ਮੈ ਬਹੁਤ ਸੁਖਾਲਾ ਰਹਿੰਦਾ ਹਾ ਰਾਇ ਜੀ ਅਸਾ ਵਡਾ ਸਾਹਿਬ ਟੋਲ ਲਧਾ ਹੈ
ਤਿਸ ਸਾਹਿਬ ਨੇ ਸਾਨੂ ਸਭੁ ਕੁਛ ਸੌਂਪ ਛਡਿਆ ਹੈ ਤਾ ਰਾਇ ਜੀ ਏਹ ਸੁਣ ਕਰ ਬਹੁਤ ਹੈ
ਰਾਨ ਹੋਇ ਗਇਆ ਅਤੇ ਚਾਚਾ ਲਾਲੂ ਜੀ ਭੀ ਸੁਣ ਕੇ ਚੁਪ ਕਰ ਗਇਆ ਅਤੇ ਐਮਾ ਬੀ

Sri Satguru Jagjit Singh Ji eLibrary NamdhariElibrary@gmail.com

ਬੀਜੀਸ੍ਰੀਗੁਰੂਨਾਨਕ ਜੀਨੂੰ ਆਖਿਆ ਹੇਬੇਟਾਜਿਉਂਜਾਣੋਂਤਿਉਂਤੁਸੀਮੇਰੇਪਾਸਜਗੀ
ਰਹੋ ਮੈਂਰਸੋਈਕਰਦਿਆ ਕਰੀਤੇਤੁਸੀਖਾਇਕਰਬੈਠਰਿਹਾਕਰੋ ਮੈਨੂੰਛਡਕੇ ਨਾਜਾ
ਓਅਤੇਤੁਸੀਫਿਰਦੇਰਹਿੰਦੇਹੋ ਕਿਸੀਅਸਥਾਨਭੋਜਨਮਿਲਦਾਹੈਕਿਤੇਨਹੀਮਿਲ
ਦਾ ਤੁਸੀਭੁਖੇਰਹਿੰਦੇਹੋਵੋਗੇ ਤਾਗੁਰੂਨਾਨਕਜੀਨੇਸਬਦਉਚਰਿਆ ਕਹਿਆਹੇਮਾ
ਤਾਜੀਤੁਮਸੁਣੋ ॥ਆਸਾਮਹਲਾ੧ ॥ਆਖਾਜੀਵਾਵਿਸਰੈਮਰਜਾਉ॥ਆ
ਖਣਅਉਖਾ ਸਾਚਾਨਾਉ॥ਸਾਚੇਨਾਮਕੀਲਾਗੈਭੂਖ॥ਉਤੁਭੂਖੈਖਾਇਚਲੀਅਹਿਦੂ
ਖ॥੧॥ਸੋਕਿਉਵਿਸਰੈਮੇਰੀਮਾਇ॥ਸਾਚਾਸਾਹਿਬੁਸਾਚੈਨਾਇ॥੧॥ਰਹਾਉ॥ਸਾਚੇ
ਨਾਮਕੀਤਿਲੁਵਡਿਆਈ॥ਆਖਿਥਕੇਕੀਮਤਿਨਹੀਪਾਈ॥ ਜੇਸਭਿਮਿਲਕੈਆਖਣ
ਪਾਹਿ॥ਵਡਾਨਹੋਵੈਘਾਟਿਨਜਾਇ॥੨॥ਨਾਓਹੁਮਰੈਨਹੋਵੈਸੋਗੁ॥ਦੇਦਾਰਹੈਨਚੂਕੈਭੋ
ਗੁ॥ਗੁਣੁਏਹੋਹੋਰੁਨਾਹੀਕੋਇ॥ਨਾਕੋਹੋਆਨਾਕੋਹੋਇ॥੩॥ਜੇਵਡੁਆਪਿਤੇਵਡਤੇ
ਰੀਦਾਤਿ॥ਜਿਨਿਦਿਨੁਕਰਿਕੈਕੀਤੀਰਾਤਿ॥ਖਸਮੁਵਿਸਾਰਹਿਤੇਕਮਜਾਤਿ॥ਨਾਨਕਨਾ
ਵੈਬਾਝੁਸਨਾਤਿ॥੪॥੧॥ ਮਾਤਾਜੀਤਿਸਪਰਮੇਸਰਦੇਨਾਮਜਪਣਕਰਮੈਸਦਾ
ਤ੍ਰਿਪਤਰਹਿੰਦਾਹਾ ਅਤੇਹੇਮਾਤਾਜੀ ਮੇਰਾਰਹਿਣਾਤਿਸਭਗਵੰਤਦੇਅਧੀਨਹੈ ਜਿਥੇਓ
ਹਰਖਦਾਹੈਤਿਥੇਹੀਮੇਰਾਰਹਿਣਾਹੋਂਦਾਹੈ ਇਤਨਾਸੁਣਕਰਕੇ ਰਾਇਬੁਲਾਰਨੇਆ
ਖਿਆਹੇਤਪਾਜੀ ਤੁਸੀਕੁਛਫੁਰਮਾਇਸਕਰੀਐ ਸੋਅਸੀਕਬੂਲਕਰੀਏਗੇ ਤਾ
ਗੁਰੂਨਾਨਕਜੀਨੇਰਾਗੁਸਾਰਿੰਗਵਿਚਸਬਦਕਹਿਆ ॥ਰਾਗੁਸਾਰਿੰਗਮਹਲਾ੧
॥ਇਕਫੁਰਮਾਇਸਆਖੀਐਜੇਮੰਨੇਸਾਈ॥ਜਿਸਤੇਜੋਰਨਚਲਈਕਰਿਜੋਰ
ਧਿਆਈ॥੧॥ਐਸਾਸਾਹਿਬਰਾਇਜੀਕਿਸੇਹਥਨਆਵੈ॥ਹਥਜੋੜਕਰਿਬੇਨਤੀ
ਤਾਸਭੁਕਿਛੁਪਾਵੈ॥੧॥ਰਹਾਉ॥ਹਿਕਮਤਹੁਕਮਚਲਾਇਆ॥ਅੰਤਕਾਲਧਰਤੀ
ਪਏਕੁਛਹਥਨਆਇਆ॥੨॥ਵਡੇਵਡੇਮਹਾਬਲੀਜੋਧੇਅਰਸੂਰੇ॥ਕਹੁਨਾਨਕਜਿਸ
ਦੇਖਿਆਸਭੁਧਰਤੀਧੂੜੇ॥੩॥ ਇਹਸੁਣਕਰ ਰਾਇਬੁਲਾਰਨੇਕਹਿਆਹੇਤਪਾ
ਜੀਤੁਸੀਲੰਗਰਬੈਠੇਚਲਾਵੋ ਤਿਨਖੂਹਤੁਹਾਡੇਤਲਕੇਕਰਦੇਦੇਆਹੇਅਤੇਤਪਾਜੀਤੁ
ਹਾਡੇਕੋਲੋਹਾਲਾਪੋਤਾਕੋਈਨਾਲੀਤਾਜਾਇਗਾ ਤੁਸੀਬੈਠੇਫਕੀਰਾਨੂੰਖੁਲਾਵੋ ਤਾਗੁ
ਰੂਨਾਨਕਜੀਇਕੁਸਬਦਕਹਿਆ ॥ਰਾਗੁਆਸਾਵਿਚ ਆਸਾਮਹਲਾ੧
॥ਲੰਗਰੁਏਕੁਖੁਦਾਇਕਾਦੂਸਰਲੰਗਰਨਾਹੀ॥ਦੂਸਰਲੰਗਰਨਾਰਲੈਬਿਰਜਰ
ਨਰਹਾਈ॥੧॥ਰਾਇਬੁਲਾਰਸੁਣਬੇਨਤੀਇਕਅਰਜਹਮਾਰੀ॥ਖਾਲਕਸਭ
ਏਕਹੈਜਿਨਖਲਕਸਵਾਰੀ॥੧॥ਰਹਾਉ॥ਦਾਤਆਪਰਹੀਮਹੈਸਭਜੀਅਨਨਾਲੇ

Sri Satguru Jagjit Singh Ji eLibrary NamdhariElibrary@gmail.com

ਦੇਵਨਕਉ ਆਪੇ ਧਨੀ ਸਗਲਿਆ ਪ੍ਰਤਿਪਾਲੋ॥੨॥ਜੀਅਪ੍ਰਨਤਨਧਨਦੀਏ ਦੀਨੇ
ਰਸਭੋਗਾ॥ਆਪੇਕਛੂਨਹੋਵਈਕੀਨੇਰਸਜੋਗਾ॥੩॥ਸਭਨਾਕੇਸਿਰਏਕਹੈਸਿਧਸ
ਧਕਬੀਰਾਰੋ॥ਨਾਨਕਮੰਗਤਾ ਸਭਕੇ ਦਾਤਾਸਿਰਜਣਹਾਰੋ॥੪॥੧॥ ਜਾਸ੍ਰੀਗੁਰੂ
ਜੀਨੇ ਏਹੁ ਸਬਦ ਕਹਿਆ ਤਾਂਰਾਇਬੁਲਾਰ ਨੇਗੁਰੂਨਾਨਕਜੀਅਗੇਮਥਾਟੇਕਿਅ
ਅਤੇ ਮੂਹੋ ਆਖਿਆ ਹੇਤਪਾਜੀ ਜੋਕੁਛ ਤੁਹਾਡੀਖੁਸੀਆਵੇ ਸੋਕਰੀਏ ਜਾਂਕਿਤਨੇ
ਇਕਦਿਨਗੁਜਰੇ ਤਾਂਗੁਰੂਨਾਨਕਜੀਕਹਿਆ ਭਾਈਬਾਲਾ ਅਤੇਮਰਦਾਨਾ ਹੁਣਅ
ਸੀਏਥੋ ਚਲੀਏ ਤਾਂ ਅਸਾ ਕਹਿਆ ਗੁਰੂਜੀ ਜਿਵੇ ਰਜਾਇਤੁਹਾਡੀ ਤਾਂ ਅੰਮਾਬੀਬੀ
ਨੇ ਕਹਿਆ ਹੇਪਰਮੇਸਰਜੀ ਇਕੋਪੁਤਰ ਹੈ ਸੋਭੀ ਬਿਦੇਸਜਾਣ ਮੰਗਦਾਹੈ ਰਾਇਜੀ
ਭੀਬਹੁਤ ਸਮਝਾਇਆ ਕਿਸੇਦੀਬਾਤ ਨਹੀਮੰਨਦਾ ਐਸਾਉਦਾਸ ਹੋਇਤੁਰਿਆਹੈ
ਦਿਨੇਰਾਤਜੰਗਲਦਾਰਹਿਣਾਹੀ ਜਿਸਨੂੰਭਾਂਵਦਾਹੈ ਸੋਬਹੁਮੋਹ ਕਰਕੇ ਮਾਤਾਜੀਕਹਿ
ਦੀਹੈ ਹੇਪੁਤਰ ਕੋਈ ਕੰਮਨਾਕਰੋ ਘਰਾਵਿਚ ਬੈਠੇਰਹੋ ਤੈਨੂੰ ਕੋਈਭੀ ਕੰਮਕਰਨਾ ਨਹੀਂਕ
ਹਾਂਗੇ ਪਰਮੇਰੀਆ ਅਖੀਅੰਤੇ ਦੂਰਨਜਾਵੇ ਤੈਨੂੰ ਫਿਕਰਕੋਈਨਾਕਰਨਾਪਵੇਗਾ ਪੁਸ਼
ਕਪਹਿਨੇ ਮਨਮਰਜੀਦਾਖਾਵੇ ਹਰਗੁਨ ਬੈਠਕੇਗਾਵੇ ਤੈਨੂੰ ਇਸਬੀਕੋਈਹਟਾਵੇਗਾਨਹੀਂ
ਅਤੇਕਾਲੂਜੀਭੀ ਏਹੋ ਕਹਿਨਲਗੇ ਹੇਪੁਤਰ ਨਾਨਕ ਤੈਨੂੰਕੌਨਸੀ ਭੀੜਅਪੜਾਪਈ
ਹੈਜੋਤੂੰਫਕੀਰ ਹੁੰਦਾਹੈ ਦੇਖੋ ਪਰਮੇਸਰਦੀਦਾਇਆਨਾਲ ਤੇਰੇਪਾਸ ਮੋਦੀਖਾਨਾ ਰਿਹਾ ਨਿਤ
ਹਿਸਾਬਹੋਵੇਤਾ ਤੇਰਾ ਲੈਹਣਾ ਨਿਕਲੇ ਇਤਨਾ ਪੈਸਾ ਕਮਾਇਆ ਫੇਰਰਖਿਓਨਾਹੀਫ
ਕੀਰਾਨੂੰਖਵਾਇਦਿਤੇ ਸਾਡਾ ਕੁਜ ਸਕਰਵਾਇਓ ਜਿਸਾਦਿਨਦਾਤੂੰਪੈਦਾਹੋਇਆਹੈ ਅਜੇ
ਕਮਤਾਤੈਨੂੰ ਦੇਰਹੇਹਾਂ ਤੇਕੋਈਨਾ ਸਮਝੀ ਸਰੀਕ ਭੀ ਏਹੋ ਆਖਨਗੇ ਕਾਲੂਦਾਪੁਤਫ
ਕੀਰਹੋਇਆ ਨਿਕਾਰਾਸੀ ਹੁਣਭੀ ਏਹਵੇਸ ਛਡਦੇ ਘਰਵਿਚਬੈਠਾ ਗੁਜਰਾਨਕਰ ਤੈ
ਨੂੰਕੰਮਕੋਈਭੀਨਾਦਸਾਂਗੇ ਏਹਬਾਤ ਸੁਣਕੇਂ ਚੁਪਕਰਰਹੇ ਬੋਲੇਕੁਛਨਾਹੀ ਕਾਲੂਉਦਾਸ
ਹੋਇਕੇਆਪਣੇਕਿਰਤਕੰਮਲਗਾ ਮਾਤਾਦੇਕਹਿਨੇਕਰਰਾਤੀ ਘਰਰਹੈ ਦਿਨੇਜੰਗਲਮੇਂ
ਰਹੈ ਜਾਂ ਸੰਮਤ੧੫੫੩ ਪੰਦਰਾਸੈਤਿਰਵੰਜਾ ਮਿਤੀਪੋਹਵਦੀ ੯ ਵੀਰਵਾਰ ਗੁਰੂਨਾਨ
ਕਜੀ ਤਿਲਵੰਡੀਓ ਟੁਰਨਲਗੇ ਰਾਇਬੁਲਾਰਨੂੰ ਖਬਰਹੋਈ ਜੋਨਾਨਕਤਪਾ ਫੇਰਚ
ਲਿਆਹੈ ਤਾਂਕਾਲੂਅਤੇ ਲਾਲੂਨੇ ਜਾਇਕਰਕਹਾ ਰਾਇਜੀ ਕਿਵੇ ਰਖੋਨਾਨਕਨੂੰ ਤਾਂਰਾ
ਇਬੁਲਾਰਨੇ ਆਪਣੇਚਾਕਰਨੂੰ ਆਖਿਆ ਅਵੇ ਉਮੇਦਾ ਤੂੰਜਾਇਕੇ ਨਾਨਕਤਪੇਨੂੰਮੇ
ਰੀਤਾਜੀਮਕਰਣੀ ਅਤੇ ਕਹੁ ਜੋਮੈਨੂੰ ਦਰਸਨ ਆਪਣਾ ਦੇਵਣਾ ਤਾਂਉਮੇਦੇ ਨਫਰ
ਨੇ ਰਾਇਬੁਲਾਰਦੀ ਜਬਾਨੀ ਆਖਿਆ ਹੇਤਪਾਜੀ ਰਾਇਬੁਲਾਰਨੇ ਕਹਿਆਹੈ ਤੇਬੇਨ

Sri Satguru Jagjit Singh Ji eLibrary NamdhariElibrary@gmail.com

ਤੀਕਰਦਾਹੈ ਮੈਨੂੰਦਰਸਨ ਦੇਵਣੰ ਏਹੁ ਸੁਣਕੇ ਬਾਬਾਜੀ ਉਠਖੜੇਹੋਏ ਆਇਕੇਰਾਇ
ਬੁਲਾਰਨੂੰਦਰਸਨਦਿਤਾ ਅਤੇਦੁਆਇਆਖੀ ਤਾਰਾਇ ਬੁਲਾਰਨੇਕਹਿਆਤਪਾਜੀ
ਮੈਨੂੰਗੁਸਤਾਖੀਮਾਫਕਰਣੀ ਤਾਗੁਰੂਜੀਨੇਆਖਿਆ ਰਾਇਜੀਤੁਸੀਦਰਗਾਹਦੇਮਾਫ
ਕੀਤੇਹੋ ਤਾਰਾਇਨੇਕਹਿਆ ਤਪਾਜੀਤੁਸੀਕਰੋਕੁਛਨਾਹੀਅਤੇ ਬੈਠੇਹੀਰਹੋ ਤਾਗੁਰੂਜੀ
ਨੇਕਹਿਆ ਹੇਰਾਇਜੀ ਅਸਾਦੇਹਥਕੁਛਨਾਹੀਜੋਅਸੀ ਏਥੇਰਹੀਏ ਜਿਥੇਕਰਤਾਰ
ਰਖੇ ਤਿਥਾਊਰਹੀਏਗੇ ਜਿਥੇਕਰਤਾਰ ਲੈਜਾਵੈਗਾ ਤਿਥੇਹੀਜਾਵਹੀਏਗੇ ਰਾਇਨੇਬ
ਹੁਤਹੀਜਤਨਕੀਤੇ ਗੁਰੂਜੀਦੇ ਰਹਿਣਵਾਸਤੇ ਪਰਗੁਰੂਜੀ ਉਥੋਖਲਾਸਹੋਇਟੁਰੇ
ਜਾਂਰਾਇਨੇਡਿਠਾਜੋਨਾਨਕਜੀਹੁਣ ਰਹਿੰਦਾਕੋਈਨਾਹੀ ਤਾਂਰਾਇਨੇਕਹਿਆ ਤਪਾਜੀ
ਤੁਸੀਕੋਈਫੁਰਮਾਇਸਤਾਕਰੋਜੀ ਤਾਗੁਰੂਨਾਨਕਜੀਕਹਿਆ ਰਾਇਜੀ ਸਾਡੀਫੁਰ
ਮਾਇਸਕੋਈ ਭੁਲਣਵਾਲਾਹੈ ਤੁਸੀਸਾਨੂੰਹੁਣਰਜਾਇਹੀਦੇਵੋ ਤਾਰਾਇਬੁਲਾਰਬੋਲਿ
ਆਤਪਾਜੀ ਰਜਾਇਤੁਹਾਡੀਹੀਲੋੜੀਦੀਹੈ ਤਾਗੁਰੂਨਾਨਕਜੀ ਪਹਿਰਰਾਤਰਹਿੰਦੀ
ਬਾਹਰਵਾਰਾਇਸਨਾਨਕਰਨਵਾਸਤੇ ਗਏਆਹੇ ਜਾਇਕਰਦੇਖਨਤਾਕੋਈਖੂਹਭੀ
ਵਹਦਾ ਨਾਹੀ ਤਾਸ੍ਰੀਗੁਰੂਜੀਦੇ ਮੁਖਥੀ ਵਚਨਹੋਇਆ ਜੋਇਥੇਤਾਂ ਟੋਭਾਭੀ ਕੋਈਨ
ਹੀਜਾਏਹਖਬਰ ਰਾਇ ਬੁਲਾਰਨੇ ਸੁਣੀਜੋਤਪੇਜੀਦੇ ਮੂੰਹੋਂਟੋਭੇਦਾ ਅਵਾਜਨਿਕਲਿਆ
ਹੈ ਅਜਅਸੀਨਿਹਾਲਹੋਏਹਾਂ ਤਾਰਾਇਬੁਲਾਰਨੇਕਹਿਆ ਇਥੇਟੋਭਾਖੋਟ ਤਪੇਜੀਦੇਨਾ
ਉਦਾ ਰਾਇਨੇ ਬਾਬੇਜੀਦੇ ਨਾਮਦਾ ਤਲਾਉ ਲਵਾਇਆ ਤਿਲਵੰਡੀਦੇਲੋਕਨਾਵਦੇ
ਹੈਨ ਅਤੇਗੁਰੂਨਾਨਕਜੀ ਭਾਈਬਾਲਾ ਤੇਮਰਦਾਨਾ ਰਬਾਬੀ ਏਹੁਤ੍ਰਾਏ ਫੇਰਏਮਨ
ਵਾਦ ਭਾਈਲਾਲੋਦੇਘਰਆਏ ਭਾਈਲਾਲੋ ਬਹੁਤਖੁਸੀਹੋਇਆ ਅਤੇਗੁਰੂਜੀਦੇ
ਚਰਨਾਤੇਮਥਾਟੇਕਿਆ ਤੇਆਖਿਓਸ ਗੁਰੂਜੀਮੈ ਨਿਹਾਲਹੋਇਆਹਾ ਤੁਸਾਮੈਨੂੰਦ
ਰਸਨਾਦਿਤਾਹੈ ਤਾਂ ਗੁਰੂਜੀਓਥੇ ਪੰਜਦਿਨਰਹੇ ਭਾਈਲਾਲੋਦੇਘਰਵਿਚ ਫੇਰਦਿ
ਦਾਲੀਡੀ ਤੇਕਹਿਆ ਚਲ ਭਾਈਬਾਲਾਮਰਦਾਨਾ ਚਲੋ ਚਲੀਏ।

॥ਅਗੇਸਾਖੀਰਾਵੀਨਦੀਦੇਕਨਾਰੇ ਦੌਂਦੇਨਾਲਹੋਈ॥

ਤਾ ਚਲਦੇਚਲਦੇ ਗੁਰੂਨਾਨਕਜੀ ਰਾਵੀਨਦੀਦੇਕਨਾਰੇ ਪਰਆਇ ਬੈਠੇ ਅਰਉਥੇ
ਤਪਲਗੇਕਰਨ ਤਾਬਾਲੇਮਰਦਾਨੇ ਆਖਿਆ ਗੁਰੂਜੀ ਜੇਤੁਸੀ ਬਚਨਕਰੋਤਾ
ਅਸੀਆਪਣੇਘਰੀਹੋਇਆਵੀਏ ਘਰਦਿਆਨੂੰਮਿਲਕੇ ਆਇਜਾਵੀਏਗੇ
ਤਾਗੁਰੂਜੀਨੇਆਖਿਆ ਭਾਈਤੁਸੀਉਤਾਵਲੇਨਾਹੀਹੋਵੋ ਅਤੇਦੌਂਦਾਨਾਮਾ ਇਕ
ਜਿਮੀਦਾਰਸੀ ਉਸਜਗਾ ਰਹਿੰਦਾਸੀ ਇਕਸਮੇ ਉਸਦੀਇਸਤ੍ਰੀਨੇਗੁਰੂਜੀਦਾ

Sri Satguru Jagjit Singh Ji eLibrary NamdhariElibrary@gmail.com

ਦਰਸਨਕੀਆ ਉਸਕਾ ਮਨਪ੍ਰਸੰਨਹੋਇਆ ਅਤੇਓਹਘਰੋਂ ਬਡੇਨਿਰਧਨਥੇਸਨ
ਪੁਤ੍ਰ ਭੀ ਉਨਕੇਕੋਈਨਹੀ ਸੀ ਉਸਇਸਤ੍ਰੀ ਨੇ ਆਪਣੇਪਤਿਕਉ ਆਖਿਆ ਹੇਠਕੁ
ਰਜੀ ਇਕ ਸੰਤਰੂਪਤਪੱਸੀ ਰਾਵੀਕੇਕਨਾਰੇ ਆਇਬੈਠੇਹੈ ਤੁਸੀਚਲੋਤੋ ਉਨਕਾ
ਦਰਸਨਕਰ ਆਵੀਏ ਉਸਾਜੇਮੀਦਾਰ ਨੇ ਕਹਿਆ ਚਲੋ ਤਿਨਦੋਨੋਨੇ ਗੁਰੂਜੀਵਾ
ਸਤੇ ਜਥਾਸਕਤ ਦੂਧਲੇਕਰ ਆਇਚਰਨੀਲਗੇ ਗੁਰੂਜੀਨੇ ਕਹਿਆ ਆਉਭ
ਈਦੋਦਾ ਕਰਤਾਰਚਿਤਆਵੈ ਤਾ ਓਹਇਸਤ੍ਰੀ ਨਿਤਗੁਰੂਕਾ ਦਰਸਨਕਰਜਾਵੈ
ਅਤੇਦੋਦਾਭੀ ਕਬੀ ਆਇਜਾਵੈ ਵਹਾ ਬਾਬਾਨਾਨਕ ਜੀਕੋਈਦਿਨਰਹੇ ਵਹੁ
ਦੋਦੇਕੀ ਇਸਤ੍ਰੀ ਦਰਸਨਕਰਜਾਵੈ ਇਕ ਦਿਨ ਗੁਰੂਜੀਕੇ ਦਰਸਨਕੋਵਹੁਇ
ਸਤ੍ਰੀ ਆਈ ਦੂਧਲੇਕਰ ਅਰ ਵਹੁਦੋਦਾਭੀ ਮਗਰੇ ਆਇਆ ਤਾਗੁਰੂਨਾਨਕਜੀ
ਨੇ ਦੋਦੇਕੋ ਸਦਕਰ ਆਖਿਆ ਕਹੁਦੋਦਾ ਕਿਆ ਚਾਹੁਦਾਹੈ ਸਚੇਪਰਮੇਸਰਜੀ
ਕੇਘਰ ਸਭਕੁਛਹੈ ਜਹਾਕਹਾ ਸਾਰੇਭਰਪੂਰਹੀ ਬਿਰਾਜਮਾਨਹੈ ਸਰਬਪਰਮਾ
ਤਮਾਰੂਪਦੇਪਾਸੋ ਜੋ ਆਖੇ ਸੋਦਿਵਾਈਏ ਤੈਨੂ ਅਤੇਦੂਧਪੀਣਾ ਚਾਹੇ ਤਾ ਏਥਨ
ਦੀਭੀ ਦੂਧਦੀ ਵਗਦੀਹੈ ਜਿਤਨਾਪੀ ਸਕਦਾਹੈਂ ਤਿਤਨਾ ਹੀਪੀਲੈ ਤਾਦੋਦਾ ਲਗਾ
ਪੀਵਣ ਅਤੇਕਿਆਵੇਖੇ ਜੋ ਅੰਮ੍ਰਿਤਦਾ ਸੁਆਦਹੈ ਤਾਦੋਦੇ ਦੇਮਨਵਿਚ ਨਿਸ
ਚਾਆਇਆ ਜੋ ਏਹਸਾਈਦੇਲੋਕਹੈਨ ਜੋਕੁਛਮੈਮੰਗਾਂਗਾ ਸੋਮੈਨੂੰਦੇਵਨਗੇ
ਤਾ ਦੋਦੇ ਨੇਆਪਣੇ ਗਲਵਿਚਪਲਾਪਾਇਕਰ ਸ੍ਰੀਗੁਰੂਜੀਦੇਅਗੇਮਥਾਆਇ
ਟੇਕਿਆ ਤਾਸ੍ਰੀਗੁਰੂਜੀ ਨੇਬਚਨਕੀਤਾ ਦੋਦਿਆਕੁਛਮੰਗਲੇ ਤਾਦੋਦੇਨੇਕਹਿਆ
ਜੀਮੈ ਏਹ ਮੰਗਦਾਹਾਂ ਜੋਦੂਧਪੁਤ੍ਰ ਕਰਕੇ ਭਰਪੂਰਹੋਵਾਂ ਤਾਸ੍ਰੀਗੁਰੂਜੀਕਹਿਆ
ਦੋਦਿਆਕੁਛਹੋਰਭੀ ਮੰਗਲੇ ਤਾਦੋਦੇ ਨੇ ਆਖਿਆ ਗੁਰੂਗਰੀਬਨਿਵਾਜਜੀਮੈ
ਏਹੋ ਮੰਗਦਾਹਾ ਜੋਦੂਧਪੁਤ੍ਰਮੇਰੇ ਬਹੁਤਹੋਵੇ ਤਾਤਿੰਨਵਾਰੀ ਸਾਹਿਬਗੁਰੂਨਾਨਕ
ਜੀਕਹਿਆ ਕੁਛਹੋਰਮੰਗ ਦੋਦੇਏਹੋ ਆਖਿਆ ਜੀਸਚੇਸਾਹਿਬਜੀਮੈਦੂਧਪੁਤ੍ਰ
ਕਰਕੇ ਭਰਪੂਰਹੋਵਾ ਏਹੋਮੰਗੇ ਤਾਸਤਿਗੁਰੂਜੀਨੇਕਹਿਆ ਦੋਦਿਆ ਦੂਧਪੁਤ੍ਰਨਾ
ਲਤੂੰਭਰਪੂਰਹੋਵੇਂਗਾ ਪਰਸਚਕਮਾਈ ਤਾਦੋਦੇਮਥਾ ਟੇਕਿਆ ਸ੍ਰੀਗੁਰੂਜੀਸਦੀਵ
ਹੀਰਾਵੀ ਨਦੀਦੇ ਕੰਢੇਰਹਿਣ ਲਗੇ ਓਥੇਹੋਰਲੋਕ ਭੀ ਬਹੁਤਗੁਰੂਨਾਨਕਜੀਦੇਦ
ਰਸਨਕਉ ਆਵਨ ਅਤੇਪਾਦਸਾਹਦੀ ਵਲੋ ਉਥੇ ਇਕਠਾਣੇਦਾਰ ਕਰੋੜੀਆਰਹਿ
ਦਾਸੀ ਤਾ ਉਸਨੇਖਬਰਸੁਣੀ ਜੋ ਇਥੇ ਇਕ ਫਕੀਰਆਇਆਹੈ ਅਰਸਭਲੋਕ
ਉਸਦੇਮਿਲਣ ਵਾਸਤੇਜਾਦੇਹੈਨ ਤਾਉਸਕਰੋੜੀਨੇਕਹਿਆ ਏਹਤੋ ਫਕੀਰਕੋਈ

Sri Satguru Jagjit Singh Ji eLibrary NamdhariElibrary@gmail.com

ਜਾਦੂਗਰ ਹੈ ਉਸ ਕਰੋੜੀਏ ਅਪਣੇ ਮਨੁਖਾ ਨੂੰ ਕਹਿਆ ਮੇਰੀ ਘੋੜੀ ਸਜਾਇ ਕਰਿ
ਲੈ ਆਵੋ ਅਸੀ ਉਸ ਨੂੰ ਜਾਇ ਕਰ ਉਠਾਇ ਆਵੀਏਗੇ ਨਹੀ ਤਾ ਬੰਨਕਰ ਲੈ ਆਵੀ
ਏਗੇ ਜਾਂ ਉਸ ਕਰੋੜੀਏ ਨੇ ਏਹ ਬਾਤ ਮਨ ਮੇ ਠਾਨਕਰ ਘੋੜੀ ਤੇ ਚੜ੍ਹਕਰ ਚਲਿਆ
ਤਾ ਡਿਗ ਪਇਆ ਅਰ ਟੰਗ ਗੜ੍ਹੀ ਭੀ ਭੁਜ ਗਈ। ਤਾ ਕਿਤਨੇ ਹਿਕ ਦਿਨ ਮੰਜੇ ਪਰ ਪਾਇ
ਆ ਰਹਿਆ ਜਾ ਫੇਰ ਰਾਜੀ ਹੋਇ ਕਰ ਟੁਰਨ ਫਿਰਨ ਲਗਾ ਤਾ ਇਕ ਦਿਨ ਫੇਰ ਗੁਰੂ ਜੀ
ਦੀ ਤਰਫ ਟੁਰਿਆ ਤ ਪੈਕੇ ਉਠਾਇ ਦੇਵੈਂਗੇ ਜਾ ਚਲਕਰ ਬਾਂਧ ਲਵਾਂਗੇ ਜਦ ਏਹ ਬਾ
ਤ ਉਸਦੇ ਮਨ ਮੇ ਆਈ ਤਾ ਰਾਹ ਵਿਚ ਅੰਧਾ ਹੋਇ ਗਇਆ ਤਾ ਲੋਕਾ ਨੇ ਕਹਿਆ ਹੇ
ਭਾਈ ਤੂੰ ਕੁਛ ਸੁਧ ਭਾਵਨੀ ਕਰਕੇ ਚਲੇਗਾ ਤਾ ਤੂੰ ਚੰਗਾ ਹੋਵੈਗਾ ਓਹ ਫਕੀਰ ਤੇ ਪੂਰ
ਹੈ ਐਸਾ ਕੈਸਾ ਨਹੀ ਜਦ ਓਹ ਕਰੋੜੀਆ ਸੁਧ ਭਾਵਨ ਕਰਕੇ ਨੰਗੀ ਪੈਰੀ ਟੁਰਦਾ
ਹੀ ਗਇਆ ਤ ਜਾਇਕੇ ਗੁਰੂ ਜੀ ਦੇ ਅਗੇ ਮਥਾ ਟੇਕਿਆ ਤਾ ਗੁਰੂ ਨਨਕ ਜੀ ਨੇ ਆ
ਖਿਆ ਆਉ ਭਾਈ ਤਾ ਉਸ ਕਰੋੜੀਏ ਅਰਦਾਸ ਕੀਤੀ ਜੀ ਸਚੇ ਗੁਰੂ ਜੀ ਤੁਸੀ ਸੰਤ ਹੋ
ਅਤੇ ਦਇਆ ਵਾਲੇ ਹੋ ਸੰਸਾਰ ਦੇ ਭਲੇ ਵਾਸਤੇ ਜਗਤ ਵਿਚ ਤੁਹਾਡਾਂ ਹੋਣਾਂ ਬਹੁਤਿਆ
ਦੇ ਭਲੇ ਵਾਸਤੇ ਹੈ ਅਤੇ ਅਸਾਡਾ ਭਲਾ ਤਦੇ ਹੁੰਦਾ ਹੈ ਜਾਂ ਤੁਹਾਡਾ ਨਿਵਾਸ ਇਥੇ ਹੀ ਹੋਵੈ
ਅਤੇ ਜੇ ਤੁਸੀ ਇਥੇ ਰਹੋ ਤਾ ਜਥਾ ਸਕਤ ਜਮੀਨ ਮੇ ਆਪ ਦੀ ਭੇਟ ਦੇਵਾਗਾ ਅਤੇ ਤੁਸੀ
ਆਪਣੇ ਨਾਮ ਦਾ ਚਕ ਇਥੇ ਬਣਾਵੇ ਜੀ ਤਾ ਗੁਰੂ ਨਨਕ ਜੀ ਕਹਿਆ ਸੁਣ ਭਾਈ ਏਹ
ਨਉ ਖੰਡ ਪ੍ਰਿਥਵੀ ਸਭ ਸਾਡੀ ਹੈ ਅਸਾ ਥੋੜ੍ਹੀ ਜੇਹੀ ਕਿਆ ਕਰਨੀ ਹੈ ਤਾ ਮਰਦਾਨੇ ਨੇ ਕੇ
ਲੋ ਆਖਿਆ ਗੁਰੂ ਜੀ ਤੁਸੀ ਸਿਰੀਚੰਦ ਜੀ ਅਤੇ ਲਖਮੀਦਾਸ ਨੂੰ ਇਥੇ ਹੀ ਆਣਿ
ਰਖੋ ਤਾ ਗੁਰੂ ਨਨਕ ਜੀ ਨੇ ਆਖਿਆ ਭਾਈ ਬਾਲਾ ਤੁਸੀ ਸਿਰੀਚੰਦ ਲਖਮੀਦਾਸ ਨੂੰ ਇ
ਥੇ ਲੈ ਆਵਹੁ ਤੇ ਭਾਈ ਮਰਦਾਨਾ ਤੂੰ ਭੀ ਅਪਣੇ ਟਬਰ ਨੂੰ ਇਥੇ ਲੈ ਆਉ ਤਾ ਦੋਵੇਂ ਜਣੇ
ਵਿਦਿਆ ਕੀਤੇ ਤਾ ਦੋਹਾ ਨੇ ਮਾਤਾ ਤ੍ਰਿਪਤਾ ਜੀ ਅਤੇ ਮਹਿਤੇ ਕਾਲੂ ਅਗੇ ਮਥਾ ਟੇਕਿਆ
ਤਾ ਉਨਾ ਪੁਛਿਆ ਭਾਈ ਬਾਲਾ ਨਨਕ ਜੀ ਕਿਥੇ ਹੈ ਤਾ ਬਾਲੇ ਆਖਿਆ ਮਹਿਤਾ ਜੀ
ਓਹ ਰਾਵੀ ਨਦੀ ਦੇ ਕੰਢੇ ਪਰ ਬੈਠੇ ਹੈਨ ਅਤੇ ਤੁਹਾਨੂੰ ਯਾਦ ਕੀਤਾ ਹੈ ਨੇ ਸੋ ਤੁਸੀ ਕਿਰਪਾ
ਕਰਕੇ ਆਪਣੇ ਸਨਬੰਧੀਆ ਸਮੇਤ ਉਥੇ ਚਲ ਦਰਸਨ ਦੇਵੋ ਤਾ ਮਹਿਤੇ ਕਾਲੂ ਨੇ ਆ
ਖਿਆ ਅਜ ਸਾਡੇ ਵਡੇ ਭਾਗ ਹੋਵੇ ਜੋ ਗੁਰੂ ਨਨਕ ਜੀ ਨੇ ਅਸਾਨੂੰ ਯਾਦ ਕੀਤਾ ਹੈ ਤਾ ਕਾ
ਲੂ ਨੇ ਗਡੀਆ ਭਾੜੇ ਕਰਕੇ ਤੁਰਨ ਦੀ ਤਿਆਰੀ ਕੀਤੀ ਤਾ ਰਾਇ ਬੁਲਾਰ ਨੇ ਸੁਣਿਆ ਤੇ
ਕਾਲੂ ਵੇਦੀ ਦੇ ਘਰ ਆਇਆ ਤੇ ਕਹਿਣ ਲਗਾ ਮਹਿਤਾ ਜੀ ਤੁਸੀ ਇਥੇ ਬੈਠੇ ਸੋ ਤਾ ਸ
ਨੂੰ ਬਾਬੇ ਜੀ ਦੇ ਮਿਲਣ ਦੀ ਉਮੇਦ ਆਹੀ ਸੋ ਤੁਸੀ ਕਿਰਪਾ ਕਰਕੇ ਇਥੇ ਹੀ ਰਹੋ ਤਾ ਕ

Sri Satguru Jagjit Singh Ji eLibrary NamdhariElibrary@gmail.com

ਲੂਨੇ ਆਖਿਆ ਰਾਇਜੀ ਅਸੀਤਾਂ ਉਸਦਾ ਬਚਨ ਫੇਰ ਨਹੀ ਸਕਦੇ ਅਸੀਤਾਂ ਉ
ਸਨੂੰ ਪਰਮੇਸਰ ਹੀ ਕਰਕੇ ਜਾਣਨੇ ਹਾਂ ਤੁਸੀ ਰਾਇਜੀ ਸਾਨੂੰ ਵਿਦਿਆ ਦੇਵੋ ਜੋ ਨਾਨ
ਕ ਜੀਨੇ ਸਾਨੂੰ ਯਾਦ ਕੀਤਾ ਹੈ ਸੋ ਅਸੀ ਉਸਦਾ ਦਰਸਨ ਪਾਵੀਏ ਤਾਂ ਰਾਇਨੇ ਕਾਲੂ
ਨੂੰ ਵਿਦਿਆ ਦਿਤੀ ਕਹਿਓਸ ਬਾਬੇ ਨਾਨਕ ਜੀਦੇ ਚਰਨਾਂਤੇ ਮੇਰਾ ਬਹੁਤ ਆਜਜੀਨਾ
ਲ ਮਥਾ ਟੇਕਣਾਂ ਅਤੇ ਕਹਿਣਾਂ ਮੈਨੂੰ ਪਰਮੇਸਰ ਦੀ ਦਰਗਾਹ ਵਿਚ ਬਚਾਇ ਲੈਣਾ
ਮੇਰੀ ਸਹਾਇਤਾ ਕਰਨੀ ਤਾਂ ਕਾਲੂ ਰਾਇ ਬੁਲਾਰ ਪਾਸੋ ਵਿਦਿਆ ਲੈਕਰ ਟੁਰਿਆ
ਅਤੇ ਮਰਦਾਨਾ ਭੀ ਆਪਣੇ ਕੁਟੰਬੀਆਂ ਪਾਸ ਗਇਆ ਜਾਇਕਰ ਆਖਣ ਲਗਾ
ਜੋ ਭਾਈ ਬਾਬੇ ਜੀਨੇ ਆਪਣੇ ਕੁਟੰਬ ਨੂੰ ਰਾਵੀ ਦੇ ਕੰਢੇ ਪਰ ਸਦ ਭੇਜਿਆ ਹੈ ਸੋ ਹੁਣ
ਤੁਸੀ ਭੀ ਉਥੇ ਹੀ ਚਲ ਰਹੋ ਤਾਂ ਉਨਾ ਆਖਿਆ ਜੋ ਤੁਸੀ ਤਾਂ ਕਿਤੇ ਠਹਿਰਕੇ ਨਹੀ ਬੈ
ਠਦੇ ਅਤੇ ਤੁਸੀ ਅਸਾਨੂੰ ਘਰੋ ਕਢਕੇ ਬਾਹਰ ਸੁਟ ਜਾਵੋਗੇ ਅਸੀ ਨਹੀ ਜਾਂਦੇ
ਮਰਦਾਨਾ ਤਾਂ ਜਬਾਬ ਲੈਕਰ ਬਾਬੇ ਕਾਲੂ ਨੂੰ ਜਾਇ ਮਿਲਿਆ ਤਾਂ ਸਭੇ ਹੀ ਗੁਰੂ ਬਾਬੇ
ਜੀਨੂੰ ਆਇਕਰ ਮਿਲੇ ਤਾਂ ਬਾਬੇ ਜੀਨੇ ਮਾਤਾ ਪਿਤਾ ਅਗੇ ਮਥਾ ਟੇਕਿਆ ਤਾਂ ਕਾਲੂ
ਨੇ ਅਤੇ ਮਾਤਾਨੇ ਗੁਰੂ ਨਾਨਕ ਜੀਨੂੰ ਗਲ ਨਾਲ ਲਾਇਆ ਅਤੇ ਆਖਣ ਲਗੇ ਅ
ਸਾਡੇ ਵਡੇ ਭਾਗ ਹੋਏ ਹੈਨ ਜੋ ਤੁਸਾਡਾ ਦਰਸਨ ਹੋਇਆ ਹੈ ਪਰ ਅਸੀ ਆਪਣੇ ਘਰ
ਦੀ ਕਿਰਸਾਣੀ ਛਡਕੇ ਆਏ ਹਾਂ ਤਾਂ ਗੁਰੂ ਨਾਨਕ ਜੀਨੇ ਸਿਰੀਰਾਗ ਦੇ ਵਿਚ ਸਬਦ
ਆਖਿਆ ਸੁਣੋ ਪਿਤਾਜੀ ਏਹ ਕਿਰਸਾਣੀ ਕਰੋਗੇ ਤਾਂ ਤੁਹਾਡਾ ਉਧਾਰ ਹੋਵੇਗਾ

ਸਿਰੀਰਾਗੁ ਮਹਲਾ ੧ ਘਰੁ ੩ ॥ ਇਹੁ ਤਨੁ ਧਰਤੀ ਬੀਜ ਕਰਮਾ ਕਰੋ
ਸਲਿਲ ਆਪਾਉ ਸਾਰਿੰਗਪਾਣੀ ॥ ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇ
ਉ ਪਾਵਸਿ ਪਦੁ ਨਿਰਬਾਣੀ ॥੧॥ ਕਾਹੇ ਗਰਬਸਿ ਮੂੜੇ ਮਾਇਆ ॥ ਪਿਤ ਸੁਤੋ ਸਗ
ਲ ਕਾਲਤ੍ਰ ਮਾਤ ਤੇਰੇ ਹੋਹਿ ਨ ਅੰਤਿ ਸਖਾਇਆ ॥੧॥ ਰਹਾਉ ॥ ਬਿਖੈ ਬਿਕਾਰ
ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ॥ ਜਪੁ ਤਪੁ ਸੰਜਮੁ ਹੋਹਿ
ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ ॥੨॥ ਬੀਸ ਸਪਤਾਹਰੋ ਬਾਸਰੋ ਸੰ
ਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥ ਦਸ ਅਠਾਰਮੈ ਅਪਰੰਪਰੋ ਚੀਨੈ ਕਹੈ ਨਾਨਕ
ਇਵ ਏਕੁ ਤਾਰੈ ॥੩॥੧॥ ਤਿਸਕਾ ਪਰਮਾਰਥ ਗੁਰੂ ਨਾਨਕ ਜੀ ਕਹਿੰਦੇ ਹੈਨ
ਹੇ ਪਿਤਾਜੀ ਇਸ ਤਨ ਨੂੰ ਧਰਤੀ ਕਰੇ ਅਰੁ ਸੁਭ ਕਰਮਾ ਦਾ ਬੀਜ ਪਾਵੇ ਅਤੇ ਮਹਾ
ਰਾਜ ਦੇ ਨਾਮ ਦਾ ਜਪ ਕਰਨਾ ਹੈ ਜੇਹੜਾ ਸੋ ਜਲ ਦੇਵੇ ਅਤੇ ਮਨ ਨੂੰ ਕਿਰਸਾਣ ਕਰੇ ਅ
ਤੇ ਮਹਾਰਾਜ ਦੇ ਚਰਨਾ ਦਾ ਧਿਆਨ ਕਰਨਾ ਹੈ ਸੋ ਆਪਣੇ ਰਿਦੇ ਵਿਚ ਸਮਾਵੇ ਇਸ ਪ੍ਰ

Sri Satguru Jagjit Singh Ji eLibrary NamdhariElibrary@gmail.com

ਕਾਰ ਮੁਕਤ ਹੋਵੇ ਅਤੇ ਮਾਇਆ ਨੂੰ ਝੂਠ ਜਾਣਕੇ ਤਿਸਦਾ ਤਿਆਗ ਕਰੇ ਸੁਣੋ ਪਿਤਾ
ਜੀ ਜਿਤਨੇ ਕੁਟੰਬੀ ਹੈਨ ਸੋ ਕਿਸੇ ਭੀ ਨਾਲ ਨਹੀ ਜਾਣੇ ਏਹੁ ਵਿਖਿਆਂ ਦੇ ਭੋਗ ਜੋ ਹੈਨ
ਅਰ ਕਾਮ ਕਰੋਧ ਦੁਸਟ ਹੈਨ ਇਨਾਂ ਦਾ ਤਿਆਗ ਕਰੇ ਅਤੇ ਜਪ ਤਪ ਸੰਜਮ ਤੁਸੀ
ਆਪਣੀ ਖੇਤੀ ਦੇ ਰਖਵਾਰੇ ਬੈਠਾਵੋ ਤਾਂ ਤੁਹਾਡਾ ਮਨ ਆਪਣੇ ਆਸ੍ਰਮ ਵਿਚ ਆਵੇਗ
ਅਰ ਜਦੋਂ ਤੁਸੀ ਵਾਹਗੁਰੂ ਨੂੰ ਚੀਨੋਗੇ ਤਾਂ ਤੁਹਾਡਾ ਉਧਾਰ ਹੋਵੇਗਾ ਅਤੇ ਜੋ ਕੋਈ ਵ
ਹੁਗੁਰੂ ਦਾ ਨਾਮ ਸੁਣੇ ਸੁਣਾਵੇਗਾ ਤਿਸਕਾ ਭੀ ਉਧਾਰ ਹੋਵੇਗਾ ਤਾ ਮਾਤਾ ਨੇ ਕਹਿਆ
ਬੇਟਾ ਜਦ ਤੇਰੀ ਕਿਰਪਾ ਹੋਵੇਗੀ ਤਾਂ ਆਤਮੇ ਨੂੰ ਚੀਨੀਏਗਾ ਤਾ ਕਾਲੂ ਨੇ ਕਹਿਆ ਹੇ ਬੇ
ਟਾ ਰਾਗ ਦ੍ਵੈਖ ਤੇ ਅਗਿਆਨ ਏਹੁ ਕਈ ਅਸੰਖ ਜਨਮਾਂ ਦਾ ਚਲਿਆ ਆਵਦਾ ਹੈ ਅਤੇ
ਅਗਿਆਨ ਸੰਤਾਂ ਨੂੰ ਮਿਲਕੇ ਹੁਣ ਹੁੰਦਾ ਹੈ ਸੋ ਓਹ ਗਿਆਨ ਇਤਨੇ ਜਨਮਾਂ ਦੇ ਅਗਿਆਨ
ਨੂੰ ਕਿਉਕਰ ਕਟੇਗਾ ਤਾ ਗੁਰੂ ਜੀ ਕਹਿਆ ਸੁਣੋ ਪਿਤਾ ਜੀ ਲਕੜੀਆਂ ਹਜਾਰ ਬਰਸਾ
ਦੀਆਂ ਇਕਠੀਆਂ ਕੀਤੀਆਂ ਹੋਈਆਂ ਹੋਵਨ ਅਤੇ ਅਗਨੀ ਪਥਰ ਵਿਚੋ ਤਿਨਗ
ਰੀ ਕਢਕੇ ਲਕੜੀਆਂ ਨੂੰ ਲਾਵੀਏ ਤਾ ਸਭੇ ਹੀ ਲਕੜੀਆਂ ਭਸਮ ਹੋਇ ਜਾਂਦੀਆਂ ਹੈ
ਨ ਸੋ ਤੈਸੇ ਹੀ ਲਕੜੀਆਂ ਦੀ ਨਿਆਈ ਅਗਿਆਨ ਹੈ ਅਤੇ ਸਾਧ ਸੰਗਤ ਦੇ ਮਨ ਦੀ
ਜੋ ਪ੍ਰੀਤ ਹੈ ਸੋ ਚਿਨਗਾਰੀ ਦੀ ਨਿਆਈ ਹੈ ਸੋ ਤੈਸੇ ਹੀ ਸਾਧ ਸੰਗਤ ਦੀ ਅਤੇ ਨਾਮ ਦੀ ਪ੍ਰੀ
ਤ ਅਗਿਆਨ ਨੂੰ ਅਤੇ ਪਾਪਾਂ ਨੂੰ ਨਾਸ ਕਰਦੀ ਹੈ ਏਹ ਸਭੇ ਬਾਰਤਾ ਕਰੋੜੀਏ ਨੇ ਸੁਣਕ
ਰ ਗੁਰੂ ਜੀ ਦੀ ਚਰਨੀ ਲਗਾ ਕਰੋੜੀਏ ਨੇ ਆਖਿਆ ਗੁਰੂ ਜੀ ਮੈ ਕਿਲਾ ਬਣਾਵਦਾ
ਹਾਂ ਅਤੇ ਮੈ ਇਸ ਦਾ ਕਿਸ ਦੇ ਨਾਉ ਦੀ ਰਖਾਂ ਤਾ ਸ੍ਰੀ ਸਤਿਗੁਰੂ ਸੁਆਮੀ ਨੇ ਆਖਿਆ ਭਾ
ਈ ਕਰਤਾਰ ਦੇ ਨਾਮ ਦਾ ਕਰਤਾਰਪੁਰ ਬਣਾਉ ਤਾ ਉਸ ਨੇ ਕਚਾ ਕੋਟ ਬਾਹਰਲਾ ਬਣ
ਇਆ ਅਤੇ ਬਾਬੇ ਜੀ ਦੇ ਘਰ ਪਕੇ ਬਣਾਏ ਤਾ ਉਥੇ ਬਾਬੇ ਜੀ ਦਾ ਕੁਟੰਬ ਲਖਮੀਦਾ
ਸ ਮਾਤਾ ਤ੍ਰਿਪਤਾ ਜੀ ਅਤੇ ਮਹਿਤਾ ਕਾਲੂ ਜੀ ਅਤੇ ਸਿਰੀਚੰਦ ਜੀ ਭੀ ਅਤੇ ਮਾਤਾ ਚੋ
ਣੀ ਜੀ ਭੀ ਆਇ ਰਹੇ ਅਤੇ ਓਹ ਕਰੋੜੀਆ ਜਮੀਨ ਭੇਟ ਕਰਕੇ ਬਿਦਿਆ ਲਗਾਵ
ਵਣ ਤਾਂ ਫੇਰਿ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੋ ਕਿਛੁ ਇਸ ਜਮੀ ਦੀ ਪੈਦਾਇ
ਸ ਹੋਵੇਗੀ ਸੋ ਧਰਮਸਾਲਾ ਵਿਚ ਪਵਾਈਏ ਜੀ ਤਾ ਕਰੋੜੀਆ ਮਥਾ ਟੇਕਕੇ ਬਿ
ਦਿਆ ਹੋਇਆ ਅਤੇ ਦੋਵੇ ਦੀਆ ਗਊਆ ਅਤੇ ਮਹੀਆ ਦੇ ਵਗ ਦੁਧ ਦੇਜਾਵਣ
ਦਿਨੋ ਦਿਨ ਅਤੇ ਦਿਨ ਦਾ ਦੁਧ ਬਾਬੇ ਜੀ ਦੇ ਘਰ ਪਹੁਚਾਵੇ ਅਤੇ ਰਾਤ ਦਾ ਦੁਧ ਆਪ
ਣੇ ਘਰ ਰਖਨ ਇਤਨੇ ਨੂੰ ਸਰਾਧਾਂ ਦੇ ਦਿਨ ਆਏ ਤਾ ਕਾਲੂ ਨੇ ਆਪਣੇ ਪਿਤਾ ਦਾ ਸਰ
ਧ ਕੀਤਾ ਤਾ ਕਾਲੂ ਬ੍ਰਾਹਮਣਾ ਦੇ ਪੈਰ ਧੋਵਣ ਲਗਾ ਤਾ ਗੁਰੂ ਜੀ ਨੇ ਪੁਛਿਆ ਹੇ ਪਿਤਾ

Sri Satguru Jagjit Singh Ji eLibrary NamdhariElibrary@gmail.com

ਜੀ ਏਹੁ ਕਿਸ ਵਾਸਤੇ ਇਤਨਾ ਪ੍ਰਸਾਦਿ ਕੀਤਾ ਹੈ ਤਾ ਕਾਲੂ ਨੇ ਕਹਿਆ ਹੇ ਨਾਨਕ ਜੀ ਮੇਰੇ
ਪਿਤਾ ਦਾ ਸਰਾਧ ਹੈ ਤਾ ਸ੍ਰੀ ਗੁਰੂ ਜੀ ਕਹਿਆ ਹੇ ਪਿਤਾ ਜੀ ਜਬ ਲਗ ਵਾਸਨਾ ਬੰਧੀ
ਆ ਹੋਈਆ ਹੈਨ ਸੋ ਤਬ ਲਗ ਪਿਤਰ ਨਰਕ ਸੁਰਗ ਭੋਗਦੇ ਹੈਨ ਅਰ ਜਬ ਏਹ ਪੁ
ਣੀ ਵਾਸਨਾ ਤੇ ਨਿਰਵਾਸ ਹੋਤਾ ਹੈ ਤਬ ਪਿਤਰ ਭੀ ਮੁਕਤ ਹੋਤੇ ਹੈਂ ਜਿਸ ਤਰਾ ਲੜਕੇ ਦੇ
ਹਥ ਵਿਚ ਗੁਡੀ ਦੀ ਡੋਰ ਹੋਦੀ ਹੈ ਤਾ ਪਿਛੇ ਚੰਦਾ ਡੋਰ ਮੇ ਪਾਵਤਾ ਹੈ ਤਾ ਗੁਡੀ ਨੂੰ ਜਾ ਏਥ
ਪੁਚਦਾ ਹੈ ਜੇ ਡੋਰ ਟੁਟ ਜਾਂਦੀ ਹੈ ਤਾ ਗੁਡੀ ਭੀ ਚਲੀ ਜਾਦੀ ਹੈ ਤੈਸੇ ਹੀ ਜੇੜੇ ਆਗਿਆ
ਨੀ ਹੈਨ ਸੋ ਉਨਕੇ ਮੋਹ ਕੀ ਡੋਰੀ ਪਿਤਰਾਂ ਕੋ ਪਹੁਚਦੀ ਹੈ ਤਾ ਗੁਰੂ ਜੀ ਨੇ ਆਗਿਆ ਕ
ਰੀ ਹੇ ਪਿਤਾ ਜੀ ਤੁਸੀ ਵਾਹਗੁਰੂ ਆਖ ਕੇ ਅਖੀਆ ਮੀਟੋ ਤਾ ਕਾਲੂ ਨੇ ਅਖੀਆ ਮੀ
ਟੀਆ ਤਾ ਕਿਆ ਦੇਖੈ ਜੋ ਮੈ ਤਾ ਬੈਕੁੰਠ ਧਾਮ ਵਿਚ ਬੈਠਾ ਹਾ ਅਰ ਜੇਹੜੇ ਚਹੁ ਜੁਗਾ
ਦੇ ਪਿਤਰ ਹੈਨ ਸੋ ਸਭ ਚਤੁਰਭੁਜ ਸਰੂਪ ਧਾਰੇ ਹੋਏ ਵਿਸਨ ਪਾਸ ਬੈਠੇ ਹੈਨ ਤਾ ਸਭ
ਕਾਲੂ ਦੇ ਗਲ ਵਿਚ ਮਿਲੇ ਤਾ ਸਾਰਾ ਦਿਨ ਕਾਲੂ ਪਿਤਰਾ ਦੇ ਗਲ ਮਿਲਦਾ ਰਹਿਆ
ਪਿਤਰਾ ਨੇ ਆਖਿਆ ਹੇ ਕਾਲੂ ਤੂੰ ਧੰਨ ਹੈ ਜੋ ਜਿਸ ਦੇ ਘਰ ਗੁਰੂ ਨਾਨਕ ਜੀ ਪੈਦਾ ਹੋਇ
ਆ ਹੈ ਜੋ ਜਿਸ ਦੇ ਪਿਛੇ ਅਸਾਂ ਸਭਨਾ ਦਾ ਉਧਾਰ ਹੋਇਆ ਹੈ ਤਾ ਕਾਲੂ ਉਥੇ ਇਕ ਬ
ਰਸ ਰਹਿਆ ਅਰ ਬੜੇ ਦਿਬ ਭੋਗ ਬੈਕੁੰਠ ਦੇ ਕਾਲੂ ਨੂੰ ਭੋਗਣੇ ਵਾਸਤੇ ਮਿਲੇ ਫੇਰ ਕਾ
ਲੂ ਪਿਤਰਾ ਨੂੰ ਆਖਿਆ ਭਾਈ ਮੈ ਤਾ ਮਾਤ ਲੋਕ ਨੂੰ ਜਾਣਾ ਹੈ ਅਤੇ ਫੇਰ ਮੈ ਦੇਹ ਨੂੰ
ਤਿਆਗ ਕਰਕੇ ਏਥੇ ਤੁਹਾਡੇ ਪਾਸ ਆਵਾਂਗਾ ਤਾ ਕਾਲੂ ਨੇ ਅਖੀਆ ਖੋਲੀਆ ਜਾ
ਖੋਲ ਕਰ ਦੇਖੇ ਤਾ ਗੁਰੂ ਜੀ ਬੈਠੇ ਹੈਨ ਅਤੇ ਬਾਲਾ ਬ੍ਰਾਹਮਣਾ ਦੇ ਪੈਰ ਹੀ ਅਜੇ ਬੈਠਾ
ਧੋਵਦਾ ਹੈ ਤਾ ਕਾਲੂ ਨੇ ਕਹਿਆ ਹੇ ਬੇਟਾ ਤੇਰੀ ਕਿਰਪਾ ਕਰਕੇ ਮੈ ਇਕ ਕਉਤਕ ਡਿ
ਠਾ ਹੈ ਜੇ ਤੂੰ ਕਹੇ ਤਾਂ ਸਰਾਧ ਕਰੀਏ ਨਹੀ ਤਾ ਨਾ ਕਰੀਏ ਤਾ ਸ੍ਰੀ ਗੁਰੂ ਜੀ ਕਹਿਆ ਹੇ ਪਿ
ਤਾ ਜੀ ਜੋ ਉਤਮ ਪੁਰਖ ਕਿਰਿਆ ਕਰਦੇ ਹੈਨ ਸੋ ਸਭਨਾ ਦੀ ਰਹੁਰਾਸ ਹੋਦੀ ਹੈ ਤਾ ਤੇ ਤੁ
ਸੀ ਭੀ ਸਰਾਧ ਕਰੋ ਜੋ ਸਾਰੇ ਜਗਤ ਦੀ ਰੀਤ ਚਲੀ ਜਾਵੈ ਤਾ ਫੇਰ ਕਾਲੂ ਨੇ ਕਹਿਆ ਹੇ
ਨਾਨਕ ਜੀ ਮੈ ਇਕ ਬਰਸ ਬੈਕੁੰਠ ਵਿਚ ਰਹਿ ਆਇਆ ਹਾ ਅਤੇ ਇਥੇ ਅਜੇ ਮੈ ਉਸੇ
ਬ੍ਰਾਹਮਣ ਦੇ ਪੈਰ ਧੋਵਦਾ ਹਾ ਏਹੁ ਬਾਤ ਬੜੀ ਅਸਚਰਜ ਹੈ ਤਾ ਸ੍ਰੀ ਗੁਰੂ ਜੀ ਨੇ ਕਹਿ
ਆ ਹੇ ਪਿਤਾ ਜੀ ਮਹਾਰਾਜ ਦੀ ਮਾਇਆ ਵਿਚ ਅਸਚਰਜ ਕੋਈ ਨਾਹੀ ਪਰ ਤੁਸੀ
ਹੁਣ ਕਰਤਾਰ ਦਾ ਨਾਮ ਚਿਤ ਕਰੋ ਤਾ ਫੇਰ ਕਾਲੂ ਨੇ ਨਾਨਕ ਜੀ ਨੂੰ ਨਮਸਕਾਰ ਕੀਤਾ
ਅਤੇ ਪਰਮੇਸਰ ਦਾ ਰੂਪ ਜਾਣਿਆ ਐਸੀ ਲੀਲਾ ਗੁਰੂ ਜੀ ਕਰਕੇ ਉਥੋ ਚਲਦੇ ਰ
ਹੇ ਅਤੇ ਮਹਿਤਾ ਕਾਲੂ ਤੇ ਮਾਤਾ ਬੀਬੀ ਜੀ ਭੀ ਉਥੇ ਹੀ ਰਹੇ ਸਾਖੀ ਪੂਰੀ ਹੋਈ

Sri Satguru Jagjit Singh Ji eLibrary NamdhariElibrary@gmail.com

ਆ ਹਾਂ ਰਾਜਾ ਜੀ ਹਮ ਉਹਾਂ ਸੇ ਹੀ ਆਏ ਹੈਂ ਤਾਂ ਬਾਲੇ ਕਹਾ ਰਾਜਾ ਜੀ ਆਪ ਕਾ ਨਾਮ ਕਿ
ਆ ਹੈ ਤੁਮ ਹੋਤੇ ਕਉਣ ਹੋ ਤਾ ਰਾਜੇ ਨੇ ਕਹਾ ਮੈਂ ਆਪਣਾਂ ਨਾਂਮ ਤਬ ਬਤਾਊਂਗਾ ਜਬ ਤੁਮ ਆ
ਪਣਾ ਨਾਮ ਬਤਾਵੋਗੇ ਅਰੁ ਆਪਣੇ ਮਹਿੰਤ ਕਾ ਨਾਮ ਭੀ ਬਤਾਓ ਤੁਮਾਰਾ ਮਹਿੰਤ ਤਉ ਬੋਲ
ਤਾ ਨਾਹੀ ਤਾਂ ਬਾਲੇ ਕਹਾ ਹੇ ਰਾਜਾ ਜੀ ਮਹਿੰਤ ਜੀ ਕਾ ਨਾਮ ਤੋ ਨਾਨਕ ਨਿਰੰਕਾਰੀ ਹੈ ਮੇਰਾ ਨਾ
ਮ ਬਾਲਾ ਇਸ ਕਾ ਨਾਮ ਮਰਦਾਨਾ ਹੈ ਤਾ ਰਾਜੇ ਨੇ ਕਹਾ ਸੁਣੋ ਤੇਜੀ ਭਾਈ ਬਾਲਾ ਸੁਧਰ
ਸੈਣ ਰਾਜੇ ਕੋ ਅਰੁ ਇੰਦ੍ਰ ਬ੍ਰਿਧੀ ਕੋ ਇਨੋ ਨੇ ਹੀ ਪਰਤਾਪ ਦੀਆ ਹੈ ਤੁਮ ਸਾਰ ਕਹੀਓ
ਤਾ ਬਾਲੇ ਕਹਾ ਰਾਜਾ ਜੀ ਇਨੋ ਨੇ ਹੀ ਪਰਤਾਪ ਦੀਆ ਹੈ ਪਰ ਤੁਮ ਭੀ ਹੁਣ ਆਪਣਾ ਨਾਂ
ਮ ਬਤਾਵੋ ਜੀ ਆਪਣਾ ਬਰਨ ਭੀ ਕਹੋ ਜੀ ਤਾ ਰਾਜੇ ਨੇਂ ਕਹਾ ਭਾਈ ਬਾਲਾ ਨਾਉ ਤੋ ਮੇ
ਰਾ ਮਧੁਰਬੈਨ ਹੈ ਇਸ ਸਾਹਿਰ ਕਾ ਨਾਮ ਬ੍ਰਹਮਪੁਰ ਹੈ ਇਸ ਵਿਲਾਇਤ ਕੇ ਹਮ ਰਾਜੇ
ਹੈਂ ਹਮਾਰਾ ਵਰਣ ਬ੍ਰਾਹਮਣ ਕਾ ਹੈ ਤਾ ਬਾਲੇ ਕਹਾ ਬਹੁਤ ਭਲਾ ਰਾਜਾ ਜੀ ਹਮ ਕੋ ਮਾਲੂ
ਮ ਹੂਆ ਪਰ ਹੇ ਰਾਜਾ ਇਹੁ ਦੀਪ ਕਉਣ ਕਹੀਦਾ ਹੈ ਤਾ ਰਾਜੇ ਕਹਾ ਸੁਣੋ ਅਤੀਤ ਜੀ ਏ
ਹੁ ਸਿੰਗਲ ਦੀਪ ਹੈ ਤਾ ਬਾਲੇ ਕਹਾ ਰਾਜਾ ਜੀ ਇਹਾਂ ਕਿਤਨੇ ਕ ਰਾਜੇ ਰਾਜ ਕਰਤੇ
ਹੈਂ ਤਾ ਰਾਜੇ ਕਹਾ ਅਤੀਤ ਜੀ ਇਨ ਤੀਨ ਦੀਪਾਂ ਮੇਂ ਅਠਾਰਾਂ ਰਾਜੇ ਰਾਜ ਕਰਤੇ ਹੈਂ ਬਾਲੇ
ਕਹਾ ਉਨ ਕਾ ਨਾਮ ਕਿਆ ਹੈ ਤਾ ਰਾਜੇ ਮਧੁਬੈਣੂ ਨੇਂ ਕਹਾ ਉਨ ਕਾ ਨਾਮ ਭੀ ਸੁਣ ਲੇਵੋ
ਕਵਲਨੈਨ ੧ ਮਧੁਰਬੈਨ ੨ ਸੁਧਰਸੈਨ ੩ ਸੁਖਚੈਨ ੪ ਅਸਰਾਪਨਾਹ
੫ ਸਾਗਰਸੈਨ ੬ ਬੀਰਬੈਨ ੭ ਲਾਲਨੈਨ ੮ ਰਾਇਐਨ ੯ ਸੁਖਸਾ
ਗਰ ੧੦ ਨਾਗਾਪਰਸਰਾਮ ੧੧ ਅਟਕਾਪਟਕਾ ੧੨ ਸੁਧਸਭਾਲਕ ੧੩
ਰਾਜਾ ਬਾਲਸਿੰਘ ੧੪ ਰਾਜਾ ਨੈਨਜੋਤ ੧੫ ਰਾਜਾ ਤੁਰਤਰੰਗ ੧੬ ਰਾਜਾ ਮ
ਗਨਰਾਇਨ ੧੭ ਰਾਜਾ ਮਨਚੰਦ ੧੮ ਬਾਲੇ ਕਹਿਆ ਇਨਾਂ ਅਠਾਰਾਂ ਉਪਰ ਸ
ਰਦਾਰ ਰਾਜਾ ਕੌਨ ਹੈ ਤਾ ਰਾਜੇ ਮਧਰਬੈਨ ਕਹਾ ਹੇ ਅਤੀਤ ਜੀ ਕਵਲਨੈਨ ਸਭਨਾ
ਉਪਰ ਸਰਦਾਰ ਹੈ ਤਾ ਬਾਲੇ ਕਹਾ ਹੇ ਰਾਜਾ ਜੀ ਹੋਰ ਸਭ ਗਲਾ ਸਚ ਬੋਲ ਕੇ ਇਕੁ
ਇਹੋ ਗਲ ਝੂਠ ਬੋਲੀਆ ਰਾਜੇ ਮਧਰਬੈਨ ਕਹਾ ਸੁਣੋ ਅਤੀਤ ਜੀ ਤੁਸਾ ਏਹੁ ਕਿ
ਆ ਸਮਝੀ ਤਾ ਭਾਈ ਬਾਲੇ ਕਹਾ ਰਾਜਾ ਜੀ ਸਭਨਾ ਦੇ ਉਪਰ ਸਰਦਾਰ ਸੁਧਰਸੈਣ
ਹੈ ਤਾ ਰਾਜੇ ਕਹਾ ਅਤੀਤ ਜੀ ਤੁਸੀ ਕਿਸ ਤਰਾ ਜਾਨਤੇ ਹੋ ਤਾ ਬਾਲੇ ਕਹਿਆ ਰਾਜਾ ਜੀ ਮੇ
ਰੇ ਗੁਰੂ ਨੇ ਸਭਨਾ ਦੇ ਉਪਰ ਰਾਜਾ ਸੁਧਰਸੈਣ ਨੂ ਕੀਤਾ ਹੈ ਤਾ ਸੁਧਰਸੈਣ ਕਹਾ ਅਤੀ
ਤ ਜੀ ਤੁਮਾਰਾ ਗੁਰੂ ਤੋ ਬੋਲਤਾ ਹੀ ਨਾਂਹੀ ਤਾ ਭਾਈ ਬਾਲੇ ਕਹਾ ਮੇਰਾ ਗੁਰੂ ਤਬ ਬੋਲੇਗਾ
ਜਬ ਉਸ ਕਉ ਕੋਈ ਬੁਲਾਵੇਗਾ ਤਾਂ ਰਾਜੇ ਕਹਾ ਅਤੀਤ ਜੀ ਹਮ ਬੁਲਾਵੇ ਤਾ ਬਾਲੇ

ਕਹਿਆ ਰਾਜਾਜੀ ਜੇ ਬੁਲਾਇ ਸਕਦਾ ਹੈਂ ਤਾਂ ਬੁਲਾਉ ਤਾਂ ਰਾਜਾ ਘੋੜੇ ਤੇ ਉਤਰ ਕਰ
ਗੁਰੂਜੀ ਕੇ ਨਜੀਕ ਆਇਆ ਅਤੇ ਬਾਲੇਜੀ ਨੂੰ ਪੁਛਿਆ ਅਰੇ ਭਾਈ ਇਨਕੀ ਅ
ਵਾਜ ਕਿਆ ਹੈ ਤਾਂ ਬਾਲੇ ਕਹਿਆ ਰਾਜਾਜੀ ਇਨਕੀ ਅਵਾਜ ਕਰਤਾਰ ਕਰਤਾਰ
ਹੈ ਤਾਂ ਰਾਜਾ ਮਧੁਰਬੈਨ ਨੈ ਨੇੜੇ ਹੋਇਕੇ ਕਹਿਆ ਹੇ ਮਹਿਤਜੀ ਕਰਤਾਰ ਕਰਤਾਰ ਹੈ
ਏਹੁ ਅਵਾਜ ਸੁਨਕਰ ਗੁਰੂ ਨਾਨਕਜੀ ਦੀ ਸਮਾਧ ਖੁਲ੍ਹਗਈ ਤਾਂ ਗੁਰੂ ਨਾਨਕਜੀ



ਕਹਿਆ ਸਤਕਰਤਾਰ
ਸਤਕਰਤਾਰ ਹੈ ਆਈ
ਏ ਰਾਜਾਜੀ ਬੈਠੀਏ ਤਾਂ
ਰਾਜੇ ਸ੍ਰੀ ਗੁਰੂਜੀ ਦੇ ਅ
ਗੇ ਮਥਾ ਟੇਕਿਆ ਤਾਂ ਗੁ
ਰੂ ਨਾਨਕਜੀ ਆਖਿਆ
ਆਉ ਭਾਈ ਮਧੁਰਬੈਨ
ਤੈਨੂੰ ਕਰਤਾਰ ਚਿਤ ਆਵੇ



ਤਾਂ ਰਾਜੇ ਕਹਿਆ ਸੰਤਜੀ ਨਗਰੀ ਮੇ ਚਲੀਏ ਤਾਂ ਗੁਰੂ ਨਾਨਕਜੀ ਕਹਿਆ ਰਾਜਾ ਹਮ
ਅਤੀਤ ਫਕੀਰ ਹੈਂ ਹਮਕੋ ਈਹਾ ਹੀ ਵਸਤੀ ਹੈ ਫੇਰ ਰਾਜੇ ਨੇ ਕਹਾ ਸੰਤਜੀ ਸਾਹਿਰ ਮੇ
ਕੋਈ ਭੌਰੇ ਕੀ ਖਬਰ ਲੇਵੇਗਾ ਈਹਾ ਅਕੇਲੇ ਬੈਠੇ ਹੋ ਤੌ ਬਾਬੇ ਸਬਦ ਬੋਲਿਆ

ਰਾਗੁ ਬਿਲਾਵਲੁ ੧ ॥ ਏਕ ਭੌਰਾ ਰਾਲ ਮਕਾ ਜਿਨ ਸਭ ਕਿਛ ਦੀਆ ॥
ਭੁਖ ਨੰਗ ਸਭ ਛੀਨ ਕੇ ਅਪਨਾ ਕਰ ਲੀਆ ॥੧॥ ਐਸਾ ਲਾਮੁਨ ਛਾਡੀਐ ਸਦਾ
ਸੰਗਿ ਹਮਾਰੇ ॥ ਲੇਖਾ ਕਦੇ ਨ ਪੂਛਈ ਮਨ ਮੀਤ ਪਿਆਰੇ ॥੧॥ ਰਹਾਉ ॥ ਭੋਜਨ ਉ
ਤਮ ਹਮ ਕੀਆ ਸੰਤਨ ਕੇ ਪਰਸਾਦਾ ॥ ਜਲ ਸੀਤਲ ਹਿਰਦੇ ਪੀਆ ਹਿਰਦੇ ਮੇ ਉ
ਪਜੀ ਸਾਂਤਾ ॥੨॥ ਬਸਤ੍ਰ ਬ੍ਰਹਮ ਪਛਾਨਿਆ ਕਾਇਆ ਕੇ ਸੰਗਾ ॥ ਲਖ ਚੁਰਾਸੀ ਏਕ



ਹੈ ਹੂਏ ਨਿਰਭੈਗਾ ॥੩॥ ਨਾਨਕ ਕਹੈ ਰਜਿੰਦ੍ਰ ਸੁ
ਨ ਝੂਠ ਪਸਾਰਾ ॥ ਇਸ ਟਮਾਨ ਸਭ ਬਿਨਸਜਾ
ਇ ਰਹੈ ਏਕੰਕਾਰਾ ॥੪॥੧॥ ਇਹ ਸਬਦ ਸੁਨ
ਕਰ ਰਾਜਾ ਮਧੁਰਬੈਨ ਗੁਰੂਜੀ ਕੇ ਚਰਨਾਂ ਤੇ ਢ
ਹਿ ਪਿਆ ਲਗਾ ਆਖਣ ਗੁਰੂਜੀ ਆਪ ਸ
ਹਰ ਅੰਦਰ ਚਲੀਏ ਮੇਰੇ ਘਰ ਪਾਵੜ੍ਹ ਕਰੀ

ਏ ਬੜੀ ਬੇਨਤੀ ਕੀਤੀ ਆਧੀਨਗੀ ਕਰਕੇ ਗੁਰੂ ਜੀ ਕੋ ਆਪਨੇ ਰਾਜ ਮੰਦਰੋ ਮੇ ਲੈ ਜਾਕ
ਰ ਬਹੁਤ ਸੇਵਾ ਕਰਦਾ ਭਇਆ ਕਈ ਪ੍ਰਕਾਰ ਕੇ ਬਸਤ੍ਰ ਭੇਟਾ ਕੀਏ ਤਾਂ ਗੁਰੂ ਨਾਨਕ ਜੀ
ਉਸਕੀ ਸੇਵਾ ਦੇਖਕੇ ਕਹਾ ਏ ਰਾਜਾ ਮਧੁਰਬੈਨ ਏਹ ਬਸਤ੍ਰ ਪਦਾਰਥ ਤੁਸਾਂ ਰਾਜਿਆਂ
ਕੋ ਸੋਹਬਤੇ ਹੈ ਹਮ ਅਤੀਤ ਹੈ ਏਹ ਪਦਾਰਥ ਤੁਮ ਹੀ ਵਰਤੋ ਤਾਂ ਰਾਜਾ ਨੇ ਬਹੁਤ ਅਧੀ
ਨਤਾ ਸੇ ਹਾਥ ਜੋੜਕੇ ਅਰਦਾਸ ਕੀਤੀ ਜੀ ਸਤਿ ਜੀ ਆਪ ਕੁਛ ਆਗਿਆ ਕਰੋ ਜੀ
ਜੋ ਆਪ ਕੀ ਸੇਵਾ ਕਰਕੇ ਮੈਂ ਆਪਣਾ ਉਧਾਰ ਕਰਾਂ ਤਾਂ ਗੁਰੂ ਨਾਨਕ ਜੀ ਕਹਿਆ
ਹੇ ਰਾਜਾ ਮਧਰਬੈਨ ਜੀ ਆਪ ਏਕ ਤੋ ਧਰਮਸਾਲ ਬਣਾਓ ਇਸ ਸਹਿਰ ਮੇ ਜੋ ਕੋਈ
ਅਤਿਥ ਗਰੀਬ ਆਵੇ ਉਸਕੀ ਟਹਿਲ ਹੋਵੇ ਅੰਨ ਪਾਣੀ ਬਸਤ੍ਰ ਕਰ ਕੋਈ ਜੀਵ
ਵਿਰਵਾ ਨ ਜਾਵੇ ਕੀਰਤਨ ਹੋਵੇ ਸ੍ਰੀ ਪਰਮੇਸਰ ਜੀ ਕੋ ਜਪਿਆ ਕਰੇ ਅਸੀ ਤੁਸਾਂ ਨੂੰ
ਏਹੁ ਆਖਦੇਹਾਂ ਜੋ ਅਸਾ ਸੁਧਰਸੈਣ ਨੂੰ ਇਕ ਛਤ੍ਰ ਰਾਜ ਦਿਤਾ ਹੈ ਜੋ ਕੋਈ ਉ
ਸਕੋ ਮੰਨੇਗਾ ਤਾਂ ਉਸਕਾ ਭਲਾ ਹੋਵੇਗਾ ਅਤੇ ਜੋ ਕੋਈ ਨਾ ਮੰਨੇਗਾ ਤਾਂ ਓਹ ਜਾਣੈ
ਅਸਾ ਆਪਣੀ ਵਲੋ ਆਖ ਛਡਣਾ ਸੀ ਤਾਂ ਰਾਜੇ ਮਧੁਰਬੈਨ ਨੇਂ ਆਖਿਆ ਭਲਾ
ਗੁਰੂ ਜੀ ਓਹੁ ਅਸਾਡਾ ਪਾਤਿਸਾਹੁ ਅਸੀ ਉਸਦੀ ਰਈਅਤ ਤਾਂ ਗੁਰੂ ਨਾਨਕ ਜੀ
ਕਹਿਆ ਭਾਈ ਮਧੁਰਬੈਨ ਤੈਨੂੰ ਕਰਤਾਰ ਚਿਤ ਆਵੈ ਅਤੇ ਸੁਣੇ ਰਾਜਾ ਮਧਰਬੈ
ਨ ਰਾਜ ਭਾਗ ਤਾਂ ਇਥੇ ਹੀ ਰਹਿੰਦਾ ਹੈ ਨਾਲਿ ਤਾ ਕੁਛ ਨਾਹੀ ਰਲਦਾ ਤਾਂ ਰਾਜੇ ਮਧੁ
ਰਬੈਨ ਨੇ ਕਹਾ ਹੇ ਗੁਰੂ ਜੀ ਅਸਾ ਤੁਸਾਡੇ ਬਚਨ ਨਾਲ ਕੰਮ ਹੈ ਰਾਜ ਕਿਆ ਵਸ
ਤੁ ਹੈ ਤਾਂ ਗੁਰੂ ਨਾਨਕ ਜੀ ਏਹ ਬਾਤ ਸੁਣਕਰ ਬਹੁਤ ਪ੍ਰਸੰਨ ਹੋਏ ਹਦ ਬੀ ਬਿਨ ਖੁਸੀ
ਹੋਕਰ ਤਾਂ ਗੁਰੂ ਨਾਨਕ ਜੀ ਕਹਾ ਹੇ ਮਧਰਬੈਨ ਅਸੀ ਹੁਣ ਆਗੇ ਕੋ ਰਮੀਐਗੇ
ਤਾਂ ਰਾਜੇ ਬੇਨਤੀ ਕੀਤੀ ਹੇ ਗੁਰੂ ਜੀ ਜਿਸ ਤਰਾਂ ਆਪਕਾ ਅਸਾਨੂੰ ਹੁਕਮ ਹੋਵੈ ਤਿਸੇ
ਤਰਾਂ ਰਾਜੇ ਸੁਧਰਸੈਣ ਨੂੰ ਅਸੀ ਮਿਲੀਐਗੇ ਤਾਂ ਗੁਰੂ ਨਾਨਕ ਜੀ ਕਹਿਆ ਭਾਈ
ਮਧਰਬੈਨ ਜਿਸ ਤਰਾਂ ਅਸਾਡੇ ਅਗੇ ਬੇਨਤੀ ਕਰਦੇ ਹੋ ਤਿਸੀ ਤਰਾਂ ਸੁਧਰਸੈਣ ਦੇ ਅ
ਗੇ ਭੀ ਖੜੇ ਹੋਇਕਰਕੇ ਬੇਨਤੀ ਕਰਨੀ ਰਾਜੇ ਮਧਰਬੈਨ ਨੇ ਕਹਿਆ ਭਲਾ ਗੁਰੂ ਜੀ
ਅਸੀ ਤੁਹਾਡੇ ਨਾਲੋ ਬਹੁਤ ਕਰਕੇ ਜਾਣੀਏਗੇ ਤਾਂ ਗੁਰੂ ਨਾਨਕ ਜੀ ਕਹਾ ਹੇ ਰਾਜਾ ਐ
ਸੀ ਹੀ ਲੋੜੀਦੀ ਹੈ ਤਾਂ ਗੁਰੂ ਨਾਨਕ ਜੀ ਰਾਜਾ ਮਧੁਰਬੈਨ ਕੀ ਭਾਉ ਭਗਤੀ ਦੇਖ
ਕਰ ਨੌ ਮਹੀਨੇ ਮਧੁਰਬੈਨ ਪਾਸ ਰਹੇ ਭਾਵ ਭਗਤ ਦ੍ਰਿੜਾਈ ਧਰਮਸਾਲ ਬਧੀ
ਸਭੁ ਆਏ ਗਏ ਕੀ ਸੇਵਾ ਟਹਿਲ ਕਰਨੇ ਕਾ ਹੁਕਮ ਦਿਤਾ ਕੀਰਤਨ ਕਾ ਬੰਧਾਨ ਬੰਧਕ
ਰ ਫੇਰ ਰਾਜੇ ਪਾਸੋ ਗੁਰੂ ਜੀ ਆਗੇ ਕੋ ਸਿਧਾਰਤੇ ਭਏ।

Sri Satguru Jagjit Singh Ji eLibrary NamdhariElibrary@gmail.com

## ੧੧ਆਗੇ ਸਾਖੀ ਦੇਵਭੂਤ ਰਾਜੇ ਕੇ ਸਾਥ ਹੋਈ ॥

ਤਾਂ ਗੁਰੂਜੀ ਜਾਂਦੇ ਜਾਂਦੇ ਕਿਥਾਂਉ ਧਰਤੀ ਕਿਥਾਂਉ ਸਮੁੰਦ੍ਰਪਰ ਈਵੇਹੀਂ ਚਲੇ ਗਏ
ਇਕ ਪਹਾੜ੍ਹ ਕੇ ਉਪਰ ਸਾਹਿਰ ਦੂਰੋਂ ਨਜਰ ਆਇਆ ਉਸ ਦੇ ਪਾਸ ਜਾਇਕਰ ਬੈਠੇ
ਤਾ ਮਰਦਾਨੇ ਆਖਿਆ ਗੁਰੂਜੀ ਇਸ ਪਹਾੜ੍ਹ ਦੇ ਉਪਰੋਂ ਕੋਈ ਸਹਰ ਨਜਰ ਆਂਵਦਾ ਹੈ
ਜੀ ਤਾ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਤੇਰਾ ਚਿਤ ਸਾਹਿਰਾ ਵਿਚ ਹੀ ਵਸਦਾ
ਹੈ ਤਾ ਮਰਦਾਨੇ ਕਹਾ ਗੁਰੂਜੀ ਤੈਨੂੰ ਤਾ ਦਈ ਦਾ ਤਰਸ ਨਾਂਹੀ ਆਵਦਾ ਜੀ ਦੇਖੋ ਤੁ
ਸੀ ਸੈਤੀ ਦਿਨ ਅਤੇ ਸੈਤੀ ਰਾਤੀ ਈਵੇਹੀਂ ਚਲੇ ਆਏ ਹਾਂ ਤੈਨੂ ਭੁਖ ਤੇਹ ਕੋਈ ਹੈ
ਨਹੀ ਤੇ ਮੇਰੀ ਭੁਖ ਤ੍ਰੇਹ ਹਟਦੀ ਨਾਹੀ ਹੁਣ ਸਾਹਿਰ ਆਇਆ ਹੈ ਤਾਂ ਮੇਹਟੇ ਦੇਂਦੇ
ਹੋ ਤਾ ਗੁਰੂ ਨਾਨਕ ਜੀ ਕਹਿਆ ਸੁਣ ਭਾਈ ਬਾਲਾ ਮਰਦਾਨਾ ਕੀ ਆਖਦਾ ਹੈ ਤਾ ਬਾ
ਲੇ ਕਹਾ ਗੁਰੂਜੀ ਮਰਦਾਨਾ ਸਚਾ ਹੈ ਇਕ ਭੁਖਾ ਹੈ ਇਕ ਜਨਮ ਦਾ ਸੁਭਾਉ ਨਹੀ
ਜਾਂਦਾ ਤਾ ਮਰਦਾਨੇ ਆਖਿਆ ਹੇ ਜਜਮਾਨ ਤੈਨੂ ਤਾ ਗੁਰੂ ਨੇ ਸਵਾਰਿਆ ਪਰ ਮੈਨੂੰ
ਤਾ ਨਹੀ ਸਵਾਰ ਸੀਂਧਿਓਸੁ ਤਾ ਮਰਦਾਨੇ ਦੀ ਬਾਤ ਸੁਣਕਰ ਗੁਰੂਜੀ ਕਹਿਆ ਮ
ਰਦਾਨਿਆ ਏਹ ਓਹੋ ਜੇਹਾ ਸਾਹਿਰ ਹਈ ਜਿਥੇ ਕਣ੍ਹਾ ਹੈ ਵਿਚ ਤਲੀ ਦਾ ਆਹੋ ਕੋਈ
ਰਾਕਸ ਜੇਹਾ ਤਾ ਮਰਦਾਨਾ ਕਹਿਣ ਲਗਾ ਗੁਰੂਜੀ ਭਠ ਅਜੇਹਾ ਸਾਹਿਰ ਤਾ ਗੁਰੂ
ਨਾਨਕ ਜੀ ਕਹਿਆ ਚਲ ਭਾਈ ਮਰਦਾਨਾ ਤੈਨੂ ਸਾਹਿਰ ਦਾ ਤਮਾਸਾ ਭੀ ਦਿਖਾਵੀਏ
ਤਾ ਮਰਦਾਨੇ ਕਹਾ ਗੁਰੂਜੀ ਹਉ ਤਮਾਸਾ ਨਹੀਂ ਦੇਖਦਾ ਜੀ ਤਾ ਗੁਰੂਜੀ ਕਹਾ ਮਰਦ



ਨਾ ਅਸੀ ਤਾ ਜਰੂਰ ਦੇਖਣਾ ਹੈ ਤਾ ਮ
ਰਦਾਨੇ ਕਹਾ ਭੁਲਾ ਗੁਰੂਜੀ ਤੁਸੀ ਜਾਂਦੇ
ਤਾ ਦੋ ਕੋਸ ਉਪਰ ਸਹਰ ਆਹਾ ਗੁਰੂ
ਜੀ ਉਥੇ ਚਲੇ ਇਕ ਪਹਾੜ੍ਹੀ ਸਹਿਰ
ਦੇ ਹੇਠ ਜਾਇ ਬੈਠੇ ਤਾ ਮਰਦਾਨੇ ਪੁਛਿ
ਆ ਗੁਰੂਜੀ ਇਸ ਸਹਿਰ ਦਾ ਨਾਮ ਕੀ
ਹੈ ਤਾ ਗੁਰੂ ਨਾਨਕ ਜੀ ਕਹਾ ਮਰਦਾਨਾ
ਇਸ ਸਹਿਰ ਦਾ ਨਾਮ ਦੇਵ ਭੂਤ ਹੈ ਇ
ਥੇ ਦਾ ਰਾਜਾ ਭੀ ਦੇਵ ਭੂਤ ਹੈ ਏਹੁ ਦੇਵ
ਦਾ ਬਡਾ ਰਾਜ ਕਰਦਾ ਹੈ ਅਠੁ ਸਤਾ
ਲਖ ਦੇਵ ਇਸ ਦੇ ਵਡੀ ਸਲਾਮੀ ਹੈਨਾ ਮਰਦਾਨੇ ਆਖਿਆ ਗੁਰੂਜੀ ਏ

ਸ ਸਹਿਰ ਵਿਚ ਤਾ ਵੜਨ ਭੀ ਭੁਲਨਾਹੀ ਤਾ ਗੁਰੂ ਨਾਨਕ ਜੀ ਆਖਿਆ ਮਰਦਾਨਿਆ
ਇਸ ਸਹਿਰ ਵਿਚ ਅਸਾਂ ਜਰੂਰ ਜਾਣਾ ਹੈ ਤਾਂ ਮਰਦਾਨੇ ਆਖਿਆ ਭੁਲਾ ਗੁਰੂ ਜੀ ਤੁਸੀ
ਜਾਣੋ ਤਾ ਰਾਜਾ ਦੇਵਲੂਤ ਸਿਕਾਰ ਖੇਡਦਾ ਖੇਡਦਾ ਉਥੇ ਆਇ ਨਿਕਲਿਆ ਉਸ ਪਹਾ
ੜੀ ਉਪਰ ਆਇ ਖੜੋਤਾ ਜਿਸ ਪਹਾੜੀ ਦੇ ਹੇਠ ਬਾਬਾ ਨਾਨਕ ਜੀ ਭਾਈ ਬਾਲਾ ਮਰਦਾ
ਨਾ ਬੈਠੇ ਹੈਸਨ ਦੇਵਲੂਤ ਨੇ ਦੇਖਿਆ ਜੋ ਪਹਾੜੀ ਦੇ ਹੇਠ ਤ੍ਰੈ ਮਾਨੁਖ ਬੈਠੇ ਹੈਨ ਦੇਵਲੂ
ਤ ਦੇਖਕਰ ਬਹੁਤ ਖੁਸੀ ਹੋਇਆ ਆਖਿਓਸੁ ਆਪਣੇ ਨੌਕਰਾਂ ਨੂੰ ਭਾਈ ਏਹ ਸਾਡੀ
ਖੁਰਾਕ ਹੈ ਪਰ ਬਹੁਤੇ ਚਿਰ ਪਿਛੋ ਸਾਨੂੰ ਅੱਜ ਹਥ ਆਈ ਹੈ ਦੇਵਲੂਤ ਨੈ ਦੇਵਾਂ ਨੂੰ ਕਹਿ
ਆ ਤੁਸਾਂ ਜਾਇਕਰ ਇਨਾਂ ਨੂੰ ਪਕੜ ਲਿਆਵੋ ਏਹੁ ਸਿਕਾਰ ਬਹੁਤ ਚਿਰ ਪਿਛੋ ਹਥ
ਲਗਾ ਹੈ ਤਿੰਨ ਦੇਵ ਉਥੋ ਤੁਰੇ ਤੇ ਜਿਉ ਮਰਦਾਨੇ ਨੇ ਡਿਠਾ ਜੋ ਤ੍ਰੈ ਦੇਵ ਸਾਡੀ ਵਲ ਆ
ਏ ਹੈਨ ਤਾ ਮਰਦਾਨਾ ਗੁਰੂ ਨਾਨਕ ਜੀ ਨਾਲ ਲਗਾ ਗਲਾ ਕਰਨ ਤੇ ਦੇਵਾਂ ਨੂੰ ਦੇਖਕਰ
ਮਰਦਾਨੇ ਦਾ ਰੰਗ ਜਰਦ ਹੋਇ ਗਇਆ ਮਰਦਾਨਾ ਸਹਿਮ ਗਿਆ ਤੇ ਆਖਿਓਸ
ਗੁਰੂ ਜੀ ਦੇਖੋ ਅਹੁ ਦੇਵ ਸਾਡੀ ਵਲ ਆਏ ਹੈਨ ਹੁਣ ਅਸੀ ਕਿਆ ਕਰੀਏਗੇ ਤਾ
ਬਾਬੇ ਨਾਨਕ ਜੀ ਕਹਿਆ ਦੇਖ ਮਰਦਾਨਿਆਂ ਕਰਤਾਰ ਦੇ ਰੰਗ ਤਮਾਸੇ ਜੋ ਦੇਖ ਕਰ
ਤਾਰ ਕਿਆ ਕਿਆ ਕਰਦਾ ਹੈ ਤਾ ਮਰਦਾਨਾ ਚੁਪ ਕਰ ਗਿਆ ਤ੍ਰੈ ਦੇਵ ਗੁਰੂ ਨਾਨਕ ਜੀ
ਦੇ ਨੇੜੇ ਆਏ ਤਾ ਦੇਵ ਅੰਧੇ ਹੋਇ ਗਏ ਹੋਰ ਸਭ ਕੁਛ ਨਜਰ ਆਵੈ ਪਰ ਅਸੀ ਤ੍ਰ



ਏ ਨਜਰ ਨਾ ਆਵੀਏ ਤਾ ਓਹ ਦੇਵ ਮੁੜ ਗਏ
ਉਨਾ ਜਾਇਕਰ ਕਹਾ ਹੇ ਰਾਜਾ ਜੀ ਓਹ ਤਾ ਸਾ
ਨੂੰ ਨਜਰ ਨਹੀ ਆਵ ਦੇ ਜੀ ਤਾ ਰਾਜੇ ਦੇਵਲੂ
ਤ ਨੇ ਕਹਾ ਕੋਈ ਔਰ ਦੇਵ ਜਾਵੇ ਹੋਰ ਤਿਨ
ਦੇਵ ਆਏ ਤਾ ਓਹ ਭੀ ਅੰਧੇ ਹੋਇਕਰ ਮੁੜ
ਗਏ ਇਸੀ ਤਰਾ ਸਤ ਵਾਰੀ ਆਏ ਸਭ ਅੰ
ਧੇ ਹੋਇਕਰ ਮੁੜ ਜਾਵੇ ਤਾ ਦੇਵਲੂਤ ਨੇ ਕਹਾ
ਅਰੇ ਵਜੀਰ ਏਹੁ ਕਿ ਆ ਹੋਤਾ ਹੈ ਜੋ ਦੇਵ
ਜਾਤਾ ਹੈ ਸੋਈ ਅੰਧਾ ਹੋਇ ਜਾਤਾ ਹੈ ਤਾ ਵਜੀ
ਰ ਕਹਿਆ ਹੇ ਰਾਜਾ ਜੀ ਏਹੁ ਕੋਈ ਕਲਾਵਾਨ
ਪੁਰਖ ਹੈਨ ਇਕ ਮੇਰੇ ਜੀਅ ਮੇ ਮਸਲਤ ਆਈ ਹੈ ਜੇ ਤੁਮਾਰੇ ਜੀਅ ਮੇਂ ਲਗੈ ਤੋ ਕਹੋਂ
ਤਾਂ ਰਾਜੇ ਨੇ ਕਹਿਆ ਕਹੁ ਵਜੀਰ ਜੋ ਤੂੰ ਕਹੇਗਾ ਸੋ ਭਲੀ ਹੀ ਕਹੇਗਾ ਤਾ ਵਜੀਰ ਨੇ ਕਹਾ

ਹੇਰਾਜਾਜੀ ਮੈਉਨਕੀਸੇਵਾ ਕੇਨਮਿਤ ਜਾਤਾਹੋ ਜਉਮੈ ਅੰਧਾਨ ਹੂਆ ਤਾਤੁਮਨੇ ਇ
ਨਕੀਸੇਵਾਹੀਕਰਨੀਅਰੁ ਬੁਰਾ ਨਾਮਾਂਗੀਓ ਅਤੇਜੇ ਮੈਭੀਅੰਧਾਂਹੋਇਆ ਤਾਂਜੋ
ਤੇਰੇਜੀਅਮੇ ਆਵੈ ਸੋਈਕਰਨੀਜੀ ਤਾਂ ਰਜੇਨੇਕਹਾ ਭੁਲਾ ਵਜੀਰ ਜੋਤੈਨੇਕਹਾ
ਸੋਭੁਲਾਹੀਕਹਾਹੈ ਭੁਮਜਾਵੋ ਤਾਵਜੀਰ ਆਪਣਾ ਅਤਮਾ ਸੁਧਕਰਕੇ ਗੁਰੂਨਾਨ
ਕਜੀਪਾਸ ਆਇਆ ਆਇਕਰਮਥਾਟੇਕਿਓਸ ਤੇ ਵਜੀਰਨੇ ਆਪਣੇਮਨਵਿ
ਚਵੀਚਾਰ ਕੀਤਾ ਜੋਭਾਈ ਮੈਤਾ ਅੰਧਾਨਹੁਆ ਸੋ ਏਹਕੋਈਕਲਾਵਾਨਪੁਰਖਹੈ
ਨਤਾਂ ਵਜੀਰਨੇ ਗੁਰੂਜੀਦੇ ਪਾਸਆਇਕਰਹਥਜੋੜਕੇ ਕਹਾ ਹੇਗਰੀਬਨਿਵਾਜਜੀ
ਤੁਮ ਕਿਸਨਗਰੀ ਸਿਉਆਏਹੋ ਤਾਗੁਰੂ ਨਾਨਕਜੀ ਕਹਿਆ ਹਮਅਮਰਾਨਗਰੀ
ਤੇਆਏਹਾਂ ਵਜੀਰਨੇ ਕਹਿਆ ਹੇਮਹਾਰਾਜ ਆਪਕਾ ਨਾਮ ਕਿਆਹੈ ਤਾਗੁਰੂਨਾਨ
ਕਜੀਕਹਿਆ ਭਾਈਹਮਾਰਾਨਾਮ ਨਾਨਕ ਨਿਰੰਕਾਰੀਹੈ ਫੇਰਵਜੀਰਨੇ ਪੁਛਿਆ
ਤੁਮਕੌਣ ਹੋਤੇਹੋ ਗੁਰੂਜੀਕਹਾ ਹਮਨਿਰੰਕਾਰ ਕੇਹੋਤੇਹੈ ਤਾ ਵਜੀਰਕਹਾ ਤੁਮਸਹ
ਰਮੇਚਲੋ ਤਾਗੁਰੂਜੀਕਹਾ ਭਾਈਹਮ ਅਤੀਤ ਫਕੀਰਹੈਂ ਜਹਾਂਬੈਠੇ ਤਹਾਂਹੀ ਬੈਠੇ
ਏਹਬਾਤਾ ਕਰਕੇ ਵਜੀਰਨੇਦੇਵਭੂਤਕੋਖਬਰ ਕੀਤੀ ਹੇਰਾਜਾ ਤੇਰੇ ਸਹਿਰਵਿਚ
ਬਡਾਕਲਾਵਾਨਪੁਰਖ ਆਇਆਹੈ ਹੇਰਾਜਾ ਹੁਣਤੁਮਭੀ ਚਲੋ ਚਲਕਰਦੇਖੋ
ਅਤੇਜੋਕੁਛ ਤੇਰੇ ਆਤਮੇ ਸੋਈ ਧਾਰਕਰਚਲ ਜੇਤੇਰੀ ਪੂਰੀ ਪਵੈ ਤਾ ਤੂੰਜਾਣੇਂ ਜੋ



ਕਲਾਵਾਨਪੁਰਖਹੈ ਅਤੇਜੇ ਨਹੀਪੂਰੀਹੋ
ਵੈਤਾ ਤੂੰਜਾਣੀਜੋਕ ਲਾਵਾਨ ਪੁਰਖਨਹੀ
ਤਾਰਾਜਾਕਹੇਭੁਲਾਵ ਜੀਰਅਰੁ ਏਹਮਨ
ਮੇਧਾਰੀਜੇਕਰਏਹੁ ਤਿਨੇਮੇਰੀਖੁਰਾਕਹੈ
ਨਤਾਂਮੈ ਇਨਕੋਖਾਵੇਂ ਗਾ ਜੇਕਰਅੰਧਾਹੋ
ਇਗਾਇਆ ਤਾਇਨ ਕੀਸੇਵਾਕਰੇਂਗਾ ਏ
ਹੁਜੀਅਮੇਂ ਧਾਰਕਰ ਰਾਜਾ ਵਜੀਰਕੇਸਥ
ਚਲਿਆ ਨਾਲਹੀ ਲਸਕਰਕੇ ਦੇਵ ਰ
ਲੇ ਐਸੀਕਲਾਗੁਰੂ ਕੀਹੋਈ ਇਕ ਘੜੀ
ਰਤੇਬਿਨਾ ਸਭਲੋਕ ਅੰਧੇਹੋਇਗਏ ਵਜੀਰਸੁਜਾਖਾ ਰਹਿਆ ਤਾ ਵਜੀਰ ਗੁਰੂਜੀ
ਕੇਪਾਸਜਾਇਕਰ ਪੁਛਿਆ ਰਾਜਾਜੀਕਿਆ ਖਬਰਹੈ ਅਤਮੇਦੀ ਤਾਰਾਜੇ ਕਹਾਹੈ
ਵਜੀਰ ਜੈਸਾਤੂੰ ਕਹਿਤਾ ਥਾਤੈਸਾਹੀ ਮੈਂਦੇਖਿਆਹੈ ਫੇਰਵਜੀਰਨੇਕਹਾਂ ਹੇਰਾਜਾ

ਅਬ ਤੇਰੇ ਮਨ ਮੋ ਕਿਆ ਹੈ ਤਾ ਰਾਜੇ ਨੇ ਕਹਾ ਵਜੀਰ ਮੈ ਅਬ ਸੁਜਾਖਾ ਹੋਵੰਗਾ ਤਬ ਮੈ ਇਨਕੇ ਚਰਨ ਪਕੜੂੰਗਾ ਤਾ ਵਜੀਰ ਨੇ ਕਹਾ ਹੇ ਵਜੀਰ ਹੇ ਰਾਜਾ ਤੂ ਸਚ ਕਹਿਤਾ ਹੈ ਯਾ ਲਿਬਾਸ ਕਹਿਤਾ ਹੈ ਤਾ ਰਾਜੇ ਕਹਾ ਹੇ ਵਜੀਰ ਮੈਂ ਸਚੁ ਕਹਿਤਾ ਹੋ ਅਰੁ ਜੋ ਕਛੁ ਮੈ ਦੇਖਣਾ ਸਾ ਸੋ ਦੇਖ ਲੀਆ ਹੈ ਤਾ ਵਜੀਰ ਨੇਂ ਕਹਾ ਹੇ ਨਾਨਕ ਨਿਰੰਕਾਰੀ ਜੀ ਤੁਸੀ ਮਹਾ ਪੁਰਖ ਹੋ ਕਲਾਵਾਨ ਹੋ ਅਬ ਕਿਰਪਾ ਕਰੋ ਰਾਜੇ ਕੋ ਦਰਸਨ ਦੇਵੋ ਹੁਣ ਰਾਜੇ ਨੂੰ ਪਰਤੀਤ ਭੀ ਆਈ ਹੈ ਤਾ ਗੁਰੂ ਨਾਨਕ ਜੀ ਕਹਾ ਹੇ ਰਾਜਾ ਤੂ ਅਖੀਆ ਖੋਲਕੇ ਦੇਖ ਇਤਨੇ ਹੀ ਆਖਣ ਨਾਲ ਰਾਜੇ ਦੀਆ ਅਖੀਆ ਖੁੱਲ ਗਈਆਂ ਰਾਜਾ ਦੇਵਲੂਤ ਗੁਰੂ ਜੀ ਕੀ ਚਰਨੀ ਆਇ ਲਾਗਾ ਗੁਰੂ ਨਾਨਕ ਜੀ ਆਖਿਆ ਹੇ ਰਾਜਾ ਤੈਨੂੰ ਕਰਤਾਰ ਚਿਤ ਆਵੈ ਅਤੇ ਤੂੰ ਹੁਣ ਆਪਣਾ ਭਖਨ ਭੀ ਛੋਡ ਦੇਹੁ ਤਾ ਰਾਜੇ ਕਹਾ ਗਰੀਬ ਨਿਵਾਜ ਜੀ ਹੁਣ ਮੇਰੇ ਪਾਸਹੁ ਨਹੀ ਛੁਟਦਾ ਤਾ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਤੇਰੇ ਨਾਲ ਸਡੂ ਬਚਨ ਆਹਾ ਹੁਣ ਤੇਰੇ ਹੀ ਵਾਸਤੇ ਅਸੀ ਆਏ ਹਾਂ ਤਾ ਰਾਜੇ ਕਹਾ ਗੁਰੂ ਜੀ ਹੁਣ ਮੈਂ ਦਰੇ ਮੇਰੇ ਚਲੋ ਭੋਜਨ ਕਰੋ ਤਾ ਗੁਰੂ ਨਾਨਕ ਜੀ ਕਹਾ ਹੇ ਰਾਜਾ ਤੇਰਾ ਖਾਜ ਸਾਡੇ ਕੰਮ ਨਾਹੀ ਤਾ ਰਾਜੇ ਕਹਾ ਤੁਮ ਆਪਣਾ ਖਾਜ ਖਾਈਓ ਪਰ ਕਿਰਪਾ ਕਰੋ ਮੇਰੇ ਘਰ ਪਵਿਤ੍ਰ ਕਰੋ ਤਾ ਗੁਰੂ ਨਾਨਕ ਜੀ ਉਠ ਕਰ ਰਾਜਾ ਦੇ ਨਾਲ ਚਲੇ ਸਹਿਰ ਵਿਚ ਆਇ ਵੜੇ ਰਾਜਾ ਦੇਵਲੂਤ ਬਾਬੇ ਜੀ ਨੂੰ ਮੰਦਰਾ ਵਿਚ ਲੈ ਵੜਿਆ ਰਾਜੇ ਦੇਵਾਂ ਨੂੰ ਹੁਕਮ ਕੀਤਾ ਹਛੇ ਮੇਵੇ ਲਿਆਵੋ ਬਹੁਤ ਸਾਰੇ ਸਤ ਦੇਵ ਮੇਵਿਆਂ ਵਾਸਤੇ ਵਿਦਾ ਕੀਤੇ ਹੋਰ ਸਤ ਸੀਧੇ ਨੂੰ ਗਏ ਚੌਂਦਾ ਦੇਵ ਸਭ ਸਾਮਗ੍ਰੀ ਲੈ ਆਏ ਆਣ ਰਾਜੇ ਦੇ ਅਗੇ ਰਖੀ ਰਾਜੇ ਨੇ ਕਹਿਆ ਸੰਤ ਜੀ ਮੇਵ ਖਾਵੋ ਤਾ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਅਸੀ ਏਹੁ ਮੇਵਾ ਤਾ ਖਾਵੀਏਗੇ ਜਾ ਤੂੰ ਆਪਣਾ ਖਾਜ ਛਡੇਂਗਾ ਤਾ ਰਾਜੇ ਨੇ ਕਹਿਆ ਗੁਰੂ ਜੀ ਜੇ ਤੂ ਖਾਜ ਛਡਾਵੇਗਾ ਤਾ ਛਡੀਏਗਾ ਤਾ ਗੁਰੂ ਨਾਨਕ ਜੀ ਕਹਿਆ ਹੇ ਰਾਜਾ ਜੀ ਤੂ ਸੁਧਰ ਮੈਨੂ ਜਾਣਦਾ ਹੈ ਤਾ ਰਾਜੇ ਨੇ ਕਹਿਆ ਮੈ ਜਾਣਦਾ ਹਾਂ ਜਿਹੜਾ ਮੇਰੀ ਖੁਰਾਕ ਹੈ ਗੁਰੂ ਨਾਨਕ ਜੀ ਕਹਾ ਸੁਣ ਰਾਜਾ ਦੇਵਲੂਤ ਜੇ ਤੂ ਉਸ ਨੂੰ ਅਸਾਂ ਜੇਹਾ ਕਰ ਕੇ ਜਾਣੇ ਤਾ ਅਸੀ ਪਰਸਾਦਿ ਜੇਵੀਏਗੇ ਤਾ ਰਾਜੇ ਕਹਾ ਤੁਮ ਸਤ ਪਰਤੀਤ ਕਰ ਜਾਣੋ ਜੋ ਤੁਮਾਰਾ ਬਚਨ ਪੂਰਾ ਹੋਇ ਜੁ ਕਹੈ ਹਮ ਤੁਮਤੇ ਭੀ ਉਸ ਨੂੰ ਅਧਕ ਕਰਕੇ ਜਾਣੀਏਗੇ ਤਾ ਗੁਰੂ ਜੀ ਨੇ ਮੇਵਾ ਅਚਾਵਿਆ ਤੇ ਭਾਈ ਬਾਲਾ ਤੁਸੀਂ ਪਰਸਾਦ ਤਿਆਰ ਕਰੋ ਮਰਦਾਨਾ ਬਹੁਤ ਦਿਨਾਂ ਦਾ ਭੁਖਾ ਹੈ ਤਾ ਰਾਤ ਦੂੰ ਪਾਹਰ ਗਈਆ ਹੀ ਪਰਸਾਦਿ ਤਿਆਰ ਹੋਇਆ ਰਾਜੇ ਨੇ ਤੇ ਵਜੀਰ ਦੁਹਾਂ ਮਤਾ ਕੀਤਾ ਆਪਸ ਵਿਚ ਤੇ ਗੁਰੂ ਜੀ ਦੇ ਅਗੇ ਹਥ ਜੋੜ ਕਰ ਖੜੇ ਹੋਏ ਆਖਿਓਨੇ ਗੁਰੂ ਜੀ ਪਰਸਾਦਿ ਤੀ

ਆਰਹੈ ਤੁਸੀਪਰਸਾਦਜੇਵੋਜੀ ਤਾਂਗੁਰੂਨਾਨਕਜੀਕਹਾ ਕਿਉਂਮਰਦਾਨਾ ਤਾਮਰਦਾਨੇਕ
ਹਾਗੁਰੂਜੀ ਚਲੀਐ ਗੁਰੂਜੀ ਪ੍ਰਸਾਦਿ ਲਗੇ ਜੇਵਣ ਮਰਦਾਨੇ ਤੇਭਾਈਬਾਲੇਭੀਪਰਸ
ਾਦ ਜੇਵਿਆ ਅਤੇਪਰਸਾਦਿਛਕਕੇ ਗੁਰੂਨਾਨਕਜੀਨੈ ਆਪਣਾ ਸੀਤਰਾਜੇਨੂੰ ਤੇਵ
ਜੀਰਨੂੰ ਦੋਹਾਨੂੰ ਦਿਤਾ ਜਦਉਨਦੋਹਾਨੇ ਗੁਰੂਬਾਬੇਜੀਦਾ ਸੀਤਪ੍ਰਸਾਦਿਖਾਧਾ ਤਾਰਾਜੇ
ਤੇਵੂਜੀਰ ਦੋਹਾਨੂੰ ਅਗਾਮਨਿਗਾਮਦੀਖਬਰਹੋਇਆਈ ਜਾਸੋਝੀਹੋਈਤਿਨੇ ਤਾਦੋ
ਵੇਮਸਤਹੋਇਗਏ ਤਾਬਾਲੇਨੇਕਹਿਆ ਗੁਰੂਜੀ ਏਹੁਤਾਦੋਵੇ ਬਿਦੇਹੁਹੋਇਗਏ
ਹੈਨ ਗੁਰੂਨਾਨਕਜੀਕਹਿਆ ਭਾਈਬਾਲਾ ਤੂੰਦੇਖਕਰਤਾਰਦੇਰੰਗਤਮਾਸੇ ਜਦ
ਚਾਰਘੜੀਆਂ ਗੁਜਰੀਆਂ ਤਾਂਦੁਹਾਦੀਖੁਮਾਰੀਉਤਰੀ ਦੋਵੇਪੂਰਨਮਹਾਪੁਰਖਹੋ
ਏ ਤੇਲਗੇਗੁਰੂਜੀਨੂੰ ਆਖਣ ਹੇਗੁਰੂਜੀ ਅਸੀਤਾਕਖਕੈਨੇਭੀਕੁਛਨਾਹੀ ਤਾਗੁ
ਰੂਨਾਨਕਜੀਕਹਾ ਸੁਣਰਾਜਾ ਦੇਵਲੂਤ ਅਸਾਤੈਨੂੰ ਇਥੋਦਾ ਸਾਰੇਦੇਵਾਂਦਾਮਸੀ
ਦਕੀਤਾਹੈ ਅਤੇ ਤੇਰਾਵੂਜੀਰ ਤੇਰਾ ਦਹਿਲੀਆ ਕੀਤਾਹੈ ਤੂੰਨਿਰੰਕਾਰਦੀ ਨਿਰੰਕ
ਾਰ ਜਪ ਹੁਣ ਤੂਸਾਕਿਸੇਜੀਵਦਾਘਾਤਨਾਹੀਕਰਨਾ ਭੂਮਿਧਾਹੀ ਖਾਜਖਾਇਆ
ਕਰ ਏਹੁਸੁਣਕਰ ਰਾਜੇਨੇ ਅਤੇਵੂਜੀਰਨੇ ਕਹਿਆ ਗੁਰੂਜੀ ਅਸਾਨੂੰ ਤਾਂਹੁਣਕ
ਖਤੇਕ੍ਰਨਦੀਭੀਸਕਤਨਾਹੀਰਹੀਜੀ ਹੇਗੁਰੂਜੀਖਾਰਕੇਮਆਵਦੀਹੈਜੀ ਅਸੀ
ਕਿਸੇਕੈਮਨਾਂਹੀਜੀ ਗੁਰੂਨਾਨਕਜੀ ਸਰਬ ਦੇਵਰਾਜਾਨੂੰ ਕਹਿਕਰ ਬੁਲਾਏ ਅਤੇ
ਦੇਵਾਦੀ ਸੰਗਤ ਕੀਤੀ ਉਥੇ ਸਭ ਦੇਵ ਲਗੇ ਨਿਰੰਕਾਰਦੀ ਨਿਕਾਰ ਜਪਣਾ



ਗੁਰੂਜੀ ਵਿਦਿਆ ਹੋਵਣ ਲਗੇ ਤਾਰਾਜਾ ਤੇ ਵੂਜੀਰ ਬਹੁਤ ਅਧੀਨ ਹੋਕੇ ਅਰਜ
ਕੀਤੀ ਮਹਾਰਾਜ ਕੋਈਸਮਾ ਇਥੇਗੁਜਾਰੋ ਤਾਗੁਰੂਨਾਨਕਜੀ ਨੌ ਮਹੀਨੇ ਰਹਿਕਰ
ਗੁਰੂਜੀ ਰਾਜੇਦੇ ਵੂਲੂਤ ਪਾਸੋ ਵਿਦਿਆ ਹੋਇਕਰ ਚਲਦੇ ਹੋਏ। ਸਾਖੀ ਪੂਰੀ ਹੋਈ

Sri Satguru Jagjit Singh Ji eLibrary NamdhariElibrary@gmail.com

## ਆਗੇ ਸਾਖੀ ਪਰਸਨਾਮਾ ਸਹਿਰ ਕੀ ਚਲੀ।

ਗੁਰੂਜੀ ਉਥੋ ਪਰਸ ਨਾਮਾ ਸਾਹਿਰਨੂੰ ਚਲੇ। ਉਸ ਸਾਹਿਰਨੂੰ ਜਾਂਦਿਆਂ ਜਾਂਦਿਆ ਤ੍ਰੈ ਮਹੀਨੇ ਲਗੇ ਉਥੋਂ ਦਾ ਰਾਜਾ ਤੀਖਨ ਸੈਣ ਆਹਾ ਵਣਮਾਣੂਆਂ ਦਾ ਰਾਜਾ ਆਹ ਆਪ ਭੀ ਵਣਮਾਣੂ ਆਹਾ ਗੁਰੂਜੀ ਉਸ ਸਾਹਿਰ ਗਏ ਵਣਮਾਣੂ ਦੇਖਕਰ ਗੁਰੂਜੀ ਨੂੰ ਡਰ ਗਏ ਤੇ ਮਰਦਾਨਾ ਉਨਾਨੂੰ ਦੇਖਕਰ ਡਰਿਆ ਤਾ ਗੁਰੂਜੀ ਕਹਾ ਕਿਉ ਭਾਈ ਬਾਲਾ ਤਾ ਬਾਲੇ ਕਹਾ ਸੁਖ ਗੁਰੂਜੀ ਤਾ ਗੁਰੂ ਨਾਨਕ ਜੀ ਮਰਦਾਨੇ ਨੂੰ ਪੁਛਿਆ ਕਿਉ ਮਰਦਾਨਾ ਤਾ ਮਰਦਾਨੇ ਕਹਿਆ ਗੁਰੂਜੀ ਏਹ ਕੌਣ ਬਲਾਈ ਹੈਨ ਤਾ ਗੁਰੂ ਨਾਨਕ ਜੀ ਆਖਿਆ ਮਰਦਾਨਿਆ ਏਹ ਵਣਮਾਣੂ ਹੈਨ ਤਾ ਮਰਦਾਨੇ ਕਹਾ ਗੁਰੂਜੀ ਏਹੁ ਵਣਮਾਣੂ ਹੈਨ ਤਾ ਗੁਰੂ ਨਾਨਕ ਜੀ ਕਹਾ ਮਰਦਾਨਾ ਏਹੋ ਵਣਮਾਣੂ ਹੈਨ ਹੋਰ ਵਣਮਾਣੂ ਸਭ ਨਸ ਗਏ ਹਿਕ ਖੜੋਤਾ ਰਿਹਾ ਉਸਨੂੰ ਭਾਈ ਬਾਲੇ ਪੁਛਿਆ ਭਾਈ ਤੂੰ ਕੌਣ ਹੈਂ ਤਾ ਉਸ ਵਣਮਾਣੂ ਨੇ ਰੀਕ ਮਾਰੀ ਜਿਉ ਜੰਗਲ ਦੇ ਪਸੂ ਰੀਕ ਮਾਰਦੇ ਹੈਨ ਫੇਰ ਓਹ ਭੀ ਵਣਮਾਣੂ ਨਸ ਗਿਆ ਤਾ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਇਨਾ ਦੀ ਬੋਲੀ ਏਹੋ ਹੈ ਜੋਹੜ ਰੀਕ ਮਰਕੇ ਵਣਮਾਣੂ ਨਠਾਸੀ ਸੋ ਜਾਇ ਇਕੇ ਜੰਗਲ ਦਾ ਮੇਵਾ ਲਿਆਇਆ ਤੇ ਦੂਰੋ ਮੇਵਾ ਗੁਰੂ ਕੇ ਅਗੇ ਰਖਕੇ ਆਪ ਨਸ ਗਿਆ ਹਟਕਰ ਪਿਛਾ ਖੜਾ ਹੋਇ ਗਇਆ ਗੁਰੂ ਨਾਨਕ ਜੀ ਕਹਾ ਭਾਈ ਬਾਲਾ ਮੇਵਾ ਚੁਕ ਲੈ ਤਾ ਬਾਲੇ ਆਖਿਆ ਗੁਰੂਜੀ ਤੁਸੀ ਤਾ ਜੇਹਾ ਕੇਹਾ ਪਰਸਾਦ ਤਾ ਨਾਹੀ ਅਰਵਦੇ ਹੋ ਜੀ ਤਾ ਗੁਰੂਜੀ ਕਹਿਆ ਭਾਈ ਬਾਲਾ ਏਹੁ ਪ੍ਰਸਾਦਿ ਪਵਿਤ੍ਰ ਹੈ ਤੇ ਏਹੁ ਵਣਮਾਣੂ ਹੈਨ ਏਹ ਸਭੁ ਜੀਅਜੀਤ ਕੋਲੋ ਬਦਤਰ ਦੇ ਹੈਨ ਗੁਰੂਜੀ ਉਸ ਜੰਗਲ ਵਿਚ ਇਕ ਮਹੀਨਾ ਰਹੇ ਅਤੇ ਤੀਖਣ ਸੈਣ ਨਾਲ ਮੇਲਾ ਹੋਇਆ ਕਬੀ ਗੁਰੂ ਨਾਨਕ ਜੀ ਦੀ ਸਮਾਧ ਲਗ ਜਾਂਦੇ ਜਬ ਸਮਾਧ ਲਗੀ ਰਹੈ ਤਾ ਭਾਈ ਬਾਲਾ ਮਰਦਾਨਾ ਪਾਸ ਬੈਠੇ ਰਹੇ ਜਬ ਸਮਾਧ ਖੁਲੈ ਤਉ ਚਲ ਪਏ ਗੁਰੂਜੀ



## ॥ਆਗੇ ਸਾਖੀ ਸੁਵਰਨਪੁਰਕੀ ਸਿਧਾਂਨਾਲਹੋਈ

ਸ੍ਰੀਗੁਰੂਜੀ ਜਾਂਦੇਜਾਂਦੇ ਰਾਹੁਵਿਚ ਦੇਖਨਤਾ ਕਿਆਦੇਖਨ ਸਭਸਿਧਬੈਠੇਹੋਏਹੈਨਿ
ਤਾ ਸ੍ਰੀਗੁਰੂਜੀਨੇਜਾਇਕਰ ਕਹਿਆ ਆਦੇਸ ਸਚੇ ਸਿਧੋ ਨਾਥੋਜਤੀਓ ਤਾਗੋਰਖਨੇਕਹ
ਆਦਪੁਰਖਕੋ ਆਦੇਸ ਆਓਨਾਨਕ ਤਪਾ ਤਾਫੇਰਗੋਰਖਨਾਥ ਬੋਲਿਆ ਹੇਨਾਨ
ਕਜੀ ਆਪਕੀ ਬਡੀ ਕਿਰਪਾ ਭਈਹੈ ਜੋਹਮਕੋ ਦਰਸਨਹੂਆਹੈ ਹੇਨਾਨਕਜੀ
ਧਰਤੀਕਾ ਢਾਪਣ ਕਿਆਹੈ ਅਕਾਸਕੀ ਕੁੰਜੀ ਕਿਆਹੈ ਅਰਤਾਰੇ ਕਿਆਹੈਅ
ਕਾਸਸ ਕਲਮੇਦੇਉਤੇ ਕੇਤੇਹੈਂ ਹੇਪੁਰਖਾ ਇੰਦ੍ਰਬਰਸੈਨਉਧਾਰੇ ਊਠਤਮਾਰੇ
ਬੈਠਤਮਾਰੇ ਮਾਰੇਸੋਇਆ ਸੂਤਾ॥ਚਾਰੇਜੁਗਮੇ ਜਾਲਹਮਾਰਾ ਕਹਾਰਹੋਗੇਧੂਤਾ॥੧
ਤਾਗੁਰੂਨਾਨਕਜੀ ਸਲੋਕ ਕਹਿਆ॥ ਊਠਤਜਾਗੇ ਬੈਠਤਜਾਗੇ ਜਾਗੇਸੋਇਆ
ਸੂਤਾ॥ਚਾਰੇਜੁਗਤੇਰਹੇਨਿਰਾਲਾ ਤਉ ਬਾਬੇਕਾਪੂਤਾ॥ ਸਗਲੀਤ੍ਰਿਖੀ ਕੋਰੇਪਸ
ਰਾ ਧਰਤੀਤੇ ਊਰਾ ਚੋਣ੍ਹ ਅਕਾਸਤੇਮੂਰਾ ਇੰਦ੍ਰੀਜਿਹਬਾ ਏਕੋਨਾਲਿਆਕਦੁਨਾਮ
ਕਇਤਸੰਜਮ ਬਚੇ ਕਾਲਾ॥੧॥ ਬਾਬਾਨਾਨਕਜੀਕੇ ਬਚਨ ਸੁਣਕਰਿ ਕਾਲ
ਦਲਗੀਰਹੋਇਆ ਕਹਿਣਲਗਾ ਹੇਗੁਰੂਜੀ ਮੈਤਉ ਆਪਕੇ ਹੁਕਮਵਿਚਹਾ
ਤਉ ਗੁਰੂਨਾਨਕਜੀਨੇਕਾਲਕੀਉਸਤਤਿ ਕੀਤੀ॥ ਕਹਾ ਭਾਇਆ ਜੋਪਿੰਡ੍ਰ ਨ
ਪੜ੍ਹਿਆ ਜੇਸਉ ਬਰਸਾ ਭ੍ਰਮਤਾਫਿਰਿਆ ਅਉ ਵਧਾਈ ਅੰਤਕਾਲਪਿੰਡ
ਪੜ੍ਹੈਗਾਭਾਈ॥ ਆਵੈਕਾਲਕਹਾਕੋਈ ਜਾਇ॥ ਜਲਥਲ ਮਹੀਅਲ ਕਾਲਿਖੁ
ਦਾਇ॥ ਆਵੈਕਾਲਕਹਾਂਕੋਈਨਸੈ॥ਕਉਨਕੋਟ ਜਿਤਰਹੀਐਬਸੈ॥ ਚਉਦਾਤ
ਬਕਕਾਲਕੇਵਸਾ॥ ਕਾਲਕੇਬਾਧੇਰਾਮਰਸੂਲਾ॥ਨਾਨਕ ਸਰਬਕਾਲਕਬੂਲਾ॥
ਆਪੇਆਵੈ ਆਪੇਜਾਇਆ॥ਆਵੈਕਾਲਿਕੈਸੇ ਲੈਜਾਇ॥ਜੇਧਸਾਧ ਜਬਦੇਖਿਆ
ਮੜ੍ਹਾ॥ਜਿਤ ਦੇਖੋ ਤਿਤਨਾਨਕਖੜ੍ਹਾ॥੧॥ ਏਹੁਸਲੋਕੁ ਸੁਣਿਕਰਿਕਾਲ ਸ੍ਰੀਗੁ
ਰੂਜੀਨੂ ਨਮਸਕਾਰ ਕਰਕੇ ਚਲਦਾਰਹਿਆ॥ ਇਤਨਾ ਪ੍ਰਸੰਗ ਹੋਇਆ ਤਾ ਸਰੇ
ਸਿਧ ਉਠਕਰਿ ਸਮੁੰਦ੍ਰਕੇਪਾਰਚਲੇਗਏ ਤਉ ਗੁਰੂਨਾਨਕਜੀ ਭਾਈਬਾਲੇ
ਕੇ ਮਰਦਾਨੇਕੋ ਕਹਾ ਚਲੋ ਅਸੀਭੀ ਸਮੁੰਦ੍ਰਕੇਪਾਰ ਚਲੋਚਲੀਏ ਤਾਗੁਰੂਜੀ
ਭੀ ਸਮੁੰਦ੍ਰਕੇਪਾਰ ਸਿਧਾਕਉ ਅਦੇਸ ਅਦੇਸਕੀਤਾ ਅਗੋਸਿਧਾਨੇਕਹਾ ਆ
ਦੇਸ ਆਦਪੁਰਖਕਉ ਆਦੇਸ ਆਈਏ ਨਾਨਕਤਪਾਜੀ ਸਿਧਾਨੇ ਬਚਨਕੀਤ
ਗਿਆਨ ਏਕ ਨਗਰ ਤਿਸ ਦਸ ਦੁਆਰਾ॥ਕਹੁ ਸਤਿਗੁਰਾ ਸਤਿ ਸਤਿ ਬੀਚਾਰਾ॥
ਗਿਆਨਭੀਕਹੇ ਹੜ੍ਹਹੜ੍ਹਭੀਹਸੈ ਪੀਛੇ ਅਉਝੜ੍ਹ ਆਗੈ ਬਸੈ॥੧ ਤਾਗੁਰੂ



ਨਨਕ ਜੀ ਕਹਿਆ ਇਕ ਨਗਰ ਤਿਸ ਦਸ ਦੁਆਰਾ ਕਹੁ ਸਤਿਗੁਰ ਸਤਿ ਸਤਿ ਬੀਚ
ਨਾਗਿਆ ਨ ਕਰੇ ਹਨੂ ਹਨੂ ਭੀ ਹਸੈ ॥ ਆਗੇ ਅਉਲਨੂ ਪੀਛੇ ਬਸੈ ॥ ੨ ॥ ਤਾਂ ਸਿਧ
ਬੋਲੇ ਬਾਲਿਆ ਕੋਈ ਤੂੰ ਭੀ ਗੁਰੂ ਕਰ ॥ ਤਾਂ ਗੁਰੂ ਨਨਕ ਜੀ ਕਹਿਆ ਸਿਧੋ ਤੁਸੀ ਕੋ
ਈ ਆਪਣਾ ਸਬਦ ਬੋਲਹੁ ਜਿਸ ਕੇ ਸਬਦ ਕੀ ਹਮ ਕਉ ਪਰਤੀਤ ਆਵੈਗੀ ਤਿਸ
ਕੋ ਮੈ ਗੁਰੂ ਕਰਾਂਗਾ ਤਾਂ ਸਿਧ ਬੋਲੇ ਬਾਲਿਆ ਅਸੀ ਸਬਦ ਕਹਿ ਦੇਹਾਂ ਤੂ ਸੁ
ਣਦਾ ਜਾਹੁ ਜਿਸ ਕੇ ਸਬਦ ਕੀ ਤੈਨੂ ਪਰਤੀਤ ਆਵੈਗੀ ਤਿਸ ਨੂ ਤੂ ਗੁਰੂ ਕਰੀ ॥
ਤਾਂ ਸ੍ਰੀ ਗੁਰੂ ਨਨਕ ਜੀ ਕਹਿਆ ਹੈ ਸਿਧੋ ਜੀ ਕਹੋ ਜੀ ਤੁਸੀ ਕੋਈ ਸਬਦ ॥



ਤਾਂ ਪ੍ਰਥਮੇ ਈਸਰ ਨਾਥ ਬੋਲਿਆ ॥ ਸੋ ਗਿਰਹੀ ਜੋ ਨਿਗ੍ਰਹਿ ਕਰੈ ਜਪ ਤਪ
ਸੰਜਮ ਭਿਖਿਆ ਕਰੈ ॥ ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥
ਬੋਲੈ ਈਸਰ ਸਤ ਸਰੂਪ ॥ ਪਰਮ ਤਤ ਮੇ ਰੇਖ ਨ ਰੂਪ ॥ ੧ ॥ ਦੂਜੇ ਗੋਰਖ ਨਾਥ ਬੋਲੇ
ਸੋ ਅਉਧੂਤੀ ਜੋ ਧੂਪੈ ਆਪੁ ॥ ਭਿਖਿਆ ਭੋਜਨ ਕਰੈ ਸੰਤਾਪੁ ॥ ਹਟ ਪਟਣ ਕੀ
ਭਿਖਿਆ ਕਰੈ ॥ ਸੋ ਅਉਧੂਤੀ ਸਿਵਪੁਰੀ ਚੜੈ ॥ ਬੋਲੈ ਗੋਰਖ ਸਤ ਸਰੂਪ ॥ ਪਰਮ
ਤਤ ਮੇ ਰੇਖ ਨ ਰੂਪ ॥ ੨ ॥ ਤੀਜੇ ਗੋਪੀ ਚੰਦ ਬੋਲਿਆ ॥ ਸੋ ਉਦਾਸੀ ਜੋ ਰਹੈ ਉਦਾ
ਸਾ ॥ ਅਰਧ ਉਰਧ ਨਿਰੰਤਰ ਵਾਸਾ ॥ ਚੰਦ ਸੂਰਜ ਕੀ ਪਾਵੈ ਗੰਢਾ ॥ ਤਿਸ ਉਦਾਸੀ ਕਾ
ਪੜੈ ਨ ਕੰਧਾ ॥ ਬੋਲੈ ਗੋਪੀ ਚੰਦ ਸਤਿ ਸਰੂਪ ॥ ਪਰਮ ਤਤ ਮੇ ਰੇਖ ਨ ਰੂਪ ॥ ੩ ॥
ਚੌਥੇ ਚਰਪਟ ਨਾਥ ਬੋਲਿਆ ॥ ਸੋ ਪਖੰਡੀ ਜੋ ਕਾਇਆ ਪਖਾਲੈ ॥ ਕਾਇਆ
ਕੀ ਅਗਨਿ ਬ੍ਰਹਮ ਪਰਜਾਲੈ ॥ ਸੁਪਨੈ ਬਿੰਦ ਨ ਦੇਈ ਝਰਨਾ ॥ ਤਿਸ ਪਖੰਡੀ ਜਰਾ ਨ
ਮਰਨਾ ॥ ਬੋਲੈ ਚਰਪਟ ਸਤ ਸਰੂਪ ॥ ਪਰਮ ਤਤ ਮੇਂ ਰੇਖ ਨ ਰੂਪ ॥ ੪ ॥ ਪੰਜਵੇ
ਭਰਥਰੀ ਬੋਲਿਆ ॥ ਸੋ ਬੈਰਾਗੀ ਜੋ ਉਲਟੈ ਬ੍ਰਹਮਾ ॥ ਨਭ ਕਮਲ ਮਹਿ ਰੋਪੈ ਥੰ

Sri Satguru Jagjit Singh Ji eLibrary NamdhariElibrary@gmail.com

ਮਾਆਹਿਨਿਸਅੰਤਰਰਹੈ ਧਿਆਨਾਤੇਬੈਰਾਗੀ ਸਤਿਸਮਾਨਾ।ਭੁਰਥਰਬੋਲੈ
ਸਤਸਰੂਪਾ।ਪਰਮਤਤਮੈਰੇਖਨਰੂਪਾ।੫॥ ਤਾਸਿਧਾਂਨੇਕਹਿਆ ਅਰੇਬਾਲੇ
ਤੈਭੀਕੋਈ ਸਬਦਬਾਂਧਿਆਹੈ ਤਾਗੁਰੂਨਾਨਕਜੀਕਹਿਆਹੇਸਿਧੋਨਾਥੋਜੀਜੇਕ
ਰਤੁਮਆਗਿਆਕਰੋ ਤਾਂਮੈਭੀਕੋਈ ਸਬਦਆਖਾ।ਤਾਸਿਧਕਹਿਆਹੇਨਾਨਕਤ
ਪਾਜੀ ਤੁਮਭੀਸਬਦਆਖੋ ਤਾਗੁਰੂਨਾਨਕਜੀਸਬਦਬੋਲਿਆ ਕਿਉਮਰੈਮੰ
ਦਾ ਕਿਉਜੀਵੈਜੁਗਤਾ।ਕੰਨਪੜਾਇ ਕਿਆਖਾਜੈਭੁਗਤਾ।ਆਸਤ ਨਾਸਤ ਏਕੋਨਾਉ
ਕਉਣਸੁਅਖਰਜਿਤਰਹੈਹਿਆਉ।ਧੂਪਛਾਉਜੇਸਮਕਰ ਸਹੈ।ਨਾਨਕ ਬੋਲੈ
ਗੁਰਕਉਲਹੈ।ਛਿਅਵਰਤਾਰੇਵਰਤੈਪੂਤਾ।ਨਾਸੈਸਾਰੀਨਾਅਉਧੂਤਾ।ਨਿਰੰਕ
ਰਜੋਰਹੈ ਸਮਾਇ।ਕਾਹੇਭੀਖਿਆਅੰਗਣਜਾਇ।ਨਾਨਕਬੋਲੈ ਸਤਿਸਰੂਪਾ।
ਪਰਮਤਤਮੈਰੇਖਨਰੂਪਾ।੧॥ ਤਾਸਿਧਬੋਲੇ ਬਾਲਿਆ ਅਸਾਡਾ ਆਖਿਆ
ਕਿਛ ਸਮਝਿਆਹੈ ਕਿਨਹੀ ਸਮਝਿਆ ਪਰਅਸਾਂਤੇਰਾਬੋਲਿਆ ਕਿਛਨਾ
ਹੀ ਸਮਝਿਆ ਤਾਗੁਰੂਨਾਨਕਜੀ ਕਹਿਆ ਸੁਣੋ ਸਿਧੋਜੀ ਤੁਸਾਨੂੰਇਕਇਕ
ਸਿਧਨੂੰਛਿਆਛਿਆਗ੍ਰਿਹ ਲਗੇਹੋਏਹੈਨਾ।ਅਤੇਭੁਰਥਰੀਨੂੰ ਨੌਗ੍ਰਿਹਲਗੇਹੋਏਹੈ
ਨਾ।ਏਹਬਾਤਸੁਣੀਹੀਸੀ ਭੁਰਥਰੀਦੀ ਬਿੰਦਗਿਰਗਈ ਰੋਵਣੇਲਾਗਾ ਤਾਮਛੰ
ਦਰਨਾਥਨੇਭੁਰਥਰੀਦੇ ਸਿਰਮਿਰਗਾਨੀਮਾਰੀ ਅਰਕਹਾਰੇਬਾਵਲੇ ਕਿਉਕਲ
ਪਦਾਹੇ ਛਿਆਛਿਆਗ੍ਰਿਹ ਤਾਅਸਾਨੂੰਦਸਦਾਹੈ ਅਤੇਨੌ ਤੇਰੇਤਾਈ ਕਹਿਤਾਹੈ
ਪਰਅਸਾਨੂੰਪੁਛਲੈਣਦੇਹ ਸਿਧਾਕਹਾ ਤਪਾਜੀ ਕੌਨਗ੍ਰਿਹ ਅਸਾਨੂੰ ਲਗੇਹੈਨ
ਤਾਗੁਰੂਨਾਨਕਜੀਕਹਾ ਸਿਧੋਜੀ ਬਿਖਿਆ ਅੰਮ੍ਰਿਤਸਮਕਰਿਜਾਨ
ਤਕਾ ਬੋਲਿਆਦਰਪਰਵਾਨਾ।੧ ਗੁਰੂਜੀਕਹੈ ਹੇਸਿਧੋ ਤੁਸੀ ਸੁਆਦੀਹੋ ਸੁਕ੍ਰਿ
ਤੀਨਾਹੀ ਜੇਭੁਖਲਗਦੀਹੈ ਤਾਭੋਜਨਕੋਧਾਵਤੇਹੋ ਤ੍ਰਿਖਾਲਗਦੀਹੈ ਤਾਂਪਾਣੀਕੋ
ਧਾਵਤੇਹੋ ਧੁਪਲਗੇਤੇ ਛਾਇਆਕੋਧਾਵਤੇਹੋ ਨੀਂਦਆਵਤੀਹੈ ਤਾਸੋਵਣੇਕੋਧ
ਵਤੇਹੋ ਪੰਜਵੇਂਹੰਕਾਰਕਰਤੇਹੋ ਛੇਵੇਂਮਾਇਆਕੇਲੋਭੀਹੋ ਤਾਸਿਧਾਂਨੇਕਹਾ ਭੁਰਥ
ਰੀਕੋ ਨੌਂਕੇਹੜੇਹੈਨ ਤਾਗੁਰੂਜੀਕਹੈ ਛਿਆਗ੍ਰਿਹ ਏਹੁ ਜੇਹੜੇ ਤੁਹਾਨੂੰਭੀਹੈਨਾ।
ਤਿਨ੍ਹਾਂਹੋਰ ਏਕਰਾਤਕੇ ਕਿੰਗਰੀ ਬਜਾਵਤਾਹੈ ਦਿਨਕੋਚੌਂਪੜਖੇਲਤਾਹੈ ਚਿਤਵ
ਣੀ ਬਿਰਥੀਧਾਵਦੀਹੈ ਤੀਸਰੇ ਮਦਪੀਤਾਹੈਕਬਾਬਖਾਤਾਹੈ ਅਰੁਜੋਗਨਾਲਧਿ
ਆਨਨਹੀਲਾਵਦਾ ਨਾਥਨਿਰੰਜਨ ਇਨਬਾਤਾਂਤੇ ਨਿਆਰਾ ਰਹਦਾਹੈ ਏਹੁਬ
ਤ ਸੁਣਕਰ ਸਭਸਿਧ ਮਿਰਗਾਨੀਕੇ ਰਥਾਪਰ ਸਵਾਰਹੋਕੇ ਸਮੁੰਦਰੋਉਰਾਰੇ

Sri Satguru Jagjit Singh Ji eLibrary NamdhariElibrary@gmail.com

ਇਉਤਨੇ ਗੁਰੂਜੀ ਭਾਈਬਾਲਾ ਤੇਮਰਦਾਨਾ ਸਮੁੰਦ੍ਰਕੇਕਨਾਰੇ ਬੈਠੇ ਰਹੇ ਤਾਸਿਧਾਂਕ
ਹਿਆ ਆਪਸਮੇ ਨਾਨਕਜੀ ਤਾਪਾਰਹੀਗਹਿਆ ਤਾਗੁਰੂਨਾਨਕਜੀ ਕਹਾਚਲੋ
ਭਾਈਬਾਲਾ ਮਰਦਾਨਾ ਅਸੀਭੀ ਸਿਧਾਪਾਸਚਲੀਐ ਤਾਮਰਦਾਨਾ ਬੋਲਿਆ ਗੁਰੂ
ਜੀ ਸਮੁੰਦਰਸਾਗਰ ਤਾ ਬਹੁਤਖਾਰਾਹੈ ਅਤੇਜੀਲੋਕਇਉਕਾਹਿਦੇਹੈਨ ਜੋਕੋਈ
ਇਸ ਸਮੁੰਦ੍ਰਵਿਚਪੈਦਾਹੈ ਸੋਗਲਜਾਂਦਾਹੈ ਮਤਅਸੀਭੀ ਗਲਜਾਵੀਏ ਤਾ ਭਾ
ਈ ਬਾਲਾ ਹਸਿਆ ਅਤੇਗੁਰੂਜੀ ਕਹਿਆ ਮਰਦਾਨਿਆ ਤੂੰ ਵਾਹਿਗੁਰੂਆਖਕੇਚ
ਲਿਆ ਆਉ ਸ੍ਰੀਗੁਰੂਜੀ ਚੜ੍ਹੀਖੜਾਵੀ ਸਮੁੰਦ੍ਰਵਿਚ ਜਾਇਖੜ੍ਹੇਹੋਏ ਭਾਈਬਾ
ਲਾ ਮਰਦਾਨਾ ਸ੍ਰੀਗੁਰੂਜੀ ਸਮੁੰਦਰ ਲੰਘਕੇ ਸਿਧਾਪਾਸਆਇ ਬੈਠੇਸਿਧਦੇਖਕੇ
ਬਹੁਤਹੈਰਾਨਹੋਏ ਕਾਹਿਣ ਲਗੇਇਹਤਾ ਕੋਈ ਬਡਾਮਹਾਪੁਰਖਹੈ ਖੜਾਵਾਂਪਰਚ
ੜ੍ਹਕੇਸਮੁੰਦਰਲੰਘਆਇਆਹੈ ਤਾਸਿਧਾਨੇਗੁਰੂਜੀਕੋ ਆਦੇਸਆਦੇਸਕੀਤਾ
ਸਿਧਅਹਾਰਲਗੇਕਰਨ ਸਿਧਾ ਨੇਭਰਥਰੀਕੋ ਪਾਣੀਕੋਭੇਜਿਆ ਭਰਥਰੀ ਏ
ਕਬੀਕਤੇ ਏਕਡੋਲਲੈਕਰ ਚਲਿਆ ਓਹਬੀਕਚੋਂ ਠਮਣਕਾ ਹੈਸੀ ਚੌੜੀਡੋਲ
ਉਸਮੇ ਪੈਂਦੇਹੈਸਨ ਭਰਥਰੀਕੇਸਾਥਗੁਰੂਜੀਭੀਚਲੇ ਖੂਹੇਪਰ ਭਰਥਰੀਡੋਲਕ
ਢਤਾਜਾਵੈ ਗੁਰੂਜੀਬੀਕਮੇਡੋਲਪਾਵਦੇਜਾਵੈ ਜਾਂਬੀਕ ਭਰਗਈ ਤਾਭੀਗੁਰੂਜੀਪ
ਣੀਪਾਂਵਦੇ ਜਾਵੈ ਤਾਭਰਥਰੀ ਨੇ ਕਹਾ ਗੁਰੂਜੀ ਭਰੇ ਊਪਰ ਪਾਣੀਪਾਵਦੇਹੋ ਪਾਣੀਏ
ਵੈਜਾਦਾਹੈ ਤਾਗੁਰੂਬਾਬੇਕਹਿਆ ਭਰਥਰੀਤੂੰਕਾਹੇਕਉਦਲਗੀਰਹੋਦਾਹੈ ਤੇਰਾਜੋ
ਗ ਗਇਆ ਨਹੀ ਜਬ ਬਰਤਨ ਭਰਤਾਹੈ ਤਉ ਉਛਲਤਾ ਭੀਹੈ ਭਰੇਉਪਰਪਾਣੀਗਿ
ਰਿਆਹੈ ਸਿਧਾਨੇ ਮਾਇਆ ਪਸਾਰੀ ਰਸਤੇਵਿਚ ਜਹਾਂਕਹਾ ਹੀਰੇਮੋਤੀਲਾ
ਲ ਜਵਾਹਰਹੀ ਦੀਖੇ ਸਿਧਾਨੇ ਮਨਮੇ ਕਹਾ ਰਚਨਾਦੇਖਕਰ ਨਾਨਕਤਪਾ ਹਮਾਰਾ
ਚੇਲਾ ਹੋਵੈਗਾ ਤੇਗੁਰੂਜੀ ਓਹ ਬੀਕ ਸਾਹਿਜ ਸੁਭਾਵਸੇ ਬੀਕਕੋ ਪੰਚ ਉਂਗਲੀਪ
ਰਧਰਕੇ ਲੇਆਏ ਉਸ ਮਾਇਆਪਰ ਧਿਆਨਭੀ ਨਹੀਕੀਆ ਅਤੇ ਏਕ ਕੁਰੰ
ਗ ਪੰਛੀਓਥੀ ਡਾਰਉਡਦੀਜਾ
ਵੈ ਏਕਕੁਰੰਗ ਕਾਮੋਢਾ ਕੁਰੰਗ
ਣੀਕੇਮੋਢੇਪਰ ਹੈ ਆਪਸਮੇਕ
ਲੋਲਕਰਦੇਉ ਡਤੇਜਾਤੇਹੈ ਤਾ
ਭਰਥਰੀਨੇਦੇ ਖਕਰ ਕਹਾਆ
ਰੇਪਾਪੀ ਤੂੰ ਕਿ ਆ ਕਾਮੀਕੀਪ੍ਰੀ



ਤਕਰਤਾਹੈ ਤੂੰ ਨਰਕ ਵਾਸੀ ਹੋਵੈਗਾ ਤਾ ਕੁਰੰਗ ਪੰਛੀ ਬੋਲਿਆ ਅਰੇ ਭੁਰਥਰੀ ਹਮ
ਪਾਪੀ ਨਹੀ ਪਾਪੀ ਤੂੰ ਹੈ ਕਉਲਾਪਤ ਰਾਜੇਕੀ ਪੁਤ੍ਰੀ ਹੈ ਤਿਸਕੇ ਸਾਥ ਦੋਵਾਂਗੀ ਤੇਰਾ
ਸੰਜੋਗ ਬਣਾਇਆ ਹੈ ਆਜ ਰਾਤਕੋ ਤੇਰਾ ਸੰਜੋਗ ਇਕਠਾ ਹੋਵਣਾ ਹੈ ਜੇ ਤੂੰ ਆਜ ਚਰਪ
ਟਿਰ ਮੈਂ ਨਹੀ ਪਹੁਚੇਗਾ ਤਾ ਤੂੰ ਨਰਕ ਮੇ ਬਸੇਗਾ ਅਤੇ ਪੈਂਡਾ ਛਿਨਵੇਂ ਕਰੋੜੀ ਕੋਹ ਹੈ
ਏਹੁ ਸੁਣਕਰ ਭੁਰਥਰੀ ਦਲਗੀਰ ਹੋਇਆ ਸਿਧਾਂਕੇ ਆਇਕੇ ਕਹਾ ਹੇ ਸਿਧੋ
ਨਾਥੋ ਜਤੀਓ ਆਜ ਮੇਰੇ ਕੋ ਵਹਾਂ ਲੈਚਲੋ ਤਉ ਮੈਂ ਨਰਕਤੇ ਬਚਾਂਗਾ ਨਹੀ ਨਰਕ
ਮੇ ਪੜੂਗਾ ਤਾ ਸਿਧਾ ਕਹਾ ਭੁਰਥਰੀ ਵਹਾਂ ਆਜ ਹੀ ਪਹੁਚਣੇ ਕਾ ਕੋਊ ਨਾਹੀ ਭੁਰ
ਥਰੀ ਦਲਗੀਰ ਹੋਇਆ ਗੁਰੂ ਨਾਨਕ ਜੀ ਕਹਾ ਹੇ ਭੁਰਥਰੀ ਤੇਰੇ ਨਾਲ ਕੋਈ ਨ
ਹੀ ਜਾਤਾ ਤੌਂ ਹਮ ਤੁਝੁ ਕੌਲੇ ਚਲੈਗੇ ਤਾ ਗੁਰੂ ਜੀ ਭੁਰਥਰੀ ਭਾਲਾ ਮਰਦਾਨਾ
ਸਿਧਾਂਕੋ ਆਦੇਸ ਆਦੇਸ ਕਹਿਕਰ ਉਡਾਰੀ ਲੀਤੀ ਇਕ ਜੋਜਨ ਸੂਰਜਕੇ ਉਰੇ
ਸੁਰਖਾ ਦੀਪ ਜੂਨਾ ਰਾਜੇਕੇ ਨਗਰ ਜਾਇ ਉਤਰੇ ਤਾ ਗੁਰੂ ਜੀਨੇ ਕਹਾ ਭੁਰਥਰੀ ਉ



ਸ ਬਾਗ ਮੇ ਖੂ ਹਾ ਹੈ ਵਾਕ
ਉਲਾਪਤ ਨੌਂ ਵਣੇ ਕੌ ਆਵ
ਦੀ ਹੈ ਵਹਾ ਤੂੰ ਜਾਹੁ ਭੁਰਥ
ਰੀ ਵਹਾਂ ਗਇ ਆ ਗੁਰੂ ਜੀ
ਇਸ ਨਾਨਕ ਰਨੇ ਲਗੇ ਤੇ
ਭੁਰਥਰੀ ਪੇ ਗ ਮੇ ਪਦਅਬ
ਕਉਲਾਪਤ ਮੇ ਪਦਮ ਕੇ ਦੇ
ਖਕੇ ਭੁਰਥਰੀ ਕਾ ਅੰਚਲ ਪ
ਕੜ ਲੀਤਾ ਤੇ ਕਹਾ ਹੇ ਭੁਰਥ
ਰੀ ਤੂੰ ਮੇਰਾ ਭੁਰਤਾ ਹੈ ਹੁਣ ਤੂੰ ਕਹਾਂ ਜਾਤਾ ਹੈ ਆਜ ਕੀ ਰਾਤ ਤੇਰਾ ਮੇਰਾ ਸੰਜੋਗ ਹੈ ਕੌਲਾ
ਪਤ ਕੀ ਚੇਰੀ ਨੇ ਰਜਾ ਰਾਣੀ ਕੌਂ ਖਬਰ ਕਰੀ ਕਹਾ ਏਕ ਅਤੀਤ ਬਾਗ ਮੇ ਆਇਆ
ਹੈ ਉਸਕੋ ਕਉਲਾਪਤ ਵਰਿਆ ਚਾਹਤੀ ਹੈ ਤਾ ਕੌਲਾਪਤੀ ਕੀ ਮਾਤਾ ਪਿਤਾ ਭਾਈ ਭੂਪ
ਸੈਨ ਬਾਗ ਮੇ ਆਏ ਦੇਖੇ ਤੋ ਭੁਰਥਰੀ ਬੈਠਾ ਹੈ ਕਉਲਾਪਤ ਭੀ ਬੈਠੀ ਹੈ ਉਨੇ ਨੇ ਕ
ਹਾ ਹੇ ਫਕੀਰ ਚੇਟਕੀ ਹੈ ਇਸਕੋ ਸੂਲੀ ਦੇਓ ਭੁਰਥਰੀ ਕੋ ਸੂਲੀ ਪਰ ਚੜ੍ਹਾਇਆ
ਤਉ ਭੁਰਥਰੀ ਨੇ ਬਾਬੇ ਨਾਨਕ ਜੀ ਕਉ ਮਨ ਮੇ ਸਿਮਰਨ ਕੀਆ ਅਰ ਕਹਾ ਹੇ
ਗਰੀਬ ਨਿਵਾਜ ਜੀ ਜਿਸ ਤਰਾ ਮੈਨੂੰ ਏਥੇ ਲੈ ਪਹੁਚੇ ਹੋ ਮੇਰੀ ਰਖਿਆ ਕਰਹੁ

Sri Satguru Jagjit Singh Ji eLibrary NamdhariElibrary@gmail.com

ਤਾਗੁਰੂਨਾਨਕਜੀ ਤੁਰਤ ਪਹੁਚੇ ਗੁਰੂਜੀਦੇ ਦੇਖਦਿਆ ਹੀ ਸੂਲੀਹਰੀ ਹੋਇਗਈ
ਤਾਕਉਲਾ ਪਤਕੇ ਮਾਤਾਪਿਤਾ ਅਰਰੂਪਸੈਨ ਭਾਈ ਅਚਰਜਹੁਇ ਗਏ ਗੁਰੂ
ਜੀਦੀ ਚਰਨੀ ਲਾਗੇ ਅਤੇ ਪੂਛ ਮਹਾਰਾਜ ਆਪਨੇ ਕਿਰਪਾ ਕਰੀ ਸਾਡੀ ਰਖਿਆ
ਕਰੀ ਤਾਗੁਰੂਜੀਨੇ ਕਹਾ ਹੇਰਾਜਾ ਤੂੰ ਚਿੰਤਾਮਤ ਕਰਹਿ ਇਸਕਉਲਾਪਤਿ ਕਾ ਦੋ
ਇਵਾਰੀ ਆਗੇ ਕੁਰਬਗੀ ਸੇ ਸੰਜੋਗ ਭਇਆਹੈ ਅਬ ਇਸਕਾ ਸੰਜੋਗ ਇਸੀਸੇ
ਹੋਨਾਹੈ ਤਾਰਾਜਾਨੇ ਗੁਰੂਜੀ ਅਗੇ ਬਹੁਮਥਾਟੇਕਕੇ ਕਹਾ ਹੇਮਹਾਰਾਜ ਜਿਉ ਤੁਹਾਡੀ
ਰਜਾਇਹੈ ਤਿਵੇਹੀ ਕਰੀਏ ਜੀ ਤਾਗੁਰੂਨਾਨਕਜੀਨੇ ਸ੍ਰੀਨਿਰੰਕਾਰਜੀ ਕਉ ਚਰਨ



ਬੰਦਨਾਕਰੀ ਅਤੇ ਅਰਜ
ਕਰੀ ਮਹਾਰਾ ਜ ਏਹ ਛਿਨ
ਹੁਕਰੋਤੂ ਮੇਘ ਮਾਲਾ ਹਮਕੋ
ਦੇਵੋਜੀ ਤਾਸ੍ਰੀ ਨਿਰੰਕਾਰਜੀ
ਨੇ ਮੇਘਮਾਲਾ ਗੁਰੂਜੀ ਰਾਜੇਕੋ
ਗੁਰੂਜੀਨੇ ਕ ਹਾਹੇਰਾਜਾ ਭੂ
ਜਨਕ ਸਮਾ ਨਥਨਾਉ ਤਾਂ
ਰਾਜੇ ਚਰਨ ਬੰ ਦਨਾਕਰੀ ਮਹਾ
ਰਾਜ ਸਭ ਕਾਰਜ ਤੁਮਹੀ ਸੁਧਾਰੇ ਤਾਗੁਰੂਨਾਨਕਜੀ ਨੇ ਕਿਰਪਾਦ੍ਰਿਸਟ ਕਰਕੇ ਸਭੁਸ
ਮਾਨਰਚਵੀਏ ਕੁਰਬਗੀ ਕਾ ਬਿਆਹੁ ਕਰਾਇਆ ਮੇਘਮਾਲਾ ਜਨੇਤੀ ਕੀਏ ਕੌਲਾਂ
ਪਤਕਾ ਬਿਆਹੁ ਕੀਆ ਤਾਗੁਰੂਜੀ ਨੇ ਮੇਘਮਾਲਾਕੋ ਆਗਿਆ ਕਰੀ ਸਭ ਆਪਣੇ
ਅਸਥਾਨਕੋ ਗਏ ਗੁਰੂਜੀ ਆਪ ਭੀ ਚਲਣੇ ਲਗੇ ਤਾ ਕਉਲਾਪਤ ਨੇ ਰੁਦਨ ਕੀਆ
ਹੇ ਮਹਾਰਾਜ ਮੇਰੇ ਮੇ ਕਉਣ ਆਵਗਿਆਹੈ ਤਾਗੁਰੂਜੀਨੇ ਕਹਾ ਹੇ ਕਉਲਾਪਤ ਤੂੰ ਸੋਲਾਂ
ਹਜਾਰ ਵਰੇ ਹੋਰ ਤਪ ਕਰੈਗੀ ਤਉ ਕੁਰਬਗੀ ਜੀ ਕੇ ਸਾਥ ਸਮਾਵਣੇ ਵਾਲੀ ਹੋਵੈਂਗੀ
ਤੂੰ ਤਪ ਕਰ ਤੇਰਾ ਪਿਛੂ ਕਰਤਾਰ ਹੈ ਕੌਲਾਪਤ ਨੇ ਗੁਰੂਜੀ ਕੋ ਨਮਸਕਾਰ ਕਰੀ ਕੌ
ਲਾਪਤ ਮਰਦਾਨੇ ਕੋ ਭੋਛਣ ਦੀਆ ਥਾ ਮਰਦਾਨਾ ਚਲ ਸਕੇ ਨਾਹੀ ਮਰਦਾਨੇ ਨੂੰ ਗੁ
ਰੂਜੀਨੇ ਕਹਾ ਮਰਦਾਨਾ ਸੰਸਾਰੀਆ ਕੀ ਵਸਤੂ ਲੇਕਰ ਐਸੇ ਸਵਾਰ ਨਹੀ ਹੋ ਸਕੀ
ਦਾ ਤਾ ਮਰਦਾਨਾ ਕੌਲਾਪਤ ਕੋ ਭੋਛਣ ਦੇ ਗਿਆ ਤੇ ਮਰਦਾਨਾ ਭਾਈ ਬਾਲਾ ਸ੍ਰੀਗੁਰੂ
ਜੀ ਸਿਧਾਂ ਕੋ ਆਦੇਸ ਆਦੇਸ ਕਹੀ ਗੋਰਖਨਾਥ ਸਭ ਸਿਧਾਂਨੇ ਕਹਾ ਹੇ ਨਾਨਕ ਜੀ
ਤੂੰ ਬਡਾ ਮਹਾਪੁਰਖ ਹੈ ਸ੍ਰੀਨਿਰੰਕਾਰਜੀਨੇ ਤੈਨੂੰ ਏਤੀ ਸਕਤ ਦਿੱਤੀ ਹੈ ਸਭ ਸਿਧ

ਨੇ ਸ੍ਰੀ ਗੁਰੂ ਜੀ ਨੂੰ ਮਥਾ ਟੇਕ ਕੇ ਬਿਦਿਆ ਹੋਵਤੇ ਭੁਏ ਅਤੇ ਗੁਰੂ ਨਾਨਕ ਜੀ ਕਾ ਧੰ
ਨਵਾਦ ਕਰਤੇ ਕਰਤੇ ਤ੍ਰਿਪਤ ਨਹੀ ਹੋਤੇ ਕਹਿਤੇ ਹੈ ਧੰਨ ਨਾਨਕ ਨਿਰੰਕਾਰੀ ਹੈ

ਆਗੇ ਸਾਖੀ ਨਾਨਕ ਮਤੇ ਕੀ ਸਿਧਾਂ ਨਾਲ ਹੋਈ

ਜਦ ਗੁਰੂ ਨਾਨਕ ਜੀ ਉਸ ਅਸਥਾਨ ਬੈਠੇ ਰਹੇ ਸਿਧ ਸਭ ਆਪਣੇ ਆਪਣੇ ਮ
ਨ ਇਛਾ ਕਰ ਚਲੇ ਗਏ ਤਾਂ ਭਾਈ ਬਾਲਾ ਤੇ ਮਰਦਾਨਾ ਗੁਰੂ ਜੀ ਦੇ ਪਾਸ ਬੈਠੇ ਹੈ
ਸਨ ਤਾਂ ਭਾਈ ਬਾਲੇ ਨੇ ਕਹਾ ਮਹਾਰਾਜ ਸਿਧ ਹੋਰ ਭੀ ਕਿਸੇ ਅਸਥਾਨ ਰਹਿਤੇ ਹੈਂ
ਕਿ ਇਹਾ ਹੀ ਮਿਲੇ ਹੈਨ ਤਾਂ ਗੁਰੂ ਨਾਨਕ ਜੀ ਕਹਿਆ ਚਲੋ ਭਾਈ ਬਾਲਾ ਤੁਮਾਰੇ ਕੋ
ਹੋਰ ਭੀ ਸਿਧਾਂ ਕਾ ਅਸਥਾਨ ਦਿਖਾਵਤੇ ਹੈ ਤਾਂ ਗੁਰੂ ਨਾਨਕ ਜੀ ਉਥੋ ਉਡਾਰੀ ਲੀਤੀ
ਨਾਨਕ ਮਤੇ ਇਕ ਅਸਥਾਨ ਹੈ ਤਹਾਂ ਇਕ ਪਿਪਲ ਸੁਕਾ ਹੋਇਆ ਸੀ ਉਸ ਦੇ ਹੇ
ਠ ਜਾਇ ਬੈਠੇ ਬਹੁਤ ਚਿਰ ਕਾ ਸੁਕਾ ਹੋਇਆ ਸੀ ਪਿਪਲ ਤੌਂ ਗੁਰੂ ਜੀ ਕੇ ਬੈਠਣੇ ਦੇ ਨਾ
ਲ ਹੀ ਹਰਿਆ ਹੋਇ ਗਿਆ ਅਤੇ ਗੁਰੂ ਜੀ ਬੈਠੇ ਸੇ ਸਭ ਸਿਧ ਆਇ ਮਿਲੇ ਤਾਂ
ਸਿਧਾਂ ਨੇ ਗੁਰੂ ਨਾਨਕ ਜੀ ਨੂੰ ਪੁਛਿਆ ਹੇ ਬਾਲਕ ਦਇਆ ਮੂਰਤ ਜੀ ਤੁਮ ਕਿਸ
ਕਾ ਸਿਖ ਹੈ ਅਤੇ ਆਪਣੇ ਘਰੋ ਕਿਸ ਦੁਖ ਕਰਕੇ ਨਿਕਲਿਆ ਸੀ ਤਾਂ ਗੁਰੂ ਨਾਨਕ
ਜੀ ਸੂਹੀ ਰਾਗੁ ਮੇ ਸਬਦ ਕਹਿਆ ਸੂਹੀ ਮਹਲਾ ੧ ॥ ਕਵਣ ਤਰਾਜੀ ਕਵ
ਣ ਤੁਲਾ ਤੇਰਾ ਕਵਣ ਸਰਾਫੁ ਬੁਲਾਵਾ ਕਵਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪ
ਹਿ ਮੁਲੁ ਕਰਾਵਾ ॥੧॥ ਮੇਰੇ ਲਾਲ ਜੀ ਤੇਰਾ ਅੰਤੁ ਨ ਜਾਣਾ ॥ ਤੂੰ ਜਲਿ ਥਲਿ ਮਹੀਅ
ਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥ ਮਨੁ ਤਰਾਜੀ ਚਿਤੁ ਤੁ
ਲਾ ਤੇਰੀ ਸੇਵ ਸਰਾਫੁ ਕਮਾਵਾ ॥ ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਰਹਾਂਵਾ
੨॥ ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣ ਹਾਰਾ ॥ ਆਪੇ ਦੇਖੈ ਆਪੇ ਬੂਝੈ ਆ



ਪੇ ਹੈ ਵਣਜਾਰਾ ॥ ਅੰਧੁਲਾ ਨੀਚ ਜਾਤਿ ਪਰ
ਦੇਸੀ ਖਿਨੁ ਆਵੈ ਤਿਲੁ ਜਾਵੈ ॥ ਤਾਕੀ ਸੰਗ
ਤਿ ਨਾਨਕੁ ਰਹਿਦਾ ਕਿਉ ਕਰਿ ਮੂੜਾ ਪਾਵੈ ॥੪॥
੧॥ ਏਹ ਸਬਦ ਸੁਣ ਕਰ ਸਿਧਾਂ ਕਹਿਆ
ਹੇ ਤਪਾ ਜੀ ਇਥੇ ਤੂੰ ਕਿਤ ਸਬਬ ਆਇਆ
ਹੈ। ਅਰੁ ਕਿਛ ਸਕਤ ਭੀ ਰਾਖਤਾ ਹੈ ਤਾਂ ਬਾ
ਬੇ ਨਾਨਕ ਜੀ ਕਹਿਆ ਹੇ ਸਿਧੋ ਨਾਥੋ ਜਤੀ
ਓ ਮੈ ਤਾਂ ਗਰੀਬ ਹਾਂ ਸਕਤ ਸ੍ਰੀ ਪਰਮੇਸਰ ਜੀ

ਨੇਤੂਸਾਨੂੰਹੀਬਖਸੀਹੈ ਤਾਂਸਿਧਾਂਨੇਕਹਿਆਭਾਈਇਸਨੂੰਪਰਤਾਇਦੇਖੀਏ ਤਾਂ
ਸਿਧਾਂਨੇਕਹਾਹੇਬਾਲੇਤੂੰਜੋਗੀਹੋਹੁ ਗੁਰੂਕਰੇ ਦਰਸਨਮੁੰਦ੍ਰਾਲੇਵੇ ਜੋਗਤੇਸਰੀਰ
ਇਸਥਿਰਰਹਿੰਦਾਹੈ ਨਉਨਿਧ ਅਠਾਰਹਸਿਧਪਾਸਹੀਰਹਿੰਦੀਆਂਹੈਂਸਦੀਵ ਸਾਰੇ
ਜਗਤਮੇਪੂਜਾਕੇਜੋਗਹੋਜੀਂਦਾਹੈ ਸਭਕੇਊਪਰਹੁਕਮਚਲਦਾਹੈ ਸਭਹੁਕਮਮਾਨਤੇ
ਹੈਜੋਰਿਦੇਕੀਚਾਹਿਹੋਤੀਹੈਸੋਸਭਪੂਰੀਹੋਜਾਤੀਹੈ ਬਲਵਾਲੇਹੋਈਦਾਹੈ ਤਾਂਗੁਰੂ
ਨਾਨਕਜੀਨੇਕਹਾ ਅਸਾਂਨੇਤਨਹੰਤਾਛਡਾਦਿਤੀਹੈ ਦੇਹਥਿਰਰਖਣੇਦਾਕੰਮਕੋਈਨਹੀ
ਰਹੇਦੇਹਰਹੇਨਾਰਹੇਕੁਛਲੋੜਨਹੀ ਅਤੇਕਲਪਬ੍ਰਿਖਵਤ ਦੇਵਤਰੂਜੋਭਗਵੰਤਕਾ
ਨਾਮਹੈ ਜਬਰਿਦੇਕਰਕੇਪਰਮੇਸਰਕਾਨਾਮਲਈਏ ਸਭਰਿਧਾਂਸਿਧਾਂ ਹਾਜਰਰਹਿ
ਦੀਆਂਹੈਨ ਮਨੁਖਾਂਮੇਪੂਜਾਵਨਕੀਬਾਸਨਾ ਸਾਨੂਫੁਰਦੀਹੀਨਹੀ ਸੋਨਾਸਹੋਗਈਹੈ
ਅਸੀਆਘਾਇਕੇਤ੍ਰਿਪਤਹੋਰਹੇਹਾਂ ਬਡਾ ਅਭਰਾਮਸੁਖਹੈਸਾਨੂੰ ਨਾਮਦੇਪ੍ਰਤਾਪਕ
ਰਕੇਮੇਰੀਦੇਹਪਵਿਤ੍ਰਹੋਰਹੀਹੈ ਏਕੰਕਾਰਕਾਮੇਰਾਬੇਖਹੈ ਜੋਆਦਅੰਤਮਧ ਸਤਹੈ
ਤਾਂਸਿਧਾਂਨੇਕਹਿਆ ਹੇਨਾਨਕਜੀ ਭੇਖਮੇਂਅਲੇਖਹੈ ਜੋਗਲੇਨਾਚਾਹੀਏ॥
ਤਾਂਗੁਰੂਨਾਨਕਜੀਰਾਗੁਸੂਹੀਵਿਚਸਬਦਕਹਿਆ ਸੂਹੀਮਹਲਾ੧ ॥ ਘਰੁ੭
ਜੋਗੁਨਖਿੰਥਾਜੋਗੁਨਡੰਡੈ ਜੋਗੁਨਭਸਮਚੜਾਈਐ॥ਜੋਗੁਨਮੁੰਦੀਮੂੰਡਿਮੁਡਾਇ
ਐਜੋਗੁਨਸਿੰਙੀਵਾਈਐ॥ਅੰਜਨਮਾਹਿਨਿਰੰਜਨਿਰਹੀਐਜੋਗਜੁਗਤਿਇਵ
ਪਾਈਐ॥੧॥ਗਲੀਜੋਗੁਨਹੋਈ॥ਏਕਦ੍ਰਿਸਟਿਕਰਿਸਮਸਰਿਜਾਣੈਜੋਗੀਕਹੀ
ਐਸੋਈ॥੧॥ਰਹਾਉ॥ਜੋਗੁਨਬਾਹਰਿਮੜੀਮਸਾਣੀਜੋਗੁਨਤਾੜੀਲਾਈਐ॥ਜੋ
ਗੁਨਦੇਸਿਦਿਸੰਤਰਿਭਵਿਐਜੋਗੁਨਤੀਰਥਿਨਾਈਐ॥ਅੰਜਨਮਾਹਿਨਿਰੰਜਨਿਰ
ਹੀਐਜੋਗਜੁਗਤਿਇਵਪਾਈਐ॥੨॥ਸਤਿਗੁਰੁਭੇਟੈਤਾਸਹਸਾਤੂਟੈਧਾਵਤੁ
ਵਰਜਿਰਹਾਈਐ॥ਨਿਝਰੁਝਰੈਸਹਜਧੁਨਿਲਾਗੈਘਰਹੀਪਰਚਾਪਾਈਐ॥ਅੰ
ਜਨਮਾਹਿਨਿਰੰਜਨਿਰਹੀਐਜੋਗਜੁਗਤਿਇਵਪਾਈਐ॥੩॥ਨਾਨਕਜੀਵਤਿਆ
ਮਰਿਰਹੀਐਐਸਾਜੋਗੁਕਮਾਈਐ॥ਵਾਜੇਬਾਝਹੁਸਿੰਙੀਵਾਜੈਤਉਨਿਰਭਉਪ
ਦੁਪਾਈਐ॥ਅੰਜਨਮਾਹਿਨਿਰੰਜਨਿਰਹੀਐਜੋਗਜੁਗਤਿਤਉਪਾਈਐ॥੪॥
੧॥ ਏਹੁਸਬਦਸੁਣਕਰਸਿਧਾਂਅਦੇਸਅਦੇਸਕੀਤੀ॥ ਅਤੇਗੋਰਖਨਾਥ
ਏਹੁਬਾਰਤਾਸਭਸੁਣਕੇਮਨਮੇਏਹਸੋਚਦਾਹੈ ਏਹੁਬਡਾਬਲੀਹੈਸਾਡੀਮੰਨਦਾਨ
ਹੀਏਹੁਹਮਾਰੇਪੰਥਮੇਆਵੈਤੋ ਹਮਾਰੇਪੰਥਕਾਬਡਾਪ੍ਰਕਾਸਹੋਵੇਗਾਇਸਜੈਸਾ
ਕੋਈਹੋਰਹੈਨਹੀਸੰਸਾਰਮੇਇਸਕਾਬਡਾਪ੍ਰਤਾਪਹੈ ਇਸਦੀਆਨਦੇਸਾਂਦੇਦੇਸਹੀ

ਮੰਨਦੇਹੈਨ ਏਕ ਸਕਤੀ ਔਰ ਲਗਾਈ ਗੋਰਖਨੇ ਜਿਸ ਸਿਲਾਪਰ ਗੁਰੂਜੀ ਬੈਠੇਥੇ
ਉਸ ਸਿਲਾਕੋ ਉਡਾਵਨਾ ਚਾਹਿਆ ਬਡੇ ਜੋਰ ਲਗਾਏ ਓਹ ਸਿਲਾ ਨਹੀ ਹਲੀ ਗੋਰਖਕੇ
ਮਨਮੇ ਏਹ ਬੀ ਸਿਲਾ ਹਲਾਇ ਦੇਵੇਗਾ ਇਹੁ ਗਿਰੈਗੇ ਧਾਂਡਰ ਕਰ ਮੇਰੇ ਸਿਖ ਹੋਵੈਂਗੇ
ਓਹ ਸਿਲਾ ਅਚਲ ਰਹੀ ਇਤਨੇ ਜਤਨ ਕਰਕੇ ਗੋਰਖ ਉਠਕੇ ਰਲਦਾ ਰਿਹਾਂ ਇਤਨੇ ਮੇਂ
ਰਾਤ੍ਰੀ ਹੋਨੇਪਰ ਆਈ ਗੁਰੂਜੀ ਨੈ ਕਹਾ ਮਰਦਾਨਿਆ ਧੂਣੀ ਲੈਆਉ ਮਰਦਾਨਾ ਧੂ
ਣੀ ਲੈਣੇ ਕੋ ਗਇਆ ਜਬ ਧੂਣੀ ਮਰਦਾਨਾ ਲੈਕੇ ਆਇਆ ਤਾਂ ਸਿਧਾਨੇ ਖੋਹ ਲੀਤੀ
ਮਰਦਾਨਾ ਖਾਲੀ ਹੋਇਕਰ ਉਠਿ ਆਇਆ ਤਾਂ ਗੁਰੂਜੀ ਕਹਾ ਮਰਦਾਨਾ ਕਿਉ ਮਰਦਾ
ਨੇ ਕਹਾ ਗੁਰੂਜੀ ਆਪ ਸਭ ਕੁਛੁ ਜਾਣਤੇ ਹੋ ਸਿਧਾਂ ਧੂਣੀ ਖੋਹ ਲੀਤੀ ਹੈ ਤਾਂ ਗੁਰੂਜੀ
ਕਹਾ ਮਰਦਾਨਾ ਤੂੰ ਚਾਦਰ ਝਾੜ ਤਾਂ ਮਰਦਾਨੇ ਚਾਦਰ ਝਾੜੀ ਮਰਦਾਨੇ ਦੀ ਚਾਦਰ ਵਿਚੋ
ਮੇਂਗਣਾਂ ਨਿਕਲੀਆ ਮਰਦਾਨੇ ਕਹਾ ਗੁਰੂਜੀ ਲਕੜੀਆਂ ਗੋਹੇ ਬਨਾਵਿਚੋ ਕਠੇਕ
ਰਕੇ ਬਹੁਤੇਰੇ ਲੀਤੇ ਆਹੇ ਸਿਧਾ ਖੋਸ ਲੀਤੇ ਏਹੁ ਮੇਂਗਣਾਂ ਨਿਕਲੀਆ ਹੈਨ ਤਾਂ ਗੁ
ਰੂਜੀ ਨੈ ਕਹਾ ਮਰਦਾਨਿਆਂ ਇਨਾਨੂੰ ਕੁਟਕੇ ਧੂਣੀ ਕਰਿ ਜਾਂ ਮਰਦਾਨੇ ਵਾਹਗੁਰੂ ਆਖ
ਕੇ ਮੇਂਗਣਾਂ ਕੁਟੀਆਂ ਤਾਂ ਕਈ ਹਜਾਰ ਮਣਾਂ ਦੇ ਧੂਣੀ ਹੋਇ ਪਈ ਤਾਂ ਮਰਦਾਨੇ ਧੂਣੀ ਬਾ
ਲੀ ਤਾਂ ਸਿਧ ਦੇਖਕਰ ਹੈਰਾਨ ਹੋਏ ਫੇਰ ਸਿਧਾਨੇ ਪਉਣ ਚਲਾਈ ਬੜੀ ਅੰਧੇਰੀ ਝੁਲ
ਣੇ ਉਠੀ ਦਰਖਤ ਭੀ ਲਗੇ ਉਡਣ ਜਿਸ ਪਿਪਲ ਦੇ ਹੇਠ ਸ੍ਰੀ ਗੁਰੂਜੀ ਬੈਠੇ ਸਨ ਤਾਂ ਓ
ਹ ਭੀ ਲਗਾ ਉਡਣ ਗੁਰੂਜੀ ਨੈ ਉਸ ਪਿਪਲ ਨੂੰ ਪੰਜਾ ਲਾਇਆ ਕਹਾ ਅਰੇ ਤੂੰ ਕਹਾਂ ਜਾ
ਤਾ ਹੈ ਈਹਾਂ ਹੀ ਖੜਾ ਰਹੁ ਓਹ ਖੜੋਇ ਗਇਆ ਤਾਂ ਚਾਰ ਪਹਿਰ ਰਾਤ ਅੰਧੇਰੀ ਚਲ
ਦੀ ਰਹੀ ਸਿਧ ਮੂਹਿ ਢਕਕੇ ਲੰਮੇ ਪੜੇ ਰਹੇ ਸਿਧਾ ਕੀਆਂ ਧੂਣੀਆ ਭੀ ਸਭ ਉਡ ਗਈ
ਆ ਜਾਂ ਸਵੇਰ ਹੋਈ ਅੰਧੇਰੀ ਮਿਟੀ ਤਾਂ ਸਿਧਾ ਦੇਖਿਆ ਧੂਣੀਆ ਹੈਨਾਂਹੀ ਤਾਂ ਗੋਰਖਨੇ
ਕਹਾ ਹੇ ਭਰਥਰੀ ਤੂੰ ਕਿਸੀ ਜਾਗਾ ਤੇ ਅਗਨ ਲੈਆਉ। ਭਰਥਰੀ ਸਭੇ ਫਿਰਿਆ
ਪਰ ਅਗ ਕਿਧਰੇ ਹਥ ਨਹੀ ਆਈ ਬੈਸੰਤਰ ਨੂੰ ਬਾਬੇ ਨੇ ਕਹਿ ਛਡਿਆ ਸੀ ਤੂ ਛਪ
ਬੈਠ ਤਾਂ ਬੈਸੰਤਰ ਛਪ ਬੈਠਾ ਸੀ ਤਾਂ ਭਰਥਰੀ ਨੈ ਡਿਠਾ ਇਕ ਗੁਰੂ ਨਾਨਕ ਜੀ ਦੀ ਧੂਣੀ ਜਾ
ਗਦੀ ਹੈ ਭਰਥਰੀ ਨੈ ਗੋਰਖਨਾਥ ਨੂੰ ਕਹਿਆ ਹੇ ਨਾਥ ਜੀ ਇਕ ਗੁਰੂ ਨਾਨਕ ਦੀ ਧੂਣੀ
ਜਾਗਦੀ ਹੈ ਤਾਂ ਗੋਰਖ ਨੈ ਕਹਿਆ ਹੇ ਭਰਥਰੀ ਜਾਹ ਤੂੰ ਕਿਵੇ ਉਸ ਪਾਸੋ ਅਗ ਲੈਆ
ਉ ਤਾਂ ਭਰਥਰੀ ਗੁਰੂਜੀ ਦੇ ਪਾਸ ਆਇਆ ਭਰਥਰੀ ਨੇ ਮਰਦਾਨੇ ਪਾਸੋ ਅਗ ਮੰਗੀ
ਤਾਂ ਗੁਰੂਜੀ ਨੈ ਕਹਾ ਹੇ ਭਰਥਰੀ ਹਮ ਅਗਨੀ ਤਬ ਦੇਵੈਂਗੇ ਜਬ ਗੋਰਖ ਆਪਣੇ ਸ
ਜੇ ਕੰਨ ਦੀ ਮੁੰਦ੍ਰਾ ਸਜੇ ਪੈਰ ਦੀ ਖੜਾਂਵ ਦੇਵੈਗਾ ਤਾਂ ਭਰਥਰੀ ਨੇ ਜਾਇਕਰ ਗੋਰਖ ਕੋ ਕਹਾ



ਹੇ ਨਬਜੀ ਨਨ ਕ ਤਪਜੀ ਇਉ
ਕਹਿੰਦੇ ਹੈਨ ਗੋਰ ਖ ਮੁੰਦ੍ਰਾ ਸਜੇ
ਕੀ ਨਦੀ ਤੇ ਖੜ੍ਹੰ ਦੁ ਸਜੇ ਪੈਰ ਦੀ
ਦੇਵੇ ਤੇ ਅੰਗਾਰੇ ਵੰਗੇ ਤਾਂ ਜੇਕੇ
ਨਦੀ ਮੁੰਦ੍ਰਾਂ ਭੀ ਤੇ ਸਜੀ ਖੜ੍ਹੰ ਗੋਰ
ਖਜੀ ਨੇ ਭੁਰਥਰੀ ਦੇ ਹਥ ਦੇ ਭੇਜੀ ਤਾਂ
ਭੁਰਥਰੀ ਨੈਂ ਬਾਬੇ ਜੀ ਦੇ ਅਗੇ ਆਣ
ਰਖੀ ਬਾਬੇ ਜੀ ਨੈ ਭੁਰਥਰੀ ਕੋ ਅਗ
ਦਿਤੀ ਭੁਰਥਰੀ ਅਗ ਲੈ ਗਿਆ
ਬਾਬੇ ਸਿਧਾਂ ਦੀ ਪੂਜਾ ਖੋਹ ਲੀਤੀ
ਸਿਧ ਬਹੁਤ ਹੈਰਾਨ ਹੋਇ ਰਹੇ ਤਾਂ ਫੇਰ ਸਿਧਾਂ ਨੇ ਗੁਰੂ ਜੀ ਪਾਸੋਂ ਦੁਧ ਮੰਗਿਆ ਤਾਂ ਸ੍ਰੀ ਗੁ
ਰੂ ਜੀ ਨੈ ਖੁਆਜੇ ਨੂੰ ਆਗਿਆ ਕੀਤੀ ਹੇ ਖੁਆਜਾ ਦੁਧ ਸਿਧਾਂ ਕੋ ਦੇਉ ਤਾਂ ਗੁਰੂ ਜੀ
ਦੇ ਹੁਕਮ ਨਾਲ ਖੂਹੇ ਵਿਚੋਂ ਦੁਧ ਹੀ ਉਛਲ ਕੇ ਬਾਹਰ ਆਇਆ ਤਾਂ ਗੁਰੂ ਜੀ ਨੇ ਭੁਰ
ਥਰੀ ਕੋ ਤੂੰਬਾ ਭੁਰ ਦੀਆ ਸਿਧਾਂ ਨੇ ਪੀਤਾ ਦੁਧ ਮੁਕੇ ਨਾਂਹੀ ਜਾਂ ਸਵੇਰ ਹੋਈ ਮੁੰਦ੍ਰਾਂ ਤੇ
ਖੜ੍ਹਾਵ ਗੁਰੂ ਜੀ ਨੇ ਖੁਆਜੇ ਨੂੰ ਕਹਾ ਏਹੁ ਅਮਾਨ ਸਾਡੀ ਰਖੋ ਖੁਆਜੇ ਮਹਾਰਾਜ ਦੇ ਹ
ਜ਼ੂਰ ਆਣ ਕੇ ਮਥਾ ਟੇਕ ਕੇ ਦੋਵੇਂ ਚੀਜਾਂ ਲੈ ਲਈਆਂ ਤਾਂ ਫੇਰ ਸਿਧਾਂ ਪੁਛਿਆ ਹੇ ਬ
ਲੈ ਤੂੰ ਕਿਸ ਕਾ ਸਿਖ ਹੈ ਤਾਂ ਗੁਰੂ ਜੀ ਕਹਾ ਹੇ ਸਿਧੋ ਨਾਥੋ ਜਤੀਓ ਮੈ ਸਚ ਕਾ ਸਿਖ ਹਾਂ
ਸਿਧਾਂ ਕਹਿਆ ਦਰਸਨ ਭੇਖ ਲੇਵੋ ਗੁਰੂ ਜੀ ਕਹੈ ਸਿਧੋ ਨਾਥੋ ਜਤੀਓ ਮੈ ਤਉ ਸਬੇ
ਸਬਦ ਕਾ ਭੇਖ ਦਰਸਨ ਲੀਆ ਹੈ ਫੇਰ ਸਿਧਾਂ ਨੈਂ ਗੁਰੂ ਜੀ ਦੇ ਪਾਸੋਂ ਪਾਣੀ ਮੰਗਿਆ
ਤਾਂ ਗੁਰੂ ਨਾਨਕ ਜੀ ਨੈ ਮਰਦਾਨੇ ਨੂੰ ਫੋਹੜੀ ਦਿਤੀ ਅਰੁ ਆਗਿਆ ਕੀਤੀ ਹੇ ਮਰਦਾ
ਨਾ ਤੂੰ ਗੰਗਾ ਕੇ ਜਾਇ ਕਰ ਕਹੋ ਇਥੋ ਦੇ ਲੋਕ ਪਾਣੀ ਵਾਸਤੇ ਬਹੁਤ ਦੁਖ ਪਾਂਵਦੇ ਹੈ
ਨ ਫੋਹੜੀ ਨਾਲ ਪ੍ਰਵਾਹ ਦੇ ਵਿਚੋ ਲਕੀਰ ਪਸੀਟ ਦਾ ਲੈ ਆਉ ਪਰ ਪਿਛਾਂਹ ਮੁੜ



ਕੇ ਨਾ ਦੇਖੀ ਤਾਂ ਮਰਦਾਨ
ਗਾਇਆ ਤਾਂ ਜਾਇ ਕੇ ਫੋ
ੜੀ ਗੰਗਾ ਦੇ ਕਨਾਰਿਓਂ
ਪਸੀਟ ਦਾ ਆਇਆ
ਜਾ ਸਹਿਰ ਤੇ ਬੇੜੀ ਦੂਰ

ਰਹਿ ਗਿਆ ਤਾਂ ਦਿਲ ਵਿਚ ਆਖਣ ਲਗਾ ਦੇਖਾਂ ਤਾਂ ਸਰੀ ਜੋ ਗੰਗਾ ਆਂਉਦੀ ਹੈ ਕਿ
ਨਹੀ ਆਂਵਦੀ ਜਾਂ ਮਰਦਾਨੇ ਮੁੜਕੇ ਡਿਠਾ ਤਾਂ ਗੰਗਾ ਉਥੇ ਹੀ ਖੜੋਇ ਗਈ ਮਰਦਾਨਾ
ਭੀ ਖੜਾ ਹੋਇਆ ਤਾਂ ਗੁਰੂ ਜੀ ਸਿਧਾਂ ਨੂੰ ਕਹਿਆ ਹੇ ਸਿਧੋ ਇਤਨੀ ਦੂਰ ਗੰਗਾ ਜੀ ਮ
ਰਦਾਨੇ ਨਾਲ ਆਈ ਹੈ ਮਰਦਾਨਾ ਘਸੀਟ ਲੈ ਆਇਆ ਹੈ ਹੁਣ ਅਗਾਹਾਂ ਤੁਸੀ
ਲੈ ਆਵੋ ਤਾਂ ਸਿਧ ਬਹੁਤੇਰਾ ਹੀ ਕਰ ਰਹੇ ਪਰ ਗੰਗਾ ਜੀ ਸਿਧਾਂ ਪਾਸੋਂ ਨਾਂ ਆਈ
ਤਾਂ ਸਿਧ ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਅਰੁ ਕਹਿਣੇ ਲਗੇ ਏਹੁ ਕੋਈ ਬਡ
ਮਹਾਂ ਪੁਰਖ ਹੈ ਜਿਸ ਕੇ ਬੈਠਣੇ ਕਰਕੇ ਸੁਕਾ ਪਿਪਲ ਹਰਿਆ ਹੋਇਆ ਹੈ ਸਿਧ
ਵਹਾਂ ਸੇ ਚਲਦੇ ਰਹੇ ਗੁਰੂ ਜੀ ਵਹਾਂ ਸੇ ਉਠਕਰ ਆਗੇ ਕੋ ਚਲੇ
ਇਕ ਦਿਨ ਗੁਰੂ ਜੀ ਨੂੰ ਰਾਹ ਵਿਚ ਇਕ ਦਿਨ ਸਿਧ ਮਿਲ ਗਏ ਤਾਂ ਸਿਧਾਂ ਪੁਛਿਆ ਸ੍ਰੀ
ਗੁਰੂ ਜੀ ਕੋ ਹੇ ਬਾਲੇ ਤੂੰ ਕਉਣ ਹੈਂ ਤਾਂ ਗੁਰੂ ਜੀ ਨੇ ਕਹਿਆ ਹੇ ਸਿਧੋ ਮੈ ਤਉ ਨਾਨਕ ਨਿ
ਰੰਕਾਰੀ ਹੋ ਏਹੁ ਬਾਤ ਸੁਣਕਰ ਸਭ ਸਿਧ ਆਸਣ ਲਾਇ ਬੈਠੇ ਅਰੁ ਕਹਿਣ ਲਗੇ
ਹੇ ਭਗਤ ਤੂੰ ਜਸ ਕਰ ਤਾਂ ਸ੍ਰੀ ਗੁਰੂ ਜੀ ਨੇ ਸਿਧਾਂ ਨਾਲ ਗੋਸਟ ਕੀਤੀ ਤਿਸ ਸਿਧ
ਗੋਸਟ ਦੇ ਪਾਠ ਦਾ ਮਹਾਤਮ ਜੋ ਕੋਈ ਪੜ੍ਹੇ ਤਿਸ ਕੇ ਸਾਰੇ ਸਰੀਰ ਦੀ ਖਬਰ ਹੋ ਜਾਂਦੀ



ਹੈ ਮਨ ਨਿਰਮਲ ਹੋਤਾ ਹੈ ਤਾਂ ਫੇਰ
ਸਿਧਾਂ ਨੇ ਪਜਿ ਸੇ ਰਕਾ ਪਿਆਲਾ
ਭਰਕੇ ਸ੍ਰੀ ਗੁਰੂ ਕੇ ਪਾਸ ਲਿਆਇ
ਕੇ ਅਗੇ ਆਣ ਕੇ ਰਖਿਆ ਗੁਰੂ ਜੀ
ਨੇ ਓਹ ਪਿਆਲਾ ਧਰਤੀ ਨਾਲ ਮਾਰ
ਕੇ ਭੰਨ ਦੀਆ ਤਾਂ ਸਾਰੇ ਸਿਧ ਅਫ
ਰ ਗਏ ਏਹ ਦੇਖ ਕੇ ਸਿਧ ਕਹਿਆ
ਹੇ ਬਾਲੇ ਕੁਛ ਦੇਖ ਪਾ ਦਿਖਾਉ
ਤਾਂ ਗੁਰੂ ਜੀ ਨੇ ਕਹਿਆ ਭਲਾ ਸਿਧੋ ਜੋ ਕਿਛੁ ਤੁਮ ਦਿਖਾਵੋਗੇ ਸੋ ਮੈ ਦਿਖੋਗਾ ਤਾਂ ਸਿ
ਧ ਆਪਣਾ ਬਲ ਲਗੇ ਦਿਖਾਵਣ ਕਿਸੇ ਮਿਰਗਾਨੀ ਉਡਾਈ ਕਿਸੇ ਮਿਰਗਾਛ
ਲਾ ਉਠਾਈਆ ਕਿਸੇ ਨੇਂ ਅਗਨ ਹਕੀ ਕਿਸੇ ਕੰਧ ਦੌੜਾਈ ਇਸ ਤਰਾਂ ਸਿਧ ਆਪਣਾ
ਬਲ ਦਿਖਾਵਣ ਲਗੇ ਪਰ ਹੋਵੇ ਕੁਛ ਨਾਂਹੀ ਫੇਰ ਗੁਰੂ ਜੀ ਕੋ ਕਹਾ ਸਿਧਾਂ ਨੇ ਹੇ ਬਾਲੇ
ਕੁਛ ਤੁਮ ਭੀ ਦਿਖਾਓ ਤਾਂ ਗੁਰੂ ਜੀ ਕਹਾ ਹੇ ਸਿਧੋ ਤੁਮ ਹੀ ਹੋ ਦਿਖਾਵਣੇ ਵਾਲੇ ਮੈ ਤਾਂ
ਗਰੀਬ ਹਾਂ ਜੀ ਪਰ ਤੁਸੀ ਛਪ ਜਾਓ ਜਹਾਂ ਜਹਾਂ ਤੁਮਾਰਾ ਮਨ ਹੋਇ ਤਹਾਂ ਸੇ ਮੈ ਨਿ

ਕਾਸਕੇ ਢੂੰਡਲੇਵਾਂਗਾ ਤਾਂ ਸਿਧਾਂ ਕਹਾ ਭਲਾ ਗੁਰੂਜੀ ਤਾਂ ਪਹਿਲਾ ਸਿਧ ਛਪੇ ਸ੍ਰੀਗੁ
ਰੂਜੀਨੇ ਆਪ ਅੰਤਰ ਧਿਆਨ ਹੋਇਕਰ ਡਿਠਾ ਤਾਂ ਸਿਧਾ ਨੂ ਕੋਈ ਅਸਮਾਨ ਤੇ ਕੋ
ਈ ਪਤਾਲ ਮੇ ਕੋਈ ਪਛਮ ਮੇ ਕੋਈ ਉਤਰ ਤੇ ਕੋਈ ਦਖਣ ਤੇ ਕੋਈ ਪੂਰਬ ਤੇ ਜਿਥੇ
ਜਿਥੇ ਸਿਧ ਛੁਪੇ ਹੋਏ ਸਨ ਉਥੋ ਚੋਟੀ ਓਂ ਪਕੜ ਕਰਿ ਗੁਰੂਜੀਨੇ ਆਣ ਖੜੇ ਕੀਤੇ
ਤਾ ਸਿਧਾ ਸਾਰਿਆਂ ਦਾ ਬਲਹੀਨ ਹੋਇ ਗਇਆ ਤਾ ਸਾਰਿਆਂ ਸਿਧਾਂ ਨੂੰ ਪਕੜ ਕੇ
ਇਕਠ ਕੀਤਾ ਤੇ ਕਹਾ ਹੇ ਸਿਧੋ ਮੈ ਛਪਦਾ ਹਾਂ ਤੁਸੀ ਮੈਨੂੰ ਲਭੋ ਢੂੰਡ ਕਢਣੰ ਜੇ ਤੁਸਾਂ
ਮੈਨੂੰ ਢੂੰਡ ਕਢਿਆ ਤਾਂ ਬਹੁਤ ਭਲਾ ਜੇਕਰ ਮੈਨੂੰ ਤੁਸਾ ਨਾ ਲਭਾ ਤਾ ਇਕ ਟਕਾ ਭੇਟ
ਰਖਕੇ ਤੁਸਾ ਅਰਦਾਸ ਕਰਨੀ ਮਥਾ ਟੇਕਣਾ ਤਾਂ ਮੈਂ ਆਇਕਰ ਹਾਜਰ ਹੋਵਾਂਗਾ ਮੇਰ
ਏਹੁ ਬਚਨ ਹੋਇਆ ਅਤੇ ਜੋ ਮੇਰੇ ਸਿਖਾਂ ਨੂ ਕਿਸੀ ਅਸਥਾਨ ਕਾਰਜ ਪੜੇਗਾ ਤਾਂ ਮੇ
ਰੀ ਅਰਦਾਸ ਰਖਕੇ ਤੇ ਨਮ੍ਰ ਹੋਇਕੇ ਅਰਦਾਸ ਕਰਨਗੇ ਤਾਂ ਤਿਨਾਂ ਦੇ ਸਭ ਕਾਰਜ ਰਾਸ
ਹੋਵਨਗੇ ਏਹੁ ਮੇਰਾ ਬਚਨ ਹੈ ਜਿਥੇ ਅਰਦਾਸ ਕਰੀਦੀ ਹੈ ਉਥੇ ਹੀ ਮੈ ਹਜਰ ਆਇ
ਹੋਵਨਾ ਹਾ ਤਾਂ ਗੁਰੂ ਨਾਨਕ ਜੀ ਏਹੁ ਬਚਨ ਕਹਕਰਿ ਛਪ ਗਏ ਇਸ ਦੇਹੀ ਮੇ ਚਾਰ ਤ
ਤ ਆ ਬ ਖਾਕ ਬਾਦ ਆਤਸ ਹੈ ਸੋ ਚਾਰੇ ਚੀਜਾਂ ਮੇ ਗੁਰੂਜੀ ਮਿਲਗਏ ਪੰਜਵੇ ਜੋਤ
ਪਰਮੇਸਰ ਕੀ ਜੋਤਿ ਹੈ ਸੋ ਨਿਰੰਕਾਰ ਮੇਂ ਮਿਲਾਇਕਰ ਛੁਪਗਏ ਤਾਂ ਸਿਧ ਸਾਰੇ ਆਪ
ਣਾ ਬਲ ਲਗਾਇ ਥਕੇ ਪਾਤਾਲ ਅਕਾਸ ਮ੍ਰਿਤਮੰਡਲ ਦਖਣ ਪੂਰਬ ਪਛਮ ਵਿਚ
ਜਹਾਂ ਢੂੰਡ ਥਕੇ ਪਰ ਗੁਰੂਜੀ ਨੂੰ ਕਿਤੇ ਨਾ ਲਭ ਸਕੇ ਫੇਰ ਗੁਰੂ ਕਾ ਬਚਨ ਯਾਦ ਕਰਕੇ ਟ
ਕਾ ਭੇਟ ਰਖਕੇ ਨਿਮ੍ਰ ਹੋਇਕਰ ਅਰਦਾਸ ਕੀਤੀ ਮਥਾ ਟੇਕਿਆ ਤਾ ਸ੍ਰੀ ਗੁਰੂਜੀ ਜੋਤੀਸ
ਰੂਪ ਆਇ ਹਾਜਰ ਹੋਏ ਤਾ ਗੁਰੂਜੀਨੇ ਇਕ ਸਲੋਕ ਕਹਿਆ ਸਲੋਕੁ ਮ: ੧
॥ ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥ ਸਗਲੇ ਦੂਖ ਪਾਣੀ
ਕਰ ਪੀਵਾਂ ਧਰਤੀ ਹਾਂਕ ਚਲਾਈ ॥ ਧਰਤਾਰ ਜੀ ਅੰਬਰ ਤੋਲੀ ਪਿਛੇ ਟੰਕ ਚੜਾਂਈ
ਏਵਡੁ ਵਧਾਂ ਮਾਵਾਂ ਨਾਹੀ ਸਭਸੈ ਨਥਿ ਚਲਾਂਈ ॥ ਏਤਾ ਤਾਣੁ ਹੋਵੈ ਮਨ ਅੰਦਰਿ ਕਰੀ
ਭਿ ਆਖ ਕਰਾਈ ॥ ਜੇਵਡੁ ਸਾਹਿਬੁ ਤੇਵਡੁ ਦਾਤੀ ਦੇ ਦੇ ਕਰੇ ਰਜਾਈ ॥ ਨਾਨਕ ਨਦ
ਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥ ੧ ॥ ਜਦ ਏਹੁ ਸਲੋਕ ਗੁਰੂਜੀਨੇ
ਕਹਿਆ ਤਾਂ ਪਿਛੋ ਬਡੇ ਪਛੁਤਾਵਣ ਲਗੇ ਅਤੇ ਕਿਤਨੀ ਹਿਕ ਮੁਦਤ ਸਿਰ ਤਲਵ
ਏ ਹੋਇਕਰ ਖੜੇ ਰਹੇ ਤਾ ਗੁਰੂ ਨਾਨਕ ਜੀ ਕੇ ਦਰਗਾਹੋ ਅਵਾਜ ਆਈ ਹੇ ਨਾਨਕ ਜੀ
ਤੂ ਚਿੰਤਾ ਨਾ ਕਰ ਗਹਿਜੋ ਮੈ ਭਾਣਾ ਸੀ ਸੋ ਤੇਰੀ ਰਸਨਾਂ ਦੁਆਰਾ ਹੋਇਕਰ ਬੋਲਿਆ ਹੈ
ਅਤੇ ਜੋ ਕੁਛ ਮੈ ਭਾਣਾਂ ਹੈ ਸੋ ਮੈ ਬੋਲਾਂਗਾ ਹੇ ਨਾਨਕ ਜੀ ਮੇਰੇ ਤੇਰੇ ਮੇਂ ਅਭੇਦਤਾ ਹੈ ਜੋ

Sri Satguru Jagjit Singh Ji eLibrary NamdhariElibrary@gmail.com

ਤੂੰਕਹਿਤਾਹੈਮੈਮਾਨਤਾਹੋ ਚਿੰਤਾ ਨਕਰਿਆਕਰ ਤੇਰੀ॥ਰਸਨਾ ਸੇਜੋਕੁਛਨਿਕਲੇ
ਗਾਸਭੁਸਤਹੋਵੇਗਾ ਇਤਨਾ ਕਹਿਤੇਹੀਬੇਤੌਂ ਸਿਧਾਂਨੇ ਆਇਕਰ ਆਦੇਸ ਆਦੇ



ਸਕਹੀ ਤਾਂਗੁਰੂਨਾਨਕਜੀਕਹਾ ਆ
ਦੇਸ ਆਦਪੁਰਖਕਉ ਆਦੇਸ ਸਿ
ਧੋਨਾਥੋਜਤੀਓਤਾਂ ਸਿਧਾਂਨੇਕਹਾਂ ਹੇ
ਨਾਨਕਜੀਤੁਮਕਿਥੋਆਏਹੋ ਤਾਂਗੁ
ਰੂਨਾਨਕਜੀਕਹਾ ਮੈਆਸਅੰਦੇਸੇ
ਵਿਚੋਂ ਆਇਆ ਹਾਂ ਤਾਂਗੋਰਖਨਾ
ਥ ਬੋਲਿਆ ਹੇ ਨਾਨਕਜੀ ਤੂੰਆ
ਸਾਅੰਦੇਸੇਵਿਚ ਕਿਉਕਰਿ ਰਹਿਦਾਹੈ ਤਾਂਸ੍ਰੀਸਤਿਗੁਰੂਨਾਨਕਜੀਨੈਕਹਿਆ ਹੇ
ਗੋਰਖਨਾਥਜੀ ਮੈਆਸਿਆ ਅੰਦੇਸਿਆ ਵਿਚ ਇਉਕਰਕੇ ਰਹਦਾਹਾਂ ਜਿਉਜ
ਲਾਂਵਿਚਮੁਰਗਾਈਰਹਿਦੀਹੈ ਤਾਂਗੋਰਖਨਾਥਕਹਿਆ ਹੇਨਾਨਕਜੀ ਸੰਸਾਰਦੇ
ਵਿਚ ਕਿਆ ਵਰਤਾਰਾ ਵਰਤਦਾਹੈ ਤਾਂ ਗੁਰੂਨਾਨਕਜੀਨੈ ਇਕ ਸਲੋਕ ਕਹਿਆ
॥ਸਲੋਕੁਮਹਲਾ੧ ॥ਸਚਕਾਲਕੂੜੁ ਵਰਤਿਆ ਕਲਿਕਾਲਖ ਬੇਤਾਲ
ਬੀਉ ਬੀਜਪਤਿਲੈਗਏ ਅਬਕਿਆਉਗਵੈ ਦਾਲਿ॥ਜੇਇਕੁਹੋਇਤ ਉਗਵੈ
ਰੁਤੀਹੂ ਰੁਤਿਹੋਇ॥ਨਾਨਕਪਾਹੈਬਾਹਰਾਕੋਰੈਰੰਗਨਸੋਇ॥ਭੈਵਿਚਖੁੰਬਚੜਾਈ
ਐਸਰਮਪਾਹੁਤਨਹੋਇ॥ਨਾਨਕਭਗਤੀਜੇਰਪੈਕੂੜੈ ਸੋਇਨਕੋਇ॥੧॥ਮਃ੧
ਕਲਿਕਾਤੀਰਾਜੇਕਸਾਈ ਧਰਮਪੰਖਕਰਿਉਡਰਿਆ॥ਕੂੜੁ ਅਮਾਵਸ ਸਚੁ
ਚੰਦ੍ਰਮਾ ਦੀਸੈਨਾਹੀਕਹਿਚੜਿਆ॥ਹਉਭਾਲਿਵਿਕੁੰਨੀ ਹੋਈ॥ਆਧੇਰੈਰਾਹੁ
ਨਕੋਈ॥ਵਿਚਿਹਉਮੈ ਕਰਿਦੁਖੁਰੋਈ॥ਕਹੁਨਾਨਕ ਕਿਨਬਿਧਿਗਤਿਹੋਈ॥੧
॥ਸਤੀਪਾਪਕਰਿ ਸਤੁਕਮਾਹਿ॥ਗੁਰਦੀਖਿਆਘਰਿਦੇਵਣਜਾਹਿ॥ਇਸ
ਤ੍ਰੀਪੁਰਖੈਖਟਿਐਭਾਉ॥ਭਾਵੈਆਵਉ ਭਾਵੈਜਾਉ॥ਸਾਸਤੁ ਬੇਦੁਨਮਾਨੈਕੋਇ
ਆਪੋ ਆਪਨੈਪੂਜਾਹੋਇ॥ਕਾਜੀਹੋਇਕੈ ਬਹੈਨਿਆਇ॥ਫੇਰੇਤਸਬੀਕਰੇਖੁਦਾਇ
ਵਢੀਲੈਕਰਹਕਗਵਾਏ॥ਜੇਕੋਈਪੁਛੈਤਾਂਪੜਿਸੁਣਾਏ॥ਤੁਰਕਮੰਤ੍ਰੁਕਨਿਰਿ
ਦੈਸਮਾਹਿ॥ਲੋਕਮੁਹਾਵਹਿਚਾੜੀਖਾਹਿ॥ਚਉਕਾਦੇਕੈਸੁਚਾਹੋਇ॥ਏਸਾਹਿੰਦੂ
ਵੇਖਹੁਕੋਇ॥ਜੋਗੀਗਿਰਹੀਜਟਾਬਿਭੂਤ॥ਆਗੈਪਾਛੈਰੋਵਹਿਪੂਤ॥ਜੋਗਨਪਾ
ਇਆਜੁਗਤਿਗਵਾਈ॥ਕਿਤਕਾਰਣਿਸਿਰਛਾਈਪਾਈ॥ਨਾਨਕਕਲਿਕਾਏਹੁ

Sri Satguru Jagjit Singh Ji eLibrary NamdhariElibrary@gmail.com

ਪਰਵਾਣਾ॥ ਆਪੇ ਆਖਣੁ ਆਪੇ ਜਾਣੁ॥੧॥ ਸ੍ਰੀ ਗੁਰੂ ਜੀ ਨੈ ਕਹਾ ਹੇ ਗੋਰਖਨਾਥ ਜੀ ਐਸੀ ਕਲਜੁਗ ਵਿਖੇ ਕਲਾ ਆਈ ਹੈ ਸੋ ਤੁਸੀ ਸਭ ਕੁਛ ਜਾਣਦੇ ਹੋ ਏਹ ਬਚਨ ਸੁਣਕਰ ਸਭ ਸਿਧ ਗੁਰੂ ਜੀ ਕੋ ਆਦੇਸ ਆਦੇਸ ਕਹਿਕਰ ਅਤੇ ਮਥਾ ਟੇਕਕਰ ਬਿਦਆ ਹੋਇ ਗਏ ਅਤੇ ਗੁਰੂ ਨਾਨਕ ਜੀ ਭੀ ਉਥੋ ਚਲਦੇ ਰਹੇ॥

॥ਅਗੇ ਸਾਖੀ ਗੁਰਮੁਖ ਮਨਮੁਖ ਦੀ ਚਲੀ॥

ਗੁਰੂ ਜੀ ਜਾਂਦੇ ਜਾਂਦੇ ਇਕ ਗਿਰਾਇ ਵਿਚ ਇਕ ਸਿਖ ਦੇ ਘਰ ਜਾਇ ਰਹੇ॥ ਅਤੇ ਓਹੁ ਸਿਖ ਆਏ ਸੰਤ ਦੀ ਸਿਖਾਂ ਦੀ ਟਹਿਲ ਸੇਵਾ ਬਹੁਤ ਕਰਦਾ ਸੀ ਅਤੇ ਜਦ ਓਹ ਸੰਤ ਸਿਖ ਉਸ ਦੇ ਘਰੋਂ ਵਿਦਿਆ ਹੋਵਨ ਤਾਂ ਓਹ ਪੁਛੇ ਜੋ ਗੁਰਮੁਖ ਤੇ ਮਨਮੁਖ ਦੇ ਕਿਅ ਲਛਣ ਹੈਨ ਕੋਈ ਕੁਛ ਕਹੇ ਕੋਈ ਕੁਛ ਕਹਿ ਜਾਵੇ॥ ਉਸ ਕੀ ਨਿਸਾ ਨ ਹੋਵੈ ਗੁਰੂ ਮਹਾਰਾਜ ਅੰਤਰਜਾਮੀ ਜੀਅ ਕੀ ਜਾਣਨੇਹਾਰੇ ਉਸ ਕੇ ਘਰ ਰਾਤ ਰਹੇ ਤਾਂ ਉਸ ਸਿਖ ਨੇ ਬਹੁਤ ਟਹਿਲ ਕੀਤੀ ਬੜੀ ਭਾਵ ਭਗਤੀ ਨਾਲ ਸਵੇਰੇ ਉਠਕਰ ਗੁਰੂ ਜੀ ਚਲੇ ਤਾਂ ਉਸ ਸਿਖ ਨੇ ਅਰਦਾਸ ਕੀਤੀ ਗਰੀਬ ਨਿਵਾਜ ਗੁਰਮੁਖ ਮਨਮੁਖ ਦੇ ਕਿਆ ਲਛਣ ਹੈਨ ਜੀ ਤਾਂ ਗੁਰੂ ਨਾਨਕ ਜੀ ਕਹਿਆ ਸਿਖਾ ਏਹੁ ਲਛਣ ਹੈਨ ਤੈਨੂ ਇਕ ਕਥਾ ਕਹਿ ਸੁਨਾਵਤੇ ਹੈਂ ਸੋ ਤੂੰ ਸੁਣ ਏਕ ਸਮੇ ਦੋ ਸਿਖ ਰਾਹ ਵਿਚ ਟੁਰਦੇ ਇਕਠੇ ਹੋਏ ਜਾਂਦੇ ਜਾਂਦੇ ਰਾਹ ਵਿਚ ਉਜਾੜੁ ਆਈ ਤਾਂ ਇਕ ਸਿਖ ਗੁਰਮੁਖ ਨੂੰ ਤ੍ਰਿਖਾ ਲਗੀ ਆਗੇ ਰਸਤੇ ਮੇ ਦਰੀਆਉ ਆਇਆ ਤਾਂ ਗੁਰਮੁਖ ਨੇ ਕਹਾ ਠਹਿਰੋ ਤਾਂ ਪਾਣੀ ਪੀ ਲਵੀਏ ਤਾ ਮਨਮੁਖ ਨੇ ਕਹਾ ਚਲ ਭਾਈ ਅਗੇ ਕੋਈ ਖੂਹਾ ਆਵੈਗਾ ਤਾ ਪਾਣੀ ਪੀਵਾਂਗੇ ਦੋਵੇਂ ਅਗੇ ਕੋ ਟੁਰ ਗਏ ਜਬ ਬਹੁਤ ਦੂਰ ਗਏ ਤੋਂ ਇਕ ਖੂਹਾ ਹੈ ਪਰ ਢਠਾ ਹੋਇਆ ਹੈ ਤੇ ਵਿਚ ਥੋੜਾ ਜੇਹਾ ਪਾਂਣੀ ਆਹਾ ਤਾਂ ਗੁਰਮੁਖ ਨੇਂ ਕਹਾ ਭਾਈ ਮੈਨੂੰ ਖੂਹੇ ਮੇਂ ਉਤਾਰ ਮੈਂ ਤ੍ਰਿਪਤ ਹੋਇਕਰ ਜਲ ਛਕ ਲਵਾਂ ਤਾਂ ਉਸ ਮਨਮੁਖ ਨੇਂ ਪਟਕਾ ਪਾਇਕਰ ਖੂਹ ਵਿਚ ਉਤਾਰਿਆ ਜਦ ਪਾਂਣੀ ਦੇ ਪਾਸ ਪਹੁਚਾ ਤਾਂ ਪਟਕਾ ਛਡ ਦਿਤਾ ਗੁਰਮੁਖ ਖੂਹੇ ਮੈਂ ਗਹਿਆ ਤੇ ਮਨਮੁਖ ਨੈ ਉਸ ਦਾ ਅਸਬਾਬ ਲੈਕੇ ਚਲਦਾ ਰਹਾ ਗੁਰਮੁਖ ਪਰਮੇਸਰ ਕੋ ਲਗਾ ਸਿਮਰਨ ਅਰ ਖੂਹੇ ਵਿਚ ਲਕੜੀ ਦਾ ਆਸਰਾ ਮਿਲ ਗਿਆ ਤਿਸ ਪਰ ਬੈਠ ਰਿਹਾ ਜਦ ਰਾਤ ਹੋਈ ਇਕ ਦੇਵ ਤੇ ਇਕ ਬਾਸਕ ਉਥੇ ਰਹਿੰਦੇ ਸਨ ਓਹ ਆਪਸ ਵਿਚ ਗਲਾਂ ਲਗੇ ਕਰਨ ਬਾਸਕ ਨਾਗ ਨੇਂ ਦੇਵ ਨੂੰ ਪੁਛਿਆ ਹੇ ਦੇਵ ਤੂੰ ਨਿਤ ਕਿਥੇ ਜਾਂਦਾ ਹੈ ਦੇਵ ਨੇ ਕਹਾ ਇਕ ਸਾਹਿਰ ਵਿਚ ਇਕ ਰਾਜੇ ਦੀ ਬੇਟੀ ਹੈ ਉਸ ਨਾਲ ਮੇਰੀ ਪ੍ਰੀਤ ਹੈ ਉਸ ਦੇ ਵਿਚ ਰਹਿੰਦਾ ਹਾਂ ਤਾ ਬਾਸਕ ਨੇਂ ਕਹਾ ਜੇ ਕੋਈ ਤੈਨੂ ਉਥੋਂ ਕਢੇ ਤਾ ਕਿਆ ਕਰੇ ਤੂੰ

Sri Satguru Jagjit Singh Ji eLibrary NamdhariElibrary@gmail.com

ਤਾਂ ਦੇਵਨੈਕਹਾਇਓੁ ਤਾਂਮੈਂਕਦੇਨਾਹੀ ਨਿਕਲਦਾ ਪਰਇਕਇਲਾਜਹੈ ਏਹੁਜੋਬ
ਹੜ੍ਹਹੈ ਇਸਪਰਗਾਰੜ੍ਹਪੰਖੇਰੂਆਇਰਹਿਤਾਪੈ ਇਸਦੀਵਿਠਲੈਕੇਧੂਪਦੇਵੈ
ਕੋਈ ਤਾਂਮੈਂਨਿਕਲਾਂਗਾ ਤੁਰਤਹੀ ਨਹੀਤਾਂਮੈਕਦੀ ਨਹੀਨਿਕਲਾਂਗਾ ਫੇਰ ਦੇਵਨੈ
ਬਾਸਕ ਨੂੰਪੁਛਿਆ ਤੂੰ ਨਿਤ ਕਹਾਂ ਰਹਿਤਾਹੈ ਤਾਂਬਾਸਕ ਨੇ ਕਹਾ ਇਕ ਸਹਿਰ ਦੇਬ
ਹਰਇਕ ਢੇਰੀਹੈ ਉਸਜਾਗਾ ਸਤ ਬਾਦਸਾਹੀਕੀ ਦੌਲਤ ਹੈ ਦਬੀਹੋਈ ਮੇਰੀਉ
ਸਨਾਲਪ੍ਰੀਤਹੈ ਮਤਕੋਈਲੈਨ ਜਾਵੈ ਮੈ ਨਿਤਉਥੇ ਰਹਿਦਾਹਾਂ ਤਾਦੇਵਕਹਾ ਕੋਈਉ
ਥੇਦੌਲਤ ਲੈਜਾਵੇਗਾ ਤਾਤੂੰ ਕਿਆਕਰੇਗਾ ਤਾਂਬਾਸਕਨੇਕਹਾ ਮੈਇਉਕਦੀਨਹੀ
ਨਿਕਲਦਾ ਤੇ ਨਾਂਕੋਈਉਸ ਦੌਲਤਕੋ ਲੇਤਾਹੀਹੈ ਪਰਇਕਇਲਾਜਹੈ ਕਾਲਾਬ
ਕਰਾਮਾਰਕੇਉਸਕਾ ਲੋਹੂ ਵਹਾਂਪਾਵੈ ਤਾਮੈ ਅੰਧਾਹੋਇਕੇਨਿਕਲ ਜਾਵਾਂਗਾ
ਏਹੁਬਾਰਤਾਗੁਰਮੁਖਨੇ ਸੁਣੀ ਜਦ ਅੰਮ੍ਰਿਤ ਵੇਲਾ ਹੋਇਆ ਦਿਨ ਚੜ੍ਹਿਆ ਕੋਈ
ਹੋਰਮੁਸਾਫਰਉਸਰਾਹੇ ਆਇ ਨਿਕਲੇ ਉਨ ਉਸਗੁਰਮੁਖਸਿਖਨੂਬਾਹਰਖੂਹੇ
ਕਢਿਆ ਤਾਂ ਗੁਰਮੁਖਨੇਗਾਰੜ੍ਹਦੀਵਿਠ ਚੁਗਲਈ ਤੇਬਾਕੁਰਕੇ ਉਸ ਸਹਿਰਆ
ਇਕੇ ਸੁਣਿਆ ਜੋਰਾਜੇਦੀ ਬੇਟੀਨੂੰ ਦੇਵਚੰਬੜਿਆਹੈ ਲੋਕਮੰਤ੍ਰ ਜੰਤ੍ਰ ਕਰਰਹੇਪਰ
ਦੇਉ ਨਿਕਲੇ ਨਹੀ ਗੁਰਮੁਖਸਿਖਨੈ ਰਾਜਾ ਦੇ ਦਰਵਾਜੇ ਪਰਜਾਇਕੇਕਹਾ ਸੁਣੋਭ
ਈ ਰਾਜਾਕੋਕਹੋ ਮੈਦੇਵਕੋ ਨਿਕਾਲਦੇਵੋਂਗਾ ਰਾਜਾਨੇ ਸੁਣਕੇ ਅੰਦਰ ਬੁਲਾਇਆ
ਅਰਕਹਾ ਦੇਵਕਮੰਤ੍ਰ ਤੂੰਜਾਣਦਾਹੈ ਗੁਰਮੁਖਸਿਖਨੇ ਕਹਾ ਹੇਰਾਜਾ ਮੈਂ ਦੇਵਕੋਨਿ
ਕਾਲਦੇਵੇਂਗਾ ਰਾਜਾਨੇਕਹਾ ਤੂੰ ਦੇਵਕੋਕਢੇਗਾ ਤਾ ਮੈ ਏਹੁ ਬੇਟੀ ਤੈਨੂੰਵਿਆਹ ਦੇਵੇ
ਗਾ ਏਹੁ ਮੇਰਾ ਧਰਮਹੋਇਆ ਤਾਗੁਰਮੁਖਸਿਖਨੇ ਰਾਜਾਦੀ ਬੇਟੀ ਨੂੰਧੂਪਦਿਤਾ
ਤਾ ਦੇਉਤੜ੍ਹਫਿਆ ਤਾਸਿਖਨੇਕਹਾਤੂੰਕਉਣਹੈ ਦੇਵਨੇਕਹਾ ਮੈਦੇਵਹਾਂ ਪਰਹੁਣਮੈਂ
ਜਾਂਦਾਹਾਂ ਫੇਰਮੈਂਕਦੀਨਾਂ ਆਵਾਂਗਾ ਤਾਦੇਵਨਿਕਲਗਿਆ ਰਾਜੇਨੇ ਧਰਮਰਖਿਅ
ਗੁਰਮੁਖਸਿਖਨੂਬੇਟੀਵਿਆਹਦਿਤੀ ਰਾਜਾ ਬਹੁਅਦਬਕਰਿਆਕਰੇ ਕਈਬਰਸ
ਗੁਜਰਗਏ ਇਕ ਸਮੇ ਓਹਮਨਮੁਖਵਹਾਂ ਆਇਪਹੁਚਾ ਗੁਰਮੁਖਸਿਖਨੈਉਠਕੇ
ਉਸਦੇਗਲਮਿਲਕੇ ਬਡੇਆਦਰਨਾਲ ਪਾਸਬਹਾਇਆ ਸਮਾਪਾਇਕੇ ਲੋਕਾਮਨ
ਮੁਖਨੂੰਪੁਛਿਆ ਭਾਈ ਏਹੁ ਤੇਰਾਕੀ ਲਗਦਾਹੈ ਤਾਮਨਮੁਖਨੇਪੁਛਿਆ ਏਹੁਗਲ
ਕਹਿਣੇ ਕੀਨਾਂਹੀ ਤਾਂ ਲੋਕਾਂ ਕਹਿਆ ਤੂੰ ਸਚਹੀਆਖ ਤਾਂਮਨਮੁਖਨੇਂ ਕਹਾ ਭਾਈਏ
ਹ ਸਾਡੇ ਘਰ ਚੀਮਿਆਰ ਹੁੰਦਾਸੀ ਏਹੁ ਸੁਣਕਰ ਸਭਲੋਕ ਹੈਰਾਨਹੋਇਗਏ ਤੇ
ਮਨਮੁਖਡਰਦਾ ਚਲਿਆਗਇਆ ਏਹੁਬਾਤਰਾਜਾ ਪਾਸਗਈ ਰਾਜਾਸੁਣਕੇ

ਬੜੀਚਿੰਤਾਵਾਨਹੋਕੇ ਮਨਮੇ ਸੋਚਾ ਕਿ ਇਸਨੂੰਮਰਵਾਦੇਵੀਏ ਅਗੇਨਿਤਰਾਜਾਗੁਰ
ਮੁਖਸਿਖਕੋ ਭੋਜਨ ਸਮੇ ਨਾਲ ਲੈਜਾਂਦਾਸੀ ਉਸਦਿਨਰਾਜਾ ਵਜੀਰਕੋ ਨਾਲਲੈਕੇ
ਅੰਦਰ ਗਇਆ ਤੇ ਰਾਜੇਨੇ ਦਰਵਾਨਾਨੂੰ ਕਹਿਆ ਮੇਰੇ ਪਿਛੇ ਜੇ ਕੋਈਆਵੇ ਤਿਸ
ਨੂੰਮਾਰਕੇ ਭੋਰੇਮੇ ਪਾਇਦੇਵੋ ਭਾਵੇਕੋਈਹੋਵੇ ਰਾਜਾਘਰਜਾਇਵੜਿਆ ਤਾਂਰਾਣੀਨੇ
ਕਹਾ ਰਾਜਾਜੀਤੁਸੀ ਅਕਲੇਆਏਹੋ ਤਾਰਾਜਾ ਨੇਕਹਾ ਹੇਰਾਂਣੀਉਸਨੇ ਸਾਨੂੰ ਕਲੰਕਲ
ਇਆਹੈ ਓਹੁਚੀਮਿਆਰਸੁਣੀਦਾਹੈ ਰਾਣੀਭੀਸੁਣਕੇ ਹੈਰਾਨਹੋਇ ਰਹੀ ਫੇਰਰਾਜੇ
ਨੇ ਵਜੀਰ ਨੂੰਕਹਾ ਤੂੰਜਾਇਕੇ ਪੁਛਆਉ ਜੋਹਣੂੰਕੰਮ ਤੁਹਾਨੂੰਰਾਜੇ ਕਹਾਸੀ ਓਹਕੀ
ਤਾਹੈ ਕਿਨਹੀ ਵਜੀਰਨੇਪੁਛਿਆ ਜਾਇਕੇ ਦਰਵਾਨਾਨੇ ਵਜੀਰ ਕੋਮਾਰਕੇ ਭੋਰੇ ਸੁਟਦੀ
ਆ ਏਸਬਾਤਦੀ ਧੁੰਮ ਸਹਿਰਵਿਚਪੈਗਈ ਅਜਰਾਜਾਨੇਵਜੀਰ ਮਰਵਾਇਆਹੈ
ਇਧਰਉਸਗੁਰਮੁਖਨੇ ਵੀਚਾਰਿਆ ਕਿਆਵਾਸਤਾ ਰਾਜੇ ਅਜ ਮੈਨੂੰ ਮੂਹ ਨਹੀ ਲਾ
ਇਆ ਕਿਆਜਾਣੀਏ ਮਨਮੁਖ ਕੁਛ ਕਹਿਗਿਆਹੈ ਤਾਗੁਰਮੁਖ ਉਠਕੇ ਰਾਜੇਦੇ
ਅੰਦਰਗਇਆ ਰਾਜਾਰਾਣੀ ਦੇਖਕੇ ਹੈਰਾਨਹੋਏ ਗੁਰਮੁਖਨੇ ਪੂਛਾਹੇਰਾਜਾਤੁਸੀ
ਦਲਗੀਰ ਕਿਉਹੋ ਤਾਰਾਜੇ ਕਹਾ ਰੇਪਾਪੀ ਤੂੰ ਚਮਾਰਹੋਇਕਰ ਸਾਨੂੰ ਕਲੰਕ ਲਗਾਇ
ਆਹੈ ਤਾਰਾਜੇਕੋ ਗੁਰਮੁਖਨੇਕਹਾ ਹੇਰਾਜਾਜੀ ਜੇਤੁਸੀ ਪਰਮੇਸਰ ਪਰ ਭਰੋਸਾਰਖੋ
ਤਾਮੈਸੁਣਾਂਵਾਂ ਤੁਹਾਨੂੰਰਾਜੇ ਕਹਾ ਤੂੰ ਸਚ ਸਚ ਕਹੁ ਤਾਂ ਸਿਖਨੇਂ ਜਿਉਕੀ ਤਿਉ ਸਭ ਸੁ
ਨਾਈ ਅਤੇ ਹੇਰਾਜਾ ਬਾਹਰ ਜੋ ਢੇਰੀਹੈ ਉਥੇ ਮੇਰੀ ਸਤਪਾਤਸਾਹੀ ਦੀ ਦਉਲਤ ਦ
ਬੀਹੈ ਚਲਕਰ ਦੇਖਲੇਵੋ ਰਾਜਾਗੁਰਮੁਖਸਿਖਦੇਨਾਲ ਗਿਆ ਤਾਂਕਢਲੇ ਬਕਰੇ
ਦਾ ਲੋਹੂ ਉਸ ਖੂਹ ਮੇਪਾਇਆ ਫੇਰਉਸਜਾਗਾਨੂੰ ਪੁਟਕੇ ਮਾਇਆਲਈ ਤਾਰਾਜਾ
ਕੋ ਪਰਤੀਤ ਆਈ ਅਤੇ ਆਪਣੇਦੇਸਕਾ ਤਿਲਕ ਦਿਤਾ ਰਾਜਕਰਨਲਗਾ
ਕਿਤਨਾਕ ਚਿਰ ਬੀਤਿਆ ਮਨਮੁਖ ਫੇਰਆਇਆ ਗੁਰਮੁਖਸਿਖ ਮਨਮੁਖ ਦੇਗ
ਲਿਆਇਆ ਮਨਮੁਖਗੁਰਮੁਖਦੀ ਪੈਰੀਪਾਇਆ ਕਹਿਣਲਗਾ ਭਾਈ ਮੈਨੂੰ ਬਖ
ਸ ਮੈਂਬਹੁਤਭੁਲਾਹਾਂ ਤੂੰਮੈਨੂੰ ਸਚਕਹੁ ਏਹੁ ਕਿਰਪਾ ਤੈਨੂੰ ਕਿਥੋਹੋਈਹੈ ਤਾਂਗੁਰਮੁਖ
ਸਿਖਨੈ ਜਿਉਕੀਤਿਉ ਕਹੀ ਮਨਮੁਖਉਸਖੂਹੇਮੇ ਜਾਇ ਬੈਠਾ ਰਾਤਪਈ ਓਹਦੇ
ਵਤੇ ਬਾਸਕ ਗਲਾਂਕਰਨਲਗੇ ਦੇਖੋਭਾਈ ਉਸਦਿਨ ਕੋਈ ਐਸਾਪਾਪੀ ਸੁਣਦਾਸੀ
ਅਸੀ ਦੋਵੇਂ ਕਢੀਮਲੇ ਤਾ ਬੋਹੜ ਤੋਗਰੜ ਪੰਖਲੂ ਬੋਲਿਆ ਭਾਈ ਓਹ ਹੁਣਭੀ ਸੁ
ਣਦਾਜੇ ਤਾਦੋਵਾਨੇ ਸੁਣਕੇ ਮਨਮੁਖਦੇ ਬੰਦ ਜੁਦੇ ਕਰ ਦਿਤੇ ਮਾਰਘਤਿਆ
ਤਾਗੁਰੂ ਨਾਨਕ ਜੀ ਸਿਖਾਂ ਕੋ ਕਹਾ ਜੋਕੋਈ ਮੇਰਾ ਸਿਖਹੋਵੈਗਾ ਤਾਗੁਰਮੁਖਾਂ ਦੇ ਨਾਲ

ਨ ਛੁਟਦੇ ਨਹੀ
ਗੁਰਮੁਖ ਸਿਖ
ਰਾਜ ਲਗਾ ਕਰ
ਨ ਤੇ ਮਨਮੁਖ
ਪਚਪਚ ਕੇ ਮਰ
ਗਿਆ ਏਹੁ ਬ
ਚਨ ਸੁਣਕਰ ਉ



ਹ ਸਿਖ ਗੁਰੂ ਜੀ ਕੀ ਚਰਨੀ ਆਇ ਲਗਾ ਤਾਂ ਗੁਰੂ ਨਾਨਕ ਜੀ ਕਹਾ ਸਿਖਾ ਸਤ ਧਰ
ਮ ਕੀ ਕਿਰਤ ਕਰਿਆ ਕਰ ਸੰਤਾ ਸਾਧਾ ਸਿਖਾ ਦੀ ਸੇਵਾ ਟਹਿਲ ਕਰਿਆ ਕਰਿ ਤੇ
ਰੀ ਭੀ ਸਦਗਤੀ ਹੋਵੈਗੀ ਏਹ ਕਹਿਕਰ ਗੁਰੂ ਜੀ ਉਥੋ ਚਲਦੇ ਰਹੇ॥

॥ਆਗੇ ਸਾਖੀ ਮਰਦਾਨੇ ਕੇ ਨਾਲ ਹੋਈ॥

ਇਕ ਦਿਨ ਜਾਂਦੇ ਜਾਂਦੇ ਇਕ ਗਹਿਬਰ ਬੜਾ ਘੋਰ ਬਨ ਮੈ ਜਾਇ ਪਹੁਚੇ ਤਾ ਮਰ
ਦਾਨੇ ਨੇ ਡਿਠਾ ਤੇ ਗੁਰੂ ਜੀ ਕੇ ਅਗੇ ਅਰਜ ਕੀਤੀ ਹੇ ਮਹਾਰਾਜ ਇਥੇ ਤਾ ਕੋਈ ਮਾ
ਣੁਖ ਨਹੀ ਹੈ ਨਾ ਕੋਈ ਪੰਛੀ ਹੈ ਨਾ ਕੋਈ ਗਿਦੜ ਹੈ ਨਾ ਕੋਈ ਬਘਿਆੜ ਹੈ ਕੋਈ
ਜੀਅ ਜੰਤ ਨਹੀ ਜੋ ਪਰਮੇਸਰ ਨੈ ਪੈਦਾ ਕੀਤਾ ਹੈ ਤਿਸ ਵਿਚੋ ਕੋਈ ਭੀ ਨਹੀ ਅਤੇ
ਬੜੇ ਬੜੇ ਬਿਰਛ ਹੈਨ ਜਿਨਾਂ ਦੀਆਂ ਚੋਟੀਆਂ ਅਕਾਸ ਨਾਲ ਪਹੁਚ ਗਈਆ
ਹੈਨ ਤਾ ਮਰਦਾਨੇ ਕਹਿਆ ਗੁਰੂ ਜੀ ਮੈ ਬਹੁਤ ਦਿਨਾ ਦਾ ਭੁਖਾ ਹਾਂ ਜੇ ਹੁਕਮ ਹੋਵੈ ਤਾਂ
ਮੈਂ ਬਨਾ ਵਿਚੋ ਕੁਛ ਖਾਇ ਆਵਾ ਜੀ ਤਾਂ ਸ੍ਰੀ ਗੁਰੂ ਜੀ ਕਹਿਆ ਮਰਦਾਨਿਆਂ ਤੂੰ ਕੁ
ਛ ਸੰਤੋਖ ਪਕੜ ਤਾਂ ਮਰਦਾਨਾ ਚੁਪ ਕਰ ਰਿਹਾ ਅਤੇ ਉਸ ਬਣਾ ਵਿਚ ਇਕ ਰਾਖਸ
ਰਹਿੰਦਾ ਸੀ ਤਾ ਉਸ ਨੇ ਜੀਅ ਜੰਤ ਸਭ ਚੁਣ ਖਾਧੇ ਅਰ ਦੋਇ ਦੋਇ ਸਉ ਕੋਸ
ਵਿਚ ਉਸ ਰਾਖਸ ਦੇ ਡਰ ਕਰਕੇ ਮਾਨੁਖ ਸਹਿਰਾਂ ਨੂੰ ਛਡ ਕਰ ਉਠ ਗਏ ਸਨ ਸੇਰ
ਗਿਦੜ ਬਘਿਆੜ ਉਸਨੇ ਕੋਈ ਨਹੀ ਛਡਿਆ ਓਹ ਰਾਖਸ ਸਭਸ ਨੂੰ ਖਾਇ
ਲੈਂਦਾ ਸੀ ਸੇਰ ਹਾਥੀ ਇਉ ਨਬੇੜ ਦੇਸਨ ਜਿਸ ਤਰਾ ਭੁਖਾ ਆਦਮੀ ਮੂਲੀ ਗਾਜ
ਰ ਨਬੇੜਦਾ ਹੈ ਗੁਰੂ ਜੀ ਉਸ ਬਨਾ ਵਿਚ ਬੈਠ ਗਏ ਲਗੇ ਕਰਤਾਰ ਦੀ ਸਿਫਤ
ਸਲਾਹ ਧਿਆ ਕਰਨ ਉਪਮਾ ਕਰਨ ਫੇਰ ਮਰਦਾਨੇ ਕਹਾ ਗੁਰੂ ਜੀ ਮੈ ਭੁਖਾ ਹਾਂ
ਆਖੋ ਤਾ ਇਸ ਬਨਾ ਵਿਚੋ ਕੁਛ ਮੂਹਿ ਪਾਵਾ ਤਾਂ ਗੁਰੂ ਜੀ ਕਹਾ ਮਰਦਾਨਿਆਂ
ਇਥੇ ਰਾਕਸ ਰਹਿੰਦਾ ਹੈ ਜਿਸ ਦੇ ਡਰ ਕਰਕੇ ਪਸੂ ਪੰਛੀ ਸਭ ਚਲੇ ਗਏ ਹੈਨ

Sri Satguru Jagjit Singh Ji eLibrary NamdhariElibrary@gmail.com

ਅਤੇ ਤੂੰ ਕਿਸੇ ਵੇਲੇ ਆਰਾਮ ਭੀ ਨਹੀਂ ਕਰਦਾ ਤਾਂ ਮਰਦਾਨਾ ਬਹੁਤ ਖਫਾ ਹੋਇਆ ਤੇ ਕਹ
ਣ ਲਗਾ ਖੁਦਾਇ ਨੇਂ ਕਿਥੇ ਘਤ ਮਾਰੇ ਏਹੁ ਆਪ ਤਾਂ ਘਰ ਬਾਰ ਛਡਕੇ ਉਜਾੜਿਆ ਆਸੀ
ਪਰ ਮੈਨੂੰ ਭੀ ਮਾਰਿਓਸ ਅਤੇ ਅਸੀ ਡੂਮ ਮਿਰਾਸੀ ਟੁਕਰ ਮੰਗ ਪਿੰਨਕੇ ਖਾਂਦੇ ਸਾਂ ਉਸ
ਤੇ ਭੀ ਸਾਨੂੰ ਗਵਾਇਓਸ ਤਾਂ ਮਰਦਾਨਾ ਬਹੁਤਾ ਛਿਥਾ ਹੋਇਆ ਭੁਖ ਨਾਲ ਮਰਦਾਨਾ ਉ
ਠ ਤੁਰਿਆ ਖਿਝਕੇ ਕਹਣ ਲਗਾ ਜਿਥੇ ਖਾਂਵਣ ਪੀਵਣ ਦੀ ਜਾਗਾ ਕੁਛ ਆਵਦੀ ਹੈ ਉ
ਥੇ ਵਰਜ ਦੇਂਦਾ ਹੈ ਜਾਣ ਨਹੀਂ ਦੇਂਦਾ ਕਿਆ ਜਾਣੀਏ ਇਸਦਾ ਕੀ ਵੈਰ ਹੈ ਮੇਰੇ ਨਾਲ ਮੇਰਾ ਜੀ
ਵਣਾਂ ਕਿਸ ਤਰਾਂ ਹੋਵੇਗਾ ਖੁਦਾਇਨੇ ਕਿਥੇ ਆਣ ਮਾਰੇ ਜਿਥੇ ਖਾਣ ਭੀ ਨਹੀਂ ਮਿਲਦਾ
ਗੋਰ ਮੇਰੀ ਕਿਸ ਕਰਨੀ ਹੈ ਏਸੇ ਤਰਾਂ ਰੁਲ ਜਾਵੇਗੀ ਮੇਰੀ ਦੇਹ ਹੋਰ ਡੂਮ ਸਭ ਆਪਣੀ ਘ
ਰੀ ਸੁਖੀ ਮੰਗ ਪਿੰਨਕੇ ਗੁਜਾਰਦੇ ਹੈਨ ਏਹ ਆਪ ਤਾਂ ਉਜਾੜਿਆ ਆਸੀ ਮੈਨੂੰ ਭੀ ਉਜਾੜਿ
ਓਸ ਏਸਨੂੰ ਭੁਖ ਨਹੀਂ ਤੇ ਮੈਨੂੰ ਭੁਖ ਬਹੁਤ ਦੁਖ ਦੇਂਦੀ ਹੈ ਤਦੇ ਮੈਨੂੰ ਦੇਖਕਰ ਹਸਦਾ ਹੈ
ਐਸੀਆਂ ਅਯੁਗਾਤ ਗਲਾ ਕਹਿਕੇ ਬਿਨ ਕਹੇ ਤੇ ਫਲ ਖਾਣ ਲਗਾ ਬਨ ਵਿਚੋਂ ਲ
ਲਚਦਾ ਮਾਰਿਆ ਅਗਾਹਾਂ ਕੋ ਚਲਾ ਗਿਆ ਜਾਇਕਰ ਦੇਖੈ ਇਕ ਦੈਂਤ ਹੈ ਬਡਾ ਭ



ਕਰ ਹੈ ਜਿਸਨੇ ਸਭ ਪਸੂ ਪੰਛੀ ਜੀਵ ਬਨ ਵਿਚੋ ਮੁਕਾ ਦਿਤੇ ਹੈਨ ਦੋ ਸਉ ਕੋਸ ਤਕ ਜਿਸ
ਕੀ ਦੇਹ ਪਰਬਤ ਕੀ ਨਿਆਈ ਦੋ ਇਕੋ ਕੋਸ ਜਿਸ ਕੀਆਂ ਭੁਜਾ ਸਿਰ ਤੇ ਸਿੰਗ ਖਜੂਰਾ ਦੀ
ਤਰਾਂ ਕਾਲੇ ਬਾਦਲ ਕੇ ਅਕਾਰ ਪਰਬਤ ਕੀ ਕੰਦਰਾ ਕੇ ਸਮਾਨ ਨਾਸਾ ਹੈ ਹੋਠਾਂ ਨੂੰ ਚਟਦਾ ਹੈ
ਭੁਖਾ ਮਰਦਾਨੇ ਨੂੰ ਦੇਖਕੇ ਗਰਾਸ ਕੀ ਤਰਾਂ ਮੂੰਹਿ ਪਾਇ ਲੀਆ ਮਰਦਾਨਾ ਡਰਦਾ ਮਾਰਿ
ਆ ਬੋਲ ਨ ਸਕਿਆ ਅਤੇ ਰਿਦੇ ਮੈ ਬਾਬੇ ਦਾ ਧਿਆਨ ਕੀਤਾ ਅਤੇ ਲਗਾ ਸਬਦ ਪੜਨ

ਘਰ ਸੁਖ ਵਸਿਆ ਬਾਹਰ ਸੁਖ ਪਾਇਆ ਕਹੁ ਨਾਨਕ ਗੁਰ ਸਬਦ ਸੁਨਾਇਆ॥

ਅਤੇ ਰਿਦੇ ਮੇ ਅਧੀਨ ਹੋਇ ਕਰ ਕਹਾ ਹੇ ਪਰਮੇਸਰ ਗੁਰੂ ਨਾਨਕ ਜੀ ਮੇਰੀ ਰਖਿਆ ਕਰੋ
ਜਿਸ ਤਰਾਂ ਪਿਛੇ ਆਪਨੇ ਕਈਆਂ ਭਗਤਾਂ ਦੀ ਰਛਾ ਕਰੀ ਹੈ ਮੈਤੋ ਆਪਕੀ ਸਰੇਤ ਰੀ ਭੀ

ਬਹੁਤਕਰਤਾਹੈ ਮੇਰੇਖੋਟੇਕਰਮਾਂਕੋ ਆਪਧਿਆਨਨਾਕਰੀਏ ਇਸਰਾਖਸਤੇਮੇਰੀਰਖਿਆ
ਕਰੋ ਦੀਨਾਨਾਥ ਆਪਣਾਬਿਰਦਸੰਭਾਰਕੇਅਰ ਸੰਗਲੀਏਕੀ ਮੇਰੀ ਲਾਜਰਾਖੀਏ ਆਪ
ਲੋਕਾਲੋਕਪਾਲੋਂਕੇਮਾਲਕਹੋ ਜਾਬਪ੍ਰਾਰਥਨਾ ਮਰਦਾਨੇਕੀਤੀ ਤੌਗੁਰੂਨਾਨਕਜੀ ਘਟਘ
ਟਕੇਜਾਣਨੇਹਾਰ ਦਿਆਲਹੋਏ ਭਾਈਬਾਲੇਕੋ ਕਹਾ ਭਾਈ ਬਾਲਾ ਚਲੋਮਰਦਾਨੇਕੋਰਾਕ
ਸਨੇਖਾਇਲੀਆਹੈ ਤਿਸਕੋਬਚਾਵੀਏ ਮਰਦਾਨੇਪਰਕਿਰਪਾਕੀਤੀ ਭਾਈਬਾਲਭੀ
ਉਠਖੜਾਹੋਇਆ ਜਾਇਕਰਦੇਖੈ ਤੋ ਓਹਰਾਕਸ ਇਕਬ੍ਰਹਮੰਡਦਾਅਕਾਰਹੈ ਤੇਮਰ
ਦਾਨਾ ਉਸਰਾਕਸਦੇਅੰਦਰਜੀਵਦਾਹੀ ਰਹਿਆ ਪੜਾਫਿਰਦਾਹੈ ਆਪਣਾਜਾਣਕੇਗੁ
ਰੂਜੀਨੇਉਸਕੀਰਖਿਆਕਰਲੀਤੀ ਤੇਮਰਦਾਨੇਕੋ ਕੁਦਰਤਨਜਰਆਈ ਉਥੇਹੀਅ
ਕਾਸਹੈ ਵਿਚੇਹੀਧਰਤੀਹੈ ਅਤੇਵਿਚੇਹੀ ਚੰਦਸੂਰਜਨਜਰੀਆਏ ਦਰੀਆਉਚਲ
ਦੇਨਜਰਆਏ ਜਾਂ ਅਗਾਹਾਂਹੋਇਕਰਦੇਖੇਤਾਂ ਮਰਦਾਨੇਕੋ ਰਾਇਭੋਇਭਟੀਦੀ ਤਿਲ
ਵੰਡੀ ਨਜਰਆਈ ਭੁਖਾਬਿਰਖਜਿਥੇਹੋਰਅਗਾਹਾਂਹੋਇਆ ਤਾਂ ਬਾਲੇਦਾਖੂਹਜਿਥੇਸ
ਮਰਦਾਨਾ ਏਹੁਕੁਦਰਤਦੇਖਕੇ ਹੈਰਾਨਹੋਇਗਇਆ ਜਿਸਤਰਾਂ ਕੋਈਜੋਗੀਸਰਇਕ
ਬ੍ਰਹਮੰਡਨੂੰਦੇਖਕੇ ਦੂਜਾ ਬ੍ਰਹਮੰਡ ਜਾਇਦੇਖਤਾਹੈ ਇਸੇਤਰਾਂ ਮਰਦਾਨੇਨੂੰ ਗੁਰੂਜੀਨੇ
ਕਉਤਕ ਦਿਖਾਇਆ ਅਤੇਮਰਦਾਨਾਗੁਰੂਜੀਨੂੰਉਚਾਰਨਕਰਦਾਰਹਾ ਇਸੇਕਰਕੇ
ਉਸਰਾਖਸਦੇਅੰਦਰਜੀਵਦਾ ਰਹਿਆ ਸੀ ਨਹੀਂਤਾਂ ਉਸਰਾਖਸਨੇਂਕਈਜੀਵਮਾਰ
ਖਾਧੇਪਚਾਏਸਨ ਗੁਰੂਨਾਨਕਜੀ ਦਾਸਾਂਦੀ ਰਖਿਆਕਰਨੇਕੇਵਾਸਤੇ ਉਸਰਾਖਸਕੋ
ਦਰਸਨਦੇਕਰ ਬਹੁਤ ਸੀਘ੍ਰਤਾਕਰਕੇ ਉਸਰਾਕਸਦੇਅੰਦਰਜਾਇਵੜੇ ਮੁਖਉਸਦਾ
ਖੁਲਾਸੀ ਭਾਈਬਾਲਾ ਪਿਛੇਹੀ ਰਹਿਗਿਆ ਗੁਰੂਜੀਮਰਦਾਨੇਕੋਜਾਇਮਿਲੇ ਅਤੇ
ਮਹਾਰਾਜਨੇਉਸਰਾਕਸਦੇਅੰਦਰਜਾਇਕੇ ਆਪਣੀਦੇਹਵਧਾਈ ਰਾਕਸਨੇ ਜਿਠਜੋ
ਮੇ ਮਰਦਾਹਾਂ ਇਕਜੋਜਨ ਪਰਮਾਣਦੇਹਵਧਾਈ ਤਾਂਗੁਰੂਜੀਨੇ ਦੋਜੋਜਨਦੇਹ
ਵਧਾਈ ਤਾਂਰਾਕਸਨੇ ਚਹੁਜੋਜਨਾਂਦੀ ਦੇਹਕੀਤੀ ਸ੍ਰੀਗੁਰੂਜੀ ਅਠਜੋਜਨਦੀਦੇਹ
ਕੀਤੀਤਾਂਰਾਕਸਨੇ ਸੋਲਾਂਜੋਜਨਦੇਹਕੀਤੀ ਗੁਰੂਜੀ ਬਤੀਜੋਜਨ ਦੇਹਕੀਤੀ ਤਾਂਰਾਕ
ਸਨੇਜਾਣਿਆਂ ਹੁਣਮੋਇਆ ਬਚਨਹੀ ਸਕਦਾ ਤਾਂਰਾਕਸਨੇਦੇਹ ਆਪਣੀਉਤ
ਈ ਤਾਂਗੁਰੂਨਾਨਕਜੀਨੇਂਸੁਮੇਰਸਾਰਖਾ ਰੂਪ ਉਸਰਾਖਸਦੇਅੰਦਰ ਧਾਰਿਆ ਜਦ
ਬੜਾ ਭਾਰਪਹੁਚਿਆ ਤਾਂ ਰਾਕਸਨਿਰਬਲਹੋਇਕਰ ਡਿਗਪਇਆ ਦੇਵਤੇਆਕਾ
ਸਮਾਰਗਮੇਹਾਹਾਕਾਰਕਰਤੇਹੈ ਹਾਥਮਲਤੇਹੈਂ ਕਹਿਤੇਹੈਂ ਗੁਰੂਨਾਨਕਜੀਕੋ ਦੈਤ
ਚਬਾਇਖਾਇਗਿਆਹੈ ਗੁਰੂਕੀਮਹਿਮਾਕੋਜਾਣਤੇਨਹੀ ਦੈਤਆਪਣੇਂ ਜੀਵਨ

Sri Satguru Jagjit Singh Ji eLibrary NamdhariElibrary@gmail.com

ਕੀ ਆਸਾ ਨਿਰਾਸ ਹੋਇਆ ਪਿਰਥੀਉ ਪਰ ਡਿਗ ਪਿਆ ਪਛਾੜ ਖਾਇਕੇ ਬਿਰਛ
ਉਸਦੇ ਹੇਠ ਆਇਕੇ ਚੂਰਨ ਹੋਇਗਏ ਬਤੀਸ ਜੋਜਨ ਮੇ ਉਸਕੀ ਦੇਹ ਡਿਗੀ ਧਰ
ਤੀ ਭੀ ਧਿਸ ਗਈ ਦੇਵਤਿਆਂ ਨੇ ਜੈ ਜੈਕਾਰ ਕੀਤਾ ਫੂਲਾਂ ਕੀ ਬਰਖਾ ਕਰੀ ਗੁਰੂ ਜੀ
ਮਰਦਾਨੇ ਕੋ ਨਾਲ ਲੈਕੇ ਬਾਹਰ ਆਏ ਜਿਸਤ੍ਰਾਂ ਬੜੀ ਗਾੜ੍ਹੀ ਘਟਾ ਬਦਲਾਂ ਦੀ ਫ
ਟੇ ਤਾਂ ਸੂਰਜ ਪ੍ਰਕਾਸ ਕਰਤਾ ਹੈ ਇਤਨੇ ਚਿਰ ਭਾਈ ਬਾਲਾ ਭੀ ਗੁਰੂ ਜੀ ਦੇ ਚਰਨ
ਪਰ ਆਇ ਮਥਾ ਟੇਕਿਆ ਅਤੇ ਓਹੁ ਰਾਖਸ ਭੀ ਬੜੀ ਸੁੰਦਰ ਦੇਹ ਧਾਰਕੇ ਅਤੇ
ਹਥ ਜੋੜਕੇ ਗੁਰੂ ਕੇ ਸਾਮਣੇ ਖੜਾ ਹੋਇਕੇ ਬੜੀ ਉਸਤਤਿ ਕੀਤੀ ਹੇ ਪੂਰਨ ਬ੍ਰਹਮ
ਹਮਾਰੇ ਸਾਰਖੇ ਅਘੀਓਂ ਕੇ ਨਿਸਤਾਰ ਕਰਨੇ ਕੇ ਨੀਮਿਤ ਕਲਜੁਗ ਵਿਚ ਨਿਰੰਕਾਰ
ਨੇ ਸਕਾਰ ਦੇਹ ਏਹ ਧਾਰੀ ਹੈ ਉਸਤਤ ਕਰਕੇ ਚਤੁਰਭੁਜ ਰੂਪ ਬਣਾ ਸੁੰਦ੍ਰ ਭੂਖਨ ਬ
ਸਤ੍ਰ ਪਹਿਨਕੇ ਦੇਵਲੋਕ ਕੋ ਗਮਨ ਕਰਤਾ ਭਇਆ ਏਹੁ ਅਚਰਜ ਲੀਲਾ ਦੇਖ
ਕਰ ਬਾਲੇ ਪੁਛਿਆ ਹੇ ਗੁਰੂ ਜੀ ਏਹੁ ਕੌਣ ਸੀ ਤਾਂ ਗੁਰੂ ਨਾਨਕ ਜੀ ਕਹਿਆ ਭਾਈ
ਬਾਲਾ ਏਹੁ ਰਾਜਾ ਜਨਕ ਜੀ ਦਾ ਰਸੋਈਆ ਸੀ ਤਾਂ ਭਾਈ ਬਾਲੇ ਕਹਿਆ ਇਸਨੇ
ਰਾਖਸ ਕੀ ਦੇਹੁ ਕਿਉ ਪਾਈ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਬਾਲਾ ਇਸਨੇ ਰਾ



ਖਸ ਕੀ ਦੇਹੁ ਸਰਾਪ ਕਰਕੇ ਪਾਈ ਹੈ ਏ
ਕ ਵਾਰੀ ਰਾਜਾ ਜਨਕ ਜੀ ਨੇ ਬ੍ਰਾਹਮਣ
ਅਤੀਤਾਂ ਆਭਿਆ ਗਤਾਂ ਦੀ ਲਈ ਜ
ਗ ਕੀਤਾ ਸੀ ਅਤੇ ਇਸਨੇ ਜਗ ਦਾ ਪ੍ਰ
ਸਾਦਿ ਅਗੇ ਤਾਂਹੀ ਜੂਠਾ ਕਰ ਛਡਿਆ
ਸੀ ਅਤੇ ਰਾਜਾ ਨੇ ਜ ਣਾਲਿਆ ਜੋ ਏਹੁ
ਪ੍ਰਸਾਦਿ ਸੰਤਾਂ ਦੀ ਲਾਇਕ ਨਹੀ ਇਸ ਰਸੋਈ ਕੇ ਰਸੋਈਏ ਨੇ ਜੂਠਾ ਕਰ ਛਡਿਆ ਹੈ
ਅਤੇ ਰਾਜਾ ਨੇ ਓਹ ਪ੍ਰਸਾਦਿ ਸਾਰਾ ਹੀ ਦਰਿਆਉ ਵਿਚ ਪਵਾਇ ਦਿਤਾ ਅਤੇ ਰਸੋਈ
ਏ ਨੂੰ ਕਹਾ ਤੂੰ ਕੋਈ ਵਡਾ ਰਾਕਸ ਹੈ ਇਸ ਕਰਕੇ ਇਸਨੇ ਰਾਕਸ ਦੀ ਦੇਹ ਪਾਈ ਸੀ
ਪਰ ਇਸਨੇ ਸੰਤਾਂ ਦੀ ਟਹਿਲ ਕੀਤੀ ਹੋਈ ਸੀ ਇਸ ਕਰਕੇ ਸਾਡਾ ਇਸ ਦਾ ਮਿਲ
ਣਾ ਹੋਇਆ ਹੈ ਅਤੇ ਇਸੀ ਕਰਕੇ ਬੈਕੁੰਠ ਧਾਮ ਕੋ ਪ੍ਰਾਪਤਿ ਹੋਇਆ ਹੈ ਅਤੇ
ਸੁਣਿ ਭਾਈ ਬਾਲਾ ਸੰਤਾਂ ਦੀ ਟਹਲ ਬਡੇ ਮਰਾਤਬੇ ਨੂੰ ਪਹੁਚਾਂਵਦੀ ਹੈ ਤਾਂ ਬਾਲੇ ਨੇ
ਅਤੇ ਮਰਦਾਨੇ ਨੇ ਸ੍ਰੀ ਗੁਰੂ ਜੀ ਦੇ ਅਗੇ ਮਥਾ ਟੇਕਿਆ ਅਤੇ ਦੇਵਤਾ ਲੋਕ ਭੀ ਨ
ਮਸਕਾਰਾ ਕਰਕੇ ਦੇਵਲੋਕ ਕੋ ਜਾਤੇ ਭਏ ਅਤੇ ਗੁਰੂ ਜੀ ਭੀ ਉਥੋ ਚਲਦੇ ਰਹੇ।

॥ਆਗੇ ਸਾਖੀ ਸੁਅਰਨਪੁਰਕੀ ਚਲੀਹੈ॥

ਗੁਰੂ ਆਗੇ ਚਲੇ ਕਿਤੇ ਸਮੁੰਦਰ ਪਰ ਕਿਤੇ ਧਰਤੀ ਪੁਰ ਚਲੇ ਜਾਂਦੇ ਹੈਨ ਗੁਰੂ ਜੀ ਹਸਨੇ
ਵਾਸਤੇ ਮਰਦਾਨੇ ਨੂੰ ਕਹਾ ਕਿਉ ਮਰਦਾਨਾ ਪਹਿਲੇ ਫਲ ਖਾਧੇ ਨੀ ਅਜੇ ਰਜਿਆ ਹੈ ਕਿ ਨਹੀ ਤਾ
ਮਰਦਾਨੇ ਹਥ ਜੋੜ੍ਕੇ ਕਹਿਆ ਹੇ ਮਹਾਰਾਜ ਮੈਂ ਵਡੀ ਅਵਗਿਆ ਕਰਦਾਹਾਂ ਅਤੇ ਆਪਦੇ
ਸਾਮਣੇ ਬੋਲਦਾਹਾ ਆਪਦੀ ਬਰਾਬਰ ਬਾਣੀ ਕਹਿਦੇਦਾਹਾਂ ਤਿਸਦਾ ਫਲ ਮੈਨੂੰ ਏਹ ਭੁ
ਇਆ ਹੈ ਅਤੇ ਤੁਸੀ ਬਡੀ ਕਿਰਪਾ ਕਰਦੇ ਹੋ ਮੈਨੂੰ ਇਸ ਦੁਖਥੀ ਛੁਡਾਇਆ ਹੈ ਅਤੇ ਮੈਂ
ਭੁਖ ਨਾਲ ਬਿਆਕੁਲ ਹੁੰਨਾਹਾਂ ਤਾਂ ਖਿਜ ਕਰਕੇ ਬੋਲ ਪੇਦਾਹਾਂ ਮੇਰੀ ਹਛੀ ਮਤ ਦੂਰ ਹੋ
ਜਾਂਦੀ ਹੈ ਤੁਹਾਡੇ ਸਾਮਣੇ ਕਠੋਰ ਵਚਨ ਕਹਿਦੇਂਦਾਹਾਂ ਉਸਦਾ ਫਲ ਦੁਖ ਪਾਵਨਾਹਾਂ ਤੁ
ਸੀ ਆਪਣਾ ਕਿਰਪਾਲਤਾ ਵਾਲਾ ਬਿਰਦ ਸੰਭਾਰਕੇ ਮੇਰੀ ਰਖਿਆ ਕਰਦੇ ਹੋ ਤੁਸੀ ਸੰਤ
ਪੂਰਨ ਤੁਹਾਡਾ ਪਤਤਪਾਵਨ ਬਿਰਦ ਹੈ ਏਹੁ ਸੁਣਕੇ ਗੁਰੂ ਜੀ ਹਸੇ ਤੇ ਕਹਾ ਮਰਦਾਨਾ
ਅਸੀ ਤੇਰੇ ਉਤੇ ਸਦਾ ਖੁਸੀ ਪ੍ਰਸੰਨ ਰਹਿਦੇਹਾਂ ਅਤੇ ਤੇਰੀਆਂ ਗਲਾਂ ਸੁਣਕੇ ਅਸੀ ਪ੍ਰਸੰਨ ਹੁੰ
ਦੇਹਾਂ ਤੂੰ ਭੀ ਸਦਾਹੀ ਸਾਡੇ ਨਾਲ ਖੁਸੀ ਰਹਿਆ ਕਰ ਤੇਰੇ ਆਖੇ ਨੂੰ ਅਸੀ ਰਿਦੇ ਤੇ ਨਹੀ ਰਖ
ਦੇ ਇਸੀ ਤਰਾਂ ਦੇ ਬਚਨ ਕਰਦੇ ਜਾਂਦੇ ਹੈਨ ਤੁਰਿਆ ਜਾਂਦਿਆਂ ਕਿਤਨੇ ਹੀ ਦਿਨ ਬੀਤ ਗਏ
ਤੇ ਮੈਂ ਕੋਈ ਗ੍ਰਾਮ ਨਗਰ ਨਹੀ ਆਇਆ ਚਾਰੋ ਦਿਸਾ ਉਜਾੜ੍ਹੀ ਦਿਸਦਾ ਆਵੇ ਮਰਦਾਨੇ
ਨੇ ਕਹਿਆ ਗੁਰੂ ਜੀ ਰਾਤ ਦਿਨ ਉਜਾੜ੍ਹ ਵਿਚਹੀ ਸਾਨੂੰ ਬੀਤਦੇ ਹੈਨ ਕੋਈ ਸਹਿਰ ਭੀ ਆ
ਵੇਗਾ ਕਿ ਨਹੀ ਏਹ ਸੁਣਕੇ ਗੁਰੂ ਜੀ ਹਸੇ ਕਹਾ ਮਰਦਾਨਿਆ ਤੇਰਾ ਚਿਤ ਸਹਿਰਾਂ ਵਿ
ਚਹੀਂ ਵਸਦਾ ਹੈ ਸਹਿਰ ਹੀ ਦੇਖਣੇ ਚਾਹੁਨਾ ਹੈ ਕਿਉਂ ਭੁਖ ਲਗੀ ਹਈ ਤਾ ਮਰਦਾਨੇ ਕਹਾ
ਗੁਰੂ ਜੀ ਕੇਹੜ੍ਹਾ ਕਿਸੇ ਨੇ ਸਾਡੇ ਅਗੇ ਕੁਛ ਆਣ ਰਖਿਆ ਹੈ ਜੋ ਅਸਾਂ ਨੈ ਖਾਣਾ ਹੈ
ਤੇ ਗੁਰੂ ਜੀ ਤੁਹਾਨੂੰ ਭੁਖ ਤੇਹ ਕੋਈ ਹੈ ਨਹੀ ਤਾ ਗੁਰੂ ਜੀ ਕਹਾ ਮਰਦਾਨਿਆ ਓਦਰ ਨਾਹੀ
ਸਤ ਮਹੀਨੇ ਤੇ ਤੇਰਾ ਦਿਨ ਪੂਰੇ ਗਏ ਕਿਤੇ ਸਮੁੰਦਰ ਆਇਜਾਵੇ ਕਿਤੇ ਟਾਪੂ ਆਇਜਾ
ਵਨ ਜਿਥੇ ਤਾ ਗੁਰੂ ਜੀ ਦੀ ਸਮਾਧ ਲਗ ਜਾਵੇ ਤਾ ਬੈਠ ਜਾਵੀਏ ਜਿਥੇ ਗੁਰੂ ਜੀ ਟੁਰਨ
ਤਾ ਟੁਰਪਵੀਏ ਜਾਂਦੇ ਜਾਂਦੇ ਚਹੁ ਕੋਹਾ ਉਪੋਰੇ ਸਹਿਰ ਨਜਰੀ ਆਇਆ ਤਾ ਗੁਰੂ ਜੀ
ਨੇ ਕਹਾ ਦੇਖ ਮਰਦਾਨਿਆਂ ਅਹੁ ਸਹਿਰ ਨਜਰੀ ਆਵਦਾ ਹਈ ਜੋ ਤੇਰੀ ਖੁਸੀ ਆਵੇ
ਸੋ ਜਾਇਕੇ ਖਾਵੀ ਤਾ ਮਰਦਾਨੇ ਆਖਿਆ ਗੁਰੂ ਜੀ ਕਿਸੇ ਦਿਨ ਈ ਵੇਂਹੀ ਜਿੰਦ ਨਿਕਲ
ਜਾਸੀ ਤਾ ਗੁਰੂ ਜੀ ਕਹਾ ਮਰਦਾਨਿਆ ਇਕ ਦਿਨ ਜਿੰਦ ਭੀ ਨਿਕਲਨੀ ਹੈ ਪਰ ਜੇ ਭੁਖਨਾ
ਲ ਤੇਰੀ ਜਿੰਦ ਨਿਕਲੇਗੀ ਤਾ ਅਸੀ ਫਿਰ ਪਾਇ ਲਈਏਗੇ ਤੂੰ ਡਰ ਨਾਹੀ ਮਰਦਾਨੇ ਕਹਿਆ
ਗੁਰੂ ਜੀ ਤੂੰ ਸਚਾ ਹੈ ਤੈਨੂੰ ਤਮਾ ਕਿਸੇ ਗਲ ਹੀ ਦੀ ਨਾਹੀ ਲਗੀ ਅਸੀ ਕਿਆ ਜਾਪੇ ਤੇਰੇ ਨਾ

Sri Satguru Jagjit Singh Ji eLibrary NamdhariElibrary@gmail.com

ਲਕਿਉਕਰਿਜੀਵਦੇਫਿਰਦੇਆਹੇਤਾਗੁਰੂਨਾਨਕਜੀਕਹਿਆ ਮਰਦਾਨਾ ਤੂੰਇਉਹੀ
ਜਾਣਜੋਅਸਾਨੂੰਭੀਕਰਤਾਰਹੀਜਿਵਾਇੰਦਾਹੈ ਤਾਮਰਦਾਨੇਆਖਿਆ ਭਲਾਗੁਰੂਜੀ
ਤਾਂਗੁਰੂਜੀਉਥੋਚਲਦੇਰਹੇਤੇਮਰਦਾਨੇਨੂੰਗੁਰੂਜੀਵਿਲਾਇੰਦੇਕਰਦੇਚਹੁੰਕੋਹਾਤੇਲੈਆ
ਏ ਸਹਿਰਦੇਨਜੀਕਜਾਇਬੈਠੇ ਤੇਗੁਰੂਜੀਨੈਬਚਨਕੀਤਾ ਮਰਦਾਨਿਆ ਆਇਆ
ਹੀਸਹਿਰਜਾਹੁਕੁਛ ਮੂਹਪਾਇਆਉ ਤਾਮਰਦਾਨੇਕਹਿਆ ਗੁਰੂਜੀ ਮੇਰੇਪਲੇਤਾਕੁ
ਛਨਾਹੀਮੈਕਿਥੋਖਾਵਾਜੀ ਤਾਗੁਰੂਨਾਨਕਜੀਬਚਨਕੀਤਾ ਮਰਦਾਨਿਆ ਅਸਾਤੈਨੂੰ
ਸਾਰਾਸਹਿਰਸਉਪਿਆਹੈ ਤੂੰਭਾਵੇਕਿਥੋਜਾਇਕੇਖਾਹੁ ਤਾਮਰਦਾਨੇਆਖਿਆਗੁਰੂ
ਜੀਜੇਕੋਈਮੈਨੂੰਚੋਰਕਰਕੇਪਕੜੇਤਾਮੈਕੀਕਰਾ ਤਾਗੁਰੂਨਾਨਕਜੀਕਹਿਆ ਮਰਦਾਨਾ
ਜੇਤੈਨੂੰਕੋਈਚੋਰਕਰਕੇਪਕੜੇਗਾ ਤਾਤੂੰਸਾਡਾਨਾਉਲਵੀ ਤਾਤੈਨੂੰਪਕੜਕੇ ਛਡਦੇਵਨਗੇ
ਭਾਵੇਤੂੰਕਿਤੇਜਾਇਕੇਹਥਘਤੀ ਤਾਮਰਦਾਨੇਆਪਣੇਜੀਵਿਚਵੀਚਾਰਕੀਤਾ ਜੋਇਸ
ਦੇਜਿਥੇਕਿਥੇਪੁਰਾਤਨਧਾਰਅਸਨਾਉਹੈਨ ਤਾਮਰਦਾਨਾ ਸਹਿਰਵਿਚਜਾਇਵੜਿ
ਆ ਜਾਇਕੇਵੇਖਿਆ ਸਭ ਸੁਵਰਨ ਦੀ ਧਰਤੀਹੈ ਜਿਧਰਕਿਧਰ ਸੁਵਰਨਹੀਸੁਵਰਨ
ਜਰਿਆਵਦਾਹੈਤਾਂਮਰਦਾਨੇਨੂੰਘਰਾਂਦੀਆਂਕੰਧਾਂਕੋਠੇਤੇਹਟੀਆਂਦੇ ਅਸਬਾਬਤਕ
ੜੀਆਂਵਟੇ ਸਾਰਾਸੋਨਾਹੀਦਿਸਆਵੇ ਅਤੇ ਮਰਦਾਨਾਇਸ ਕੁਦਰਤਨੂੰਦੇਖਕਰ



ਹੈਰਾਨਹੋਇਰਹਿਆ ਅਤੇਮਰਦਾਨੇਦਾਦੁਖਤੇਭੁਖ ਦੂਰਹੋਗਏ ਮਰਦਾਨੇਇਕਆਦ
ਮੀਨੂੰਪੁਛਿਆ ਭਾਈਇਸਸਹਿਰਦਾਨਾਉਕਿਆਹੈ ਤਾਂਉਸਨੇਆਖਿਆ ਰੇਭਾਈਤੂੰ
ਕਹਾਸਿਉ ਆਇਆਹੈ ਮਰਦਾਨੇਕਹਾ ਹਮਬੜੇ ਦੂਰਦੇਸਤੇਆਏਹਾਂ ਇਸਸਾਹਿਰਦਾ
ਨਾਮਕਿਆਹੈ ਤਾਉਸਨੇਂਕਹਾਭਾਈਤੂੰਪਹਿਲੇਆਪਣਾਨਾਮਨਾਉ ਮੈਨੂੰਦਸ ਤਾਮਰ
ਦਾਨੇਕਹਾਭਾਈਮੇਰਾਨਾਮਤੇਮਰਦਾਨਾਹੈ ਤੂੰਨਗਰੀਦਾਨਾਮਦਸ ਤਾਉਸਨੇਂਕਹਾਮਰ
ਦਾਨਾਇਸਨਗਰੀਕਾ ਨਾਮ ਸੁਵਰਨਪੁਰਹੈ ਤਾਮਰਦਾਨੇਕਹਾ ਭਾਈ ਇਥੇਦਰਾਜੇਕੇ

Sri Satguru Jagjit Singh Ji eLibrary NamdhariElibrary@gmail.com

ਣਹੈਅਰਰਾਜੇਕਾਨਾਮਕਿਆਹੈਤਾਉਸਨੇਕਹਾਇਥੋਂਦਾਰਾਜਾਕਉਲਨੈਨਹੈਰਾਜੇਸੁ
ਧਰਮਸੈਨਕਾਬੇਟਾਹੈਤਿਸਕੇਸਭਰਾਜੇਸਲਾਮੀਹੈਨਤਾਫੇਰਮਰਦਾਨੇਕਹਿਆਭਾਈ



ਜੀਇਥਾਂਕਾਚਲਣਕਿਆਹੈਇਥਾਂਕੀਧਰਤੀ
ਸਭਸੁਇਨੇਕੀਹੈਅਤੇਤੇਰਾਨਾਮਕਿਆਹੈਤਾ
ਉਸਨੈਕਹਾਮੇਰਾਨਾਮਤੇਧਰਮਸਿੰਘਹੈ
ਅਰਇਥਾਂਕਾਚਲਣਇਹੁਹੈਜੋਕੋਈਏਥੇਆ
ਵੈਸੋਆਪਣਾਭੋਜਨਲੈਖਾਵੈਇਥਾਧਰਮ
ਕੀਚਾਲੀਹੈਮਰਦਾਨਾਇਹਬਾਤਸੁਣਕਰਭੁ
ਖੀਹੋਇਆਮਰਦਾਨੇਕਹਿਆਭਾਈਧਰਮ
ਸਿੰਘਜੀਮੈਨੂੰਭੁਖਲਗੀਹੈਤਾਧਰਮਸਿੰਘਨੇਕਹਾਇਥਾਂਅੰਨਹਿਕਿਸੀਕਉਨਾਹੀ
ਜੇਸਦੁਕਾਨਪਰਜਾਵੈਤਿਸੀਪਰਸੇਉਠਾਇਲੇਵੈਜੋਕੁਛਚਾਹੀਏਤਾਮਰਦਾਨੇਕ
ਹਿਆਧਰਮਸਿੰਘਜੀਯਾਹਿਕਾਮਮੇਰੇਸਿਉਨਹੀਹੋਤਾਅਰੁਜੋਕੋਈਆਪਣੇਂ
ਹਥਕਰਕੇਮੁਝਕੋਦੇਵੈਗਾਤਾਮੈਲੇਵਉਜੀਤਾਧਰਮਸਿੰਘਨੇਕਹਾਤੇਰੇਸਾਥਕੋ
ਈਅਉਰਭੀਹੈਤਾਮਰਦਾਨੇਕਹਾਧਰਮਸਿੰਘਜੀਦੋਇਅਤੀਤਅਉਰਭੀਹੈ
ਤਾਧਰਮਸਿੰਘਨੈਕਹਾਭਾਈਮਰਦਾਨਾਤੂੰਉਨਕੋਭੀਲੇਆਉ ਤਾਮਰਦਾਨੇਕਹਾ
ਧਰਮਸਿੰਘਜੀਓਹਇਥਾਂਕਭੀਨਹੀਆਵਤੇਓਹਤਉਗਾਉਮੇਬੜਤੇਹੀਨਾਂਹੀ
ਬਠੇਸੰਤੋਖੀਹੈਤਾਧਰਮਸਿੰਘਨੇਕਹਿਆਚਲਭਾਈਮਰਦਾਨਾਤੂੰਤੋਖਾਹੁਤਾਂ
ਮਰਦਾਨੇਨੂੰਧਰਮਸਿੰਘਏਕਦੁਕਾਨਪਰਲੈਗਇਆ ਅਰਕਹਾਮਰਦਾਨਾਕਿਆ
ਖਾਵੈਗਾ ਤਾਮਰਦਾਨੇਕਹਾਧਰਮਸਿੰਘਜੀਜੋਕੁਛਲੈਦੇਵੈਸੋਈਮੈਲੇਵੈਗਾ
ਤਾਧਰਮਸਿੰਘਨੇਕਹਾਮਰਦਾਨਾਆਪਣਾਂਅਹਾਰਲੈਇਕੇਖਾਹੁਤਾਮਰਦਾਨੇਕਹਾ
ਢਾਈਸੇਰਕਾਅਹਾਰਹੈ ਤਾਧਰਮਸਿੰਘਨੇਂਹਟੀਵਾਲੇਪਾਸੋਂਲੁਚੀਪੂੜਾਮਿਠਾਈਲੈ
ਦਿਵਾਈਤਾਮਰਦਾਨੇਨੂੰਸਭਕੁਛਸੋਇਨੇਦਾਹੀਦ੍ਰਿਸਿਆਤਕੜੀਵਟੇਬਰਤਨਸੋ
ਨੇਦੇਤੇਮੁਲਕੁਕੋਈਕੁਛਨਾਹੀਮੰਗਦਾਇਹਦੇਖਕੇਮਰਦਾਨਾਖੁਸਹੋਇਆਮਰਦਾ
ਨੇਨੇਆਪਣਾਂਅਹਾਰਲੈਕਰਖਾਧਾਤੇਧਰਮਸਿੰਘਨੂੰਕਹਿਓਸਭਾਈਜੀਇਕਮੈ
ਰੀਭੀਨਿਸਾਕਰੋਇਹੁਸਾਰੀਧਰਤੀਸੁਇਨੇਦੀਹੈਸਾਰੇਸੁਇਨਾਹੀਨਜਰਆਵਦਾਹੈ
ਅਤੇਨਾਕੋਈਕਿਸੇਵਸਤਦਾਮੁਲਹੀਲੈਦਾਹੈਤੇਨਾਕੋਈਮਜੂਰੀਹੀਮੰਗਦਾਹੈਦੇਖ
ਜੀਇਥੋਂਦਾਕੰਮਕਿਉਕਰਿਚਲਦਾਹੈਤਾਧਰਮਸਿੰਘਨੇਕਹਿਆਮਰਦਾਨਿਆਇ

Sri Satguru Jagjit Singh Ji eLibrary NamdhariElibrary@gmail.com

ਬੇਜਤਨ ਕੋਈ ਭੀ ਨਾਹੀ ਇਕੋ ਏਹੋਹੀ ਜਤਨ ਹੈ ਪੀਹਣ ਅਤੇ ਪਕਾਵਣ ਦਾ ਅਤੇ ਅਨਾ
ਜ ਜੋ ਜੰਮਦਾ ਹੈ ਸੋ ਕੁਦਰਤ ਨਾਲ ਹੀ ਜੰਮਦਾ ਹੈ ਅਰੁ ਰਾਜੇ ਦਾ ਏਹੋ ਹੁਕਮ ਹੈ ਜੋ ਕੁਛੁ
ਚਾਹੀਏ ਸੋ ਬਾਹਰੋ ਲੈ ਆਵਹੁ ਅਤੇ ਸਭੁ ਕੁਛ ਤਈਯਾਰ ਕਰ ਰਖੋ ਅਰੁ ਆਪ ਭੀ ਖਾ
ਵੇ ਅਤੇ ਲੋਕਾਂ ਨੂੰ ਭੀ ਖਵਾਵੇ ਅਰੁ ਭਾਵੇ ਕੋਈ ਆਵੈ ਸੋ ਆਪਣਾ ਅਹਾਰ ਲੈ ਜਾਵੇ ਅਤੇ
ਹੋਰ ਜੇਤੇ ਕਾਰਖਾਨੇ ਹੈਨ ਅਰੁ ਕਾਰੀਗਰ ਹੈਨ ਸੋ ਭਾਵੇ ਕੋਈ ਉਨਾ ਪਾਸੋ ਕੰਮ ਕਰਾਇ ਲੈ
ਜਾਵੇ ਤਾ ਓਹੁ ਆਪੇ ਹੀ ਕਰ ਦੇਤੇ ਹੈਨ ਅਰ ਓਹੁ ਮੁਲ ਮਜੂਰੀ ਕੁਛ ਭੀ ਨਹੀ ਮਾਗਤੇ
ਏਹੁ ਰਾਜੇ ਦਾ ਹੁਕਮ ਹੈ ਅਤੇ ਏਹੁ ਧਰਮ ਨਗਰੀ ਹੈ ਸੁਣਿ ਮਰਦਾਨਾ ਇਉ ਕਰਕੇ ਇਥੋ
ਦਾ ਕੰਮ ਚਲਦਾ ਹੈ ਤਾ ਮਰਦਾਨਾ ਏਹੁ ਗਲ ਸੁਣਿ ਕੈ ਬਹੁਤ ਖੁਸੀ ਹੋਇਆ ਤਾ ਮਰਦਾ
ਨੇ ਆਪਣੇ ਜੀਅ ਵਿਚ ਕਹਿਆ ਜੋ ਹੁਣਿ ਇਥੇ ਹੀ ਰਹੀਐ ਤਾ ਭਲੀ ਬਾਤ ਹੈ ਤਾ ਫੇਰਿ
ਮਰਦਾਨਾ ਆਪਣਾ ਅਹਾਰ ਕਰਕੇ ਗੁਰੂ ਨਾਨਕ ਜੀ ਪਾਸ ਆਇਆ ਤਾ ਗੁਰੂ ਨਾਨਕ ਜੀ
ਆਖਿਆ ਮਰਦਾਨਿਆ ਦੇਹੁ ਸਹਰ ਦੀਆ ਗਲਾ ਖਬਰਾਂ ਤਾ ਮਰਦਾਨੇ ਆਖਿਆ ਗੁ
ਰੂ ਜੀ ਲਵੋ ਸਹਰ ਦੀਆ ਗਲਾ ਖਬਰਾਂ ਸਹਰ ਵਿਚ ਸਭੁ ਸੁਇਨੇ ਦੀ ਧਰਤੀ ਹੈ ਅਰੁ ਹੋ
ਰ ਸਭੁ ਸਮਗ੍ਰੀ ਸੁਇਨੇ ਦੀ ਹੈ ਅਤੇ ਨਾ ਕੋਈ ਮੁਲ ਲਗਦਾ ਹੈ ਨਾ ਮਜੂਰੀ ਮੰਗਦਾ ਹੈ ਕੋ
ਈ ਕੁਛ ਲੇਵੈ ਕੁਦਰਤ ਨਾਲ ਅਨਾਜ ਹੁੰਦਾ ਹੈ ਇਸ ਵਿਚ ਜਤਨ ਭੀ ਕੋਈ ਨਾਹੀ ਨਾ ਕੋ
ਈ ਖੂਹ ਹੈ ਪਾਣੀ ਮੀਹਾਂ ਦਾ ਘਰਿ ਘਰਿ ਟੋਭਿਆ ਵਿਚ ਬਹੁਤ ਹੈ ਭੁਲੇ ਭੋਜਨ ਤਿਆ



ਰ ਕੀਤੇ ਹੋਏ ਹੈਨ ਸੁਟੇ … ਗੁਰੂ ਜੀ ਅਜੇਹੀਆਂ ਸ
ਹਿਰ ਦੀਆਂ ਗਲਾਂ ਖਬ … ਰਾ ਹੈਨਿ ਤਾ ਗੁਰੂ ਨਾਨਕ
ਜੀ ਆਖਿਆ ਮਰਦਾ … ਨਿਆ ਕੁਛ ਖਾਧੋ ਭੀ ਤਾਂ
ਮਰਦਾਨੇ ਆਖਿਆ ਗੁ … ਰੂ ਜੀ ਮੈਨੂੰ ਇਕ ਅਜੇਹਾ
ਸਾਧ ਮਿਲਿ ਗਇਆ … ਆਹਾ ਮੈਂ ਉਸ ਨੂੰ ਗਲਾ
ਪੁਛੀਆ ਉਸ ਮੈਨੂੰ ਸ … ਭੇ ਦਸੀਆ ਅਤੇ ਉਸ
ਨੇ ਮੈਨੂੰ ਅਢਾਈ ਸੇਰ … ਲੂਚੀਆਂ ਅਰੁ ਮਿਠ
ਆਈ ਖਵਾਈ ਉਸ ਨੇ ਇਕ ਦੁਕਾਨਦਾਰ ਨੂੰ ਜਾਇਕੇ ਆਖਿਓਸੁ ਜੋ ਭਾਈ ਤੂ ਇਸ ਨੂੰ ਅਹਾਰ
ਫਾਈ ਸੇਰ ਤੋਲ ਦੇਹੁ ਉਸ ਦੇ ਤਕੜੀ ਵਟੇ ਭੀ ਸੁਇਨੇ ਦੇ ਹੈਨ ਉਸ ਨੇ ਹੋਰ ਗਲਾ ਭੀ ਆਖੀਸੀ
ਭਾਈ ਤੇਰੇ ਨਾਲ ਹੋਰ ਭੀ ਕੋਈ ਹੈ ਮੈ ਕਹਿਆ ਦੋਏ ਅਤੀਤ ਹੋਰ ਭੀ ਹੈਨ ਉਦਿਆਨ ਵਿਚ ਬੈ
ਠੇ ਹੈਨ ਤਾ ਉਸ ਨੇ ਕਹਾ ਭਾਈ ਤੂ ਉਨਾ ਵਾਸਤੇ ਭੀ ਭੋਜਨ ਲੈ ਜਾਹੁ ਤਾ ਮੈ ਕਹਿਆ ਭਾਈ
ਓਹੁ ਭੋਜਨ ਨਾਹੀ ਲੇਤੇ ਓਹੁ ਵਡੇ ਸੰਤੋਖੀ ਹੈਨ ਯਹਿ ਬਾਤ ਭੀ ਹੋਈ ਆਹੀ ਤਾ ਗੁਰੂ ਜੀ

ਕਹਿਆ ਮਰਦਾਨਿਆਂ ਤੈਨੂੰ ਕਰਤਾਰ ਚਿਤ ਆਵੇ ਤੂੰ ਭਲੀ ਗਲ ਆਖੀ ਮੈ ਤੇਰੇ ਉਤੇ ਬਹੁ
ਰਾਜੀ ਹੋਇਆ ਹਾਂ ਅਤੇ ਜੇ ਭੋਜਨ ਲੈ ਆਵੇ ਆਹਾ ਤਾਂ ਮੈ ਬਹੁਤ ਰੀਝ ਹੋਵਦਾ ਆਹਾ ਤੇ
ਤੇ ਉਪਰ ਫੇਰ ਮਰਦਾਨੇ ਆਖਿਆ ਗੁਰੂ ਜੀ ਮੈ ਇਥੇ ਅਜਬ ਤਮਾਸਾ ਡਿਠਾ ਹੈ ਜੀ
ਇਥੇ ਵੇਦ ਕਰਮ ਕਿਉਂ ਕਰ ਚਲਦਾ ਹੈ ਜੀ ਤਾਂ ਗੁਰੂ ਜੀ ਕਹਿਆ ਮਰਦਾਨਿਆ ਇਥੇ ਧ
ਰਮ ਕਲਾ ਵਰਤਦੀ ਹੈ ਏਥੇ ਪਾਪ ਕੋਈ ਨਹੀਂ ਕਰਦਾ ਇਥੇ ਸਚ ਅਰੁ ਸੰਤੋਖ ਵਰ
ਤਦਾ ਹੈ ਅਤੇ ਇਥੇ ਤੁਰਕ ਦੀ ਜਾਤ ਨਾਂਹੀ ਦੇਖੀਂ ਮਤ ਮੂਹੋਂ ਆਖਦੇ ਮੈਂ ਤੁਰਕ ਮਿਰ
ਸੀ ਹਾਂ ਇਥੇ ਤੁਰਕ ਨੂੰ ਜਾਣਦੇ ਨਾਹੀਂ ਅਤੇ ਨਾਂ ਇਥੇ ਮੂਰਤ ਨੂੰ ਪੂਜਦੇ ਹੈਨ ਏਹੁ ਸੁਧਰ
ਮਨ ਗਰੀ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਹੁਣ ਇਥੇ ਹੀ ਰਹੀਏ ਤਾਂ ਗੁਰੂ ਨਾਨਕ ਜੀ
ਕਹਿਆ ਮਰਦਾਨਾ ਆਪਣੇ ਹਥ ਨਾਂਹੀ ਏਹੁ ਕਰਤਾਰ ਦੇ ਹਥ ਹੈ ਤੇ ਫੇਰਿ ਮਰਦਾਨੇ ਪੁਛਿ
ਆ ਗੁਰੂ ਜੀ ਇਥੇ ਇਸਤ੍ਰੀ ਪੁਰਖ ਮੈਥਨ ਕਰਦੇ ਹੈਨ ਕਿ ਨਾਹੀ ਤਾਂ ਗੁਰੂ ਨਾਨਕ ਜੀ ਕ
ਹਿਆ ਇਥੇ ਦ੍ਰਿਸਟ ਭੋਗ ਹੁੰਦਾ ਹੈ ਮੈਥਨ ਨਹੀ ਹੁੰਦਾ ਤਾਹੀ ਧਰਮ ਕਲਾ ਵਰਤਦੀ ਹੈ
ਜਿਥੇ ਮੈਥਨ ਹੁੰਦਾ ਹੈ ਉਥੇ ਧਰਮ ਉਠ ਜਾਂਦਾ ਹੈ ਤਾਂ ਮਰਦਾਨੇ ਆਖਿਆ ਗੁਰੂ ਜੀ ਏਹੁ
ਤਾਂ ਅਚਰਜ ਸੁਣਾਇਆ ਜੇ ਤਾਂ ਗੁਰੂ ਨਾਨਕ ਜੀ ਆਖਿਆ ਮਰਦਾਨਾ ਕਰਤਾਰ ਦੀਆਂ
ਬਾਤਾਂ ਅਚਰਜ ਹੀ ਹੈਨ ਜਿਤਨੀਆਂ ਕਿਸੇ ਨੂੰ ਦਿਖਾਈਆਂ ਹੈਸ ਤਿਤਨੀਆਂ ਹੀ ਕਿਸੇ
ਡਿਠੀਆਂ ਹੈਨ ਓਹੁ ਸਾਹਿਬ ਬਿਅੰਤ ਹੈ ਅਤੇ ਜੇ ਕੋਈ ਇਕ ਰਾਈ ਸਮਾਨ ਦੇਖਦਾ ਹੈ ਤ
ਏਹੁ ਬੰਦਾ ਅਚਰਜ ਹੋ ਜਾਂਦਾ ਹੈ ਅਰੁ ਜਾਣ ਨਾਹੀ ਸਕਦਾ ਅਤੇ ਓਹੁ ਕਰਤਾਰ ਐਸਾ ਹੈ ਜੋ
ਦਿਖਾਵੇ ਕੁਛ ਹੋਰ ਅਤੇ ਕਰੇ ਕੁਛ ਹੋਰ ਤਾਂ ਮਰਦਾਨੇ ਆਖਿਆ ਗੁਰੂ ਜੀ ਇਸ ਰਾਜੇ ਦੀ
ਹੱਦ ਕਿਥੋਂ ਤੋੜੀ ਹੈ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਜਿਥੋਂ ਅਸੀ ਚਲੇ ਆਹੇ ਸਤ
ਰਾਜਾਂ ਤੇ ਸਤ ਸੈ ਜੋਜਨ ਹੈ ਏਤ ਰਾਜ ਕਲਜੁਗ ਵਿਚੋਂ ਹੋਰ ਕੋਈ ਨਹੀ ਏਹੁ ਕਲੀਕ
ਲਾ ਵਿਚ ਵਰਤ ਜਾਂਦਾ ਹੈ ਹੇ ਮਰਦਾਨਾ ਜੀ ਅੰਦੇ ਰਿਜਕ ਪੁਚਾਵਣ ਦਾ ਸਤਿ ਮੇਰੀ ਅਤੇ ਪ
ਣੀ ਬਣਾਇਆ ਹੈ ਸੁਇਨਾ ਤਾਂ ਕਿਸੇ ਖਾਵਣਾ ਨਾਹੀ ਅੰਨ ਹੀ ਖਾਵਣਾ ਹੈ ਅਤੇ ਅਨੂਪਮ
ਰੂਪ ਜੇਹੜਾ ਉਚਰਾਹਈ ਉਸ ਦੇ ਪਰੇ ਸਭ ਸੁਇਨੇ ਦੀ ਧਰਤੀ ਹੈ ਪਹਾੜ ਭੀ ਸੁਇਨੇ ਦੇ ਹੈ
ਨ ਫੇਰ ਮਰਦਾਨੇ ਕਹਾ ਗੁਰੂ ਜੀ ਸੁਧਰਸੈਨ ਨਾਲ ਲੋਭ ਭੀ ਵਡਾ ਹੈ ਤਾਂ ਗੁਰੂ ਜੀ ਕਹਾ ਮਰ
ਦਾਨਾ ਸੁਧਰਸੈਨ ਨੂੰ ਤਾਂ ਆਸਾ ਕਰਤਾਰ ਪਾਸੋ ਵਡੀ ਕਰਾਇਆ ਹੈ ਨਹੀ ਤਾਂ ਓਹ ਇਸ
ਦਾ ਸਲਾਮੀ ਆਹਾ ਤਾਂ ਮਰਦਾਨੇ ਕਹਾ ਗੁਰੂ ਜੀ ਮੈ ਆਖ ਨਹੀ ਸਕਦਾ ਤੁਸੀ ਤਾਂ ਪੌਣ
ਅਹਾਰੀ ਹੋ ਪਰ ਤੁਹਾਡਾ ਸਾਹਿਰ ਵਿਚ ਆਇ ਹੋ ਹੁਣ ਕੁਛ ਅਹਾਰ ਕਰੋ ਤਾਂ ਮੈ ਲੈ ਆਂ
ਵਾਂ ਤੁਸੀ ਤਾਂ ਸਾਹਿਰ ਵਿਚ ਜਾਂਦੇ ਨਾਂਹੀ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਰੇ

Sri Satguru Jagjit Singh Ji eLibrary NamdhariElibrary@gmail.com

ਖ ਕਰਤਾਰ ਦੇ ਰੰਗ ਤਮਾਸੇ ਚੁਪ ਕਰ ਜਾਹੁ ਦੇਖ ਕਰਤਾਰ ਕਿਆ ਕਰਦਾ ਹੈ ਤਾਂ ਮਰਦਾ
ਨਾ ਚੁਪ ਕਰਕੇ ਬੈਠ ਗਿਆ ਅਤੇ ਸਤ ਦਿਨ ਗੁਜਰ ਗਏ ਮਰਦਾਨਾ ਅਹਾਰ ਕਰਿਆ
ਵੈ ਅਠਵਾਂ ਦਿਨ ਹੋਇਆ ਤਾਂ ਮਰਦਾਨਾ ਸਹਿਰ ਮੇ ਅਹਾਰ ਕਰਨੇ ਗਿਆ ਤਾਂ ਉਸ ਧ
ਰਮਾਸਿੰਘ ਦੀ ਨਜਰੇ ਪੈ ਗਿਆ ਤਾ ਉਸ ਧਰਮਾਸਿੰਘ ਨੇ ਕਹਾ ਹੇ ਭਾਈ ਮਰਦਾਨਾ ਤੂੰ
ਜੋ ਕਹਿੰਦਾ ਸਾ ਦੋਇ ਅਤੀਤ ਹੋਰ ਭੀ ਹੈ ਸੋ ਓਹ ਕਦੀ ਦੇਖੇ ਨਹੀ ਓਹ ਕਿਥੇ ਹੈਨ ਅ
ਕੇ ਤੂੰ ਝੂਠਾ ਹੀ ਕਹਿੰਦਾ ਸੀ ਤਾ ਮਰਦਾਨੇ ਕਹਾ ਧਰਮਾਸਿੰਘ ਜੀ ਮੈ ਝੂਠ ਤਾਂ ਨਹੀ ਕਹਦ
ਸੀ ਹੁਣ ਭੀ ਓਹ ਦੋਨੋ ਅਤੀਤ ਉਦਿਆਨ ਮੇ ਬੈਠੇ ਹੈਨ ਬਹੁਤ ਹੀ ਵਡੁ ਸੰਤੋਖੀ ਹੈ
ਨ ਅਤੇ ਓਹ ਕਿਸੀ ਕੇ ਦੁਆਰੇ ਪਰ ਨਹੀ ਚਲ ਕਰ ਆਪੇ ਹੀ ਜਾਤੇ ਤਾ ਧਰਮਾਸਿੰਘ ਨੇ
ਕਹਾ ਮਰਦਾਨਾ ਜੇ ਕੋਈ ਉਨ ਕੇ ਭੋਜਨ ਲੈ ਕਰ ਜਾਵੈ ਤੋ ਓਹੁ ਖਾਵੈਂ ਕੇ ਨਾ ਖਾਵੈ ਤਾ ਮਰ
ਦਾਨੇ ਆਖਿਆ ਧਰਮਾਸਿੰਘ ਜੀ ਜੇ ਤਾ ਉਨ ਕੀ ਖੁਸੀ ਆਵੈ ਤੋ ਖਾਵੈ ਨਹੀ ਤੋ ਨ ਭੀ ਖ
ਾਵੈ ਤਾ ਧਰਮਾਸਿੰਘ ਨੇ ਕਹਿਆ ਮਰਦਾਨਾ ਏਹ ਕਿਆ ਤਾ ਮਰਦਾਨੇ ਕਹਾ ਧਰਮਾਸਿੰ
ਘ ਜੀ ਓਹ ਤਾ ਪਉਣ ਅਹਾਰੀ ਹੈਨ ਜੇ ਕਹੀ ਪਵਿਤ੍ਰ ਅਹਾਰ ਦੇਖਤੇ ਹੈਨ ਤਾ ਅਰਚਤੇ
ਹੈ ਨਹੀ ਤਾ ਨਹੀ ਅਰਚਤੇ ਤਾ ਧਰਮਾਸਿੰਘ ਨੇ ਕਹਿਆ ਮਰਦਾਨਾ ਤੈ ਈਹਾਂ ਕੁਪਾਵਨ
ਕਿਆ ਦੇਖਿਆ ਹੈ ਤਾ ਮਰਦਾਨੇ ਆਖਿਆ ਧਰਮਾਸਿੰਘ ਜੀ ਮੈ ਈਹਾਂ ਕੁਪਾਵਨ



ਤਾਂ ਕੁਛ ਨਹੀ ਦੇਖਿਆ ਤਾਂ
ਫੇਰ ਧਰਮਾਸਿੰ ਘ ਨੈ ਕਹਿਆ
ਮਰਦਾਨਾ ਤੂੰ ਇਹੁ ਬਾਤ ਕਿਉਂ ਕ
ਹੀ ਤਾ ਮਰਦਾਨੇ ਕਹਾ ਧਰਮਾਸਿੰ
ਘ ਜੀ ਤੂੰ ਮੰਗੇ ਭੋਜਨ ਲੈ ਚਲ
ਹੁਣੀ ਤਾ ਧਰਮਾ ਸਿੰਘ ਨੇ ਪੰਜ
ਸੇਰ ਭੋਜਨ ਕੀ ਵਸਤ ਆਪ
ਲੈ ਕਰ ਤੇ ਦਾਈ ਸੇਰ ਮਰਦਾਨੇ
ਨੂੰ ਦਿਵਾ ਕੇ ਜਿਥੇ ਗੁਰੂ ਨਾਨਕ ਜੀ ਤੇ ਭਾਈ ਬਾਲਾ ਬੈਠਿਆ ਹੇ ਤਹਾਂ ਆਏ ਤੇ ਰਸਤੇ ਵਿਚ
ਧਰਮਾਸਿੰਘ ਨੇ ਮਰਦਾਨੇ ਨੂੰ ਪੁਛਿਆ ਮਰਦਾਨਾ ਇਨਾ ਅਤੀਤਾਂ ਦੀ ਕਿਆ ਅਵਾਜ
ਹੈਗੀ ਹੈ ਤਾਂ ਮਰਦਾਨੇ ਕਹਾ ਧਰਮਾਸਿੰਘ ਜੀ ਉਨਾਂ ਦੀ ਅਵਾਜ ਕਰਤਾਰ ਕਰਤਾਰ ਹੈ
ਤਾਂ ਧਰਮਾਸਿੰਘ ਨੈ ਪਰਸਾਦ ਗੁਰੂ ਨਾਨਕ ਜੀ ਦੇ ਅਗੈ ਰਖਿਆ ਅਤੇ ਮੁਖੋ ਕਹਾ ਕ
ਰਤਾਰ ਕਰਤਾਰ ਤਪਾ ਜੀ ਤਾਂ ਗੁਰੂ ਨਾਨਕ ਜੀ ਨੇ ਅਖੀਆਂ ਖੋਲੀਆਂ ਅਤੇ ਭਾਈ ਬ

ਲੈਨੇ ਭੀ ਬਚਨ ਕੀਤਾ ਆਉ ਭਾਈ ਸਤਿਕਰਤਾਰ ਬੈਠੋਜੀ ਤਾਗੁਰੂ ਨਾਨਕਜੀ ਨੇ ਕਹਾ
ਭਾਈ ਏਹੁ ਕਿਆ ਹੈ ਤਾ ਧਰਮਾਸਿੰਘ ਨੇ ਕਹਿਆ ਸਾਧਜੀ ਤੁਮਾਰੇ ਵਾਸਤੇ ਗੋਬਿੰਦ ਜੀ
ਨੇ ਪਰਸਾਦਿ ਭੇਜਿਆ ਤਾਗੁਰੂ ਨਾਨਕਜੀ ਨੇ ਕਹਿਆ ਭਾਈ ਤੇਰਾ ਨਾਉ ਕਿਆ ਹੈ ਅਰੁ
ਤੇਰੀ ਜਾਤਿ ਵਰਨ ਕਿਆ ਹੈ ਤਾ ਧਰਮਾਸਿੰਘ ਨੇ ਕਹਿਆ ਸਾਧਜੀ ਮੇਰਾ ਨਾਉ ਤੋ ਧਰਮ
ਸਿੰਘ ਹੈ ਅਰੁ ਈਹਾਂ ਜਾਤ ਵਰਨ ਸਭੁ ਨੇਕਾ ਏਕਹੀ ਜੈਸਾ ਹੈ ਈਹਾ ਘਾਟੇ ਵਾਧੇ ਤੋ ਕੋ
ਈ ਨਾਹੀ ਤਾਗੁਰੂ ਨਾਨਕਜੀ ਨੇ ਕਹਾਂ ਏਹੁ ਭੋਜਨ ਕਿਸ ਨੇ ਭੇਜਿਆ ਹੈ ਅਰ ਕਿਸ ਨਮਿਤ
ਤੁਮ ਆਏ ਹੋ ਤਾ ਧਰਮਾਸਿੰਘ ਨੇ ਕਹਾ ਹੇ ਸੰਤਜੀ ਸਤ ਦਿਨ ਆਪ ਕੋ ਇਹਾਂ ਆਏ ਬਤੀ
ਤੇ ਹੈ ਆਪਨੇ ਸਹਿਰ ਮੈ ਚਰਨ ਨਹੀ ਪਾਇਆ ਅਰ ਭੋਜਨ ਭੀ ਨਹੀ ਕੀਆ ਇਸ ਨਮਿ
ਤ ਭੋਜਨ ਲੈ ਆਇਆ ਹੋਂ ਅਰੁ ਈਹਾ ਕੇ ਰਾਜੇ ਕਾ ਨਾਮ ਕਵਲਨੈਨ ਹੈ ਧਰਮਵਾਨ ਹੈ
ਨਿਰਮਾਨ ਹੈ ਅਤੇ ਉਸ ਦੇ ਸਿਰ ਪਰ ਛਤ੍ਰ ਕਰਤਾਰ ਨੇ ਹੀ ਦੀਆ ਹੈ ਅਰ ਆਪਣਾਂ
ਬਲ ਕਿਸੀ ਕੋ ਜਣਾਵਦਾ ਨਹੀ ਕਿਸੀ ਕੋ ਕਿਸੀ ਰੀਤ ਕਰ ਕੇ ਦੁਖਾਵਦਾ ਭੀ ਨਹੀ ਸ
ਭਨਾ ਨੂੰ ਆਪਣੇਂ ਜੈਸਾ ਹੀ ਜਾਣਦਾ ਹੈ ਬਡਾ ਸਹਿਣਸੀਲ ਹੈ ਕਿਰਪਾ ਕੀ ਖਾਨ ਹੈ
ਰਈਯਤ ਕੇ ਲੋਕ ਸਭੁ ਆਪੇ ਹੀ ਸਲਾਮ ਕਰਤੇ ਹੈਂ ਸਤਾਰਾ ਰਾਜੇ ਇਸ ਦੇ ਸਲਾਮੀ
ਤੇ ਨ ਆਪੇ ਹੀ ਇਸ ਦੀ ਆਨ ਮੰਨਦੇ ਹੈਨ ਏਹੁ ਰਾਜਾ ਆਪ ਕਿਸੇ ਉਪਰ ਨਹੀ ਜ਼ਾਹਰ
ਕਰਦਾ ਸਭ ਕੋ ਆਪਣੇ ਸਮਾਨ ਇਕ ਜੈਸਾ ਹੀ ਸਮਝਤਾ ਹੈ ਜੈਸੇ ਸਭੁ ਸ੍ਰੀ ਗੋਬਿੰਦ
ਪਰਮੇਸਰ ਜੀ ਕੇ ਹੋਰ ਭੀ ਬੰਦੇ ਹੈਨ ਤੈਸਾ ਮੈਂ ਭੀ ਇਕ ਬੰਦਾ ਹੈ ਤਾਗੁਰੂ ਜੀ ਨੇ ਜੀਆ ਵਿ
ਚ ਕਹਾ ਅਸਾ ਕਰਤਾਰ ਪਾਸੋ ਸੁਧਰਸੈਣ ਨੂੰ ਵਡਿਆਈ ਦਿਵਾਈ ਹੈ ਅਤੇ ਏਹੁ ਰਾਜਾ
ਭੀ ਅਜਬ ਹੈ ਜਿਸ ਨੇ ਰਾਜ ਸੰਪਦਾ ਪਾਇ ਕਰ ਅਭਮਾਨ ਨੂੰ ਜੀਤਿਆ ਹੈ ਹੁਣ ਦੇਖੀ
ਏ ਕਰਤਾਰ ਕਿਆ ਕਰਦਾ ਹੈ ਇਤਨੇ ਮੈ ਧਰਮਾਸਿੰਘ ਨੇ ਕਹਾ ਹੇ ਸੰਤਜੀ ਤੁਸੀ ਭੋਜਨ
ਅਰੋਗੋ ਜੀ ਤਾਗੁਰੂ ਜੀ ਨੇ ਕਹਾ ਧਰਮਸਿੰਘ ਜੀ ਅਸੀ ਪ੍ਰਸਾਦ ਨਹੀ ਅਰਚਦੇ ਤਾਧ
ਰਮਾਸਿੰਘ ਨੇ ਕਹਾ ਹੇ ਸੰਤਜੀ ਪਰਸਾਦ ਮੇ ਕਿਆ ਦੋਖ ਹੈ ਜੋ ਨਹੀ ਅਰਚਦੇ ਹੋ ਤਾਂਗੁ
ਰੂ ਨਾਨਕਜੀ ਨੇ ਕਹਾ ਧਰਮਸਿੰਘ ਪਰਸਾਦ ਮੈ ਕੋਈ ਦੋਖ ਨਹੀ ਰਾਜੇ ਮੇ ਦੋਖ ਹੈ ਤਾਂਧ
ਰਮਾਸਿੰਘ ਨੇ ਕਹਾ ਸੰਤਜੀ ਰਾਜੇ ਮੈ ਕੌਨ ਦੋਖ ਹੈ ਸੋ ਕਹੋ ਗੁਰੂ ਨਾਨਕਜੀ ਨੇ ਕਹਾ ਧਰ
ਮਾਸਿੰਘ ਜਿਸ ਮੇ ਦੋਖ ਹੋਤਾ ਹੈ ਸੋਈ ਜਾਨਤਾ ਹੈ ਦੂਸਰੇ ਕੋ ਕਿਆ ਮਲੂਮ ਹੈ ਤੇ ਸੰਸਾਰ
ਤੇ ਪੌਣ ਭਛੀ ਹੈ ਤਾ ਧਰਮਾਸਿੰਘ ਕਹਾ ਹੇ ਸਾਧਜੀ ਏਹੁ ਬਾਤ ਕਿਉਕਰ ਨਿਵਰਤ ਹੋਵੈ
ਤਾਗੁਰੂ ਜੀ ਕਹਾ ਹੇ ਧਰਮਸਿੰਘ ਆਪੇ ਹੀ ਨਿਵਰਤ ਹੋਵੈਗੀ ਪਰ ਤੁਮ ਰਾਜਾ ਕੋ ਖਬਰ ਕਰੋ
ਤਾ ਧਰਮਾਸਿੰਘ ਕਹਾ ਏਹੁ ਪਰਸਾਦ ਈਹਾਂ ਧਰਾ ਰਹੇ ਤਾਗੁਰੂ ਜੀ ਕਹਾ ਧਰਮਾਸਿੰਘ

Sri Satguru Jagjit Singh Ji eLibrary NamdhariElibrary@gmail.com

ਰਾਜਾ ਆਵੈਗਾ ਤਉ ਪਰਸਾਦ ਜੇਵੀਐਗੇ ਤਾ ਧਰਮਸਿੰਘ ਨੈ ਵਿਚਾਰਿਆ ਏਹੁ ਬਡਾ
ਰਾਜਾ ਹੈ ਰਾਜੇ ਕੋ ਕਿਆ ਦੇਖ ਇਨ ਲਗਾਇਆ ਹੈ ਤਉ ਧਰਮਸਿੰਘ ਬਡਾ ਹੈਰਾਨ ਹੋ



ਇਕਰ ਰਾਜਾ ਕਵਲਨੈਨ
ਕੇ ਜਾਇ ਇਕਰ ਕਹਾ ਹੇ ਰਾਜਾ
ਤੇਰੇ ਨਗਰ ਮੈ ਤੀਨ ਅਤੀਤ
ਆਏ ਹੈ ਸਤ ਦਿਨ ਗੁਜਰੇ ਹੈ
ਬਾਗ ਮੈ ਉਤਰੇ ਏਕ ਤਉ ਉਨੈ
ਜੇ ਸਹਿਰ ਮੈ ਆਇ ਇਕ ਰਾ
ਹਾਰ ਕਰ ਜਾਤੂ ਹੈ ਦੋਇ ਸਹਿ
ਰ ਮੈ ਨਹੀ ਆਵਤੇ ਹੈ ਭੋਜਨ ਭੀ ਉਨੇ ਨਹੀ ਕੀਆ ਮੈ ਲੇ ਗਇਆ ਥਾ ਵਹੁ ਭੋਜਨ ਨਹੀ ਕ
ਰਤੇ ਮੈ ਉਨੇ ਕੋ ਕਹਾ ਏਹੁ ਧਰਮ ਨਗਰੀ ਹੈ ਤੁਮ ਭੋਜਨੁ ਕਰੋ ਤਉ ਮਹਿਤ ਨੇ ਕਹਾ ਭੋਜਨ ਮੈ ਦੇਖ
ਨਹੀ ਰਾਜੇ ਮੈ ਦੇਖਾ ਹੈ ਤੁਮ ਰਾਜੇ ਕੋ ਬੁਲਾਵੋ ਤਾ ਰਾਜੇ ਨੇ ਕਹਾ ਧਰਮਸਿੰਘ ਤੁਮ ਪੂਛੋ ਤੋ ਤ
ਸਹੀ ਰਾਜਾ ਮੈਂ ਕਿਆ ਦੇਖਾ ਹੈ ਤਾ ਧਰਮਸਿੰਘ ਨੈ ਕਹਾ ਰਾਜਾ ਜੀ ਮੈ ਏਹੁ ਬਾਤ ਕਹੀ ਥੀ
ਤਾ ਮਹਿਤ ਜੀ ਕਹਾ ਜਿਸ ਮੈ ਦੇਖ ਹੋਤਾ ਹੈ ਸੋਈ ਜਾਣਦਾ ਹੈ ਤਾ ਰਾਜੇ ਨੇ ਕਹਾ ਧਰਮਸਿੰਘ
ਹਮਾਰਾ ਦੇਖ ਵਿਚਾਰੋ ਉਨੋ ਨੇ ਕਿਆ ਦੇਖ ਲਗਾਇਆ ਹੈ ਮੇਰੇ ਕੋ ਤਾ ਧਰਮਸਿੰਘ ਕਹਾ
ਤੁਮ ਆਪ ਚਲ ਕਰ ਪੂਛੋ ਤਾ ਰਾਜਾ ਕਵਲਨੈਨ ਨੇ ਪੂਛਾ ਧਰਮਸਿੰਘ ਓਹ ਤਪਸੀ ਕਹਾ
ਬੈਠੇ ਹੋਏ ਹੈਨ ਤਾ ਧਰਮਸਿੰਘ ਨੈ ਕਹਾ ਹੇ ਰਾਜਾ ਜੀ ਓਹੁ ਸਿਲਾ ਮਿਲਾ ਦੀਪ ਕੀ ਪਹ
ੜੀ ਉਪਰ ਬੈਠੇ ਹੋਏ ਹੈਨ ਤਾ ਰਾਜਾ ਨੇ ਘੋੜਾ ਮੰਗਾਇਕੇ ਚਲਨੇ ਲਗਾ ਅਰ ਵੀਚਾ



ਰ ਕੀਆ ਮੇਰੇ ਸਹਿਰ ਮੈ ਤੋ
ਗੁਰੇ ਕਤੇ ਅ ਟਕਾਉ ਨਹੀ
ਹੋਰ ਕੁਛ ਲੈ ਜਾਵੇਗਾ ਤੋ ਕ
ਬੂਲ ਨਹੀ ਕ ਰੈਗੇ ਇਵੇ ਹੀ
ਚਲੀਏ ਤਾ ਧਰਮਸਿੰਘ
ਕੇ ਸਾਥ ਰਾਜਾ ਆਇਆ ਜ
ਹਾ ਗੁਰੂ ਜੀ ਬੈ ਠੇ ਥੇ ਮਰਦਾਨਾ
ਤੇ ਬਾਲਾ ਦੂਵੇ ਸੀ ਗੁਰੂ ਕੀ ਸਮਾਧ ਲਗੀ ਸੀ ਤਾ ਧਰਮਸਿੰਘ ਨੇ ਕਹਾ ਕਰਤਾਰ
ਕਰਤਾਰ ਰਾਜੇ ਨੈ ਭੀ ਕਹਾ ਤਾ ਗੁਰੂ ਜੀ ਕੀ ਸਮਾਧ ਖੁਲੀ ਕਹਾ ਸਤ ਕਰਤਾਰ ਆਖੋ

Sri Satguru Jagjit Singh Ji eLibrary NamdhariElibrary@gmail.com

ਭਾਈ ਸਤ ਕਰਤਾਰ ਆਈਏ ਭਾਈ ਜੀ ਬੈਠੀਏ ਤਾਂ ਧਰਮਾ ਸਿੱਖ ਨੇ ਕਹਾ ਰਾਜਾ
ਜੀ ਏਹੁ ਪੂਰਨ ਸਾਧ ਹੈ ਤਾਂ ਰਾਜੇ ਨੇ ਬੈਠਕਰ ਬਾਬਾ ਨਾਨਕ ਜੀ ਕੋ ਨਮਸਕਾਰ ਕਰੀ ਤੇ
ਹਥ ਜੋੜ ਕੇ ਕਹਾ ਹੇ ਮਹੰਤ ਜੀ ਤੁਸਾਂ ਭੋਜਨ ਕਿਉਂ ਨਹੀਂ ਅਹਾਰਿਆ ਮੇਰੇ ਕੋ ਕਿ
ਆ ਦੋਖ ਲਗਾਇਆ ਹੈ ਸੋ ਮੇਰਾ ਦੋਖ ਬਤਾਵੋ ਜੀ ਅਰ ਮੇਰਾ ਦੋਖ ਦੂਰ ਕਰੋ ਜੀ ਤਾਂ ਗੁ
ਰੂ ਨਾਨਕ ਜੀ ਕਹਾ ਹੇ ਰਾਜਾ ਦੋਖ ਤੁਮ ਕੋ ਏਹੁ ਲਾਗਾ ਹੈ ਜੋ ਤੁਮ ਕਹਤੇ ਹੋ ਸਭੀ ਗੋਬਿੰਦ ਕੇ
ਕੀਏ ਹੂਏ ਹੈਂ ਸੋ ਐਸਾ ਹੀ ਏਕ ਮੈਂ ਭੀ ਕੀਤਾ ਹੂਆ ਹੈਂ ਜਬ ਤੁਮ ਏਹ ਜਾਨਤੇ ਹੋ ਤੋ ਅਵਰਨੋ
ਕੋ ਤੇਆਨ ਕਿਉਂ ਮਨਾਵਤੇ ਹੋ ਤਾਂ ਰਾਜੇ ਨੇ ਕਹਾ ਸਾਧ ਜੀ ਹਮ ਤਾਂ ਕਿਸੀ ਪਾਸ ਤੇ ਆਨ ਨਾ
ਹੀ ਮਨਾਵਤੇ ਓਹ ਆਪੇ ਹੀ ਆਨ ਮਾਨਤੇ ਹੈਂ ਹਮ ਤੋ ਕਿਸੀ ਪਰ ਕੁਛ ਫੁਰਮਾਇਸ ਨਹੀਂ
ਕਰਤੇ ਅਰੁ ਨਾ ਕਿਸੀ ਪਰ ਜ਼ਾਪਤਾ ਹੀ ਕਰਤੇ ਹੈ ਤਾਂ ਫੇਰ ਗੁਰੂ ਨਾਨਕ ਜੀ ਕਹਾ ਸੁਣ ਰਾਜਾ
ਕਵਲਨੈਨ ਅਰੁ ਸੁਧਰ ਸੈਣ ਨੂੰ ਤੁਸਾਂ ਸਭ ਨਾਂ ਉਪਰ ਸਿਰਦਾਰ ਕੀਤਾ ਹੈ ਹੋਰ ਜਿਤਨੇ
ਰਾਜੇ ਹੈਨ ਸੋ ਸਭ ਉਸ ਦੇ ਸਲਾਮੀ ਕੀਤੇ ਹੈਨ ਅਤੇ ਤੁਹਾਡੇ ਜੀਆ ਵਿਚ ਕਿਆ ਆਵਦੀ
ਹੈ ਰਾਜੇ ਕਵਲਨੈਨ ਕਹਾ ਹੇ ਸਾਧ ਜੀ ਈਹਾਂ ਤੋ ਪਰਮ ਸੁਖ ਹੈ ਹਮ ਤੋ ਤੁਮਾਰਾ ਬਚਨ ਸਿ
ਰ ਪਰ ਮਾਨਿਆ ਹੈ ਪਰ ਤੁਮ ਹਮਾਰਾ ਦੋਖ ਦੂਰ ਕਰੋ ਜੀ ਤਾਂ ਗੁਰੂ ਨਾਨਕ ਜੀ ਬਚਨ ਕੀਤ
ਹੇ ਰਾਜਾ ਜੀ ਤੇਰਾ ਦੋਖ ਦੂਰ ਕਰਨੇ ਵਾਸਤੇ ਸਤ ਹਜਾਰ ਜੋਜਨ ਆਏ ਆ ਹੇ ਅਤੇ ਤੂੰ ਅ
ਸਾਨੂੰ ਨਹੀਂ ਜਾਣਦਾ ਪਰ ਅਸੀ ਤੈਨੂੰ ਜਾਣਦੇ ਆ ਹੇ ਰਾਜੇ ਸੁਧਰ ਸੈਨ ਦਾ ਸਲਾਮੀ ਰ
ਹੇਗਾ ਤਾਂ ਭਲਾ ਹੋਵੀਗਾ ਇਹੁ ਸਾਰੀ ਸਮਗਰੀ ਬਾਇ ਪਵੀਗੀ ਨਹੀਂ ਤਾਂ ਤੇਰੀ ਖੁਸੀਆ
ਵੇਗੀ ਸੋ ਈ ਕਰੀ ਤਾਂ ਰਾਜੇ ਕਵਲਨੈਨ ਨੇ ਕਹਿਆ ਹੇ ਸਾਧ ਜੀ ਮੈ ਉਸ ਕਾ ਕਹਿਆ
ਨ ਫੇਰੋਂਗਾ ਪਰ ਜੀ ਤੁਮ ਮੇਰੇ ਆਤਮੇ ਕਾ ਭਰਮ ਦੂਰ ਕਰੋ ਜੀ ਤੁਮ ਜੋ ਕਹਤੇ ਹੋ ਤੂੰ ਹ
ਮ ਕੋ ਨਹੀਂ ਜਾਣਤਾ ਅਰ ਹਮ ਤੁਮ ਕੋ ਜਾਣਤੇ ਹੈ ਜੀ ਓਹੁ ਕਦ ਕੀ ਅਸਨਾਈ ਅਹੁੰਦੀ
ਤਹੈ ਤਾਂ ਗੁਰੂ ਨਾਨਕ ਜੀ ਕਹਿਆ ਸੁਣ ਰਾਜਾ ਕਵਲਨੈਨ ਜਬ ਰਾਜਾ ਜਨਕ ਜੀ ਬਿ
ਦੇਹੀ ਥਾ ਅਰੁ ਰਾਜੇ ਕੀ ਤੇਰੇ ਉਪਰ ਬਹੁਤ ਮਿਹਰਵਾਨਗੀ ਥੀ ਤਬ ਤੂੰ ਰਾਜੇ ਜਨਕ
ਜੀ ਕਾ ਅਸਨਾਨੀ ਥਾ ਸਦਾ ਪਹਿਰ ਰਾਤ ਰਹਿੰਦੀ ਰਾਜੇ ਨੂੰ ਤੂੰ ਇਸਨਾਨ ਕਰਾਵਦਾ
ਥਾ ਇਕ ਦਿਨ ਰਾਜੇ ਜਨਕ ਜੀ ਤੁਮ ਕੋ ਕਹਾ ਥਾ ਮਧੂਪਰਾ ਤੂੰ ਜਲ ਪਿਲਾਉ ਪ
ਰ ਜਹਾਂ ਹਿਮਾਚਲ ਹੈ ਤਬ ਤੂੰ ਜਲ ਕੋ ਗਇਆ ਤਾਂ ਰਸਤੇ ਵਿਚ ਤੇਰੇ ਜੀਆ ਮੇਂ
ਆਈ ਹਮ ਰਾਜੇ ਨ ਹੂਏ ਜਬ ਤੈ ਜਲ ਲਿਆਇਕੈ ਰਾਜੇ ਕੋ ਪੀਲਾਇਆ ਤਾਂ ਰ
ਜਾ ਤੇਰੇ ਪਰ ਬਹੁਤ ਪ੍ਰਸੰਨ ਹੂਆ ਕਹਾ ਮਧੂਪਰਾ ਤੂੰ ਕੁਛ ਮਾਂਗ ਤੈ ਨੇ ਕਹਾ ਰਾਜਾ ਜੀ
ਮੈ ਤੋ ਕੁਛ ਨਹੀਂ ਮਾਂਗਤਾ ਰਾਜਾ ਜਨਕ ਜੀ ਅੰਤਰਜਾਮੀ ਥਾ ਤਾਂ ਰਾਜੇ ਕਹਾ ਅਰੇ

ਮੰਘਰਤੂੰਮਾਂਗਤੋ ਚੁਕਾਹੈ ਅਬ ਕਿਉ ਮੁਕਰਤਾਹੈ ਜੋਤੂੰਮਾਗਿਆਹੈ ਸੋਹਮਨੇਤੁਮ
ਕਉਦੀਆ ਹੈ ਫੇਰ ਤੈਨੇਕਹਾ ਰਾਜਾਜੀ ਮੈਤਉਕੁਛਨਾਹੀਮਾਂਗੀਆ ਤਾਰਾਜੇ
ਕਹਾ ਅਰੇ ਜਬਤੂੰਜਲਲੇਨੇਕਉ ਗਇਆਥਾ ਤਬਤੇਰੇਮਨਆਈਸੀ ਮੈਂਰਾਜ
ਨਹੂਆ ਰਾਜਾਹੋਤਾ ਤਉਹੁਕਮ ਕਰਤਾ ਅਬ ਹਮਨੇਤੁਮਕੋਰਾਜਦੀਆਹੈ ਪਰ
ਹਮਸੇਭੀ ਬਡਾਰਾਜ ਕਰੋਗੇ ਹਮਨੇਤੁਮਕੋ ਵਹਾਭੀਰਾਜਕਰਨੇਕਾ ਮਰਤਬਾ ਜਨ
ਕਜੀਸੇ ਦਿਵਾਯਾਥਾ ਤੂੰ ਵਹਾਭੀਹਮਾਰੇ ਸਾਥਪ੍ਰੀਤਕਰਤਾਥਾ ਤਾਰਾਜੇਕਵਲਨੈਨ
ਨੇਕਹਾ ਹੇਸੰਤਜੀ ਮੇਰਾਨਾਮ ਵਹਾਂ ਕਿਆਥਾ ਗੁਰੂਜੀਨੇਕਹਾ ਤੇਰਾਨਾਮ ਸਫਰੈਦਭੀ
ਥਾ ਅਬ ਤੇਰਾਨਾਮ ਕਵਲਨੈਨ ਨਹੈ ਹਮਾਰਾਨਾਮ ਨਾਨਕ ਨਿਰੰਕਾਰੀਹੈ ਏਹਬਾਤ ਸੁ
ਨਕਰ ਰਾਜੇ ਨੇਗੁਰੂਜੀਕੇਚਰਨਾਪਰ ਮਥਾਟੇਕਿਆ ਤੇਮੂੰਹੋ ਕਹਿਓਸ ਤੁਮਭੁਲੇ
ਸੰਤੁਹੋ ਬਚਨੋਕੇ ਪੂਰੇ ਹੋ ਅਬ ਚਲੋ ਸਹਿਰਮੇ ਮੰਦਰੋਮੇ ਚਲਕੇ ਗੁਜਰਾਨ ਕਰੋ
ਗੁਰੂਜੀਨੇਕਹਾ ਹਮ ਅਤੀਤ ਫਕੀਰਹੈ ਉਦਿਆਨਮੇ ਸੋਹਭਤੇਹੈ ਤੁਮਰਾਜਾਲੋਕ
ਮੰਦਰੋਮੇ ਸੋਹਭਤੇਹੈਂ ਤਾਰਾਜੇਨੇਕਹਾ ਤਪਾਜੀ ਏਹੁਰਾਜ ਆਪਕਾਹੈ ਆਪਹੀਰ
ਜਕਰੋ ਹਮਤੁਮਾਰੇ ਆਗੇਟਾਹਿਲਕਰਤੇਹੈ ਜੋਤੁਮ ਕਾਰ ਕਹੋਗੇ ਸੋਈਹਮਕਰੈਂਗੇ
ਤਾਗੁਰੂਨਾਨਕਜੀਕਹਾ ਹੇਰਾਜਾ ਏਹੁਜੋਰਾਜ ਤੁਮਕਰਤੇਹੋ ਸੋਹਮਹੀ ਕਰਤੇਹੈ
ਤੁਮਾਰੇਮੇ ਹਮਾਰੇਮੇ ਕੋਈ ਭਿੰਨ ਭੇਦ ਨਾਹੀ ਪਰ ਏਕ ਬਚਨ ਤੁਮ ਹਮਾਰਾ ਤੁਮ ਮਾਨਹੁ
ਤਾਰਾਜੇਕਹਿਆ ਤਪਾਜੀ ਏਕਬਚਨ ਕਿਆ ਜੋਤੁਮਕਹੋ ਸੋਈਹਮ ਮਾਨੈਗੇ ਤੁਮਹ
ਮਤੇ ਬਡੇਹੋ ਰਾਜਾਜਨਕਜੀਕੀ ਬਰਾਬਰਹੋ ਤਾਗੁਰੂਨਾਨਕਜੀਕਹਿਆ ਰਾਜਾਜੀ
ਤੁਮਰਾਜੇ ਸੁਧਰਸੈਣਕੇ ਸਲਾਮੀਰਹੀਓ ਤਬਰਾਜਾਨੇਕਹਾ ਤਪਾਜੀ ਏਕ ਸੁਧਰ
ਸੈਨਕਿਆ ਜੋਤੁਮਕਹੋ ਤਾ ਸੁਧਰਸੈਣ ਕੇ ਸਗ ਜੋਹੈ ਤਿਨਕੇਭੀ ਸਲਾਮੀ ਹੋਵੈਂਗੇ
ਯੇਹ ਕਿਆਬਾਤਹੈ ਤਾਭਾਈਬਾਲੇਨੇ ਕਹਿਆ ਗੁਰੂਜੀ ਤੁਸੀਜੋ ਆਖਦੇਹੋ ਸੋਰਾਜਾ
ਕਵਲਨੈਨ ਮੰਨਦਾਹੈ ਫੇਰ ਅਗੇ ਕਿਆਬਾਤਹੈ ਜੀ ਅਤੇ ਜੋਕੁਛ ਰਾਜਾ ਕਹਦਾਹੈ
ਸੋਤੁਸੀਮੰਨੋ ਤਾਗੁਰੂਨਾਨਕਜੀਕਹਿਆ ਹੇਰਾਜਾ ਤੂੰਕਿਆ ਕਹਿਦਾਹੈ ਤਾਰਾਜੇ
ਕਹਾ ਤਪਾਜੀ ਮੰਦਰਪਵਿਤ੍ਰਕਰੋ ਤਾਗੁਰੂਨਾਨਕਜੀਕਹਾ ਭਲਾਰਾਜਾਜੀ ਚਲੋ ਤਾਂ
ਗੁਰੂਨਾਨਕਜੀ ਅਤੇਭਾਈਬਾਲਾ ਮਰਦਾਨਾ ਤ੍ਰਾਏ ਮੰਦਰਾਵਿਚਗਏ ਤਾਗੁਰੂਨਾਨ
ਕਜੀ ਜਾਇਕਰ ਦੇਖੈ ਤਾਂ ਰਾਜੇਜਨਕਨਾਲੋਭੀ ਬਡੀ ਸਾਮਗ੍ਰੀਹੈ ਅਤੇਰਾਜਾਭੀਸ
ਤਾਕਰਦਾਹੈ ਰਾਜੇਜਨਕਦਾ ਬਚਨ ਪੂਰਾਹੋਇਆਹੈ ਰਾਜਾ ਜਨਕਜੀ ਬਡਾ
ਪੂਰਨਪੁਰਖਆਹਾ ਪੰਦਰਾਮਹੀਨੇ ਗੁਰੂਨਾਨਕਜੀ ਰਾਜੇਕਵਲਨੈਨਕੇਪ

Sri Satguru Jagjit Singh Ji eLibrary NamdhariElibrary@gmail.com

ਸਰਹੇ ਅਰੁਧਰਮਸਾਲਬਨਾਈ ਵਹਾਕੀਰਤਨ ਨਿਤਹੋਵੈ ਆਏ ਅਤਿਥਕੀ ਸੇਵਾ
ਹੋਵਨੇਕਾ ਹੁਕਮਦੀਆ ਜੋਕੋਈ ਸਾਧੂ ਫਕੀਰ ਵਹਾਂ ਆਵੈ ਉਨਕੋਕੁਝ ਦਾਰਾ ਮਿਲੈ
ਰਾਜਾਕਵਲਨੈਨ ਆਪਣੇਹਾਥੋਕਰ ਸੇਵਾਕਰੈ ਗੁਰੂ ਨਾਨਕਜੀ ਵਿਦਾ ਹੋਵਣ ਲਗੇ
ਤਾਰਾਜੇਨੈ ਹਾਥ ਜੋੜਕਰ ਕਹਿਆ ਹੇਗੁਰੂਜੀ ਏਹੁਰਾਜਤੁਮਾਰਾ ਹੈ ਸੋਕਿਸੀਕਉ ਆਪ
ਣੇਹਾਥ ਕਰਕੇ ਦੇਹੋ ਅਰੁਮੈਤੁਮਾਰੇ ਸਾਥਹੀ ਚਲਤਾਹੋ ਤਾਗੁਰੂਨਾਨਕਜੀ ਕਹਿਆ
ਸੁਣਰਾਜਾਜੀ ਰਾਜਾ ਜਨਕਜੀਦਾ ਰਾਜ ਤੈਨੂੰ ਦਿਤਾਹੋਇਆ ਹੈ ਹਮ ਕਿਸਕੋ ਦੇਵੈ
ਏਹੁਰਾਜਕਾ ਹੁਕਮ ਤੇਰੇਕੋਹੀ ਹੈ ਤਾਰਾਜੇਕਵਲਨੈਨਨੇ ਖੜ੍ਹੇਹੋਇਕਰ ਸੀਗੁਰੂਨਾ
ਨਕਜੀਦੇ ਅਗੇ ਤਾਜੀਮਕੀਤੀ ਗੁਰੂਨਾਨਕਜੀ ਰਾਜੇਕਵਲਨੈਨ ਪਾਸੋ ਵਿਦਿਆ ਹੋ
ਏ ਗੁਰੂਜੀ ਸਹਿਰਦੇ ਬਾਹਰ ਨਿਕਲ ਖੜ੍ਹੇਹੋਏ ਅਤੇ ਸੁਮੇਰ ਪਰਬਤਨੂੰ ਚਲੇ ਮਰਦ
ਨੇ ਆਖਿਆ ਗੁਰੂਜੀ ਏਹੁ ਮੱਕਾ ਜੋ ਆਖਦੇ ਹੈਨ ਸੋ ਕਿਧਰ ਹੈ ਜੀ ਤਾਗੁਰੂਨਾਨਕ
ਜੀ ਕਹਿਆ ਮਰਦਾਨਾ ਮਕਾ ਨਿਠ ਲੋੜਨਦਾ ਹੈ ਮਰਦਾਨੇ ਕਹਾ ਗੁਰੂਜੀ ਤੁਰਕ ਤਰੀ
ਫ ਬਹੁਤਕਰਦੇ ਹੈਨ ਭਲਾ ਓਹਨੂੰ ਭੀ ਦੇਖ ਜਾਵੀਏ ਤਾ ਸਹੀ ਤਾਗੁਰੂਨਾਨਕਜੀ ਕਹਾ
ਸੁਣ ਮਰਦਾਨਾ ਓਹ ਮੱਕਾ ਤਾਂ ਕਿਧਰੇ ਪਿਛੇ ਹੀ ਰਹਿਆ ਹੈ ਤੂੰ ਅਗੋਂ ਹੀ ਆਖਿਆ
ਹਾ ਤਾ ਮਰਦਾਨੇ ਕਹਾ ਗੁਰੂਜੀ ਕੀ ਬਹਾਨੇ ਕਰਦੇ ਹੋ ਤੁਹਾਨੂੰ ਕਿਛੁ ਦੂਰ ਨਾਹੀ ਤਾਗੁਰੂ
ਨਾਨਕਜੀ ਕਹਿਆ ਮਰਦਾਨਿਆ ਇਥੋ ਢਾਈ ਹਜਾਰ ਕੋਹ ਮੱਕਾ ਹਈ ਨਾਲੇ ਉਥੋ
ਹਿੰਦੂ ਜਾਵਣ ਨਾਹੀ ਮਿਲਦੇ ਤਾ ਮਰਦਾਨੇ ਕਹਿਆ ਗੁਰੂਜੀ ਢਾਈ ਹਜਾਰ ਕੋਹ ਤਾ ਤੇਰਿ
ਆ ਢਾਈ ਪਲਕਾ ਹੈਨ ਅਤੇ ਤੁਸੀ ਜੋ ਆਖਦੇ ਹੋ ਜੋ ਹਿੰਦੂਆ ਨੂੰ ਜਾਵਣ ਨਾਹੀ ਮਿ
ਲਦਾ ਸੋ ਤੁਹਾਨੂੰ ਮਨੇ ਕੌਣ ਕਰ ਸਕਦਾ ਹੈ ਤਾਗੁਰੂਨਾਨਕਜੀ ਕਹਿਆ ਮਰਦਾਨਾ
ਤੇਰਾ ਆਖਿਆ ਭੀ ਫੇਰਿਆ ਨਹੀ ਜਾਦਾ ਤਾਗੁਰੂਨਾਨਕਜੀ ਓਥੇ ਮਕੇਨੂੰ ਚਲੇ।



ਗਅਰਵੀ ਸਾਖੀ ਮਕੇਕੀ ਚਲੀ॥

ਤਾ ਫੇਰਿ ਗੁਰੂ ਨਾਨਕ ਜੀ ਇਕ ਚਿਤ ਵਣੀ ਨਾਲ ਹੀ ਫਾਈ ਹਜਾਰ ਕੋਹ ਇਕ ਪਲਕ
ਵਿਚ ਜਾਇ ਨਿਕਲੇ ਮਕੇ ਜਾਇ ਪਹੁਚੇ ਤਾ ਗੁਰੂ ਨਾਨਕ ਜੀ ਕਹਿਆ ਮਰਦਾਨਿਆ ਏ
ਹੁ ਦੇਖ ਮੱਕਾ ਹਈ ਤਾ ਮਰਦਾਨੇ ਕਹਿਆ ਗੁਰੂ ਜੀ ਏਹੁ ਤਾਂ ਚਾਰ ਦਿਵਾਲੀ ਹੈ ਹੋਰ ਤਾਏ
ਥੇ ਕੁਛ ਨਹੀ ਜੀ ਤਾ ਗੁਰੂ ਜੀ ਕਹਿਆ ਮਰਦਾਨਿਆ ਤੂੰ ਅੰਦਰ ਜਾਇਕੇ ਦੇਖਆਉ।
ਮਰਦਾਨਾ ਗਇਆ ਅੰਦਰ ਜਾਵਣ ਲਗਾ ਤਾ ਮੁਜਾਵਰ ਅੰਦਰ ਨ ਜਾਵਣ ਦੇਵਨ ਅ
ਤੇ ਮਰਦਾਨੇ ਕਹਿਆ ਅਵੇ ਯਾਰੋ ਮੈ ਮੁਸਲਮਾਨ ਹਾ ਮੈਂ ਹਿੰਦੂ ਨਾਹੀ ਮੁਜਾਵਰਾਂ ਕਹਿਆ
ਅਰੇ ਬਾਬਾ ਈਹਾ ਬਿਨਾ ਮੁਜਾਵਰਾ ਅਵਰ ਕਿਸੀ ਕਉ ਹੁਕਮ ਨਾਹੀ ਅੰਦਰ ਜਾਂਵਣ ਕਾ
ਮੁਜਾਵਰ ਭੀ ਜੋ ਅੰਦਰ ਜਾਤੇ ਹੈ ਸੋ ਅਖੀਆਂ ਬੰਧ ਕਰ ਅੰਦਰ ਜਾਤੇ ਹੈ ਮਰਦਾਨਾ ਗੁਰੂ ਜੀ
ਪਾਸ ਮੁੜਿ ਆਇਆ ਤਾ ਗੁਰੂ ਨਾਨਕ ਜੀ ਪੁਛਿਆ ਕਿਉ ਮਰਦਾਨਾ ਕੀ ਦੇਖ ਆਇਆ
ਹੈ ਮਕਾ ਡਿਠਾ ਹਈ ਤਾ ਮਰਦਾਨੇ ਆਖਿਆ ਗੁਰੂ ਜੀ ਮੈ ਕਿਥੋ ਦੇਖ ਆਇਆ ਹਾਂ ਸੀ ਗੁ
ਰੂ ਜੀ ਕਹਿਆ ਕਿਉ ਨਹੀ ਡਿਠਾ ਮਰਦਾਨੇ ਕਹਿਆ ਗੁਰੂ ਜੀ ਮੁਜਾਵਰ ਅੰਦਰ ਨਹੀ ਜਾਣ
ਦੇਂਦੇ ਆਖਦੇ ਹੈਨ ਭਾਈ ਅੰਦਰ ਜਾਂਵਣ ਦਾ ਹੁਕਮ ਨਹੀ ਬਿਨਾ ਮੁਜਾਵਰ ਮੁਜਾ
ਵਰ ਭੀ ਅਖੀਆ ਬੰਨਕੇ ਅੰਦਰ ਜਾਂਦੇ ਹੈਨ ਤਾ ਗੁਰੂ ਨਾਨਕ ਜੀ ਨੇ ਹਸ ਕਰਿ ਆਖਿਆ
ਮਰਦਾਨਿਆ ਏਹੁ ਤੁਹਾਡਾ ਮੱਕਾ ਹਈ ਤਾ ਮਰਦਾਨੇ ਕਹਿਆ ਗੁਰੂ ਜੀ ਮੈਨੂੰ ਵਡਾ ਅਰ
ਮਾਨ ਰਹਿਸੀ ਤੁਹਾਡੇ ਨਾਲ ਆਇਆ ਤੇ ਖਾਲੀ ਮੁੜ ਗਿਆ ਹੁਣ ਨਹੀ ਦੇਖਾਂਗਾ ਤਾ ਫੇ
ਰ ਮੈਂ ਕਦੇ ਦੇਖਣਾ ਹੈ ਤਾ ਗੁਰੂ ਜੀ ਕਹਿਆ ਮਰਦਾਨਿਆਂ ਮੱਕਾ ਜਰੂਰ ਦੇਖਣਾ ਹਈ
ਤਾ ਮਰਦਾਨੇ ਕਹਾ ਗੁਰੂ ਜੀ ਮੱਕਾ ਮੈਂ ਜਰੂਰ ਦੇਖਣਾ ਹੈ ਸੋ ਤੁਸੀ ਮੈਨੂੰ ਦਿਖਾਵੋ ਜੀ॥
ਤਾਂ ਗੁਰੂ ਜੀ ਨੈਂ ਕਹਾ ਜਾਹੁ ਮਰਦਾਨਾ ਨਿਸੰਗ ਚਲਿਆ ਜਾਹੁ ਅੰਦਰ ਅਟਕੇਂ ਨਾਂਹੀ।
ਤਾ ਮਰਦਾਨੇ ਗੁਰੂ ਜੀ ਕਾ ਹੁਕਮ ਮੰਨਕੇ ਅੰਦਰ ਨੂੰ ਸਿਧਾ ਹੀ ਚਲਿਆ ਗਇਆ ਮੁ
ਜਾਵਰ ਸਭੁ ਅੰਧੇ ਹੁਇ ਗਏ ਮਰਦਾਨੇ ਅੰਦਰ ਜਾਇਕੇ ਡਿਠਾ ਇਕ ਮੂਰਤ ਪਥਰ ਦੀ
ਘੜੀ ਹੋਈ ਪਈ ਹੈ ਤੇ ਹੋਰ ਕੁਛ ਨਾਹੀ ਏਹੁ ਦੇਖਕੇ ਮਰਦਾਨਾ ਬਾਹਰ ਆਇਆ ਗੁ
ਰੂ ਜੀ ਅਗੇ ਆਣਕੇ ਮਥਾ ਟੇਕਿਆ ਗੁਰੂ ਜੀ ਨੇ ਕਹਾ ਮਰਦਾਨਾ ਕੀ ਡਿਠੋ ਹੀ ਮਰਦਾਨੇ
ਕਹਾ ਗੁਰੂ ਜੀ ਕਿਆ ਦੇਖਣਾ ਸੀ ਭੁਸ ਡਿਠਾ ਜੀ ਇਕ ਮੂਰਤ ਪਥਰ ਦੀ ਵਡੀ ਸਰੀਖ
ਘੜੀ ਹੋਈ ਹੈ ਜੀ ਹੋਰ ਕੁਛ ਨਾਹੀ ਜੀ ਤਾ ਗੁਰੂ ਜੀ ਕਹਾ ਮਰਦਾਨਾ ਏਹ ਮੂਰਤ ਪਥਰ ਦੀ
ਮਹਾਦੇਵ ਦੀ ਹਈ ਸੋ ਏਹੁ ਪਾਜ ਰਖਦੇ ਹੈਨ ਅੰਦਰ ਕਿਸੇ ਨੂੰ ਜਾਣ ਨਹੀ ਮਿਲਦਾ ਅ
ਤੇ ਆਪ ਭੀ ਅਖੀਆਂ ਬੰਨਕੇ ਜਾਤੇ ਹੈਨ ਅੰਦਰ ਤਾ ਫੇਰ ਮਰਦਾਨੇ ਕਹਾ ਗੁਰੂ ਜੀ ਏਹ



ਤਾ ਆਖਦੇਹੈਨਜੇਬੁਤਪਰਸਤੀਬੁਰੀਹੈ ਏਹੁਇਥੋਂਦੂਰਕਿਉਂਨਾਹੀਕਰਦੇ ਤਾਗੁਰੂਨ
ਨਕਜੀਕਾਹਿਆ ਮਰਦਾਨਿਆ ਏਹੁਤੈਨੂੰਹੀਦੇਖਣਾਮਿਲਿਆਹੈ ਇਨਾਨੂੰਤਾਂਦੇਖ
ਣਦਾਭੀਹੁਕਮਨਾਹੀਜਾਏਹੁ ਅਖੀਆਂਖੁਲੀਆਂ ਅੰਦਰਜਾਵਨਤਾਂ ਅੰਧੇਹੋਇ
ਜਾਤੇਹੈਨ ਤਾਮਰਦਾਨੇਕਾਹਿਆਗੁਰੂਜੀ ਕਿਸਵਾਸਤੇ ਤਾਗੁਰੂਨਾਨਕਜੀ ਕਹਿਆਮ
ਰਦਾਨਿਆ ਇਥੋਂਦਾਜੋਪਾਤਿਸਾਹੁ ਆਹਾ ਉਸਦਾਨਾਮ ਖੁਨਕਾਰਹੁਸੈਨੀਆਹਾ
ਤਾਉਸਨੇਕਹਾ ਏਹਜੋਮੂਰਤਈਹਾਹੈ ਸੋਇਸਕੋਦੂਰਕਰੋ ਉਸਦੇਹੁਕਮਨਾਲਲ
ਗੇਦੂਰਕਰਨ ਤਾਸਾਰੀਪਾਤਿਸਾਹੀਖੁਨਕਾਰਦੀ ਅਤੇਮੁਜਾਵਰਾਦੇਘਰਾਂਵਿਚਅ
ਗਲਗੀ ਲਗਾਸਾਰਾ ਮੁਲਖਸੜਨਪਾਤਸਾਹਭੀਉਥੋਂਨਿਕਲਨਠਾ ਆਣਕੇਇ
ਸਬੁਤਦੀਪੈਰੀਪਏ ਮੁਜਾਵਰਭੀਪਾਤਸਾਹਭੀ ਖਰੇਆਜਜ਼ਹੋਏ ਤਾਂਇਸਬੁਤਵਿ
ਚੋਅਵਾਜਆਈਜੋਕੋਈ ਖੁਲੀਅਖੀਅੰਦਰਜਾਵੇਗਾ ਸੋਅੰਧਾਹੋਇਜਾਵੈਗਾ ਇ
ਸੇਵਾਸਤੇਏਹੁਰਖਿਆਹੈ ਉਸਦਿਨਤੇ ਅਖੀਆਂਬੰਨਕੇਅੰਦਰਮੁਜਾਵਰ ਜਾਂਦੇਹੈਨ
ਤਾਮਰਦਾਨੇ ਆਖਿਆ ਗੁਰੂਜੀ ਹਿੰਦੂਆਨੂੰਕਾਫਰਕਿਉਂ ਆਖਦੇਹੈਨ ਤਾਗੁਰੂਨਾਨ
ਕਜੀਕਾਹਿਆ ਮਰਦਾਨਾ ਏਹੁਆਪੇਹੀਕਾਫਰਹੈਨ ਏਹੁਅਸਲੀਮੁਸਲਮਾਨਨ
ਹੀ ਏਹੁਨਕਲੀਹੈਨ ਤਾਮਰਦਾਨੇ ਆਖਿਆ ਗੁਰੂਜੀਮੈਂਤਾ ਅੰਧਾਨਹੋਇਆ ਤਾਗੁਰੂ
ਨਾਨਕਜੀਕਾਹਿਆ ਮਰਦਾਨਾ ਏਹੁਜੋਤ੍ਰੈਗੁਣ ਹਿੰਦੂਆਖਦੇਹੈਨ ਸੋਬ੍ਰਹਮਾਬਿਸਨ
ਮਹੇਸ ਸਾਰੀਪੈਦਾਇਸ਼ ਇਨਾਹੀਥੋਂਹੋਈਹੈ ਅਤੇ ਸੁਜਾਖਾਭੀਸੋਈਰਹੇਗਾ ਜੋਇਸ
ਨੂੰਪੂਜਣ ਜਾਵੈਗਾ ਅਤੇ ਜੋਕੋਈਨਿਰੰਕਾਰੀਹੋਵੈਗਾ ਸੋ ਬਚੈਗਾ ਏਹੁਤ੍ਰਿਹੁਗੁਣ
ਵਿਚੋ ਸਬਲਪੁਰਖਹੈ ਅਤੇ ਏਹੁਭੋਲਾ ਮਹੇਸ਼ਹੈ ਇਸਦੇ ਦਗਾ ਵੁਲਾਵੈਗਾ ਕਿਉਂਨ

ਹੀ ਅਤੇ ਬਚਨਦਾ ਸੂਰਾਪੂਰਾਹੈ ਸੋਇਸੇਵਾਸਤੇ ਏਹੁਮੂਰਤ ਇਥੇਰਖੀਹੈ ਅਤੇਹੁਣਕ
ਹੁਮਰਦਾਨਾ ਕਿਸਪਾਸੇਚਲਦਾਹੈ ਤਾਮਰਦਾਨੇਕਹਾ ਗੁਰੂਜੀਤੁਸੀਜਾਣੋ ਤਾਂਸ੍ਰੀਗੁਰੂ
ਜੀਕਹਾਮਰਦਾਨਿਆ ਮਤਕੁਛਫੇਰਿਯਾਦਆਇਪਉਂਦਾਹੋਵੀ ਤਾਹੁਣੇਹੀਆਖ
ਤਾਮਰਦਾਨੇਆਖਿਆ ਗੁਰੂਜੀ ਇਨਾਦਾਪੋਲਤਾ ਹੁਣਡਿਠਾ ਜੀ ਪਰਬਾਗੀਬਨਿਵਾ
ਜ ਏਹਜੋਪਾਣੀਲੈਜਾਂਦੇਹੈਨ ਸੋਕਿਥੇਲੈਜਾਂਦੇਹੈਨਜੀ ਤਾਗੁਰੂਨਾਨਕਜੀਕਹਿਆ
ਮਰਦਾਨਿਆ ਏਹੁਜੋਮੁਜਾਵਰਹੈਨ ਸੋਨਉਸੈਘਰੁਇਨਾਦਾਹੈ ਸੋਇਨਾਨੂੰਛਿਅ
ਮਹੀਨੇਕਿਸੇਨੂੰ ਤ੍ਰਿਹੁਮਹੀਨੇਕਿਸੇਨੂੰ ਨਵੀਮਹੀਨੀ ਕਿਸੇਨੂੰਵਧੇਰੇ ਕਿਸੇਨੂੰਘਟੇਰੇਵ
ਰੀਆਵਦੀਹੈ ਤਾਇਹੁਕਿਆਕਰਦੇਹੈਨਿ ਜੋਦੋਇਆਦਮੀ ਬਾਹਰਵਾਰਘੜੇਭਰ
ਕਰਰਖਦੇਜਾਂਦੇਹੈਨ ਅਤੇਫੇਰਅੰਦਰਜੋਜਾਂਦੇਹੈਨ ਅਖੀਆਬੰਧਕਰਜਾਂਦੇਹੈਨ
ਓਹਰਾਗਦਿਵਾਲੀਧੋਂਦੇਹੈਨ ਪਿਛੋਉਸਮੂਰਤਨੂੰਨਵਾਇਦੇਹੈਨ ਓਹਪਾਣੀਬਾ
ਰਵਹਿਜਾਂਦਾਹੈ ਬਾਹਰਦਾਤਲਾਉਭਰੀਦਾਹੈ ਏਹਜੋਹਾਜੀਆਵਦੇਹੈਨ ਸੋਉਸ
ਤਲਾਵਦੇਪਾਣੀਨਾਲਉਜੂਸਾਜਦੇਹੈਨ ਫੇਰਨਿਵਾਜਕਰਦੇਹੈਨ ਓਸਪਾਣੀ
ਨਾਲਕੁੜੇਭਰਕੇਲੈਜਾਂਦੇਹੈਨ ਉਸਪਾਣੀਨੂੰਵਰਤਦੇਹੈਨ ਫੇਰਮਰਦਾਨੇਕਹਾ
ਗੁਰੂਜੀ ਓਹਜੋਮਦੀਨਾ ਆਖਦੇਹੈਨ ਸੋਕੇਹੜੀਜਾਹਗਾਹੈ ਗੁਰੂਜੀਆਖਿਆ
ਮਰਦਾਨਾ ਬਾਰਾਮਜਲਾਂਹੈ ਤਾਮਰਦਾਨੇਕਹਾ ਗੁਰੂਜੀਨੇੜੇਹੈ ਤਾਗੁਰੂਜੀਨੇਕਹਾ
ਬਾਰਾਮਜਲਾਨੇੜੇਹੈਨ ਤਾਮਰਦਾਨੇਕਹਿਆ ਅਢਾਈਹਜਾਰਕੋਹ ਇਕਪਲਕ
ਵਿਚਲੈਆਏਹੋ ਏਹ ਬਾਰਾਮਜਲਾ ਕਿਆਹੈਨ ਤਾਗੁਰੂਜੀਕਹਾ ਚਲੋ ਮਰਦਾਨ
ਅਸਤੈਨੂੰਰੰਜਨਹੀਕਰਨਾਂ ਤਾਗੁਰੂਜੀਮਦੀਨੇਨੂੰਚਲਪਏ ਬਾਗਾਦਿਨਾਵਿਚ
ਮਦੀਨੇਜਾਇਪਹੁਚੇ ਜਿਥੇਮਹੰਮਦਦੀਕਬਰ ਹੈ ਮਰਦਾਨੇਨੂੰਕਹਾ ਜਾਹੁਮ
ਰਦਾਨਾ ਮਦੀਨਾ ਦੇਖਆਉ ਮਰਦਾਨੇਕਹਾ ਕੋਈਮਨੇਕਰੇਗਾ ਮੈਕਿਆਕਰ
ਗਾ ਗੁਰੂਜੀਕਹਾ ਏਥੇਅਖੀਆਂਨਹੀਬੰਨਦੇ ਅਤੇਤੂੰਤਉਤੁਰਕਹੈ ਤਾਮਰਦਾਨੇ
ਕਹਿਆ ਗੁਰੂਜੀਪਏਭੁਠਅਜੇਹੇਤੁਰਕ ਗੁਰੂਜੀਕਹਾ ਮਰਦਾਨਾ ਦੇਖਣਕਿ
ਉਆਇਆਹੈ ਮਰਦਾਨੇਕਹਾ ਗੁਰੂਜੀਮੈਂਤਾਂਦੇਖਣਆਇਆਹਾਂ ਪੂਜਣਨ
ਹੀਆਇਆ ਅਤੇਦੇਖਣਭੀਤਾਂਆਇਆਹਾਂ ਜੋਤੁਰਕਏਡੀਆਂਤਰੀਫੰਕਰ
ਦੇਹੈਨ ਦੇਖਾਂਉਥੇਕਿਆਹਾਲਹੈ ਤਾਗੁਰੂਨਾਨਕਜੀਕਹਾ ਭਲਾਮਰਦਾਨਿਆਜਾ
ਹੁਦੇਖ ਮਰਦਾਨਾ ਮਦੀਨੇਅੰਦਰਗਇਆ ਗੁਰੂਨਾਨਕਜੀ ਅਤੇਭਾਈਬਾਲ
ਦੋਵੇ ਗੋਰਵਲਪੈਰਕਰਕੇਸੋਇਰਹੇ ਉਥੇਇਕਮੁਲਾਂਆਇਆ ਓਹਦੇਖੇ

Sri Satguru Jagjit Singh Ji eLibrary NamdhariElibrary@gmail.com



ਤਾ ਗੋਰਕੀ ਤਰਫ ਪੈਰਕਰਕੇ ਦੋਇ ਜਣੇ ਸੁਤੇ ਪੈਨ ਉਸ ਮੁਲਾਨੈ ਗੁਰੂਜੀਨੂੰ ਕਹਿ ਅਰੇ ਤੁਮ
ਕੌਣ ਹੋ ਰਸੂਲਕੀ ਕਬਰਕੇ ਤਰਫ ਪੈਰ ਕਰ ਸੁਤੇ ਹੋ ਗੁਰੂ ਨਾਨਕਜੀ ਕਹਿਆ ਹਮ ਥਕੇ ਹਰੇ
ਹੈ ਜਿਧਰ ਤੇਰੀ ਖੁਸੀ ਆਵੈ ਤਿਧਰ ਹਮਾਰੇ ਪੈਰ ਕਰ ਦੇਹ ਮੁਲਾਨੇ ਦੋਨੋ ਕੇ ਪੈਰ ਪਕੜਕੇ ਲ
ਗਾ ਘਸੀਟਣ ਜਿਉ ਜਿਉ ਮੁਲਾਨੈ ਪੈਰ ਪਕੜਕੇ ਘਸੀਟਿਆ ਤਿਉ ਹੀ ਕਬਰ ਭੀ ਘਸੀ
ਟੀਦੀ ਫਿਰੇ ਮੁਲਾਨੇ ਛਿਤੇ ਹੋਇਕੇ ਗੁਰੂਜੀਨੁ ਕਹਿਆ ਅਰੇ ਤੁਮ ਈਹਾਸੇ ਦੂਰ ਹੋਜਾਵੋ॥
ਏਹ ਮੁਕਾਮ ਮਹਿਮਦ ਰਸੂਲ ਕਾ ਹੈ ਤਾ ਗੁਰੂ ਨਾਨਕ ਜੀ ਨੇ ਸਿਰੀਰਾਗੁ ਮੇ ਸਬਦ ਕਹਿਆ
ਸਿਰੀਰਾਗੁ ਮਹਲਾ ੧ ॥ ਮੁਕਾਮ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥ ਮੁ
ਕਾਮ ਤਾ ਪਰ ਜਾਣੀਐ ਜਾਂ ਰਹੈ ਨਿਹਚਲੁ ਲੋਕ ॥੧॥ ਦੁਨੀਆ ਕੈਸੇ ਮੁਕਾਮੇ ॥ ਕਰਿ ਸਿ
ਦਕੁ ਕਰਣੀ ਖਰਚੁ ਬਾਂਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥ ਜੋਗੀ ਤ ਆਸਣੁ ਕਰਿ ਬ
ਹੈ ਮੁਲਾ ਬਹੈ ਮੁਕਾਮਿ ॥ ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ
॥੨॥ ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥ ਦਰਿ ਕੂਚ ਕੂਚਾ ਕਰਿ ਗ
ਏ ਅਵਰੇ ਭਿ ਚਲਣਹਾਰ ॥੩॥ ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚ
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚ ॥੪॥ ਸਬਦਾਹ ਮਾਹਿ ਵਖਾ
ਣੀਐ ਵਿਰਲਾ ਤ ਬੂਝੈ ਕੋਇ ॥ ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ
॥੫॥ ਅਲਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥ ਸਭ ਦੁਨੀ ਆਵਣ ਜਾ
ਵਣੀ ਮੁਕਾਮੁ ਏਕ ਰਹੀਮੁ ॥੬॥ ਮੁਕਾਮੁ ਤਿਸ ਨੋ ਆਖੀਐ ਜਿਸੁ ਸਿਰਿ ਨ ਹੋਵੀ ਲੇ
ਖੁ ॥ ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥ ਦਿਨ ਰਵਿ ਚਲੈ ਨਿਸਿ ਸਸਿ
ਚਲੈ ਤਾਰਿਕਾ ਲਖ ਪਲੋਇ ॥ ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧॥

Sri Satguru Jagjit Singh Ji eLibrary NamdhariElibrary@gmail.com

ਮੁਲਾਨੇਕਹਾਕਿਆਕੁਫਰਬੋਲਿਆਹਈਅਲਹਨੂੰਨਹੀਜਾਣਦਾਤੇਅਲਹਦੇਰਸੂ
ਲਨੂੰਨਹੀਜਾਣਦਾ ਨਿਵਾਜਰੋਜੇਨੂੰਭੀਨਹੀਜਾਣਦਾਹੈਤੂੰਕਿਥੋਆਇਆਹੈਅਤੇਤੂਸਾਨੂੰ
ਹੁਣੇਕੋਈਅਜਗੈਬਹੀਮਾਰਘਤੇਗਾਹੁਣਤੂਸੀਇਥੋਂਜਾਵੋਕਹੇ ਤਾਂਗੁਰੂਨਾਨਕ
ਜੀਸਬਦਕਹਾਮਾਰੂਰਾਗਵਿਚ ॥ਅਲਹਅਗਮਖੁਦਾਈਬੰਦੇ॥ਛੋਡਖਿਆ
ਲਦੁਨੀਆਕੇਧੰਧੇ॥ਹੋਇਪੈਖਾਕਫਕੀਰਮੁਸਾਫਰ ਇਹੁਦਰਵੇਸਕਬੂਲਦਰਾ
੧॥ਸਚਨਿਵਾਜਯਕੀਨਮੁਸਲਾ॥ਮਨਸਾਮਾਰਿਨਿਵਾਰਹੁਆਸਾ॥ਦੇਹੀਮਸਜਿਦ
ਮਨਮਉਲਾਣਾਕਲਮਖੁਦਾਈਪਾਕਖਰਾ॥੨॥ਸਰਾਸਰੀਅਤਲੇਕਮਾਵਹੁ॥ਤ
ਰੀਕਤਤਰਕਖੋਜਟੋਲਾਵਹੁ॥ਮਾਰਫਤਮਨਮਾਰਹੁਅਬਦਾਲਾ ਮਿਲਹੁਹਕੀਕ
ਤਜਿਤੁਫਿਰਿਨਮਰਾ॥੩॥ਕੁਰਾਣਕਤੇਬਦਿਲਮਾਹਿਕਮਾਹੀ॥ਦਸਔਰਤਰਖ
ਹੁਬਦਰਾਹੀ॥ਪੰਚਮਰਦਸਿਦਕਲੇਬਾਂਧਹੁਖੈਰਸਬੂਰੀਕਬੂਲਪਰਾ॥੪॥ਮਕਾ
ਮਿਹਰਰੋਜਾਪੈਖਾਕਾ॥ਭਿਸਤਪੀਰਲਫਜਕਮਾਇਅੰਦਾਜਾ॥ਹੂਰਨੂਰਮੁਸਕਖੁ
ਦਾਇਆ ਬੰਦਗੀਅਲਹਅਲਾਹੁਜਰਾ॥੫॥ਸਚਕਮਾਵੈਸੋਈਕਾਜੀ॥ਜੋਦਿਲ
ਸੋਧੈਸੋਈਹਾਜੀ॥ਸੋਮੁਲਾਮਲਊਨਨਿਵਾਰੈ ਸੋਦਰਵੇਸੁਜਿਸੁਸਿਫਤਿਧਰਾ॥
੬॥ਸਭੇਵਖਤਸਭੇਕਰਵੇਲਾ॥ਖਾਲਕਯਾਦਦਿਲੇਮਹਿਮਉਲਾ॥ਤਸਬੀਯਾ
ਦਕਰਹੁਦਸਮਰਦਨਸੁਨਤਿਸੀਲਬੰਧਾਨਬਰਾ॥੭॥ਦਿਲਮਹਿਜਾਣਹੁਸਭਫਿ
ਲਹਾਲਾ॥ਖਿਲਖਾਨਾਬਿਰਾਦਰਹਮੂਜੰਜਾਲਾ॥ਮੀਰਮਲਕਉਮਰੇਫਨਾਇ
ਆਏਕਮੁਕਾਮਖੁਦਾਇਦਰਾ॥੮॥ਅਵਲਸਿਫਤਦੂਜੇਸਾਬੂਰੀ॥ਤੀਜੈਹਲੇਮੀ
ਚਉਥੇਖੈਰੀ॥ਪੰਜਵੈਪੰਜੇਇਕਤਮੁਕਾਮੇਏਹਪੰਜਵਖਤਤੇਰੇ ਅਪਰਪਰਾ॥੯॥ਸ
ਗਲੀਜਾਨਕਰਉ ਮਉਦੀਫਾ॥ਬਦਅਮਲਛੋਡਕਰਹੁਹਥਕੂਜਾ॥ਖੁਦਾਇਏਕਬੁ
ਝਦੇਵਹੁਬਾਂਗਾ ਬੁਰਗੂ ਬਰਖੁਰਦਾਰਖਰਾ॥੧੦॥ਹੱਕਹਲਾਲਬਖੋਰਹੁਖਾਣਾ॥ਦਿ
ਲਦਰੀਆਉਧੋਵਹੁਮਉਲਾਣਾ॥ਪੀਰਪਛਾਣੈਭਿਸਤੀਸੋਈਅਜਰਾਈਲਨਦੇ
ਜਕਰਾ॥੧੧॥ਕਾਇਆਕਿਰਦਾਰਅਉਰਤਯਕੀਨਾ॥ਰੰਗਤਮਾਸੇਮਾਣਹਕੀਨ
ਨਾਪਾਕਪਾਕਕਰਿਹਦੂਰਹਦੀਸਾ ਸਾਬਤਸੂਰਤਦਸਤਾਰਸਿਰਾ॥੧੨॥ਮੁਸਲਮਾਣ
ਮੋਮਦਿਲਹੋਵੈ॥ਅੰਤਰਕੀਮਲਦਿਲਤੇਧੋਵੈ॥ਦੁਨੀਆਰੰਗਨਆਵੈਨੇੜੈਜਿਉਕੁ
ਸਮਪਾਟਘਿਉਪਾਕਹਰਾ॥੧੩॥ਜਾਕਉਮਿਹਰਮਿਹਰਮਿਹਰਵਾਨਾ॥ਸੋਈਮਰਦ
ਮਰਦਮਰਦਾਨਾ॥ਸੋਈਸੇਖਮਸਾਇਕਹਾਜੀਸੋਬੰਦਾਜਿਸਨਜਰਨਰਾ॥੧੪॥ਕੁ
ਦਰਤਕਾਦਰਕਰਣਕਰੀਮਾ॥ਸਿਫਤਮੁਹਬਤਅਥਾਹਰਹੀਮਾ॥ਹਕਹੁਕਮਸ

Sri Satguru Jagjit Singh Ji eLibrary NamdhariElibrary@gmail.com

ਰਖੁਦਾਇਆ ਬੂਝਨਾਨਕ ਬੰਦਖਲਾਸ ਦਰਾ ॥੧੫॥੧॥ ਏਸ ਸਬਦਕੋ ਸੁਣਕੇ
ਮੁਲਾਂ ਦੀ ਨਿਸਾ ਹੋਈ ॥ ਇਤਨੇ ਨੂੰ ਮਰਦਾਨਾ ਮਹੀਮਦ ਦੀ ਗੋਰ ਦੇਖਕੇ ਗੁਰੂਜੀ ਕੇ ਪਾਸ
ਆਇਆ ਗੁਰੂ ਨਾਨਕ ਜੀਨੇ ਮਰਦਾਨੇ ਨੂੰ ਪੁਛਿਆ ਜੋ ਆਖ ਮਰਦਾਨਾ ਕਿਆ ਡਿਠੋ
ਮਰਦਾਨੇ ਕਹਾ ਗੁਰੂਜੀ ਮਿਟੀ ਦੀ ਗੋਰ ਡਿਠੀ ਸੁਣੋ ਗੁਰੂਜੀ ਤੁਰਕ ਏਤਨੀਆਂ ਤਰੀਫ ਕ
ਰਦੇ ਹੈਨ ਏਥੇ ਏਹ ਹਾਲ ਹੈ ਕਿਆ ਜਾਪੇ ਅਗੇ ਜਾਇਕੇ ਕਿਆ ਹਾਲ ਹੋਸਨੇ ਅਸਾਂ ਮੇ
ਨੂੰ ਤਾਂ ਏਥੇ ਕੁਛ ਹਾਲ ਨਹੀ ਮਲੂਮ ਹੋਇਆ ਗੁਰੂਜੀਨੇ ਕਹਾ ਸੁਣ ਮਰਦਾਨਾ ਮਹੀਮ
ਦਨੇ ਵਤ ਜਨਮ ਆਵਣਾ ਹੈ ਤ੍ਰਿਹੁ ਗੁਣਾਂ ਵਿਚ ਹੈ ਇਨਾਂ ਵਿਚੋਂ ਨਿਕਲਿਆ ਨਾਹੀ
ਅਤੇ ਉਸਨੇ ਹਿੰਦੂ ਦੇ ਘਰ ਜਨਮ ਪਾਵਣਾ ਹੈ ਪੰਦਰਾਂ ਸੈ ਬਰਸ ਉਸਨੇ ਆਰਬਲਾ
ਭਿਸਤ ਵਿਚ ਭੋਗਣੀ ਹੈ ਫੇਰ ਹਿੰਦੂ ਦੇ ਘਰ ਜਨਮ ਲੈਣਾ ਹੈ ਪਰ ਸੂਦ੍ਰ ਦੇ ਘਰ ਫੇਰ
ਉਸਨੂੰ ਪੂਰਨ ਸਤਗੁਰੂ ਮਿਲੇਗਾ ਪਰਲੋਕਾਂ ਵਿਚ ਪਹੁਚਾਵਣ ਵਾਲਾ ਤਾਂ ਉਸਦਾ ਜ
ਨਮ ਮਰਨ ਕਟੀਏਗਾ ਉਸਾ ਵਿਚ ਜਿਰਾਦ ਬਹੁਤ ਆਹੀ ਅਤੇ ਪੂਰਾ ਸਤਗੁਰੂ ਉਸ
ਨੂੰ ਕੋਈ ਨਹੀ ਮਿਲਿਆ ਇਸ ਵਾਸਤੇ ਉਸਦਾ ਜਨਮ ਗਹਿਦਾ ਹੈ ਤਾਂ ਮਰਦਾਨੇ ਕ
ਹਾ ਗੁਰੂਜੀ ਏਹ ਜੋ ਆਖਦੇ ਹੈਨ ਖੁਦਾਇ ਨਾਲ ਪੜਦੇ ਵਿਚ ਗਲਾਂ ਕੀਤੀਆਂ ਹੈ ਸ
ਏਹੁ ਸਚ ਹੈ ਕਿ ਝੂਠ ਹੈ ਗੁਰੂ ਨਾਨਕ ਜੀ ਕਹਾ ਸੁਣ ਮਰਦਾਨਾ ਏਹ ਕਲੀ ਕਾਲ ਕਾ ਪ
ਹਿਰਾ ਹੈ ਝੂਠ ਬਹੁਤ ਹੈ ਸਚ ਥੋੜਾ ਹੈ ਤੇ ਖੁਦਾਇ ਜੋ ਹੈ ਸੋ ਬੋਲਣ ਥੀ ਪਾਕ ਹੈ ਏਹੁ ਕੁ
ਰਾਨ ਜੋ ਕਹਿੰਦੇ ਹੈਨ ਸੋ ਜਬਰਾਈਲ ਦੀ ਤੇ ਮਹੀਮਦ ਦੀ ਗੋਸਟ ਹੈ ਉਸਦਾ ਮਾਹਿਰ
ਮਾ ਇਸ ਦੇਹੀ ਵਿਚ ਕੋਈ ਨਾਹੀ ਜਾਂ ਇਸ ਦੇਹੀ ਵਿਚੋਂ ਨਿਕਲੇ ਅਤੇ ਪੂਰਨ ਹੋਵੇ ਤਾਂ
ਉਸਦਾ ਦਰਸਨ ਪਾਵੈ ਮਰਦਾਨੇ ਕਹਿਆ ਗੁਰੂਜੀ ਹਿੰਦੂ ਕਹਿੰਦੇ ਹੈਨ ਦਰਸਨ ਕੀਤ
ਤੁਰਕ ਆਖਦੇ ਹੈਨ ਦੀਦਾਰ ਪਾਇਆ ਏਹ ਸਚ ਕਹਦੇ ਹੈਨ ਕਿ ਝੂਠੇ ਹੈਨ ਗੁਰੂਜੀ
ਨੇ ਕਹਾ ਸੁਣ ਮਰਦਾਨਾ ਏਹੁ ਸਭ ਝੂਠ ਹੈ ਜੋ ਦਰਸਨ ਕਰਦੇ ਭੀ ਹੈਨ ਦੋਵੇ ਧਿਰਾਂ ਸੋ
ਕੀਤੇ ਹੋਏ ਦਾ ਕਰਦੇ ਹੈਨ ਉਸਨੇ ਆਪਣਾ ਆਪ ਕਿਸੇ ਨੂੰ ਨਹੀ ਦਿਖਾਇਆ ਏਵੈਂ ਹੀ
ਦੋਵੇ ਦਾਵਿਆਂ ਵਿਚ ਪਏ ਸੜਦੇ ਹੈਨ ਫੇਰ ਮਰਦਾਨੇ ਕਹਾ ਕਈ ਗਿਆਨੀ ਧਿਆਨੀ
ਹਿੰਦੂ ਤੁਰਕ ਕਹਿੰਦੇ ਹੈਨ ਇਸ ਬੰਦੇ ਮੇ ਜੋ ਬੋਲਦਾ ਹੈ ਸੋ ਪਰਮੇਸਰ ਹੀ ਹੈ ਤੁਹਾਡੇ ਸ
ਬਦਾਂ ਵਿਚ ਭੀ ਸਰਬ ਬਿਆਪੀ ਕਹਾ ਹੈ ਸੋ ਜੇ ਸਰਬ ਮੇ ਵਿਆਪਿਆ ਹੈ ਤਾਂ ਇਸਨੇ
ਦੀਦਾਰ ਕਿਸਦਾ ਪਾਵਣਾ ਹੈ ਹੇ ਗੁਰੂਜੀ ਮੰਸਾ ਮੇਰਾ ਦੂਰ ਕਰੋ ਗੁਰੂਜੀ ਕਹਾ ਸੁਣ ਮਰ
ਦਾਨਾ ਜੇ ਇਸ ਬੰਦੇ ਮੇ ਓਹੋ ਗਵਿਆ ਹੈ ਤਾਂ ਬੰਦੇ ਆਜਜ਼ ਕਿਉ ਹੋਵਨ ਕਿਉ ਕਿਸੇ
ਦੀ ਮੁਥਾਜੀ ਕੋਈ ਕਰਦੇ ਤੇ ਅਸਾਂ ਜੇ ਸਰਬ ਬਿਆਪੀ ਕਹਾ ਹੈ ਸੋ ਸਭ ਦੇ ਸਿਰ ਪਰ ਉ

ਸਦਾ ਹੁਕਮ ਹੈ ਸਾਰੀ ਚੌਰਾਸੀ ਉਸਦੇ ਹੁਕਮ ਵਿਚ ਵਰਤਦੀ ਹੈ ਜੋ ਪੈਦਾਇਸ ਹੈ ਉ
ਸਦੇ ਹੁਕਮ ਤੇ ਬਿਨ ਕੁਛ ਨਹੀ ਕਰ ਸਕਦੀ ਸੋ ਤੂੰ ਭੀ ਜਾਣਦਾ ਹੈ ਤਾ ਮਰਦਾਨੇ ਕਹਾ ਗੁ
ਰੂਜੀ ਏਹੁ ਸੰਸਾਰ ਬਹੁਤੁ ਝੂਠਾ ਹੈ ਤਾ ਗੁਰੂਜੀ ਕਹਾ ਮਰਦਾਨਾ ਸੰਸਾਰ ਕਿਆ ਕਰੇ ਕਰਤੇ
ਰਨੇ ਸੰਸਾਰ ਨੂੰ ਆਪੇ ਹੀ ਭੁਲਾਇ ਛਡਿਆ ਹੈ ਅਰ ਜਿਸ ਉਪਰ ਕਰਤਾਰ ਦੀ ਮਿਹਰ ਹੋ
ਦੀ ਹੈ ਤਿਸਨੂੰ ਪੂਰਨ ਸਤਿਗੁਰੂ ਪਰਲੋਕੀ ਮਿਲਦਾ ਹੈ ਨਹੀ ਤਾ ਸੰਸਾਰ ਉਤੇ ਕਾਹਿਰ ਦੀ
ਨਜਰ ਹੈ ਜਿਸ ਤਰਾ ਕਿਸੀ ਸੰਤ ਨੇ ਕਹਾ ਹੈ ਕਰੇ ਗੁਰੂ ਕੀ ਦੀਖਿਆ ਭੂੰਗਾਰ ਕੇ
ਬੀਜ ਕੀਨਿਆ ਆਈ ਹੈ ਜੈਸੇ ਵਰ ਪਰਾਪਤੀ ਕੀਨਿਆ ਕੀ ਕਰੇ ਜੇ ਕੰਤ ਹੀ ਨ ਮਿਲ
ਆ ਤਿਸੀ ਤਰਾ ਸੁਣ ਮਰਦਾਨਾ ਇਸ ਸੰਸਾਰ ਨੂੰ ਕਰਤੇ ਪੁਰਖ ਨੇ ਅੰਨਿਆ ਕਰ ਛ
ਡਿਆ ਹੈ ਕੁਛ ਗੋਦੜੀ ਉਪਰ ਲੀਤੇ ਸੇਲੀ ਪਾਇਆ ਤੂੰਬੜੀ ਹਥ ਲੀਤੇ ਕੋਈ
ਪੂਰਨ ਪੁਰਖ ਨਹੀ ਹੋਇਆ ਜਿਸਨੂੰ ਕਰਤਾਰ ਨੇ ਪੂਰਨ ਪੁਰਖ ਮਿਲਾਇਆ ਹੈ
ਸੋਈ ਪੂਰਨ ਪੁਰਖ ਹੁੰਦਾ ਹੈ ਅਤੇ ਜਿਸਨੂੰ ਪੂਰਨ ਪੁਰਖ ਮਿਲਦਾ ਹੈ ਤਿਸ ਪਾਸੋ
ਰਸ ਕਸ ਸਭ ਛੁਟ ਜਾਂਦੇ ਹੈਨ ਉਸਨੂੰ ਧਰਤੀ ਅਸਮਾਨ ਭੀ ਰਾਹੁ ਦਿੰਦੇ ਹੈਨ ਆਖ
ਣਨੂੰ ਸਾਧ ਬਹੁਤੇ ਹੈਨ ਆਪਣੇ ਮੂਹਦੇ ਆਖੇ ਕੁਛ ਨਾਹੀ ਹੁੰਦਾ ਓਹ ਲਛਣ ਭੀ ਉ
ਸ ਨਹੀ ਰਹਿੰਦੇ ਤਾ ਮਰਦਾਨੇ ਗੁਰੂ ਨਾਨਕ ਜੀ ਦੇ ਅਗੇ ਮਥਾ ਟੇਕਿਆ ਗੁਰੂ ਨਾਨਕ
ਜੀ ਕਹਿਆ ਸੁਣ ਭਾਈ ਬਾਲਾ ਅਸਾਨੂੰ ਬੇਬੇ ਜੀ ਨੇ ਯਾਦ ਕੀਤਾ ਹੈ ਤਾ ਬਾਲੇ ਕਹਿ
ਆ ਗੁਰੂਜੀ ਕੀਤਾ ਹੋਸੀ ਤਾ ਗੁਰੂਜੀ ਕਹਾ ਭਾਈ ਬਾਲਾ ਚਲਣਾ ਚਾਹੀਦਾ ਹੈ ਬਾ
ਲੇ ਕਹਾ ਚਲੋ ਗੁਰੂਜੀ ਤਾ ਮਰਦਾਨੇ ਕਹਿਆ ਗੁਰੂਜੀ ਇਥੋ ਕਿਤਨੇ ਕੋਹ ਹੈ ਤਾ
ਗੁਰੂ ਨਾਨਕ ਜੀ ਕਹਾ ਸਤਾਈ ਸੈ ਕੋਹ ਹੈ ਤਾ ਮਰਦਾਨੇ ਕਹਾ ਗੁਰੂਜੀ ਕਦ ਪਹੁਚੀਏ
ਗਾ ਗੁਰੂਜੀ ਕਹਾ ਕਰਤਾਰ ਲੂ ਬਦੇਂਗੀ ਲੈ ਜਾਸੀ ਏਹ ਗਲਾ ਦੁਪਾਹਿਰ ਵੇਲੇ ਬੈਠੇ
ਕੀਤੀਆ ਆਹੀਆਂ ਅਰ ਸੰਧਿਆ ਨੂੰ ਕੂਚ ਕੀਤਾ ਘੜੀ ਰਾਤ ਗਈ ਆਹੀ ਜਾਂ
ਸੁਲਤਾਨਪੁਰ ਆਇ ਵੜੇ ਪਲਕ ਬਾਹਰ ਠਹਿਰ ਕੇ ਗੁਰੂਜੀ ਘਰ ਅੰਦਰ ਗਏ

ਅਗੇ ਸਾਖੀ ਬੇਬੇ ਨਾਨਕੀ ਨਾਲ ਹੋਈ ।

ਗੁਰੂਜੀ ਅਚਾਣਚਕ ਹੀ ਜੈਰਾਮ ਦੇ ਘਰ ਆਇ ਵੜੇ ਤਾ ਜਲਸਾ ਨੇ ਦੇਖ ਕੇ ਬਾਬੂਜੀ
ਨੂੰ ਕਹਾ ਬਾਬੂਜੀ ਵਧਾਈ ਏ ਤੁਹਾਡਾ ਭਾਈ ਜੀ ਆਇਆ ਹੈ ਬੇਬੇ ਨੇ ਡਿਠਾ ਜੋ ਸਚ
ਹੀ ਹੈ ਗੁਰੂਜੀ ਦੇ ਚਰਨਾ ਤੇ ਢਹਿ ਪਈ ਗੁਰੂਜੀ ਨੇ ਪਕੜ ਲੀਤਾ ਤੇ ਮੂਹੋ ਕਹਿਆ
ਬੇਬੇ ਜੀ ਤੁਸਾ ਮੈਨੂੰ ਯਾਦ ਕੀਤਾ ਹੈ ਤੇ ਅਸਾ ਭੀ ਕਹਾ ਸੋ ਹੁਣ ਬੇਬੇ ਜੀ ਨੂੰ ਮਿਟ ਗਈ ਏ
ਤਾ ਬੇਬੇ ਨੇ ਕਹਾ ਭਾਈ ਜੀ ਤੁਸੀ ਕਿਥਾਊ ਨੇੜੇ ਹੀ ਹੋਸੋ ਅਸਾਂ ਦੁਪਾਹਿਰ ਵੇਲੇ ਤਾ

ਲਾ ਕੀਤੀਆਂ ਆਹੀਆਂ ਤਾਂ ਮਰਦਾਨੇ ਕਹਿਆ ਬੇਬੇਜੀ ਗੁਰੂ ਨਾਨਕ ਜੀ ਤੁਹਾਡੇ ਵੀਰ
ਤੇ ਸਤਾਈ ਸੈ ਕੋਹਾਂ ਇਕ ਘੜੀ ਵਿਚ ਆਏ ਹੈਨ ਅਸਾਨੂੰ ਭੀ ਨਾਲ ਹੀ ਲੀਤੇ ਆਏ ਹੈ
ਤਾਂ ਗੁਰੂ ਜੀ ਕਹਾ ਮਰਦਾਨਾ ਚੁਪ ਕਰ ਜਾਹੁ ਤੇ ਬੇਬੇ ਨੂੰ ਕਹਾ ਤੁਸਾਂ ਜੋ ਯਾਦ ਕੀਤਾ ਸੀ ਤਾਂ ਅ
ਸੀ ਤੁਰਤ ਹੀ ਆਏ ਪਰ ਬੇਬੇ ਜੀ ਅਸੀ ਰਾਹ ਉਪਰ ਆਹੇ ਜੋ ਕੁਛ ਤੁਸਾਂ ਆਖਣਾ ਹੈ
ਆਖੋ ਤਾਂ ਬੇਬੇ ਜੀ ਕਹਾ ਭਾਈ ਜੀ ਤੁਹਾਡੇ ਦਰਸਨ ਦੀ ਚਾਹੁ ਹੈਸੀ ਤਾਂ ਤੁਹਾਨੂੰ ਯਾਦ ਕੀ
ਤਾ ਸੀ ਬਹੁਤ ਹੀ ਵਰ੍ਹੇ ਗੁਜਰੇ ਆਹੇ ਅਸਾਨੈ ਕਹਾ ਭਾਈ ਜੀ ਨੇ ਸਾਨੂੰ ਵਿਸਾਰਿਆ ਹੈ
ਤਾਂ ਗੁਰੂ ਨਾਨਕ ਜੀ ਕਹਾ ਭਲਾ ਬੇਬੇ ਜੀ ਤੁਹਾਡੀ ਚਿਤਵਨੀ ਪੂਰੀ ਹੋਈ ਹੈ ਹੁਣ ਤੂੰ ਖੁ
ਸੀ ਕਰਹੁ ਤਾਂ ਤੁਲਸਾਂ ਨੇ ਕਹਾ ਠਾਕੁਰ ਜੀ ਹੁਣੇ ਹੀ ਆਏ ਹੋ ਅਭੀ ਜਾਤੇ ਹੋ ਤੁਸੀ ਭੁ
ਈਆ ਜੀ ਕੋ ਤਾ ਆਵਣ ਦੇਹੋ ਤਾਂ ਗੁਰੂ ਜੀ ਕਹਾ ਤੁਲਸਾਂ ਅਸਾਂ ਜਰੂਰ ਜਾਣਾ ਹੈ ਬੇ
ਬੇਜੀ ਨੂੰ ਕਹਾ ਤੁਸੀ ਮੇਰੇ ਵਲੋਂ ਬੇਬੇ ਜੀ ਜੀਜਾ ਜੀ ਕੋ ਬੇਨਤੀ ਕਰਨੀ ਬੇਬੇ ਨਾਨਕੀ
ਦੀਆਂ ਹੰਝੂ ਨਿਕਲ ਪਈਆਂ ਬੇਬੇ ਨਾਨਕੀ ਨੇ ਸਿਰੀ ਚੰਦ ਜੀ ਕੋ ਅਗੇ ਆਣ ਖੜ੍ਹਾ
ਕੀਤਾ ਤਾਂ ਗੁਰੂ ਜੀ ਕਹਾ ਬੇਬੇ ਜੀ ਤੁਸਾਂ ਏਹ ਗਲ ਨਹੀ ਸੀ ਕਰਨੀ ਕਿਉਂ ਜੋ ਮੈਂ ਤੁਹਾ
ਡੇ ਵਾਸਤੇ ਕਿਥੋਂ ਆਇਆ ਹਾਂ ਬੇਬੇ ਕਹਾ ਭਾਈ ਜੀ ਇਕ ਮਹੀਨਾ ਤੁਸੀ ਏਥੇ ਰ
ਹੋ ਗੁਰੂ ਜੀ ਕਹਾ ਬੇਬੇ ਜੀ ਅਸੀ ਤੁਹਾਡੇ ਪਾਸ ਬਹੁਤ ਚਿਰ ਰਹੀਂਗੇ ਪਰ ਹੁਣ ਤਾਂ
ਅਸੀ ਰਾਹੁ ਉਪਰ ਆਹੇ ਤੁਹਾਡੀ ਭੁਲਾ ਇਸੇ ਗਲ ਵਿਚ ਹੈ ਹੁਣ ਤੁਸੀ ਸਾਨੂੰ ਖੁਸੀ
ਦੇਵਹੁ ਬੇਬੇ ਨਾਨਕੀ ਭੁਰਰਾਈ ਕਹਿਓਸ ਤੁਹਾਡੀ ਰਜਾਇ ਬੇਬੇ ਜੀ ਕਹਿਆ ਭੁ
ਈ ਜੀ ਪਰਸਾਦ ਤਾਂ ਜੇਵ ਜਾਵੋ ਤਾਂ ਗੁਰੂ ਜੀ ਕਹਾ ਕੁਛ ਭਿਆ ਰਹੇ ਤਾਂ ਮਰਦਾਨੇ ਨੂੰ
ਦੇਵੋ ਤਾਂ ਬੇਬੇ ਨੈ ਪਕਵਾਨ ਪਤਾਸੇ ਦੁਧ ਕਾੜ੍ਹਿਆ ਗੁਰੂ ਜੀ ਦੇ ਅਗੇ ਆਨ ਰਖਿਆ
ਗੁਰੂ ਜੀ ਕਹਿਆ ਖਾਹੁ ਮਰਦਾਨਾ ਮਰਦਾਨੇ ਕਹਾ ਤੁਸੀ ਭੀ ਖਾਵੋਗੇ ਤਾਂ ਮੈ ਖਾਵਾਂਗਾ
ਗੁਰੂ ਜੀ ਕਹਾ ਬਾਲਾ ਪ੍ਰਸਾਦ ਵੰਡ ਬਾਲੇ ਪ੍ਰਸਾਦਿ ਵੰਡਿਆ ਤ੍ਰਿਹਾਂ ਖਾਧਾ ਤਾਂ ਗੁਰੂ ਨਾ
ਨਕ ਜੀ ਨੇ ਆਖਿਆ ਬੇਬੇ ਸਾਡਾ ਕਰਤਾਰ ਕਰਤਾਰ ਹਈ ਤਾਂ ਬੇਬੇ ਕਹਾ ਫੇਰ ਕ
ਦ ਦਰਸਨ ਹੋਸੀ ਗੁਰੂ ਜੀ ਕਹਾ ਜਿਤ ਵੇਲੇ ਯਾਦ ਕਰੋਗੇ ਉਸੀ ਵੇਲੇ ਤੁਹਾਡੇ ਪਾ
ਸ ਪਹੁਚਾਂਗੇ ਬੇਬੇ ਕਹਾ ਭਾਈ ਜੀ ਤੁਹਾਡੀ ਰਜਾਇ ਤਾਂ ਭਾਈ ਬਾਲੇ ਕਹਾ ਇਕ ਬੇ
ਨਤੀ ਮੇਰੀ ਸੁਣੋ ਤਾ ਆਖਾਂ ਜੀ ਗੁਰੂ ਜੀ ਕਹਾ ਆਖ ਭਾਈ ਬਾਲਾ ਤੇਰਾ ਕਹਿਣ ਭੀ
ਫੇਰਿਆ ਨਹੀ ਜਾਂਦਾ ਤਾਂ ਬਾਲੇ ਕਹਾ ਗੁਰੂ ਜੀ ਅਜ ਦੀ ਰਾਤ ਤੁਸੀ ਬੇਬੇ ਜੀ ਪਾਸ
ਰਹੋ ਬੇਬੇ ਜੀ ਭੀ ਪਰਸੰਨ ਰਹੇ ਮੂਹੋ ਕੁਛ ਆਖ ਨਹੀ ਸਕਦੀ ਪਰ ਤੁਸੀ ਬੇਬੇ ਜੀ ਨੂੰ
ਰੋਜਨਾ ਕਰੋ ਤਾਂ ਗੁਰੂ ਜੀ ਰਾਤ ਬੇਬੇ ਜੀ ਪਾਸ ਰਹੇ ਪਹਿਰ ਰਾਤ ਰਹਿੰਦੀ ਇਸਨਾਨ ਕ

Sri Satguru Jagjit Singh Ji eLibrary NamdhariElibrary@gmail.com

ਰਕੇ ਬਾਲੇ ਮਰਦਾਨੇ ਭੀ ਇਸਨਾਨ ਕਰਕੇ ਗੁਰੂਜੀ ਕਹਿਆ ਬੇਬੇਜੀ ਅਸਾਨੂੰ ਕਰ
ਤਾਰ ਕਰਤਾਰ ਹਈ ਗੁਰੂਜੀ ਬੇਬੇ ਨਾਨਕੀ ਪਾਸੋ ਵਿਦਿਆ ਹੋਏ ਸੁਅਰਨਪੁਰ ਆਏ



## ਸਾਖੀ ਸੁਅਰਨਪੁਰ ਤੇ ਸੁਮੇਰ ਕੇ ਪਹੁਚਨੇ ਕੀ ਚਲਤੀ ਹੈ।

ਜਾ ਗੁਰੂ ਨਾਨਕ ਜੀ ਨੈ ਸੁਲਤਾਨਪੁਰੇ ਉਡਾਰੀ ਲੀਤੀ ਸੋ ਪਰਭਾਤ ਹੁੰਦੇ ਤਕ ਬਵੰਜਾ ਸੈ
ਕੋਹ ਪਰ ਆਇ ਉਤਰੇ ਤਾ ਗੁਰੂ ਨਾਨਕ ਜੀ ਆਖਿਆ ਭਾਈ ਬਾਲਾ ਮਰਦਾਨਾ ਕਿ
ਥੇ ਆਏ ਹਾਂ ਬਾਲੇ ਕਹਿਆ ਗੁਰੂਜੀ ਤੁਹਾਡੀਆ ਤੁਸੀ ਹੀ ਜਾਣੋ ਅਸਾਨੂੰ ਤਾ ਕੋਈ ਸੋ
ਝੀ ਨਾਹੀ ਕਿਆ ਜਾਪੇ ਤੂੰ ਪਰਮੇਸਰ ਹੈ ਕੇ ਸਾਧ ਹੈ ਕੇ ਸੰਤ ਹੈ ਅਸੀ ਕੁਛ ਨਹੀ ਜਾਣ
ਦੇ ਫੇਰ ਗੁਰੂਜੀ ਮਰਦਾਨੇ ਨੂੰ ਪੁਛਿਆ ਕਿਉ ਮਰਦਾਨਾ ਅਸੀ ਕਿਥੇ ਆਏ ਹਾਂ ਮਰ
ਦਾਨੇ ਕਹਾ ਗੁਰੂਜੀ ਜਿਥੇ ਤੁਸਾਂ ਅਢਾਈ ਹਜਾਰ ਕੋਹ ਦੀ ਉਡਾਰੀ ਲੀਤੀ ਆਹੀ ਅਤੇ
ਮਕੇ ਜਾਇ ਨਿਕਲੇ ਆਹੇ ਹੁਣ ਅਸੀ ਉਥੇ ਹੀ ਆਏ ਹਾਂ ਤਾ ਗੁਰੂਜੀ ਕਹਾ ਮਰਦਾਨਾ
ਤੈਨੂੰ ਭੁਲਾ ਚੇਤੇ ਗਹਿਆ ਤਾ ਮਰਦਾਨੇ ਕਹਿਆ ਗੁਰੂਜੀ ਤੁਹਾਡੀ ਕਿਰਪਾ ਨਾਲ ਚਿਤਰ
ਹਿਆ ਹੈ ਫੇਰ ਗੁਰੂਜੀ ਕਹਾ ਆਖ ਮਰਦਾਨਾ ਹੁਣ ਕਿਧਰ ਚਲਦਾ ਹੈ ਤਾ ਮਰਦਾਨੇ ਕ
ਹਿਆ ਜਿਧਰ ਤੁਹਾਡੀ ਰਜਾਇ ਹੋਵੈ ਤਿਧਰੇ ਚਲਹੁ ਜੀ ਗੁਰੂਜੀ ਕਹਾ ਮਰਦਾਨਾ ਜੇ
ਆਖੇਂ ਤਾ ਸੁਮੇਰ ਪਰਬਤ ਪਰ ਚਲੀਏ ਉਥੇ ਸਿਧ ਮੰਡਲੀ ਹੈ ਉਨਾ ਦਾ ਦਰਸਨ ਕਰੀ
ਏ ਤਾ ਬਾਲੇ ਮਰਦਾਨੇ ਕਹਾ ਗੁਰੂਜੀ ਭਲੀ ਗਲ ਹੈ ਚਲੋ ਗੁਰੂਜੀ ਅਗੇ ਨੂੰ ਚਲਹੁ
ਤਾ ਅਗੇ ਜਾਇ ਕੇ ਦੇਖਨ ਤਾ ਸਭ ਧਰਤੀ ਅਤੇ ਪਹਾੜ ਸਭ ਸੁਇਨੇ ਦੀ ਸਮਗ੍ਰੀ ਹੈ
ਤਾ ਮਰਦਾਨੇ ਕਹਿਆ ਗੁਰੂਜੀ ਏਥੇ ਤਾ ਮੈ ਅਜਬ ਤਮਾਸਾ ਦੇਖਿਆ ਤਾਂ ਗੁਰੂਜੀ
ਕਹਾ ਕੇਹਾ ਤਮਾਸਾ ਡਿਠਾ ਹਈ ਤਾ ਮਰਦਾਨੇ ਕਹਿਆ ਇਕ ਤਮਾਸਾ ਏਹਾ ਡਿਠਾ ਹੈ ਜੋ
ਕੁਦਰਤ ਦੀ ਰਸ ਪਈ ਵਾਹਿਦੀ ਹੈ ਅਜੇ ਦੂਜਾ ਸਭ ਸੋਇਨੇ ਦੀ ਧਰਤੀ ਹੈ ਪਹਾੜ ਭੀ

ਸੁਣਿਨੇਦੇ ਹੈਨਿ ਅਤੇ ਏਥੇ ਆਦਮੀ ਦੀ ਜਾਤ ਹੈ ਨਹੀ ਗੁਰੂਜੀ ਇਸ ਜਾਗਾ ਦਾ ਨਾਮ
ਕਿਆ ਹੈ ਅਤੇ ਅੰਮ੍ਰਿਤ ਰਸ ਐਵੇਹੀ ਪਈ ਵਾਹਿਦੀ ਹੈ ਇਸ ਰਸ ਦੇ ਬੀਜਣ ਵਾਲਾ
ਭੀ ਕੋਈ ਨਾਹੀ ਤ ਗੁਰੂਜੀ ਕਹਿਆ ਮਰਦਾਨਾ ਮਾਰੂਫਤਾ ਇਸ ਜਾਹ ਗਾ ਦਾ ਨਾਮ ਹੈ
ਅਤੇ ਏਹੁ ਅੰਮ੍ਰਿਤ ਰਸ ਕੁਦਰਤ ਦੀ ਪਈ ਵਾਹਿਦੀ ਹੈ ਏਹ ਰਸ ਕੁਦਰਤੀ ਹੈ ਕੁਦਰ
ਤ ਨਾਲ ਪੈਦੇ ਹੁੰਦੀ ਹੈ ਏਥੇ ਆਦਮੀ ਦਾ ਕੰਮ ਨਾਹੀ ਅਤੇ ਆਦਮੀ ਪਹੁਚ ਭੀ ਨਹੀ
ਸਕਦੇ ਤਾ ਮਰਦਾਨੇ ਬੇਨਤੀ ਕੀਤੀ ਗੁਰੂਜੀ ਇਜੇਹਾ ਕੁਦਰਤ ਦਾ ਰਸ ਅੰਮ੍ਰਿਤ ਏ
ਵੇਹੀ ਜਾਂਦਾ ਹੈ ਕਿਸੇ ਦੇ ਮੂਹ ਨਾਹੀ ਪਉਦਾ ਤਾ ਗੁਰੂ ਨਾਨਕ ਜੀ ਕਹਾ ਮਰਦਾਨਿਆ
ਏਹੁ ਅਜੇਹੀ ਵਸਤ ਕਰਤਾਰ ਨੈ ਪੈਦੇ ਕੀਤੀ ਹੈ ਜੋ ਅਜਾਂਈ ਜਾਏ ਮਰਦਾਨੇ ਕਹਾ
ਗੁਰੂਜੀ ਇਥੇ ਇਸ ਦੇ ਖਾਵਣ ਵਾਲਾ ਕੋਈ ਨਾਹੀ ਅਤੇ ਸੁਣਿਨਾ ਭੀ ਲੱਤ ਨਾਲ ਕਿ
ਤਾ ਹੀ ਦਾ ਹੈ ਗੁਰੂਜੀ ਕਹਾ ਮਰਦਾਨਾ ਏਹੁ ਅੰਮ੍ਰਿਤ ਰਸ ਕਰਤਾਰ ਨੇ ਪੈਦੇ ਕੀਤਾ ਹੈ



ਸੋ ਆਪਣੇਂ ਪਿਆਰਿਆ ਵਾਸਤੇ ਕੀਤਾ ਹੈ ਜੋ ਉਸ ਦੇ ਪ੍ਰੀਤਮ ਹੈਨ ਭਗਤ ਹੈਨ ਤੇ
ਜਿਨਾ ਨੇ ਸੰਸਾਰ ਦੇ ਰਸ ਕਸ ਛਡੇ ਹੈਨ ਸੋ ਏਹੁ ਕੁਦਰਤੀ ਰਸ ਕੁਦਰਤ ਨਾਲ ਉਨ
ਦੀਆਂ ਰਸਨਾ ਤੇ ਜਾਇ ਪੈਂਦਾ ਹੈ ਅਤੇ ਏਹ ਸੁਣਿਨਾ ਭੀ ਜੋ ਉਸ ਦੇ ਨਿਜ ਭਗਤ ਹੈ
ਨ ਉਨਾ ਦੀ ਦਿਸਟ ਮੇ ਏਹ ਸੁਣਿਨਾ ਆਵਦਾ ਹੈ ਅਤੇ ਜੋ ਸੰਸਾਰ ਵਿਚ ਸੁਣਿਨਾ ਹੈ
ਸੋ ਕਚਾ ਹੈ ਸੰਸਾਰ ਉਸੇ ਸੁਣਿਨੇ ਨਾਲ ਮੂਰਛਾ ਹੋਇ ਰਹਾ ਹੈ ਅਤੇ ਭਗਤਾ ਦੀ ਦਿ
ਸਟ ਖੁਲੀ ਹੈ ਉਨਾ ਦੀ ਤ੍ਰਿਸਨਾ ਮਿਟ ਗਈ ਹੈ ਅਤੇ ਭਗਤਾ ਨੂੰ ਨਾ ਏਹੁ ਖੁਸ ਆਵ
ਦਾ ਹੈ ਨਾ ਓਹੁ ਹੀ ਖੁਸ ਆਂਵਦਾ ਹੈ ਏਹੁ ਅੰਮ੍ਰਿਤ ਰਸ ਹੀ ਉਨਾ ਨੂ ਖੁਸ ਆਵਦਾ ਹੈ
ਹੋਰ ਉਨਾ ਨੂੰ ਨਹੀ ਖੁਸ ਆਵਦਾ ਭਗਤਾ ਨੂ ਭੁਖ ਇਕ ਅੰਮ੍ਰਿਤ ਨਾਮ ਦੀ ਰਹੀ ਹੈ ਅ
ਤੇ ਹੋਰ ਉਨਾ ਨੂੰ ਸੁਆਦ ਕੁਛ ਨਾਹੀ ਰਹਿਆ ਸੁਣ ਮਰਦਾਨਾ ਸੰਸਾਰ ਵਿਚ ਅਰ ਭਗ
ਤਾ ਵਿਚ ਏਹੁ ਫਰਕ ਹੈ ਤਾ ਮਰਦਾਨੇ ਆਖਿਆ ਗੁਰੂਜੀ ਜੇ ਹੁਕਮ ਹੋਵੈ ਤਾਂ ਏਹ ਅੰ

ਮ੍ਰਿਤ ਮੈਭੀਪੀਵਾਂ ਤਾਗੁਰੂਨਾਨਕਜੀ ਕਹਿਆ ਮਰਦਾਨਾ ਏਹ ਅੰਮ੍ਰਿਤ ਪਚਾਈਏ ਜਕੋਗ
ਤਾ ਮਰਦਾਨੇ ਹਥ ਬੰਨਕੇ ਕਹਾ ਗੁਰੂਜੀ ਇਤਨੀ ਮੁਦਤ ਤੇਰੇ ਨਾਲ ਫਿਰਦਿਆਂ ਬੀਤੀ
ਹੈ ਕਦੀ ਤਾ ਦਇਆ ਕਰਜੀ ਤਾ ਗੁਰੂਨਾਨਕਜੀ ਕਹਾ ਮਰਦਾਨਾ ਏਹੁ ਅੰਮ੍ਰਿਤੁ ਮਹਾਂ ਅਜ
ਰਹੇ ਜਿਸਨੂੰ ਕਰਤਾਰ ਜਰਾਏ ਸੋਈ ਜਰੇ ਨਹੀ ਤਾ ਸੰਗ ਬਣਾਇ ਬਹਿਦੇ ਹੈਨ ਪੀ
ਕੇ ਹੋਇ ਬੇਹਦੇ ਹੈਨ ਜਰ ਨਹੀ ਸਕਦੇ ਲਗਦੇ ਹੈਨ ਆਪਾ ਗਣਾਵਣ ਤਾ ਮਰਦਾਨੇ
ਆਖਿਆ ਗੁਰੂਜੀ ਜਿਨਾਨੂੰ ਪਚਾਇਦਾ ਹੈ ਸੋ ਕੇਹੇ ਜੇਹੇ ਹੁੰਦੇ ਹੈਨ ਤਾ ਗੁਰੂਜੀ ਕਹਾ ਮ
ਰਦਾਨਾ ਜਿਨਾਨੂ ਏਹ ਅੰਮ੍ਰਿਤ ਪਚਾਇਦਾ ਹੈ ਸੋ ਗੁਰਮ ਹੋਇ ਜਾਦੇ ਹੈਨ ਨਿਰਬੰਧਨ
ਹੋਇ ਜਾਂਦੇ ਹੈਨ ਉਨਾਨੂੰ ਮੇਰ ਤੇਰ ਵਿਸਰ ਜਾਂਦੀ ਹੈ ਇਉ ਨਹੀ ਜਾਣਦੇ ਜੋ ਏਹੁ ਮੇਰਾ
ਪੁਤ ਹੈ ਏਹੁ ਪਰਾਇਆ ਪੁਤ ਹੈ ਓਹ ਸਭੋ ਨਿਰੰਕਾਰ ਦਾ ਹੀ ਜਾਣਦੇ ਹੈਨ ਫੇਰ ਮਰਦਾ
ਨੇ ਕਹਾ ਹੇ ਗੁਰੂਜੀ ਜੇ ਮੈਨੂੰ ਪਚਾਵੇ ਤਾ ਮੈ ਭੀ ਪੀਵਾ ਤਾ ਗੁਰੂਜੀ ਕਹਾ ਮਰਦਾਨਾ ਇ
ਥੇ ਜੋ ਤੂੰ ਆਇ ਪਹੁੰਚਾ ਹੈ ਸੋ ਤੂੰ ਪੀਵਣੇ ਹੀ ਵਾਸਤੇ ਆਇਆ ਹੈ ਜੇ ਕੁਛ ਪੀਉ ਸਕ
ਦਾ ਹੈ ਤੂ ਪੀਉ ਤਾ ਮਰਦਾਨੇ ਨੇ ਕੁਛ ਰਸ ਪੀਤਾ ਮਰਦਾਨਾ ਮਸਤ ਹੋਇ ਗਇਆ ।



ਮਰਦਾਨੇ ਦੀ ਦੁਖ ਭੁਖ ਦੂਰ ਹੋਇ ਗਈ ਗੁਰੂਜੀ ਨੇ ਬਾਲੇ ਨੂੰ ਕਹਾ ਭਾਈ ਬਾਲਾ ਏਹੁ
ਕਿਆ ਹੋਇਆ ਬਾਲੇ ਕਹਾ ਗੁਰੂਜੀ ਤੇਰੀਆ ਤੂਹੀ ਜਾਣੈ ਮੈ ਕੁਛ ਨਹੀ ਜਾਣਦਾ
ਗੁਰੂਜੀ ਮਰਦਾਨੇ ਨੂੰ ਸਵਧਾਨ ਕੀਤਾ ਮਰਦਾਨੇ ਕਹਾ ਗੁਰੂਜੀ ਏਹੁ ਕਿਆ ਕੀਤੋ
ਤਾ ਬਾਬੇ ਕਹਾ ਮਰਦਾਨਾ ਤੂੰ ਚਿਤ ਥਾਇ ਰਖ ਅਸਾ ਤੈਨੂੰ ਨਾਲੇ ਨਿਬਾਹੁਣਾ ਹੈ ਤਾ ਮਰ
ਦਾਨੇ ਕਹਿਆ ਭਲਾ ਗੁਰੂਜੀ ਜਿਉ ਤੁਹਾਡੀ ਰਜਾਇ ਹੈ ਤਿਵੈ ਹੀ ਕਰੋ ਤਾ ਗੁਰੂਨਾਨ
ਕਜੀ ਉਥੋ ਅਗਾਹਾ ਕੁ ਚਲੇ ਗੁਰੂਜੀ ਹਿਮੰਚਲ ਪਰ ਜਾਇ ਪਹੁਚੇ ਤਾ ਮ
ਰਦਾਨੇ ਪੁਛਿਆ ਗੁਰੂਜੀ ਏਹੁ ਕੇਹੜੀ ਜਾਇਗਾ ਹੈ ਗੁਰੂਜੀ ਕਹਾ ਮਰਦਾਨਾ ਏਹੁ
ਹਿਮੰਚਲ ਹੈ ਮਰਦਾਨੇ ਕਹਾ ਏਹੁ ਬਗਾ ਜੇਹਾ ਹੈ ਗੁਰੂਨਾਨਕ ਜੀ ਕਹਾ ਏਹੁ ਬ

Sri Satguru Jagjit Singh Ji eLibrary NamdhariElibrary@gmail.com

ਰਫਹੈ ਮਨੁਖਪੈਰਰਖਦਾਹੈਤਾਗਲਜਾਂਦਾਹੈ ਏਥੇ ਆਦਮੀਦੀਗਮਤਾਨਾਹੀ ਤਾਮ
ਰਦਾਨੇਕਹਾ ਅਸੀ ਕਿਉਕਰਆਏਹਾਂ ਤਾਗੁਰੂਜੀਕਹਾ ਮਰਦਾਨਾ ਸਾਨੂੰਕਰਤਾਰਲੈ
ਆਇਆਹੈ ਮਰਦਾਨੇਕਹਾ ਇਸਦੇਪਰੇਹੋਰਭੀਕੋਈਜਾਹਗਾਹੈ ਗੁਰੂਜੀਕਹਾਅ
ਗੇਹਿਮਹੈ ਮਰਦਾਨੇ ਆਖਿਆ ਗੁਰੂਜੀਉਥੇਭੀ ਚਲੋ ਤਾਗੁਰੂਜੀਕਹਾ ਚਲਮਰ
ਦਾਨਾ ਉਥੇਭੀਚਲਦੇਹਾਂ ਤਾਗੁਰੂਨਾਨਕਜੀ ਸਿਰਧਾਰਪਰਬਤਨੂੰਚਲੇ
ਗੁਰੂਅੰਗਦਜੀਪੁਛਿਆ ਭਾਈਬਾਲਾ ਸਿਰਧਾਰ ਪਰਬਤਦਾਨਾਮਹੈ ਤਾਬਾਲੇਕਹਾਗੁ
ਰੂਜੀ ਮਰਦਾਨੇਭੀਪੁਛਿਆਸੀ ਤਾਗੁਰੂਨਾਨਕਜੀਕਹਾ ਸਿਰਧਾਰ ਪਰਬਤਦਾਨਾਮਹੈ
ਸਿਰਤਲਵਾਇਆਹੈ ਇਥੇਰਾਹਖਾਹਨੂੰਕੋਈਨਾਹੀ ਪਰਏਥੇ ਓਹੋਪਹੁਚਦਾਹੈਜੋ
ਪਵਨਦਾਸਵਾਰਹੋਵੈ ਜੋਪਰਮੇਸਰਦੇਪੂਰਨਸੰਤਹੋਏਹੈਨ ਜਿਨਾਨੂੰ ਇਕਪਰਮੇ
ਸਰਹੀਪਿਆਰਾਹੈ ਹੋਰਕਿਸੀ ਵਸਤਦੀ ਇਛਾਨਾਹੀਰਖਦੇਉਨਾ ਸਿਧਾਦੀਆ
ਸੀਤਾਂਭੁਗਤਾਦੀਆ ਜਾਹਗਾਹੈਨ ਮਰਦਾਨੇਕਹਾ ਏਹਜੋਪੰਡਵਾਹਿਮਾਚਲਗ
ਲੇਆਖੀਦੇਹੈਨਸੋ ਇਥੇਹੀ ਆਇਗਲੇਹੈਨ ਤਾਗੁਰੂਨਾਨਕਜੀਕਹਾ ਮਰਦਾਨਾ
ਏਸਜਾਗਾ ਤਾਂਈਨਹੀਪਹੁਚੇ ਓਹ ਪਿਛਾਹਾਂਹੀ ਬਰਫਮੈਂਗਲੇਹੈਨ ਇਕਯੁਧਿ
ਸਟਰਸਾਬਤਪਹੁਚਾਹੈ ਸੋਭੀਸੁਰਗਲੋਕਨੂੰਗਇਆਹੈ ਇਥੇ ਓਹਭੀ ਨਹੀਪ
ਹੁਚਾ ਫੇਰਮਰਦਾਨੇਕਹਾ ਗੁਰੂਜੀ ਅਗੇਚਲੋ ਗੁਰੂਜੀਕਹਾ ਚਲਦੇਹਾ ਮਰਦਾਨਾ
ਇਤਨਾਕਹਿਦੇਹੀ ਸੇ ਜਾਗੋਰਖ ਆਇਮਿਲਿਆ ਤੇ ਬਚਨਕਹਿਓਸ ਗੁਰੂਜੀ
ਨੂੰ ਕਉਰੂਪਹੈਂ ਕਿਆਤੁਮਾਰੀਜਾਤਹੈ ਕਹਾਰਹਿਦੇਹੋ ਕਹਾ ਉਡਾਰੀਲੇਤੇਹੋ ਅਗੋਂਪ੍ਰ
ਥਵੀਨਹੀਕਹਾਰਹੋਗੇ ਬਡੀਠੰਢਹੈ ਬਰਖਾਹੋਤੀਹੈ ਆਗੇਰਸਤਾਨਹੀਪੀਛੇਕਉ
ਨਿਕਲਜਾਉਨਹੀਦੁਖੀਹੋਵੋਗੇ ਸਰਮਲ ਸਾਰ ਸੂਲਕਦਾਹੈ ਊਹਾਕੋਈਸੂਰਪੂ
ਰਾਹੀ ਠਹਿਰਤਾਹੈ ਸੁਣੋਨਾਨਕਜੀ ਗੋਰਖਕਹਤਾਹੈ ਫਿਰਜਾਉਨਹੀਦੁਖੀਹੋਵੋਗੇ
ਤਾਗੁਰੂਨਾਨਕਜੀਬਚਨਕੀਆ ਰੂਪਅਚਰਜਹੈਮੇਰਾ ਜਾਤਸੇਅਜਾਤੀਹਾਂ ਸਾ



Sri Satguru Jagjit Singh Ji eLibrary NamdhariElibrary@gmail.com

ਤੌ ਅਸਥਾਨ ਭੀ ਵੁਹੀ ਹੈ ਜਹਾਂ ਦਿਨ ਰਾਤ ਨਹੀ ਆਗੇ ਪੀਛੇ ਹਮਾਰੀ ਹੀ ਦ੍ਰਿਸਟ ਹੈ ਔ
ਧਰਤੀ ਅਕਾਸ ਪਸਾਰਾ ਹੈ ਦਇਆ ਹਮਾਰੀ ਸੀਤ ਹਿਮੰਚਲ ਜਿਸ ਕੇ ਸਾਥ ਹਮ
ਾਰਾ ਨਿਤ ਸੰਗ ਹੈ ਗੁਰੂ ਨਾਨਕ ਜੀ ਕਹੈ ਸੁਣੋ ਗੋਰਖ ਜੀ ਪੂਰਾ ਜੋਗ ਤੁਸਾ ਪਾਇਆ ਨਹੀ
ਜੁਗਤ ਨਹੀ ਜਾਤੀ ਅਵਧ ਵੁਧਾ ਲਈ ਹੈ ਤੇਰਾ ਜਨਮ ਬਿਰਥਾ ਗਇਆ ਹੈ ਏਹੁ
ਸੁਨ ਕਰ ਗੋਰਖ ਨਾਥ ਚਲਦਾ ਰਹਾ ਫੇਰ ਮਰਦਾਨੇ ਪੁਛਿਆ ਗੁਰੂ ਜੀ ਸੂਰਜ ਨਹੀ
ਆਵਦਾ ਕਿਥੇ ਆਇ ਪਏ ਹਾਂ ਗੁਰੂ ਨਾਨਕ ਜੀ ਕਹਾ ਮਰਦਾਨਾ ਅਸੀ ਸੂਰਜ ਥੀ
ਉਚੇ ਆਏ ਹਾਂ ਮਰਦਾਨੇ ਪੁਛਿਆ ਕਿਤਨੇਕ ਉਚੇ ਹਾਂ ਤਾ ਗੁਰੂ ਜੀ ਕਹਾ ਦੋਹ ਜਾਰ ਜੋਜ
ਨ ਉਚੇ ਹਾਂ ਮਰਦਾਨੇ ਕਹਾ ਗੁਰੂ ਜੀ ਜਿਥੇ ਅਸੀ ਵਸਦੇ ਹਾਂ ਉਥੋ ਸੂਰਜ ਕਿਤਨਾ ਹੈ
ਤਾ ਗੁਰੂ ਜੀ ਕਹਾ ਪੰਜੀ ਹਜਾਰ ਜੋਜਨ ਉਚਾ ਹੈ ਮਰਦਾਨੇ ਕਹਿਆ ਸਭੇ ਅਸੀ ਕਿ
ਤਨੇਕ ਪੈਂਡੇ ਆਏ ਹਾਂ ਤਾ ਗੁਰੂ ਨਾਨਕ ਜੀ ਕਹਾ ਸਤਾਈ ਹਜਾਰ ਜੋਜਨ ਆਏ ਹਾਂ
ਤਾਂ ਮਰਦਾਨੇ ਕਹਾ ਗੁਰੂ ਜੀ ਮੈ ਡਰਦਾ ਹਾਂ ਤੇ ਪੁਛੇ ਬਾਝ੍ਹੋ ਰਹਿਆ ਨਾਹੀ ਜਾਂਦਾ ਤਾ ਗੁਰੂ
ਨਾਨਕ ਜੀ ਕਹਿਆ ਆਖ ਮਰਦਾਨਾ ਨਿਸੰਗ ਕਹੁ ਮੁਲਾਹਜਾ ਨਾ ਕਰ ਅਰ ਜੇ ਮੁ
ਲਾਹਜਾ ਕਰੇਗਾ ਤਾਂ ਅਉਗੁਣ ਹੋਵੇਗਾ ਮਹਾਂ ਪੁਰਖਾ ਦਾ ਅਤੇ ਸੇਵਕਾਂ ਦਾ ਕਰਤਾਰ ਨੇ
ਏਹੋ ਸੰਜੋਗ ਬਣਾਇਆ ਹੈ ਪੁਛਣ ਦਸਣ ਦਾ ਸਿਖ ਹੋਵੈ ਜੋ ਕੁਛ ਜੀਅ ਮੈ ਹੋਵੈ ਸੋ
ਪੁਛੇ ਨਾਂਹੀ ਤਾ ਓਹ ਸਿਖ ਨਾਹੀ ਤੇ ਸਿਖ ਪੁਛੇ ਗੁਰੂ ਦਸੇ ਨਾਂਹੀ ਤੇ ਗੁਸੇ ਹੋਇ ਜਾਵੈ ਤੋ ਓ
ਹ ਗੁਰੂ ਨਾਹੀ ਠਗ ਹੈ ਓਸ ਗੁਰੂ ਨੂ ਛਡਣਾਂ ਜੋਗ ਹੈ ਜਿਸ ਨੂੰ ਆਪਣੇ ਪਿੰਡ ਦੀ ਖਬ
ਰ ਨਹੀ ਓਹ ਸਿਖ ਨੂੰ ਕੀ ਤਾਰੇਗਾ ਗੁਰੂ ਸਮਝ ਕੇ ਕਰਨਾ ਚਾਹੀਏ ਮਾਨਸ ਜਨਮ ਦੁਰਲ
ਭ ਹੈ ਸਿਖ ਨੂੰ ਚਾਹੀਏ ਗੁਰੂ ਸੋਧ ਕੇ ਕਰੇ ਤੇ ਗੁਰੂ ਕੋ ਚਾਹੀਏ ਸਿਖ ਭੀ ਸੋਧ ਕੇ ਕਰੇ ਸਿ
ਖ ਮਲਨ ਅਹਾਰ ਕਰੇਗਾ ਸੋ ਗੁਰੂ ਅਗੇ ਭੀ ਆਣ ਰਖੇਗਾ ਉਸ ਅਹਾਰ ਕੋ ਗੁਰੂ ਵ
ਰਤੇਗਾ ਤੋ ਗੁਰੂ ਕਾ ਮਨ ਮਲੀਨ ਹੋਵੇਗਾ ਤਾ ਗੁਰੂ ਜੀ ਕਹਿਆ ਮਰਦਾਨਾ ਨਿਸੰਗ ਪੁ
ਛ ਮਤ ਕੋਈ ਅਰਮਾਨ ਰਹਿ ਜਾਵੀ ਜੋ ਸਾਨੂ ਦੋਸ ਦੇਦਾ ਹੋਵੈਂ ਤਾ ਬਾਲਾ ਹਸਿਆ ਤਾ
ਮਰਦਾਨੇ ਕਹਿਆ ਗੁਰੂ ਜੀ ਮੈ ਤਾ ਨਹੀ ਪੁਛਦਾ ਜੀ ਤਾ ਗੁਰੂ ਨਾਨਕ ਜੀ ਕਹਾ ਕਿਉ ਮਰ
ਦਾ ਤੂ ਕਿਉ ਨਹੀ ਪੁਛਦਾ ਤੈਨੂੰ ਕਿਸੇ ਮਨੇ ਨਹੀ ਕੀਤਾ ਮਰਦਾਨੇ ਕਹਾ ਭਾਈ ਬਾਲਾ ਬੁ
ਰਾ ਮੰਨਦਾ ਹੈ ਗੁਰੂ ਜੀ ਕਹਾ ਕਿਉ ਬਾਲਾ ਤੁਸਾ ਬੁਰਾ ਕਿਉ ਮਨਾਇਆ ਤਾ ਬਾਲੇ ਕਹਾ
ਮੈ ਇਸਤਾਈ ਕੁਛ ਨਹੀ ਕਹਾ ਤੇ ਹਸਿਆ ਇਸ ਵਾਸਤੇ ਹਾ ਜੋ ਅਜਮਾਇਦਾ ਕਿਆ
ਅਜਮਾਵਣਾ ਹੈ ਤਾ ਗੁਰੂ ਜੀ ਕਹਾ ਭਾਈ ਬਾਲਾ ਮਰਦਾਨਾ ਜੇ ਪੁਛਦਾ ਹੈ ਅਸੀ ਦਸ
ਦੇਹਾ ਪਿਛੇ ਜੋ ਸਾਖੀਆ ਚਲਨ ਗੀਆਂ ਗੁਰਮੁਖ ਸਿਖ ਪੜਨਗੇ ਵੀਚਾਰਨਗੇ

ਅਤੇ ਸੰਸਾਰ ਬਹੁਤ ਝੂਠ ਹੋਵੇਗਾ ਝੂਠੀਆਂ ਕਰਾਮਾਤਾਂ ਲਾਵਨਗੇ ਵੈਦ ਵਾਲੇ ਭੀ ਕ
ਤੇਬਾ ਵਾਲੇ ਭੀ ਅਤੇ ਜੇਹੜੇ ਗੁਰਮੁਖ ਸਿਖ ਇਨਾ ਸਾਖੀਆਂ ਨੂੰ ਸੁਣ ਸੁਣ ਕੇ ਸਮ
ਝਨਗੇ ਹੋਰ ਉਨਾ ਦੇ ਦਿਲ ਤੇ ਕਾਈ ਨਾ ਲਗੇਗੀ ਅਤੇ ਸੁਣ ਭਾਈ ਅਸੀ ਤੁਸੀ ਮਰ
ਦਾਨਾ ਪਿਛਲੇ ਪੁਰਾਤਨ ਯਾਰ ਆਹੇ ਤਾ ਬਾਲਾ ਹਥ ਜੋੜ ਕੇ ਉਠ ਖੜੋਤਾ ਤੇ ਕਹਿਓ
ਸ ਮੇਰੀ ਅਰਜ ਹੈ ਤਾ ਗੁਰੂ ਨਾਨਕ ਜੀ ਕਹਾ ਕਹੁ ਭਾਈ ਬਾਲਾ ਦੇਰ ਨਾ ਕਰ ਸ਼ਬਦੇ ਕਹੁ
ਭਾਈ ਬਾਲੇ ਕਹਾ ਅਜ ਸਾਡੇ ਉਪਰ ਕਰਤਾਰ ਬਹੁਤ ਮੇਹਰ ਕੀਤੀ ਹੈ ਅਸੀ ਨਿਹਾਲ
ਹੋਏ ਹਾਂ ਜੋ ਤੁਸਾ ਖੁਲ ਕੇ ਬਚਨ ਕੀਤਾ ਹੈ ਕਹੁ ਭਾਈ ਬਾਲਾ ਢਿਲ ਨਾ ਕਰ ਸ਼ਬਦੇ ਪੁਛ
ਤਾ ਬਾਲੇ ਕਹਾ ਮਰਦਾਨਾ ਤੁਰਕ ਕਿਉ ਹੋਇਆ ਹੈ ਤੁਸੀ ਆਖਦੇ ਹੋ ਅਸੀ ਪੁਰਾਤਨ
ਯਾਰ ਹਾਂ ਤਾ ਗੁਰੂ ਨਾਨਕ ਜੀ ਕਹਾ ਭਾਈ ਬਾਲਾ ਤ੍ਰੇਤੇ ਜੁਗ ਮੇ ਮਰਦਾਨਾ ਮਿਰਾਸੀ ਹੀ
ਸੀ ਅਰ ਰਾਜੇ ਜਨਕ ਜੀ ਅਗੇ ਭਗਤ ਸਰੋਦ ਕਰਦਾ ਸੀ ਇਸ ਵਾਸਤੇ ਸਾਡਾ ਪੁਰਾ
ਤਨ ਯਾਰ ਹਾ ਈ ਮਰਦਾਨਾ ਸੁਰਾਪਾਨ ਪੀ ਕਰ ਰਾਜਾ ਜਨਕ ਜੀ ਪਾਸ ਆਇਆ
ਰਾਜਾ ਜੀ ਦੇ ਮੂਹੋਂ ਸਹਿਜੇ ਹੀ ਨਿਕਲਿਆ ਆਇਆ ਹੀ ਮਲੇਛ ਇਸੀ ਤੇ ਤੁਰਕ ਦੇ
ਘਰ ਜਨਮ ਹੋਇਆ ਹੈ ਪੂਰਨ ਪੁਰਖਾ ਦੇ ਮੂਹੋ ਜੋ ਬਚਨ ਨਿਕਲਦਾ ਹੈ ਸੋ ਪੂਰਾ ਹੋਇ
ਦਾ ਹੈ ਬਾਲੇ ਗੁਰੂ ਨਾਨਕ ਜੀ ਦੇ ਅਗੇ ਨਮਸਕਾਰ ਕੀਤੀ ਫੇਰ ਭਾਈ ਬਾਲੇ ਨੇ ਮਰ
ਦਾਨੇ ਨੂੰ ਕਹਾ ਭਾਈ ਮਰਦਾਨਾ ਜੋ ਕੁਛ ਪੁਛਣਾ ਹਈ ਸੋ ਪੁਛ ਲੈ ਫੇਰ ਮਰਦਾਨਾ
ਬੋਲਿਆ ਗੁਰੂ ਜੀ ਚੰਦਰਮਾ ਨਹੀ ਦਿਸਦਾ ਗੁਰੂ ਜੀ ਕਹਾ ਮਰਦਾਨਾ ਜਿਤਨਾ ਧ
ਰਤੀ ਤੇ ਸੂਰਜ ਉਚਾ ਹੈ ਉਤਨਾ ਹੀ ਸੂਰਜ ਤੇ ਚੰਦ੍ਰਮਾ ਉਚਾ ਹੈ ਮਰਦਾਨੇ ਕਹਾ ਗੁਰੂ
ਜੀ ਕਿਤਨਾ ਚੰਦ੍ਰਮਾ ਉਚਾ ਹੈ ਗੁਰੂ ਜੀ ਕਹਾ ਪੰਜਾਹ ਹਜਾਰ ਜੋਜਨ ਉਚਾ ਹੈ ਫੇਰ ਮ
ਰਦਾਨੇ ਪੁਛਿਆ ਗੁਰੂ ਜੀ ਤਾਰੇ ਕਿਤਨੇ ਉਚੇ ਹੈਨ ਗੁਰੂ ਜੀ ਕਹਾ ਮਰਦਾਨਾ ਇਨਾ ਦੀ
ਆ ਪੁਰੀਆ ਹੈਨ ਕਈ ਨੀਵੇ ਹੈਨ ਕਈ ਉਚੇ ਹੈਨ ਮਰਦਾਨੇ ਕਹਾ ਗੁਰੂ ਜੀ ਧ੍ਰੂਹ ਤ
ਰਾ ਕਿਥੇ ਹੈ ਜੀ ਗੁਰੂ ਜੀ ਕਹਾ ਓਹ ਸਭਨਾ ਤਾਰਿਆ ਪਾਸੋ ਉਚਾ ਹੈ ਅਤੇ ਕਉਲਾਸ
ਉਪਰ ਹੈ ਮਰਦਾਨੇ ਕਹਾ ਗੁਰੂ ਜੀ ਕਿਵੇ ਧ੍ਰੂਹ ਦਾ ਦਰਸਨ ਹੋਵੇਗਾ ਤਾ ਗੁਰੂ ਨਾਨਕ
ਜੀ ਕਹਾ ਕਿਉ ਭਾਈ ਬਾਲਾ ਮਰਦਾਨਾ ਕਿਆ ਕਹਿੰਦਾ ਹੈ ਤਾ ਬਾਲੇ ਕਹਿਆ ਗੁਰੂ
ਜੀ ਜੋ ਮਰਦਾਨਾ ਕਹਿੰਦਾ ਹੈ ਸੋ ਮੰਨੀਏ ਜੀ ਇਤਨਾ ਕਹਿ ਗੁਰੂ ਜੀ ਅਗਾਹਾ ਨੂੰ ਚਲੇ
ਤਾ ਗੁਰੂ ਨਾਨਕ ਜੀ ਉਨਾ ਪਰਬਤ ਕਉ ਗਏ ਗੁਰੂ ਜੀ ਸਿਰਾਧਾਰ ਪਰਬਤ ਕੇ ਉ
ਪਰੋ ਚਲੇ ਅਗੇ ਊਨਾ ਪਰਬਤ ਉਪਰ ਗਏ ਮਰਦਾਨੇ ਪੁਛਿਆ ਗੁਰੂ ਜੀ ਇਸ ਪ
ਰਬਤ ਦਾ ਕਿਆ ਨਾਮ ਹੈ ਗੁਰੂ ਜੀ ਕਹਾ ਮਰਦਾਨਾ ਇਸ ਦਾ ਨਾਮ ਊਨਾ ਪਰਬਤ ਹੈ

Sri Satguru Jagjit Singh Ji eLibrary NamdhariElibrary@gmail.com



।ਆਗੇ ਸਾਖੀ ਊਨਾ ਪਰਬਤ ਕੀ ਚਲੀ।

ਤਾਂ ਗੁਰੂ ਨਾਨਕ ਜੀ ਊਨਾ ਪਰਬਤ ਪਰ ਗਏ ਤਾਂ ਮਰਦਾਨੇ ਪੁਛਿਆ ਗੁਰੂ ਜੀ ਅਸੀਂ ਹੁ
ਣ ਕਿਤਨੇ ਜੋਜਨ ਆਏ ਹਾਂ ਤਾਂ ਗੁਰੂ ਨਾਨਕ ਜੀ ਕਹਿਆ ਮਰਦਾਨਿਆਂ ਪੰਦਰਾਂ ਹਜਾ
ਰ ਜੋਜਨ ਆਏ ਹਾਂ ਫੇਰ ਮਰਦਾਨੇ ਕਹਾ ਗੁਰੂ ਜੀ ਚੰਦ੍ਰਮਾ ਅਗੇ ਹੈ ਤਾਂ ਗੁਰੂ ਨਾਨਕ ਜੀ
ਆਖਿਆ ਮਰਦਾਨਾ ਅਠਾਰਾਂ ਹਜਾਰ ਜੋਜਨ ਊਚਾ ਹੈ ਇਤਨਾ ਕਹਿਦੇ ਹੀ ਸੋ ਜਾਂ ਗੋਰ
ਖ ਨਾਥ ਨੇ ਸਿਧ ਮੰਡਲੀ ਵਿਚ ਵੀਚਾਰ ਕੀਤਾ ਅਤੇ ਸਿਧਾਂ ਨੇ ਕਹਾ ਅਰੇ ਸਿਧੋ ਨਾਥੋ ਜ
ਤੀਓ ਈਹਾਂ ਤਉ ਮਲੀਨ ਦੇਹ ਕੀ ਜਾਹਗਾ ਨਾਂਹੀ ਤੋ ਇਕ ਰੂਪਾ ਮਾਤ ਲੋਕ ਤੇ ਆਇ
ਆ ਹੈ ਮਲ ਮੂਤ ਕੀ ਦੇਹ ਲੈ ਕਰ ਸੋ ਕੋਈ ਸਿਧ ਨਾਥ ਜਤੀ ਜਾਵੇ ਉਸ ਕੇ ਜੀਤੇ ਜੋ ਈ
ਹਾਂ ਆਵਣ ਨ ਪਾਵੇ ਤਾਂ ਮਾਛਿੰਦ੍ਰ ਨਾਥ ਨੇ ਆਇ ਦਿਖਾਈ ਦਿਤੀ ਤੇ ਕਹਾ ਰੇ ਬਾਲੇ ਤੂੰ
ਕੌਨ ਸਕਤ ਰਖਤਾ ਹੈਂ ਜੋ ਈਹਾਂ ਆਇਆ ਹੈ ਤਾਂ ਗੁਰੂ ਜੀ ਕਹਾ ਕੁਛ ਮੰਗ ਮਾਛਿੰਦ੍ਰ ਨਾ
ਥ ਸੋ ਕਰਤਾਰ ਪਾਸੋਂ ਤੈਨੂੰ ਦਿਵਾਈਏ ਤਾਂ ਮਾਛਿੰਦਰ ਨੇ ਤਮਕ ਖਾਇ ਕੇ ਕਹਾ
ਕਿਤਨੇ ਹਥ ਸਿਰ ਦਾ ਕਪਾਟ ਹੈ ਕਿਤਨੀ ਊਂਗਲ ਮੁਖ ਕਾ ਤਾਰ ਕੈ ਹਥ ਲਿਲਾਟ ਪਾਟ
ਕਿਤਨੇ ਊਂਗਲ ਅੰਦਲੀ ਕੈ ਊਂਗਲ ਕਲੇਜਾ ਕੈ ਊਂਗਲ ਹੀਅਰਾ ਕਿਤਨੇ ਊਂਗਲ
ਤਿਲੀ ਫਿਫਰਾ ਕੈ ਊਂਗਲ ਬਜਰ ਕੀ ਕੋਠੜੀ ਕੈ ਊਂਗਲ ਅੰਬਰ ਕੀ ਕੋਠੜੀ ਕੈ ਸੇ
ਹਡੀਆਂ ਕਿਤਨੀਆਂ ਕੋਠੀਆਂ ਕੇਤੇ ਹਟ ਕੈ ਹਜਾਰ ਦਿਨ ਰਾਤ ਕਾ ਸਾਸ ਕੇਤੇ ਦੇਹੀ ਕੇ
ਰੋਮ ਕੈ ਸੇ ਨਾੜੀ ਕੈ ਸੇ ਸੰਧ ਕਹਦਾ ਹੈ ਈਸਰ ਨਾਥ ਮਾਛਿੰਦ੍ਰ ਨਾਥ ਦੇਉ ਨਾਨਕ ਜੀ
ਦੇਹੀ ਕਾ ਮਥੇਤ ਤਾਂ ਗੁਰੂ ਨਾਨਕ ਜੀ ਕਹਦੇ ਹੈਨ ਸਵਾ ਹਥ ਸਿਰ ਕਾ ਕਪਾਟ
ਚਾਰ ਊਂਗਲ ਮੁਖ ਕਾ ਤਾਰ ਹਾਥ ਲੀ ਲਾਟ ਪਾਟ ਛਬੀ ਅੰਗੁਲ ਅੰਦਲੀ ਤੇਰਾਂ ਊਂ
ਗਲ ਕਲੇਜਾ ਪੰਜ ਊਂਗਲ ਹੀਅੜਾ ਚਾਰ ਊਂਗਲ ਤਿਲੀ ਸਤ ਊਂਗਲ ਫੀਫ

Sri Satguru Jagjit Singh Ji eLibrary NamdhariElibrary@gmail.com

ਬਾਰਾਉਂਗਲਬਜਰਕੀਕੇਠੜੀਇਕੋਤਰਸੈਹਡੀਆਂ ਬਹਤਰਕੋਠੜੀਆਂ ਅਠਸ
ਠਾਣ ਨੀਲਕਰੋੜੀ ਦੇਹੀਕੀਰੋਮਾਵਲੀ ਚਵੀਹਜਾਰ ਦਿਨਰਾਤਕਾ ਸਾਸ ਨੈਸੈਨ
ਤੂਸੋਲਾਸੇ ਸਿਧ ਕਹੇ ਨਾਨਕ ਸੁਣੋ ਸ਼ੀਸਰਮਾਛਿੰਦ੍ਰ ਦੇਹੀਕਾ ਮਤੰਤ ਤਾਮਛਿੰਦ੍ਰਨਾ
ਥਗੋਰਖਪਾਸਜਾਇਕੇ ਕਹਾ ਹੇ ਨਾਥਜੀ ਓਹਤੋ ਐਸੀਹੀ ਰੂਪਹੈ ਉਸਕੀਦੇਹ ਮਲਮੂ
ਤ ਕੀਨਹੀ ਤਾਭੁਰਥਰੀਨੇ ਕਹਾ ਗੁਰੂਜੀ ਮੈ ਜਾਤਾਹੋ ਤਾਗੋਰਖਨੇਕਹਾ ਜਾਹੋ ਤਾਭੁਰ
ਥਰੀ ਗੁਰੂਜੀਕੇ ਪਾਸ ਆਇਆ ਕਹਿਓਸ ਆਦੇਸਹੋ ਬਾਲੇ ਆਦੇਸ ਤਾਗੁਰੂਨਾ
ਨਕਜੀ ਕਹਾ ਆਦੇਸਹੋ ਭੁਰਥਰੀ ਏਕੰਕਾਰਕੋ ਆਦੇਸ ਭੁਰਥਰੀਨੇ ਕਹਾ ਕਹਾਂਤੇ
ਆਏਹੋ ਕੌਣਹੋਤੇਹੋ ਤੇਰਾਨਾਮ ਕਿਆਹੈ ਤਾਗੁਰੂਨਾਨਕਜੀਕਹਾ ਹੇ ਭੁਰਥਰੀ ਹੋਤੇਹੈਂ
ਨਿਰੰਕਾਰਕੇ ਆਏਹੈ ਬੇਗਮਪੁਰਤੇ ਨਾਉ ਨਾਨਕ ਨਿਰੰਕਾਰੀਹੈ ਤਾਭੁਰਥਰੀਨੇਕਹਾਂ
ਨਾਧਾਇਪਰਨਿਤਅਸਨਾਨਕਰਤੇਹੋ ਬੋਲਣਬਚਨਤੇਨਿਰਬਾਣਹੋ ਕਉਨਜਲ
ਹੈ ਜਿਸਕਾਰਸਪੀਤੇਹੋ ਓਹਰਸਕੌਣਹੈ ਜਿਸਤੇ ਅਸਥਿਰਜੀਵਤੇਹੋ ਏਹੁਗਿਆ
ਨਦੇਵੋ ਕਿਸਕੋਤਿਆਗਕੇ ਕਿਸਕੇਸਾਥਜੁੜਤੇਹੋ ਗੁਰੂਨਾਨਕਜੀਕਹੇ ਊਪ
ਰਅਵਘਟਸਰਵਰਨਾਵੈ ਬਕੇਨਬੋਲੈਹਰਿਗੁਨਗਾਵੈ ਜਲਮੈਅਕਾਸਮੈਸੁੰਨਸ
ਮਾਵੈ।ਸਤਸਰਬ੍ਰੋਲਮਹਾਰਸਪੀਵੈ।ਭਰਪੂਰ ਏਕੰਕਾਰ ਸਭਠਉਰੇ। ਐਸਾਗਿਆ
ਨਸੁਨੈਅਭਮੋਰੇ।। ਭੁਰਥਰੀਵਾਚ।। ਕਉਣਤਤੁਜਿਤੁਤਤੁਬਿਲੋਵੈ।ਕਉਣਸੋਸ
ਰਵਰਜਿਤਮਲਮਲਧੋਵੈ।ਕੈਸੋਰਚਰੈਕੈਸੋ ਹੋਵੈ।ਕਉਨਸੋਕਹੈਕਉਨਸੋਗੋਵੈ।
ਗੁਰੂਨਾਨਕਜੀਵਾਚ ਸਚਮਨਕਾਰਣਤਤਬਿਲੋਵੈ।ਸੁਭਰਸਰਵਰਮਲਮਲਧੋ
ਵੈ ਜੈਸੋਰਚੈਤੈਸੋਹੀਹੋਵੈ।ਕਰਤਾਕਰੈਸੋਈਫੁਨਿਹੋਵੈ।। ਭੁਰਥਰੀਵਾਚ ਕਉਨ
ਵਰਤਨੇਮਜਿਤਬਿਨਸੈਕਾਮਾ।ਕਉਨਸਬਦਨਾਸੰਤਾਵੈਜਾਮ ਕਉਣਸੰਤੋਖੋਕ੍ਰੋ
ਧਜਲਾਵੈ ਕਉਣਉਪਦੇਸੁਪਰਮਪਦਪਾਵੈ।। ਗੁਰੂਨਾਨਕਜੀਵਾਚ ਸਚਵ੍ਰ
ਤਨੇਮਕਾਮੁਨਸੰਤਾਵੈ।ਸਤਗੁਰਕਾ ਸਬਦਕ੍ਰੋਧਜਲਾਵੈ।ਗਗਨਨਿਵਾਸਸ
ਮਾਧਲਗਾਵੈ।ਪਾਰਸਪਰਸੇਪਰਮਪਦਪਾਵੈ।। ਭੁਰਥਰੀਵਾਚ ਕਉਨਸੀਤ
ਜੋਅਗਨਬੁਝਾਵੈ ਕਉਨਕਲਾਬਿਭੂਤਚੜ੍ਹਾਵੈ।ਕਉਨਦੇਖਸਹਿਜਧਾਰਿਆ
ਵੈ ਕਉਨਜਤਨਕਰਨਾਦਵਜਾਵੈ।। ਗੁਰੂਜੀਵਾਚ ਗੁਰਹਿਵਸੀਤਲਅਗ
ਨਬੁਝਾਵੈ।ਸੇਵਾਸੁਰਤਬਿਭੂਤਚੜ੍ਹਾਵੈ।ਗੁਰਦਰਸਨਦੇਖਸਹਜਧਾਰਿਆਵੈ।
ਨਿਰਮਲਬਾਂਣੀਨਾਦਵਜਾਵੈ।। ਭੁਰਥਰੀਵਾਚ ਕਹਾਗਿਆਨਰਸਪੀਵੈ
ਸਾਗਾਕਉਣਤੀਰਥਮਜਨਵੀਚਾਰਾ।ਕਉਨਥਾਨਪੂਜੈਪੂਜਾਰਾ।ਕਉਣਜੋਤ

ਜੋਤਿਜੋਧਾਰਾ॥ ਗੁਰੂਨਾਨਕਜੀਵਾਚ ਅੰਤਰਗਿਆਨ ਮਹਾਰਸੁ ਸਾਰਾ॥ਤੀਰ
ਥਮਜਨਗੁਰਵੀਚਾਰਾ॥ਅੰਤਰਪੂਜਾਥਾਨਮੁਰਾਰਾ॥ਪ੍ਰਭਜੋਤੀਜੋਤਿਮਿਲਾਵਣ
ਹਾਰਾ॥ ਭਰਥਰੀਵਾਚ ਕਉਨਸੁਰਸ ਰਸੀਆਭਾਉ॥ਕਉਨਸੁਤਖਤਨਿਵਾਸੀ
ਰਾਉ॥ਕਉਨਸੁਕਾਰਕਰੇਕਰਾਇ॥ਕਉਨਅਲਖਨਲਾਖਿਆਜਾਇ॥ ਗੁਰੂਨਾ
ਨਕਜੀਵਾਚ ਰਸਰਸੀਆ ਮਨਏਕੈਭਾਇ॥ਤਖਤਨਿਵਾਸੀਪੰਜਸਬਾਇ॥
ਕਾਰਕਮਾਵਣੀਖਸਮਰਜਾਇ॥ਅਬਗਤਨਾਥਨਲਖਿਆਜਾਇ॥ ਭਰਥ
ਰੀਵਾਚ ਕਿਹੁਉਪਜੈਕਿਹਕਹੀਐਦੂਰਾ॥ਕਿਹਮਹਿਜੋਤਰਹੀਭਰਪੂਰਾ॥ਕਿਹਮੇ
ਲ਼ੇਕਿਹਦੂਰਬਤਾਵੈ॥ਕਿਹਗੁਣਗਾਵੈ ਕਿਹਕਹਿਸੁਣਾਵੈ॥ ਗੁਰੂਨਾਨਕਜੀਵਾ
ਚ ਜਲਤੇਉਪਜੈਜਲਤੇਦੂਰਾ॥ਜਲਮਹਿਜੋਤਰਹੀਭਰਪੂਰਾ॥ਕਿਸਨੇੜੈਕਿ
ਸਆਖਾਂਦੂਰਾ॥ਹਰਿਗੁਣਗਾਵਾਂ ਦੇਖਹਜੂਰਾ॥ ਭਰਥਰੀਵਾਚ ਕਉਨਅੰਤ
ਰਕਉਨਬਾਹਰਹੋਇ॥ਕਉਨਕਾਰਨਰਲੇਸਭਲੋਇ॥ਕਹੇਭਰਥਰੀਨਾਨਕ
ਦੇਹੁਬੀਚਾਰਾ॥ਬੋਲਤਰਹੇਕਉਨਅਧਾਰਾ॥ ਗੁਰੂਨਾਨਕਵਾਚ ਅੰਤਰਬਾਹ
ਰਏਕੋਸੋਈ॥ਏਕੰਕਾਰਕਹੇਸੋਹੋਈ॥ਸੁਣਭਰਥਰੀਨਾਨਕਕਹੇਬੀਚਾਰ॥ਨਿਰਮ
ਲਨਾਮੁਮੇਰਾਆਧਾਰ॥ ਭਰਥਰੀਨਥਬੀਹਉਲਾਹੋਇਗਇਆ ਤਾਗੁਰੂਅੰ
ਗਦਜੀਨੈਬਾਲੇਨੂੰਪੁਛਿਆ ਭਾਈਬਾਲਾ ਏਹੁਤੇਰੇਹੀਹਜੂਰਹੋਈਹੈ ਤਾਬਾਲੇਕਹਾ
ਹਾਂਗੁਰੂਜੀ ਏਹੁਮੇਰੇਹਜੂਰ ਹੁੰਦੇਹੋਈਸੀ ਗੁਰੂਅੰਗਦਜੀ ਮਗਨਹੋਇਗਇਆ
ਤਾਸਤਾਦਿਨਸਤਰਾਤੀਮਗਨਹੀਰਹੇਬਿਦੇਹਹੋਇਗਏਕੋਈਬੁਲਾਇਸਕੇਨਾਹੀ
ਨਕੁਛਖਾਵਣਪੀਵਣ ਨਨਾਵ੍ਹਣਧੋਵਣ ਅਤੇਏਹੁਧੁੰਮਪੈਗਈਜੋਗੁਰੂਅੰਗਦਜੀ
ਸਮਾਇਗਇਆਹੈ ਅਠਵੇਦਿਨਸਵਾਪਹਿਰਦਿਨਚੜ੍ਹੇ ਗੁਰੂਅੰਗਦਜੀਦੇਹੁਵਿਚ
ਆਏਭਾਈਬਾਲੇਨੂੰਬੁਲਾਇਆ ਭਾਈਬਾਲੇਆਇਮਥਾਟੇਕਿਆ ਗੁਰੂਅੰਗਦ
ਜੀਕਹਿਆ ਏਹੁਅੰਮ੍ਰਿਤਤੇਰੇਹੀਹਿਸੇਆਇਆ ਹੁਣਆਖਭਾਈਬਾਲਾਅਗੇਕਹੁ
ਤਾਫੇਰਿਬਾਲਾਸੇਧੂਬੋਲੇਨਾਹੀ ਸਤਿਪਹਿਰਬਿਦੇਹਹੀਰਹਿਆ ਜਾਂਭਾਈਬਾਲਦੇ
ਹਵਿਚਆਇਆ ਤਾਲਗਾਲਿਖਾਵਣ ਲਿਖਭਾਈਪੈੜਾ ਜਾਗੁਰੂਨਾਨਕਜੀ ਸਿ
ਲਕਪਰਬਤਤੇਜਾਇਖੜ੍ਹੇਹੋਏ ਤਾਚੰਦ੍ਰਮਾ ਭੀਦਿਸਆਵਣੋਂਰਹਿਗਿਆ ਤਾਂ
ਮਰਦਾਨੇਨੈਪੁਛਿਆ ਗੁਰੂਜੀਹੁਣਚੰਦ੍ਰਮਾ ਨਜਰਨਹੀਆਉਂਦਾਜੀ ਤਾਗੁਰੂਨਾ
ਨਕਜੀਕਹਿਆ ਮਰਦਾਨਾਤੂੰਹੇਠਨੂੰਦੇਖ ਜਾਮਰਦਾਨੇਹਿਠਾਹਨੂੰਡਿਠਾ ਤਾਚੰਦ
ਰਮਾਹਿਠਾਹਾਂਦੇਖਿਆ ਫੇਰਮਰਦਾਨੇਕਹਾ ਗੁਰੂਜੀਅਸੀਚੰਦ੍ਰਮਾਪਾਸੋਕਿਤਨੇਕ

Sri Satguru Jagjit Singh Ji eLibrary NamdhariElibrary@gmail.com

ਉਚੇਆਏਹਾਂ ਤਾਂਗੁਰੂਨਾਨਕਜੀਕਹਿਆ ਮਰਦਾਨਿਆ ਅਸੀਦਸਹਜਾਰਜੋਜ
ਨਆਏਹਾਂ ਚੰਦ੍ਰਮੇਕੋਲੋ ਦੋਇਹਜਾਰਜੋਜਨਉਚੇ ਆਏਹਾਂ ਤਾਂਫੇਰਮਰਦਾਨੇਪੁਛਿ
ਆ ਗੁਰੂਜੀ ਅਸੀ ਸਭੇ ਕਿਤਨੇਹਜਾਰਜੋਜਨਆਏਜੀ ਗੁਰੂਨਾਨਕਜੀਬਚਨਕੀ
ਤਾ ਮਰਦਾਨਿਆ ਅਸੀਸਭੇ ਬਵੰਜਾਹਜਾਰਜੋਜਨਆਏਹਾਂ ਤਾਮਰਦਾਨੇਆਖਿਆ
ਗੁਰੂਜੀਅਗੇਭੀਕੋਈਜਾਇਗਾਹੈ ਤਾਂਗੁਰੂਨਾਨਕਜੀਕਹਿਆ ਮਰਦਾਨਾ ਅਗੇ
ਵਡੀਆਂਜਾਹਗਾ ਹੈਨਤਾਮਰਦਾਨੇ
ਆਖਿਆਂਗੁਰੂ ਜੀਕੇਹੀਆਂਜੇਹੀ
ਅਜਗਾਹੈਨ ਤਾਗੁਰੂਨਾਨਕਜੀ
ਕਹਾਮਰਦਾਨਾਸੁ ਮੇਰਪਰਬਤਹੈਜ
ਉਥੇਸਿਧਮੰਡ ਲੀਹੈਉਥੇਦਤਾਤ੍ਰੇ
ਅਉਧੂਤਹੈਅਤੇ ਕੁਮੇਰਹੈਜਿਸਦੇ
ਹਵਾਲੇਸਗੀਮਾ ਇਆਹੈਉਸਦੇ
ਅਗੇਮਹਾਦੇਉਹੈ ਅਤੇਓਹੁਆਪਾਪ



ਗਲਾਹੈਉਸਦੇ ਪਰੇਕਉਲਾਸਹੈ ਜਿਥੇਧ੍ਰੂਅਭਗਤਦਾ ਮੰਡਲਹੈ ਤਿਸਤੇਉਪਰਨਿਰ
ਕਾਰਕਰਤਾਰ ਕਰਤਾਪੁਰਖਦਾ ਤਖਤ ਤੇ ਆਸਨਹੈ ਉਸ ਉਪਰ ਆਪ ਨਿਰੰਕਾਰਜੋਤੀ
ਸਰੂਪਬੈਠਾਹੈ ਤਾਮਰਦਾਨੇਪੁਛਿਆ ਗੁਰੂਜੀ ਇਥੋਂ ਸੁਮੇਰਕਿਤਨਾਹਿਕਹੋਜੀ ਤਾ
ਗੁਰੂਨਾਨਕਜੀਕਹਿਆ ਮਰਦਾਨਾ ਇਥੋਂ ਤ੍ਰਿਹਤਰਹਜਾਰਜੋਜਨਹੈ ਫੇਰਮਰਦਾਨੇਪੁ
ਛਿਆ ਜਿਸਧਰਤੀਤੇਅਸੀਆਏਹਾਂ ਉਥੋਂ ਸੁਮੇਰਕਿਤਨਾਉਚਾਹੈ ਗੁਰੂਜੀਕਹਾਸ
ਵਾਲਖਜੋਜਨਉਚਾਹੈ ਇਤਨੇਮੈਭੰਗਰਨਾਥ ਗੁਰੂਜੀਪਾਸਆਇਆ ਆਣਕੇ
ਕਹਾ ਰੇਮਾਈਮੂੰਡੇ ਆਗੇਕਹਾਂਆਵਤਾਹੈ ਆਗੇਤੋਂਤੇਰੀ ਗਮਤਾਨਾਂਹੀ ਤਾਗੁਰੂਜੀਸ
ਬਦਕਹਿਆ ਮਾਈਹਮਾਰੀ ਮਨਸਾਹੋਤੀ ਤਿਸਕਾਮੂੰਡਮੁੰਡਾਇਆ ਦੁਰਮਤਹ
ਮਰੀ ਦਾਦੀਕਹੀਐ ਤਿਸਕਾਕੰਨਛਿਦਾਇਆ ਮਾਨਹਮਾਰਾ ਦਾਦਾਕਹੀਐਸੋਤਉ
ਸਬਦਜਲਾਇਆ ਕਹੈਨਾਨਕ ਸੁਣਭਰਥਰਜੋਗੀ ਤੈਂਭੀਜੋਗਨਪਾਇਆ ਕੰਨ
ਪੜਾਏਮੁੰਦ੍ਰਾਪਾਈਆਂ ਜੋਗਕੀਜੁਗਤਨਜਾਨੀ ਲਾਇਬਿਭੂਤਬੈਠਾਹੋਇਜੋਗੀਸ
ਭ ਸੁਧਬੁਧਬਉਰਾਨੀ ਡੰਡਾ ਫਹੁਆ ਹਾਥਫਹੋੜੀਸੇਲੀਅੰਗ ਬਨਾਈ ਨਾਨਕਕ
ਹੈ ਸੁਣਭੰਗਰਨਾਥਾ ਤੈਝੂਠੀਅੰਧ ਵਧਾਈ ਤਾਭੰਗਰਨਾਥਬਹੁਤੀਹੌਲਾਹੋਇਗਇਆ
ਫੇਰਗੁਰੂਨਾਨਕਜੀ ਕਹਾ ਭਾਈਬਾਲਾ ਕਿਉਕਰਰਜਾਇਹੈ ਬਾਲੇਕਹਾ ਜੇਤੁਹਾ

ਭੀਰਜਾਇ ਫੇਰਮਰਦਾਨੇਨੂੰ ਪੁਛਿਆ ਕਿਉਮਰਦਾਨਾ ਤਾਮਰਦਾਨੇਕਹਿਆ ਗੁਰੂ
ਜੀ ਵੜਤਾਇਧਰ ਕਦਆਵਣਾਹੈ ਹੁਣ ਦੇਖਜਾਈਏ ਤਾਗੁਰੂਨਾਨਕਜੀਕਹਾ ਭੁਲਾਮਰ
ਦਾਨਾ ਤੇਰਾਕਹਿਣਭੀਅਸਾਮੰਨਣਾਹੈ ਗੁਰੂਜੀ ਫੇਰਕੂਨਾਪਰਬਤਨੂੰ ਚਲੇ
ਤਾਗੁਰੂਨਾਨਕਜੀਉਡਾਰੀਲੀਤੀ ਕੂਨਾਪਰਬਤਪਰਜਾਇਖੜ੍ਹੇਹੋਏ ਤਾਮਰਦਾਨੇਕਹਿ
ਆ ਗੁਰੂਜੀ ਹੁਣਅਸੀ ਕਿਥੇਹਾ ਗੁਰੂਜੀਕਹਾ ਮਰਦਾਨਾ ਅਸੀਕੂਨਾਪਰਬਤਤੇਂਆ
ਏਹਾ ਤਾਮਰਦਾਨੇ ਆਖਿਆ ਗੁਰੂਜੀ ਉਥੋਕੂਨਾਪਰਬਤ ਕਿਤਨੇਜੋਜਨਾਹੈ ਗੁਰੂਜੀਕਹਾ
ਮਰਦਾਨਾ ਸੈਤਾਲੀਹਜਾਰਜੋਜਨਾਹੈ ਮਰਦਾਨੇਕਹਾ ਸਭੋਕਿਤਨੇਜੋਜਨ ਆਏਹਾਂ
ਗੁਰੂਜੀਕਹਾ ਸਭੋਨਾਨ੍ਹੇਨਵੇਹਜਾਰਜੋਜਨਆਏਹਾਂ ਫੇਰਮਰਦਾਨੇਕਹਾ ਸੁਮੇਰਕਿ
ਤਨੇਜੋਜਨਹੈ ਗੁਰੂਜੀਕਹਾ ਸੁਮੇਰਛਬੀਹਜਾਰਜੋਜਨਰਹਿੰਦਾਹੈ ਇਤਨੀਬਾਤ
ਕਰਦੇਹੀਸੇ ਕਨੀਫਾਸਿਧਭੀਆਇਪਹੁਚਾ ਗੁਰੂਜੀਹਸਿਆ ਮਰਦਾਨੇਪੁਛਿਆ
ਤੁਸੀਕਿਉਹਸੇਹੋ ਗੁਰੂਜੀਕਹਾ ਏਹਜੋਗੀਜੋਆਇਆਹੈ ਸੋਗੋਰਖਦਾਚੇਲਾਹੈ
ਗੋਰਖਸਾਨੂੰਪਰਚਾਉਤਕਰਦਾਹੈ ਤਾਮਰਦਾਨੇਕਹਾ ਗੁਰੂਜੀ ਜੇਤੁਸੀਮੈਨੂੰਆਖੋਤ
ਾਇਸਨੂੰਚਰਨੋਗਾਏਕਰਮਾਰ ਗੁਰੂਜੀਕਹਾ ਮਰਦਾਨਾ ਇਥੇਰਗ੍ਰਿਉਗਾਏਕਰਨਦੀ
ਲਵ੍ਹਾਈਨਾਹੀ ਏਥੇ ਸਬਦਦੀਲਵ੍ਹਾਈਹੈ ਇਤਨੇਮੇਕਨੀਫੇਨੇਆਇਕਰਕਹਾਸ
ਤੋਰੇ ਬਾਲੇ ਤੂਈਹਾਂਕਿਉਕਰ ਆਇਆਹੈ ਗੁਰੂਜੀਕਹਾਕਨੀਫਹਮਆਏਹੈਂ
ਨਿਰੰਕਾਰਕੇਦਰਸਨਤਾਈ ਤਾਕਨੀਫੇਕਹਾ ਅਰੇ ਬਾਲੇਆਗੇਭੀਨਿਰੰਕਾਰਕਾਦਰ
ਸਨਕੀਆਹੈ ਕੇਅਬਹੀਆਇਆਹੈ ਗੁਰੂਜੀਕਹਾ ਸੁਣਤੇਕਨੀਫਹਮਆਗੇ
ਭੀਦਰਸਨਕੀਆਹੈ ਅਬਭੀਆਏਹੈ ਜੋਆਗੇਨਕੀਆ ਹੋਤਾ ਤਾਂਅਬਕਹਾਂਸੇ
ਉਆਵਤੇ ਕਨੀਫੇਕਹਾ ਤੁਮਕੌਣਹੋਤੇਹੋ ਤਾਗੁਰੂਨਾਨਕਜੀ ਸਬਦਕਹਾ

ਆਸਾਮਹਲਾ੧ ਗਨਾਉ ਹਮਾਰਾ ਅਚਰਜੁਕਹੀਅਹਿਹੋਤੇਅਚਰਜਬਾਨੀ
ਸਿਫਤਹਮਾਰੀ ਸਭੁਮੂਰਤਮਾਹਿ ਜੋਤਸਗਲਮਧਿਤਾਨੀ॥ਸੁਨਹੁਕਨੀਫਰਾਵਲ
ਜੋਗੀ ਸਤਜੁਗ ਤ੍ਰੇਤੇ ਦੁਆਪਰ ਕਲਜੁਗ ਨਿਰਮਲ ਸਦਾ ਅਰੋਗੀ॥੧॥ਜਾਤ
ਹਮਾਰੀਜਤਕਤ ਦੇਖਉ ਨਾਨਾਬਰਨਹਮਾਰਾ॥ਉਪਜਨਬਿਨਸਨਖੇਲਹਮਾਰਾ
ਸਿਉਸਕਤੀਬਿਉਹਾਰਾ॥ਹਰਖਸੋਗਕੀਕਾਇਆਂਬਾਧੀਪਾਪਪੁੰਨਦੁਇਸਖੀ
ਕਲਾਹਮਾਰੀਜਲਥਲਪਸਰੀ ਜੋਤਸਪੂਰਨਰਾਖੀ॥੩॥ਏਕੰਕਾਰਹਮਾਰਖਾਵ
ਦ ਜਿਸਹਮਸਾਜਾਨਿਵਾਜੋ॥ ਨਾਨਕਕਹੈ ਕਨੀਫ ਸੁਣਤੂ ਸੁਰਤ ਸਬਦਮਿਲਿ
ਗਾਜੋ॥੪॥੧॥ ਕਨੀਫਾਸਿਧਬੋਲਿਆ ਹੇਨਾਨਕ ਤੁਮਨੇਗੁਰੂਕੇਈਨਹੀਕੀ

Sri Satguru Jagjit Singh Ji eLibrary NamdhariElibrary@gmail.com

ਆ ਚਲਕੇਤੂਮਗੋਰਖਕਉਗੁਰੂਕਰੋ ਕੰਨਪੜਾਵੋਮੁੰਦਰਾਪਾਹਿਰੋ ਗੁਰੂਨਾਨਕਜੀਇਕਸ
ਲੋਕਕਹਾ ਏਕਚੀਰਾਜਾਨੈਜੋਜੋਗੀ ਕਲਪਮਾਇਤੇਰਹੈਅਰੋਗੀ ਸੁੰਨਮੰਡਲਕੀਭਿਖ
ਆਖਾਈਅਸਤਸੰਤੋਖਕੀਖਿੰਥਾਪਾਈ॥ਬਿਨਖਪਰਪਾਣੀਪੀਆ ਬਿਨਧਰਤੀਬਿ
ਨਖੂਹਾ॥ਬਿਨਸਿੰਙੀਨਾਦਸਬਦਵਾਜੋ॥ਬਿਨਬਾਦਲਗਗਨਗਾਜੋ॥ਬਾਦਰੋਨਛਾਇ
ਬਿਜਲੀਚਮਕਾਰਲਾਇਆ॥ਤਬਨਾਨਕਦਾਸਜੋਗਪਾਇਆ॥੧॥ ਹਨੀਫਭੀ
ਗਇਆ॥ ਮਰਦਾਨੇਕਹਿਆ॥ਗੁਰੂਜੀਅਗੇਚਲੋ॥ਗੁਰੂਜੀਕਹੈਉਤਾਵਲਨਹੋ
ਸਿਧਾਂਦਾਤਮਾਸਾਦੇਖ ਤਾਹਨੀਫਸਿਧਆਇਆ ਆਖਿਓਸ ਆਦੇਸਹੋਵਾਲਾਆ
ਦੇਸਗੁਰੂਜੀਕਹਾ ਏਕੰਕਾਰਕੋਆਦੇਸ ਆਉਹਨੀਫਸਿਧਜੋਗੀ ਹਨੀਫਚਮਕਿਆ
ਕਹਓਸਹੇਵਾਲੇ ਮੁਝੇਕਿਆਜਾਨਤਾਹੈ ਗੁਰੂਜੀਕਹਾ ਹਨੀਫਤੂੰਰਾਜੇਕੰਕਰਕਨ
ਕਾ ਬੇਟਾਹੈ ਸੀਲਾਪੁਰ ਨਗਰਕਾਰਾਜਾ ਸਤਾਰਾਂਬਰਸਕਾ ਤੂੰਥਾ ਤੇਰਾਪਿਤਾਮਰਗਿਆ
ਤੂੰਰਾਜਪਾਇਆ ਸਿਕਾਰਖੇਲਨੇਗਇਆ ਜਬਸਿਕਾਰਮਾਰਿਆ ਤੂੰਖੁਸੀਹੂਆਗੋਰਖ
ਨੇਤੁਝੇਦਰਸਨਦੀਆ ਤੈਨੇਕਹਾਜੋਗੀਕਉਭਿੰਛਿਆਦੇਹੋ ਗੋਰਖਨੇਕਹਾ ਹਮਨਹੀਲੇਤੇ ਭਿ
ਛਿਆਮਲਨਹੈ ਤੈਨੇਕਹਾ ਕਿਉਜੋਗੀਜੀ ਅਹਾਰਮਲਨਕੈਸੇਹੈ ਗੋਰਖਨੇਕਹਾ ਤੁਝੇਦਇ
ਆਨਹੀ ਤੇਰੀਕਾਇਆ ਭੀਇਸੀਤਰਾਂਖੁਸੀਏਗੀ ਤੈਨੇਕਹਾ ਹੇਨਾਥਕਿਵੇਂਕਾਇਆਬਚੇ
ਭੀ ਗੋਰਖਨੇਕਹਾਜੋਗਕਮਾਵੇ ਤੈਨੇਕਹਾ ਕੈਸੇਜੋਗਕਮਾਵੇ ਗੋਰਖਕਹਾਮੂੰਡਮੁੰਡਾਵੇ ਤੈ
ਨੇਪਗੜੀਉਤਾਰਕੇਬੈਠਗਿਆ ਗੋਰਖਨੇਮੂੰਡਮੂੰਨਕੇਕਾਨਪਾੜੇ ਤੁਝੇਜੋਗੀਕੀਆ ਤੂੰ
ਸਿਧਹੂਆ ਤਾਹਨੀਫੇਕਹਾ ਕਿਸਜਾਗਾ ਮੁਝੇਜੋਗੀਕੀਆਥਾ ਗੁਰੂਜੀਕਹਾ ਲੂੰਣੇ ਪਿ
ਪਲਤਲੇ ਹਨੀਫੇਕਹਾ ਅਖੇੜਬਿਰਤ ਅੰਤਰਰਹੇ ਕਿਨਾਹਿ ਅਹੇਰਾਕਹੀਏਕਉਨ
ਕੀਜਾਇ॥ਕਉਨਸੰਗਲੇਚੜੇ ਸਿਕਾਰ ਕੌਨਮਿਰਗਾਪਕੜਲਿਆਏਹਾਟ ਕਿਉਕਰਖ
ਧੇਉਨਕੇਥਾਟਾ॥ਏਹੁਅਹੇੜਾਕਿਸਕਹਾਥਾਪਹਨੀਫਾਪੂਛੇਨਾਨਕਪਾਸਾ॥ ਗੁਰੂਜੀ
ਕਹਾ ਅਖੇੜਬਿਰਤਬਾਹਰਆਇਓ ਧਾਇਆਅਹੇੜਾਪਾਇਓ ਘਰਕੀਗਾਇ॥ਸੰਤ



ਸੰਗਲੇਚੜ੍ਹਿਓਸਿਕਾਰ॥ਮਿਰਗਾਪ
ਕੜਾਘਰਆਣੇਹਾਟ॥ਦੁਖਭੁਖਲੈਕ
ਏਥਾਗਹਿਥਾਟਾ॥ਏਹੁਅਹੇੜਾਕੀਨੇ
ਦਾਨਾ॥ਨਾਨਕਕੇਘਰਕੇਵਲਦਾਨਾ॥
ਸੁਨੇਹਨੀਫਏਹੁਬੀਚਾਰ॥ਗੋਰਖ
ਠਾਢਾਮਰਿਦੂਆਰਾ॥ਹਨੀਫਾਸਿ

ਧਣੀਗੁਰੂਜੀਦੇਅਗੇਮਥਾਟੇਕਕੇਚਲਦਾਰਿਹਾ॥ ਤਬਗੋਰਖਨਾਥਨੇਗੋਪੀਚੰਦ
ਕੋਭੇਜਾ ਗੋਪੀਚੰਦਨੇਗੁਰੂਜੀਕੋਕਹਾ ਆਦੇਸ ਆਦੇਸਹੋਤਪਾ ਆਦੇਸ ਗੁਰੂਜੀਕ
ਹਾਆਦਪੁਰਖਕੋਆਦੇਸ ਗੋਪੀਚੰਦਕਹਾ ਕਉਨਨਾਮਕਉਨਬਰਨਤੁਮਾਰਾ ਕਉ
ਨਰੂਪਕਉਨਬਿਸਥਾਰਾ ਕਉਨਮਨੋਰਥਈਹਾਂਆਏ॥ਚਲੋਤਪਾ ਤੁਝਨਾਥ ਬੁਲਾਏ
ਕੰਨਪੜਾਇਮੁੰਦ੍ਰਾਪਹਿਰਾਵੋ॥ਗੁਰਗੋਰਖਕੇਚਰਨਲਗਾਵੋ॥ ਗੁਰੂਨਾਨਕਵਾਚ
ਨਾਮਏਕੰਕਾਰਕਰਤਾਰਾ ਜਾਤਿਬਰਨਤੇਰਹੈਨਿਆਰਾ॥ਰੂਪਦੇਹਨੇਕੀਨਾਬਿਸਥਾਰਾ॥
ਅਲਖਨਲਖੀਐਸਗਲਮਝਾਰਾ॥ਪਾਰਬ੍ਰਹਮਕੇਦਰਸਨਆਏ ਅਮਰਅਜੂਨੀ
ਲੀਏਬੁਲਾਏ॥ਨਾਕੰਨਪੜਾਇਨਮੁੰਦ੍ਰਾਪਾਉ ਸਭਸਿਧਨਕੇਚਰਨੀਲਾਓ॥ਏਕੰਕ
ਰਗੁਰੂਸਿਰਮੇਰੈ ਕਹੈਨਾਨਕਸੁਣਿਗੋਪੀਚੰਦ ਦਰਸਮਾਨਕੀਨੇਸਭਚੇਰੇ॥ ਗੋਪੀ
ਚੰਦਵਾਚ ਕਉਨਗਿਆਨੀਧਿਆਨੀਹੈ ਤੀਰਥੋਮੇਸਨਾਨੀਕੌਨ ਨਿਰਮਤੇਮੇਲਾ



ਕੌਨਹੈ ਉਪਰਤ ... ਲੇਕੌਨਜੁਗਤ
ਹੈਜਿਸਤੇਰਸਤ ... ਮਿਲੈਦੀਪਕਸ
ਲੇ ਗੋਪੀਚੰਦਨੇ ... ਕਹਾਹੇਨਾਨਕਤ
ਪਜੀਕੇਹੜਾਜ ... ਪਹੈਜੋਬਿਨਾ
ਸਨਤੇਜਪੀਏ ... ਗੁਰੂਨਾਨਕਜੀ
ਕਹੈ ਗਿਆਨੀ ... ਸੋਈਹੈਜੋਗੁਰ
ਮੁਖਹੈਧਿਆ ... ਨੀਸੋਜੋਸੁਰਤ

ਨਾਮਗਾਵਦਾ ਗੁਰੂਕੇਦਰਸਨਕੀਏਤੇਸਭਤੀਰਥਨਾਏਕਾਫਲਹੋਤਾਹੈ ਚਰਨੀਲ
ਗੈਆਪਾਗਵਾਇਕੈ ਗੁਰੂਕੀਬਾਣੀਤੇਨਿਰਮਲਹੋਤਾਹੈ ਬਿਨਾਗੁਰਪੂਰੇਤੇਮੇਲਨਹੀ
ਜਾਤੀ ਗੁਰੂਕਾਉਪਦੇਸਤੇਰਸਤਾਮਿਲਦਾਹੈ ਧੁਰਪਹੁਚਤਾਹੈ ਬਿਨਾਰੋਕਤੇ ਹੇਠਉਪ
ਰਹੁਕਮਉਸਕਾਹੈ ਜਬਏਹਪਛਾਣਹੋਈਤਾਦੀਪਕਜਲਦਾਹੈ ਗੁਰੂਜੀਕਹੈ ਹੇਸਿ
ਧਜੀਮੋਹਮਾਇਆਕੇਬੰਧਨਤੂਟੈ ਬਿਨਾਰਸਨਾਤੇਨਾਮਤਉਜਪੀਦਾਹੈ॥ ਤਬਗੋਪੀ
ਚੰਦਨੇਕਹਾਚਲੋਤਪਾਜੀਸਿਧਮੰਡਲੀਕਾਦਰਸਨਕਰੋ ਤਾਗੁਰੂਜੀਕਹਾਤੁਮਚਲੋ
ਹਮਸਹਿਜਸੇਆਵੈਗੇ ਤਬਗੋਪੀਚੰਦਖੁਸੀਹੋਕੇਗਇਆ ਗੋਰਖਨੇਪੂਛਾਕਹੁ
ਰੇਬਾਲੇਕਿਆਦੇਖਿਆ ਗੋਪੀਚੰਦਕਹਾਪਿਤਾਜੀਓਹਤੱਤਸਰੂਪਹੈ ਅਭੀਆਵ
ਤਾਹੈ ਤਾਭਰਥਰੀਕਰੋਧਕਰਕੇਕਹਾ ਗੁਰੂਜੀਮੇਫੇਰਜਾਤਾਹੋ ਗੋਰਖਕਹਾਜਾਓਉਪ
ਦੇਸਕਰੋ ਭਰਥਰੀਆਇਆ ਆਦੇਸਆਦੇਸਕਹਾ ਗੁਰੂਜੀਕਹਾ ਏਕੰਕਾਰਕੋ

ਆਦੇਸਹੈ ਗੁਰੂਨਾਨਕਜੀਕਹਾ ਭੁਰਥਰੀਜੋਗੀ ਤੁਮ ਫੇਰਆਏਹੋ ਤਾਂਭੁਰਥਰੀਕਹਾ ਚਲੋਤੁ
ਪਾਤੁਝੇ ਗੋਰਖਨਾਥ ਕੇਪਾਸ ਲੇਚਲੇਂ ਗੁਰੂਜੀਕਹਾ ਹਮਕੋ ਵਹਾਂਲੇਜਾਇਕੇ ਕਿਆਕਰੋ
ਗੇ ਤਾਂਭੁਰਥਰੀਕਹਾ ਕਾਨੋਂਮੇ ਮੁੰਦਰਾਂਪਾਹਿਰੋ ਖਿੰਥਾ ਓਢੋ ਆਗਿਆਭੰਗਨਹੀਕਰਨੀ
ਕਣੀ ਤਉਜੋਗਜੁਗਤਕੋਪਾਵੈ ਸੁਣੇਬਾਲੇਤੁਮਾਰੀ ਧੁਨਿਅਨਹਦਮੇਲਗੇਗੀ ਗੁਰੂ
ਜੀਕਹੈ ਗੁਰਕਾ ਸਬਦਮਨਿਮਹਿਮੁੰਦ੍ਰਾ ਖਿੰਥਾਖਿਮਾਹਿਢਾਵੈ ਜੋਕੁਛਕਰੈਭ
ਲਾਕਰ ਮਾਨੈਸਹਿਜਜੋਗਨਿਧਿਪਾਵਉ॥ ਬਾਬਾਜੁਗਤਾਜੀਅਜੁਗਹ ਜੁਗੁਜੋਗੀ ਪਰ
ਮਤਤਮਹਿਜੋਗੀ ਅੰਮ੍ਰਿਤਨਾਮੁਨਿਰੰਜਨਪਾਇਆ ਗਿਆਨਕਾਇਆਰਸਭੋਗੀ॥
ਭੁਰਥਰੀਵਾਚ ਏਕਹਾਥਮੇਪਾਤ੍ਰਦੇਵੈਂ ਦੂਜੇਦੇਵੈਂਡੰਡਾ ਅਕਲਾਬਿਭੂਤਲਗਾਵਉ
ਤੁਮਕੋ ਏਹਪੰਥਬਤਾਵੇ ਗੁਰੂਜੀਵਾਚ ਪਤ੍ਰਵੀਚਾਰਗਿਆਨਮਤਡੰਡਾ ਵਰਤਮਾਨਬਿ
ਭੂਤਾ॥ ਹਰਿਕੀਰਤਰਹਰਾਸਹਮਾਰੀ ਗੁਰਮੁਖਪੰਥਅਤੀਤਾ॥ ਭੁਰਥਰੀਵਾਚ ਅ
ਪਨੇਨਗਰਬਿਠਾਵਉਆਸਨ ਛੀਨੇਬਾਦਬਿਬਾਦੀ॥ ਸਿੰਙੀਦੇਉਮੁਖਿਬੈਨ ਬਜਾਵੈਸੁ
ਨੀਏਨਾਦਅਨਾਦੀ॥ ਗੁਰੂਨਾਨਕਵਾਚ ਸਿਉਨਗਰੀਮਾਹਿਆਸਨ ਬੈਸਉਕਲਪ
ਤਿਆਗੀਬਾਦੀ॥ ਸਿੰਙੀਸੁਰਤਿ ਸਦਾਧੁਨਿਸੋਹੈ ਨਿਸਦਿਨਪੂਰੈਨਾਦੀ॥ ਭੁਰੰਥਰੀਵਾਚ
ਸਗਲੀਸਿਸਟਦਿਸਟਦਿਖਾਵੈ ਐਸੀਜੋਤਜੁਗਾਦੀ॥ ਲਿਵਲਾਗੀਕਬਹੂਨਜਾਵੈ
ਧੁਨਪੂਰਨਪਦਪਾਵੈ॥ ਗੁਰੂਨਾਨਕਜੀ ਸਗਲੀਸੀਨਿਆਂਜੋਤਨਿਰੰਗੀ ਨਾਨਾਬਰਨ
ਅਨੇਕੀ॥ ਕਹੈਨਾਨਕ ਸੁਣਭੁਰਥਰਜੋਗੀ ਪਾਰਬ੍ਰਹਮਲਿਵਏਕੀ॥ ਫੇਰਭੁਰਥਰੀਨੇ



ਕਹਾ ਚਲੋਤੁਪਾਜੀ ਈਹਾਂਤੀਕਪਹੁਚਕੇਕਿ
ਉਖਾਲੀਜਾਤੇਹੋ ਗੁਰੂਜੀਸਬਦਕਹਾ
ਆਸਾਮਹਲਾ੧ ਗਖਾਲੀਸੋਕਰਤਾਰ
ਨਜਾਨੈ ਅਪਨਾ ਆਪਨਕਬਹੁਪਛਾਨੈ॥
ਸੁਣਸਿਧਤੂਭੁਰਥਰਜੋਗੀ ਗੋਰਖਤੇਪਾ
ਹੋਇਅਰੋਗੀ॥ ਰਾਜਛੋਡਕੇਜੋਗੀਹੂਏ
ਮਮਤਾਮੋਹਨਅਜਹੂਮੂਏ॥ ਮਮਤਾ ਉਪਜੀਐਧਵਧਾਈ॥ ਜੋਗਜੁਗਤਕੀਮਤਿਨ
ਹੀਪਾਈ ਨਾਨਕਬੋਲੈਤਤਬੀਚਾਰਾ॥ ਮੂੰਡਮੁੰਡਾਇਨਪਾਇਓਪਾਰਾ॥੪॥੧॥ ਭੁਰ
ਥਰੀਕਹਾ ਲੇਹੁਪਿਆਲਾਨਾਨਕਪੀਉ॥ ਅੰਮ੍ਰਿਤਰਸਮਨਹੋਵੀਖੀਉ॥ ਆਇਸਮ
ਦਪੀਤਕਰੀਏਭੋਗਾ॥ ਸੁਖਸਹਿਜਆਨੰਦਅਰੋਗਾ॥ ਮੇਰੀਤੇਰੀ ਚਿਤਵਨੀਨਠ
ਤੀ ਲਿਵਲਾਗੀਹਿਰਦੇਂਹਰਿਸੇਤੀ॥ ਭੂਖਪਿਆਸਨਕੋਈਬਿਆਪੇ॥ ਬਿਨਸਜਾ

ਇ ਸਭੁਤੀਨੇਤਾਪੋਭਰਥਰੀਬੋਲੇ ਸੁਣਨਨਕਵੇਦੀ।ਾਇਸਮਦਪੀਤੇ ਬਲਾਇਜਭਦੇ
ਦੀ। ਗੁਰੂਨਾਨਕਜੀਵਾਚ ਗੁਰੂਕਰਿਗਿਆਨਧਿਆਨਕਰਿਧਾਵੈਕਰਕਰਣੀਕਸੁ
ਪਾਈਐਭਠੀਭਾਉਪ੍ਰੇਮਕਾਪੋਚਾਇਤਬਿਧਅਮਿਓਚੁਆਈਐ।ਬਾਬਾਮਨਮਤਵਾ
ਲਾਪ੍ਰੇਮਰਸੁਪੀਵੈਸਹਜਰੰਗਿਰਚੁਰਹਿਆ।ਅਹਿਨਿਸਬਨੀਪ੍ਰੇਮਲਿਵਲਾਗੀਸਬਦ
ਅਨਾਹਦਗਹਿਆ।੧॥ਗੁਰਕੀਸਾਖੀਅੰਮ੍ਰਿਤਬਾਣੀਪੀਵਤਹੀਪਰਵਾਣਭਇਆ।
ਗਰਿਦਰਸਨਕਾਰਖੀਹੋਵੈਮੁਕਤਬੈਕੁੰਠੈਕਰੇਕਿਆ। ਸਾਚਾਆਪ੍ਰਪਿਆਲਾਸੂਰਾ
ਤਿਸਹਿਪਿਆਏ ਜਿਸਨਦਰਕਰੇ।ਅੰਮ੍ਰਿਤਕਾਬੈਪਾਰੀਹੋਵੈਕਿਆਮਦਛੂਠੈਭਾਵਪ
ਰੇ। ਸਿਫਤੀਰਾਤਾਸਦਾਬੈਰਾਗੀਜੂਏਜਨਮਨਹਾਰੇ।ਕਹਿਨਾਨਕਸੁਣਭਰਥਰਜੋਗੀ
ਖੀਵਾਅੰਮ੍ਰਿਤਧਾਰੇ।੪॥੧ ਭਰਥਰੀਦੂਜੀਵਾਰੀਭੀਹਉਲਾਹੋਇਗਇਆ
ਫੇਰਭੂਤਵੇਸਿਧਨੇਆਇਕੇਕਹਾ ਰੇਬਾਲੇਆਸਾਮਹਾਦੁਖੀ ਨਿਰਾਸਾਪਰਮਸੁਖੀ



ਆਸਾਨਿਰਾਸਾਭੂਤਵੇਸੁਖਸਵੈਤੀ
ਪਿੰਗਲਾ ਗੁਰੂਨਾਨਕਵਾਚ ਆਸ
ਸੁਖਗਮਰੀਕਹੀਐਨਿਰਾਸਾਦੁਖਅ
ਪਾਰੋ।ਬਿਨਆਸਾਗੁਰਦੇਵਨਮਿਲ
ਬੇਨਮਿਲਬੋਕਰਤਾਰੋ। ਭੂਤਵੇਸਿਧ
ਵਾਚ ਚਲਰੇਬਾਲੇਤੁਝੈਗੋਰਖਕੇਪ
ਵਲਗਾਵੈ ਜਨਮਮਰਨਤੇਰਹਤਹੋਵੈ
ਗੁਰੂਨਾਨਕਵਾਚ ਤੇਰਾਗੁਰੂਗੋਰਖਦੇਖਿਆਹੈ ਜਿਸਐਪਦਵਧਾਈਹੈਆਪਣੀਸਿ
ਧਲਬਜਤੀਪੁਕਾਰੇਹਮਰੀਗਤਨਹੀਕਾਈ ਗੁਰੂਜੀਕਹੇ ਸੁਣਭੂਤਵੇਅੰਤਕੋ ਦੇਹਗਿਰੇਗੀ
ਭੂਤਵਾਭੀਫਿਰਗਇਆ ਫੇਰਲਹੁਰੀਪਾਆਇਆ ਆਦੇਸੁਆਦੇਸਕਹਾ
ਗੁਰੂਜੀਨੇਕਹਾਆਦਪੁਰਖਕੋਆਦੇਸ ਲਹੁਰੀਪੇਕਹਾ ਹਾਟੀਬਾਟੀਕਹਾਤਿਆਗੀ
ਕਿਉਤਿਆਗੇਬਣਜਬਿਵਹਾਰਾ।ਕਾਹੇਕਉਉਦਿਆਨੀਹੂਏ ਕਿਉਛੋਡੇਮਤਾਪਸਾ
ਰਾ। ਲਹੁਰੀਪਾਗੋਰਖਪੁਤ੍ਰਕਹਿਦਾਹੈ ਸੁਣੋਨਾਨਕਤਪਾ,ਜੇਹਕਾਰਣਤੁਮਭਰਮਤਭਟ
ਕਤੇਸੋਹੈਅਗਮਅਗਾਧਾ। ਗੁਰੂਨਾਨਕਜੀਵਾਚ ਹਾਟੀਬਾਟੀਸਹਜਕਮਾਈਸ
ਹਜੇਬਣਜਬਿਉਹਾਰਾ।ਸਹਜੇਹੀਉਦਿਆਨੀਹੂਏਸਹਜੇਮਤਾਪਸਾਰਾ।ਨਾਨਕਐ
ਪੂਤਕਰਤਾਰਕੇਪੂਤਾ।ਸੁਣਲਹੁਰੀਪਾ ਆਪਨਿਰੰਜਨਨੇਕਿਰਪਾਕਰਕੇਮੇਲੇਹਾਂ ਤਿ
ਸਅਗਮਅਗਾਧਨੇ ਤਾਂਲਹੁਰੀਪਾਭੀਗਇਆ ਗੋਰਖਨੇਪੁਛਾ ਕਿਉਰੇਬਾਲੇ

ਤਾਂ ਲਹੁਰੀਪੇਕਾਹਿਆ ਨਾਥਜੀ ਓਹਤੌ ਕਹੀਅਟਕਤਨਾਹੀ ਪਾਸੋਗੋਪੀਚੰਦਕਹਾ ਗੁਰੂ
ਜੀਨਾਨਕਤਪਾਤਾਪੂਜਣੇ ਲਾਇਕਹੈ ਤਾਗੋਰਖਨਾਥਨੇਕਹਾ ਹੇਪੂਤਗੋਪੀਚੰਦਾਮੈਜਾ
ਣਦਾਹੋ ਪਗਇਨਾਸਿਧਾਂ ਕਾ ਅਭਿਮਾਨਉਤਰਨੇ ਦੇਹੁ ਫੇਰ ਚਰਪਟ ਨਾਥਜੋਗੀ ਗੁਰੂ
ਜੀਪਾਸ ਆਇਆ ਆਇਕਰਗੁਰੂਨਾਨਕਜੀਨੂੰ ਆਖਿਓਸ ਆਦੇਸਹੋ ਬਾਲੇਅ
ਦੇਸ ਗੁਰੂਨਾਨਕਜੀ ਕਹਾ ਆਦੇਸਤੋ ਹੈ ਚਰਪਟਨਾਥਜੋਗੀ ਆਦੇਸ ਏਕੰਕਾਰਕੋਆ
ਦੇਸਹੈ ਚਰਪਟਨੇਕਹਾ ਕੌਨਸੂਤਕੇ ਕਪੜੇਪਹਿਰੇ ਚਲਤੇ ਕਿਤਨੇਜੋਜਨ ਖਟ
ਤੁਲਾਈ ਕਹਾਂ ਬਿਛਾਈ ਬਿਸਰਾਮ ਕਹਾਂ ਕਰਤੇਹੋ ਚਰਪਟ ਕਹਾ ਏਹਾਗਿਆਨਕੋ
ਗੁਰੂਨਾਨਕਜੀਵਾਚ ਆਸਨਬੈਸਨ ਕਾਇਆਭੀਤਰ ਨਾਮਹਮਾਰਾ ਭੋਜਨ ਖਿ
ਮਾਸੂਤਕੇ ਕਪੜੇ ਪਹਿਰੇ ਚਲਤੇਢਾਈਜੋਜਨ ਖਟਤੁਲਾਈ ਦਸਵੇਂ ਦੁਆਰੇ ਤਹਾਂ



ਕਰੇ ਬਿਸਰਾਮਾ ਨਾਨਕ ਬੋਲੈ ਸੁਨ
ਚਰਪਟਨਾਥਾ ਐਸਾ ਕਬੈ ਗਿਆਨਾ
ਚਰਪਟਨਾਥ ਭੀ ਫਿਰਗਇਆ
ਜਾਇ ਗੋਰਖਨਾਥਕੋ ਕਹਿਓਸ ਸੁ
ਣਨਾਥਜੀ ਨਾਨਕਤਪ ਪੂਰਨ ਜੋ
ਗੀਸਰ ਹੈ ਗੋਰਖਨਾਥ ਕਹਿਆ
ਹਾਂ ਚਰਪਟਨਾਥਜੀ ਮੈਜਾਨਤਾ ਹੋ
ਫੇਰ ਸ੍ਰੀਗਾਰਨਾਥਨੇ ਕਹਾਂ ਮੈ ਜਾਤਾਹੋ ਦੇਖਾਂ ਓਹ ਕੈਸਾ ਹਿਕਹੋ ਤਾਮਕਰਕੇ ਆਇਆ
ਆਇਕੇ ਆਦੇਸ ਆਦੇਸ ਕਰਕਹਿਓਸ ਹਾਥ ਫੌਹੜੀ ਮੁਖਮੈ ਬਾਤ ਕਉਨਰੇ ਬਾ
ਲੇ ਤੂੰ ਕੌਨ ਹੈ ਅਪਨਾ ਨਾਮ ਬਤਾਉ ਗੁਰੂਜੀ ਕਹੇ ਸੁਨਰੇ ਅਉਧੂ ਹਮਰਾ ਨਾਮ ਏਕੰ
ਕਾਰ ਕੀਆ ਹੈ ਬਨਾਉ ਤੂੰ ਭੀ ਭੂਲ ਗੋਰਖ ਭੂਲਾ ਅਉਧ ਵਧਾਈ ਮਨਮਾਹਿ ਫੂਲਾ
ਏਕ ਨਿਰੰਕਾਰੀ ਨਾਨਕ ਨਾਉ ਅਪਨੇ ਗੁਰ ਕਉ ਬਲਿ ਬਲਿ ਜਾਉ॥ ਸ੍ਰੀਗਾਰਨਾਥ
ਵਾਚ ਬਿਨਾ ਤਿਕਨਾਈ ਦੀਪਕ ਜਲੈ ਬਿਨਾ ਦੂਧ ਕਿਉ ਬਾਲਕ ਪੜੇ ਬਿਨਾ ਧਨਖ
ਕਿਉ ਤੀਰ ਚਲਾਵੈ ਬਿਨਾ ਚਰਨ ਕਿਉ ਨਗਾਰ ਸਿਧਾਵੈ ਸ੍ਰੀਗਾਰ ਪੂਛੇ ਸੁਨਰੇ ਬਾਲੇ ਬਿ
ਨ ਬੀਜੀ ਕਿਉ ਖੁਲੇ ਤਾਲੇ॥ ਗੁਰੂਨਾਨਕਜੀਵਾਚ ਉਲਟੇ ਕਉਲ ਦੀਪਕ ਜਲੇ
ਲਿਵ ਲਾਗੀ ਤਬ ਬਾਲਕ ਪਲੇ ਸੁਰਤ ਬਾਂਧੀ ਤਾਂ ਤੀਰ ਚਲਾਇਆ ਗੁਰਕਾ ਬ
ਚਨ ਲੇ ਨਗਾਰ ਸਿਧਾਇਆ ਬੋਲੈ ਨਾਨਕ ਸੁਨ ਸ੍ਰੀਗਾਰ ਬਾਲੇ ਕਿਰਪਾ ਕੀਨੀ ਤਾ ਖੁ
ਲੇ ਤਾਲੇ॥ ਸ੍ਰੀਗਾਰਨਾਥ ਭੀ ਬਹੁਤ ਸਰਮਿੰਦਾ ਹੋਇਕੇ ਚਲਗਇਆ ਤਾਮਰਦ

ਨੇ ਆਖਿਆਗੁਰੂ ਜੀ ਤੁਸੀਤਾਂ ਕੋਈ ਨਿਰੰਕਾਰਹੀ ਹੋਉ ਤੇਰੇਅਗੇ ਕੋਈਨਾਹੀਠਹਿ
ਰ ਸਕਦਾ ਜੀ ਸਭੇਹੀ ਭਸਮ ਹੋਇ ਜਾਂਦੇਹੈਨਜੀ ਤਾਗੁਰੂਨਾਨਕਜੀ ਕਹਿਆ ਮਰ
ਦਾਨਿਆ ਅਸਾਨੂੰ ਕਰਤਾਰਨੇ ਏਡਾਵਡਾਹੀ ਗੁਰੂ ਮਿਲਾਇਆਹੈ ਬਿਨਾ ਨਿਰੰਕਾਰ
ਸਾਡੀ ਦਿਸਟ ਤੁਲੇ ਕੋਈ ਨਾਹੀ ਆਂਵਦਾ ਅਤੇ ਸੁਣਮਰਦਾਨਾ ਅਗੇਜੋ ਕਈ ਜੁਗ
ਬੀਤ ਗਏ ਹੈਨ ਅਤੇ ਕਈ ਸਾਧ ਭਗਤ ਵਡੇ ਵਡੇ ਪਰਮੇਸਰ ਦੇ ਬਣਾਏ ਹੋਏ ਬੀਤ
ਚੁਕੇ ਹੈਨ ਪਰ ਨਿਰੰਕਾਰ ਦਾ ਦਰਸਨ ਦੇਹ ਵਿਚ ਕਿਸੇ ਨੂੰ ਨਹੀਂ ਹੋਇਆ ਪਰ ਸੁਣ
ਮਰਦਾਨਾ ਨਿਰੰਕਾਰ ਵਿਚ ਤੇ ਨਿਰੰਕਾਰ ਦੇ ਭਗਤਾਂ ਵਿਚ ਭੇਦ ਕੋਈ ਨਹੀ ਮਰਦਾਨੇ
ਕਹਿਆ ਗੁਰੂਜੀ ਇਥੇ ਕੋਈ ਹੋਰ ਭੀ ਆਇਆ ਹੈ ਤਾ ਗੁਰੂਨਾਨਕਜੀ ਕਹਿਆ
ਮਰਦਾਨਾ ਅਸਾਨੂੰ ਹੀ ਕਰਤਾਰ ਇਥੇ ਲਿਆਇਆ ਹੈ ਤਾ ਮਰਦਾਨੇ ਕਹਾ ਗੁਰੂਜੀ
ਅਗੇ ਭੀ ਚਲੋ ਤਾਂ ਗੁਰੂਨਾਨਕਜੀ ਆਖਿਆ ਮਰਦਾਨਾ ਚਲਦੇ ਆਹੇ
ਤਾ ਉਥੋ ਸ੍ਰੀਗੁਰੂਨਾਨਕਜੀ ਮੀਨ ਪਰਬਤ ਨੂੰ ਚਲੇ ਸੋਲਾ ਹਜਾਰ ਜੋਜਨ ਲੰਘਕੇ
ਮੀਨਪਰਬਤ ਤੇ ਜਾਇ ਪਹੁਚੇ ਤਾ ਮਰਦਾਨੇ ਕਹਿਆ ਗੁਰੂਜੀ ਸੁਮੇਰ ਕਿਤਨਾ ਹੈ
ਤਾ ਗੁਰੂਨਾਨਕਜੀ ਕਹਾ ਦਸਹਜਾਰ ਜੋਜਨ ਹੈ ਸੁਮੇਰ ਪਰਬਤ ਤਾ ਮਰਦਾਨੇ ਕਹਿਆ
ਗੁਰੂਜੀ ਤੁਹਾਨੂੰ ਗੁਰੂ ਐਸਾ ਕੌਣ ਮਿਲਿਆ ਹੈ ਤਾ ਗੁਰੂਨਾਨਕਜੀ ਕਹਿਆ ਮਰਦਾ
ਨਾ ਸਾਨੂੰ ਗੁਰੂ ਓਹ ਮਿਲਿਆ ਹੈ ਜਿਸਦੇ ਆਸਰੇ ਸਾਰਾ ਸੰਸਾਰ ਹੈ ਜੋ ਸਰਬ ਥੋਂ ਸਤ
ਦੇ ਰਿਹਾ ਹੈ ਜਹਾਂ ਤਕ ਸਰਬ ਪਉਣ ਪਾਣੀ ਹੈ ਉਸ ਨਿਰੰਕਾਰ ਦੇ ਹੀ ਹੁਕਮ ਵਿਚ ਹੈ ਅ
ਗਨਿ ਮਿਟੀ ਉਸਦੇ ਕਹੇ ਵਿਚ ਹੈ ਸਾਨੂੰ ਭੀ ਉਸੀ ਦਾ ਆਸਰਾ ਹੈ ਜਹਾਂ ਕਹਾਂ ਉਸਦੀ
ਸਤਿਆ ਵਰਤ ਰਹੀ ਹੈ ਤਾ ਮਰਦਾਨੇ ਪੁਛਿਆ ਗੁਰੂਜੀ ਓਹ ਜੋ ਬਾਬਾ ਜਿੰਦਾ ਕਹੀਦਾ



ਹੈ ਸੋ ਉਸਦਾ ਰੰਗ ਕੇਹਾ ਹੈ ਤੇ ਉਸਦਾ ਆਸਣ
ਕਿਥੇ ਹੈ ਗੁਰੂਜੀ ਕਹਾ ਮਰਦਾਨੇ ਉਨਾਂਦਾ ਰੰਗ ਲਾ
ਲ ਹੈ ਪਰ ਉਸ ਲਾਲੀ ਨਾਲ ਹੋਰ ਲਾਲੀ ਲਗ
ਦੀ ਹੀ ਨਾਹੀ ਤੇ ਉਨਾਂ ਦੇ ਰੋਮ ਸੁਵਰਨ ਰੰਗ ਦੇ ਹੈਨ
ਉਨਾ ਰੋਮਾਂ ਨਾਲ ਸੋਨਾ ਭੀ ਕੋਈ ਨਹੀ ਦਖਦਾ ਹੈ
ਤੇ ਰਸਨਾ ਥੀ ਬੋਲਦਾ ਭੀ ਨਾਹੀ ਰੋਮ ਰੋਮ ਵਿਚੋ ਏ
ਹੋ ਅਵਾਜ ਨਿਕਲਦੀ ਹੈ ਜੋ ਗਹਿਰ ਗੰਭੀਰ ਗਹ
ਰ ਗੰਭੀਰ ਤਾ ਮਰਦਾਨੇ ਕਹਾ ਧੰਨ ਹੋ ਗੁਰੂਜੀ
ਤੁਸਾ ਬਿਨਾ ਏਹ ਨਿਸਾ ਕਉਣ ਕਰੇ ਮੇਰੀਆ

ਪਰਜੀ ਹੁਣਸੁਮੇਰ ਉਪਰ ਚਲੇ ਤਾਗੁਰੂਨਾਨਕਜੀ ਕਹਿਆ ਮਰਦਾਨਾ ਅਜੇ ਸਿਧਮੰਡ
ਲੀ ਵਿਚਿ ਵੀਚਾਰ ਹੋਂਦਾ ਹੈ ਦੇਖਕਾਈ ਸਾਇਤ ਤਾ ਮਰਦਾਨੇ ਆਖਿਆ ਭਲਾ ਗੁਰੂਜੀ ਤਾ
ਸਿਧਮੰਡਲੀ ਨੂੰ ਗੋਰਖਨੇਂ ਪੁਛਿਆ ਕਿਉਂ ਰੇ ਸਿਧੋ ਤਾ ਸੰਘਰਨਾਥ ਨੇ ਕਹਾ ਕਿਉਂ ਨਾ
ਥਜੀ ਹੁਕਮ ਕਰੋ ਤਾ ਮੈ ਜਾਂਵਉ ਗੋਰਖਨੇਂ ਕਹਾ ਸੰਘਰਨਾਥ ਕੁਛ ਬੋਲਣੇਂ ਕੀ ਸਕਤ
ਹੈ ਤਾ ਸੰਘਰਨਾਥ ਨੇ ਕਹਾ ਕਿਆ ਨਾਨਕ ਤਪਾ ਹੈ ਗੋਰਖਨੇ ਕਹਾ ਜਾਵੋ ਨਾਥਜੀ



ਸੰਘਰਨਾਥ ਗੋਰਖ ਪਾਸੋ ਗੁਰੂਨਾਨਕਜੀ ਪਾਸ ਆਇਆ ਕਹਿਓਸ ਮਾਈ ਮੂੰਡ
ਆਦੇਸ ਗੁਰੂਨਾਨਕਜੀ ਬੋਲਿ ਓਨਾਹੀ ਹੋਠਾਂ ਵਿਚ ਮੁਸਕਿਆ ਫੇਰ ਸੰਘਰਨਾਥ ਕਹਾ
ਰੇ ਮਾਈ ਮੂੰਡ ਬੋਲਤਾ ਕਿਉਂ ਨਹੀ ਤਾ ਗੁਰੂਜੀ ਬੋਲੇ ਮਾਈ ਮੂੰਡਾ ਗੋਰਖ ਕਹੀਏ
ਜਿਸ ਨੇ ਤੁਝੇ ਅਕਲ ਨਹੀ ਦਿਤੀ ਹਾਥ ਫਹੁੜੀ ਕੰਨੀ ਮੁੰਦਰਾ ਸੁਰਤ ਬੁਧ ਸਭ ਛੀਨੀ
ਮੂੰਡ ਮੁੰਡਾਇ ਕਰ ਗੋਤ ਲਜਾਇਓ ਤੈਂ ਭੀ ਜੋਗ ਨਹੀ ਪਾਇਆ ਕਿਉਂ ਭਸਮ ਲਗਾਇ
ਕੇ ਜਨਮ ਬਿਰਥਾ ਗਵਾਇਆ ਗੁਰੂਨਾਨਕਜੀ ਕਹੇ ਸੰਘਰਨਾਥਾ ਤੂੰ ਪਾਣੀ ਮੈਂਡੂ ਹੈ
ਵਿਲਲੀ ਰਿਨ ਤੈ ਨੂੰ ਜਾਣਿਆ ਝੂਠੂ ਹੈ ਤੂੰ ਤਾ ਸੰਘਰ ਨਾਥ ਸਰਮਿੰਦਾ ਹੋਇਕੇ ਬੋਲ
ਕੇਹੜੀ ਜੁਗਤ ਕਾਮ ਗਵਾਇਆ ਕਵਨ ਜੁਗਤ ਮਾਇਆ ਤਿਆਗੀ ਕ੍ਰੋਧ ਕਿਸ
ਤਰਾ ਜੀਤਾ ਕਿਸਤਰਾ ਅਤੀਤ ਭਏ ਲੋਭ ਕਿਸਤਰਾ ਛੋਡਿਆ ਕਵਨ ਜੁਗਤ ਤੇ ਕਾ
ਲ ਦੂਰ ਹੋਵੇ ਕਵਨ ਜੁਗਤ ਤੇ ਮੋਹ ਨਹੀ ਬਿਆਪੇ ਹੰਕਾਰ ਕਿਸਤਰਾ ਨਹੀ ਤੁਪਾਵਦਾ
ਸੰਘਰਨਾਥ ਕਹੇ ਕਹੋ ਨਾਨਕ ਤਪਾ ਗੁਰੂਨਾਨਕਜੀ ਕਹੈ ਸਾਰ ਕੇ ਜਾਣਿਆ ਤਾ
ਕਾਮ ਗਇਆ ਸਬਦ ਕੀ ਜੁਗਤ ਸੇ ਮਾਇਆ ਤਿਆਗੀ ਹੈ ਸਾਂਤ ਆਈ ਕ੍ਰੋਧ ਜੀ
ਤਲੀਆ ਤ੍ਰਿਨੇ ਗੁਣ ਮਿਟ ਗੋਏ ਅਤੀਤ ਹੋਏ ਸੰਤਾ ਦਾ ਸੰਗ ਕੀਤਾ ਲੋਭ ਦੂਰ ਹੋਇ
ਆ ਸਿਮਰਨ ਪਰਮੇਸਰ ਦਾ ਕੀਤਾ ਕਾਲ ਟਲ ਗਿਆ ਜਹਾਂ ਕਹਾਂ ਏਕ ਦੇਖਿ

Sri Satguru Jagjit Singh Ji eLibrary NamdhariElibrary@gmail.com

ਆ ਮੋਹਦੂਰਹੂਆ ਸਭਕੀਰੇਨਹੂਏ ਹੰਕਾਰਦੂਰਹੂਆ ਗੁਰੂਨਾਨਕਜੀਕਹੈ ਸੁਣਸੀ
ਘਰਨਾਥ ਫੇਰਸਿਘਰਨਾਥਬੋਲਿਆ ਸਿਸਾਰਮੇਕੋਹੜੀਜੁਗਤਫਾਰੇਹੋ ਦਰ
ਬਾਰਮੇਕੈਸੇਪਹੁਚੋਗੇ ਕੌਨਜੁਗਤਹੈ ਦਰਠਕਨਾਪਵੈਕਿਸਜੁਗਤਸੇਮੇਲਿਮਿਲੋ
ਗੇ ਸਿਘਰਨਾਥਪੂਛੇਹੈ ਹੇਨਾਨਕਜੀਅੰਤਰਬਾਹਰੇਗੀਦਮਗੀਦੇ ਗੁਰੂਜੀਵਾਚ
ਮਾਨਤਿਆਗਕੇਸਿਸਾਰਮੇਠਾਹਿਰੇਹੈ ਗੁਰਕਿਰਪਾਤੇਦਰਬਾਰਪਹੁਚੇ ਹਰੀਕਿਰਪ
ਤੇਦਰਠਕਨਹੀਪਵਤੀ ਹਰਿਕੇਸਤਸੰਗਨੇਮਿਲਾਇਲੀਏਹੈ ਗੁਰੂਜੀਕਹੈਸਿਘ
ਰਅੰਧੇਤੁਮਅੰਤਰਬਾਹਗੀਦਮਗੀਦੇ। ਤਾਸਿਘਰਨਾਥ ਸਰਮਿੰਦਾਹੋਇਆ
ਤਾਂਮਰਦਾਨੇਕਹਿਆਗੁਰੂਜੀਏਥੇਵਡਾਤਮਾਸਾਦੇਖਿਆਹੈ ਗੁਰੂਜੀਕਹਾਕੇ
ਹਾਤਮਾਸਡਿਠਾਹਈ ਮਰਦਾਨੇਕਹਾ ਗੁਰੂਜੀਏਹੁਪਹਾੜੂਜੋਹੈਸੋਏਹਕੇਹੀਅਲ
ਹਿਰਾਦੇਂਦਾਹੈ ਨਹੀਜਾਪਦਾਜੋਸੋਨਾਹੈ ਨਾਜਾਪਦਾਹੈਜੋਰੂਪਾਹੈ ਨਾਜਾਪਦਾਮੋਤੀ
ਹੈਨ ਅਕੇਹੀਰਾਪੰਨੇ ਲਾਲਜਵਾਹਰਹੈਨ ਏਸਪਹਾੜੂਦਾਕੁਛਮਲੂਮਨਹੀਹੋ
ਦਾਜੀ ਤਬਗੁਰੂਜੀਕਹਾ ਮਰਦਾਨਾ ਏਹੁਮੀਨਾਪਰਬਤੁ ਏਸੇਵਾਸਤੇਕਹੀਦਾਹੈ



ਇਸਦੇਉਤੇਕੁਦਰਤੀ
ਮੀਨਾਕਾਰੀਹੋਈਹੈ।
ਫੇਰਮਰਦਾਨੇਕਹਾ
ਗੁਰੂਜੀਚਲੋਸੁਮੇਰਤੇ
ਬਾਬੇਜੀਕਹਾ ਉਤਾਵ
ਲਾਨਾਹੋ ਇਤਨੇਮੇ
ਗੋਰਖਨੇ ਮੰਗਲਨਾ
ਥਕੇਕਹਾ ਤੁਮਜਾਓ
ਮੰਗਲਨਾਥਨੇਕਹਾਗੁਰੂਜੀਦੇਖਣੇਭੇਜਤੇਹੋ ਸ੍ਰਗਾਨੂਕਰਨੇਭੇਜਤੇਹੋ ਕੇਉਪਦੇ
ਸਕਰਨੇਕੋਭੇਜਤੇਹੋ ਗੋਰਖਨਾਥਕਹਾ ਨਾਥਜੀਜੋਤੁਮਾਰੇਜੀਅਆਵੈ ਸੋਕਰੋਤ
ਮੰਗਲਨਾਥਕਹਾ ਗੁਰੂਜੀਤੁਮਭੀਪੂਰਨਜੋਗੀਸਰਹੋ ਵੁਹਭੀਪੂਰਨਹੈ ਤਿਸਕਾ
ਦੇਖਣਖੋਜਣਾਕਿਆਹੈ ਏਕਬਾਰਖੋਜਿਆਦੋਇਬਾਰਖੋਜਿਆ ਕਹੋਤੇਬੁਲ
ਇਲਿਆਵਤਾਹੇ ਗੋਰਖਨਾਥਕਹਾ ਐਸੀਤਰਾਲਿਆਵੋਜੋ ਸੇਵਕਹੋਇਕਰ
ਆਵੈ ਮੰਗਲਨਾਥਕਹਾ ਗੁਰੂਜੀਸੇਵਕਤਿਸਕਉ ਕਰੀਤਾਹੈ ਜੋਆਪਤੇਨੀਵ
ਹੋਇ ਜੋਆਪਜੇਸਾਹੋਇ ਯਾਆਪਤੇਊਚਾਹੋਇ ਤਾਓਹਸੇਵਕ ਕਿਉਕਰਹੋਤਾਹੈ

Sri Satguru Jagjit Singh Ji eLibrary NamdhariElibrary@gmail.com

ਉਸਕੇਆਗੇਨਿਵ੍ਰਚਲੀਏ ਅਰਓਹ ਆਪਣੇਂਚਿਤਮੇ ਸਮੰਝਕਰਨਿੰਵ੍ਰਚਲੇ ਅਰਜੋ
ਆਪਸੇਉਚਾਹੋਵੇ ਉਸਕੀਖੁਸੀਆਵੇਤੋਨਿਵੇ ਨਹੀਤੇ ਨਾਭੀਨਿਵੇ ਤੁਮਾਰੇਕਹੇਮੇਜ
ਤੁਹੇ ਗੋਰਖਨਾਥਕਹਾਹੇਮੰਗਲਨਾਥ ਗੋਪੀਚੰਦ ਤੁਸਾਕੁਛ ਸਮਝਿਆਹੈ ਘੁਘੂ
ਨਾਥਤੋ ਬੋਲਤਾਨਾਹੀ ਚਰਪਟਨਾਥ ਸਭਨੇਕਾ ਏਕਜੈਸਾਹੈ ਹੋਰਸਭ ਖੇਸੂਪੇਨੂਹੈ
ਤੁਮਾਰੀਖੁਸੀਹੈ ਤੋਜਾਵੇ ਤਾਮੰਗਲਨਾਥਗੁਰੂਨਾਨਕਜੀਪਾਸ ਆਇਆ ਕਹਾ
ਆਦੇਸ ਆਦੇਸ ਨਾਨਕਤਪਾ ਜੋਗੀਸਰ ਭੁਲਾ ਕੀਆ ਦਰਸਨਦੀਆ ਕਿਰਤ
ਰਥਕੀਆ ਜੋਗੀਸਰੇਂ ਕੇਤਾਂਈ ਏਹਮੂੰਹੋ ਕਹਿਕਰ ਗੁਰੂਜੀਕੇਚਰਨਾਂਕੋਹਥਲਾਵ
ਣੇਨੂੰ ਦੌੜਿਆ ਗੁਰੂਜੀਅੰਤਰਜਾਮੀ ਤਿਸਕਾਭਾਵਦੇਖੇਂ ਮੰਗਲਨਾਥਕੇਹਾਥਪ
ਕੜਲੀਏ ਆਪਣੇ ਹਾਥਮੰਗਲਨਾਥਕੇਪੈਰਾਪਰਰਖੇ ਮੁਹੋਭੀਬਚਨਕਹਾ ਆਦੇ
ਸ ਏਕਿਕਾਕੇ ਆਦੇਸ ਆਉਮੰਗਲਨਾਥ ਪੂਰਨਜੋਗੀਸਰ ਮੰਗਲਨਾਥਕਹਾਤ



ਪਾਜੀਤੁਮਕੌਣ ਮੇਨੇਰਥ ਆਏਹੋ
ਗੁਰੂਜੀਕਹਾਤੁਮ ਰੇਦਰਸਨਕੋਆ
ਏਹੋ ਤਾਮੰਗਲਨਾ ਥਕਹਾਤਪਾਜੀਹ
ਮਾਰੇਧੰਨਭਾਗਹੈ ਨਜੋਤੁਮਦਰਸਨ
ਦੀਆ ਅਬ ਚ ਲੋਜਿਧਮੇਭੂਲੀ
ਮੇਦਰਸਨਲੇਹੋ ਵੇਹੋ ਤਾਗੁਰੂਨਾ
ਕਜੀਕਹਾ ਭੁਲਾ ਮੰਗਲਨਾਥਜੀ
ਤੁਮਚਲੇਹਮਭੀਸਹਜਸਿਉ ਆਵਤੇਹੈਂ ਮੰਗਲਨਾਥਕਹਾ ਭੁਲਾਤਪਾਜੀਤੁਮਾਰੀ
ਜਾਇਹੈਸੋਕਰੋਜੀ ਜੇਤੁਮਕਹੋਤੇ ਈਹਾਹੀਤੁਮਾਰੀ ਭੁਗਤ ਲੈਆਵੇ ਤੌਗੁਰੂਨਾਨਕ
ਜੀਕਹਾ ਸੁਣਮੰਗਲਨਾਥਜੀ ਹਮਕਉਭੁਗਤਤੁਮਾਰਾਭਾਉ ਸੁਪ੍ਰਸਨਕੀਆ
ਆਤਮਭਾਉ ਸੰਤਭਈਜਬ ਦਰਸਨਪਾਇਆ ਦੇਖਤਹੀਆਤਮ ਅਘਾਇ
ਆ ਸੁਣਮੰਗਲਨਾਥ ਏਹੁਬਾਤਹਮਾਰੀ ਹਮਰਾਤੁਮਰਾ ਏਕਅਧਾਰੀ॥ ਮੰਗ
ਲਨਾਥ ਫਿਰਗਇਆ ਪਰਆਪਭੀਖੁਸੀਹੋਇਗਇਆ ਅਰਗੁਰੂਜੀਕੋਭੀ
ਖੁਸੀਕਰਗਿਆ ਤਾਮਰਦਾਨੇਕਹਾਗੁਰੂਜੀ ਏਹਕੋਈ ਅਜਬਜੋਗੀਹੈ ਗੁਰੂਜੀ
ਕਹਾ ਮਰਦਾਨਾ ਭੇਖਾਵਿਚ ਸਭੇ ਇਕੋਜੇਹੇ ਨਾਹੀਹੋਂਦੇ ਕੋਈ ਪੂਰਨਕੋਟ ਮਧੇ ਇਕਅ
ਧਹੋਂਦਾਹੈ ਨਹੀਤਾਂ ਭੇਖੀ ਬਹੁਤ ਹੋਂਦੇਹੈਨ ਅਤੇਜੇਸਭੇ ਪੂਰਨਹੋਂਦੇ ਹੋਵਨ ਤਾਂਸਭਾਹੀ
ਸ੍ਰਿਸਟਉਧਰਜਾਵੇ ਪਰਪੂਰਨਤਾਂ ਕੋਈ ਇਕਅਧਾਹੀਹੋਂਦਾਹੈ ਅਰਜਿਸਤੇਪੂਰਨਾਕਿ

ਰਪਾਹੋਵਦੀਹੈ ਅਤੇਜਿਸਦੀਵਾਰੀਆਵਦੀਹੈ ਸੋਈਪੂਰਨਹੋਂਦਾਹੈ ਮਰਦਾਨੇਕਹਾਗੁਰੂ
ਜੀਹੁਣਆਗੇਚਲੋ ਤਾਗੁਰੂਜੀਕਹਾ ਸੰਭੂਨਾਥਇਕਸਿਧਹੈਓਹਭੀਆਪਕੇਬਹੁਤ
ਛਿਕਦਾਹੈ ਜਦਓਹਫਿਰਜਾਵੇਗਾਤਾਂ ਚਲਦੇਹਾਂ ਮਰਦਾਨੇਕਹਾ ਗੁਰੂਜੀ ਓਹੁਮੰਗ
ਲਨਾਥਪਾਸੋਭੀਵਧੀਕਹੈ ਗੁਰੂਜੀਕਹਾ ਮਰਦਾਨਾ ਮੰਗਲਨਾਥਸਿਧਾਂਵਿਚਨਹੀ
ਭੇਖਾਸਿਧਾਂਦਾਹੈ ਪਰਹੈਸਤਗੁਰੂ ਤਾਮਰਦਾਨੇਕਹਾ ਗੁਰੂਜੀ ਸਤਗੁਰੂਹੈ ਤਾਂਗੋਰਖ
ਦਾਸਿਖਕਿਉਹੋਇਆਹੈ ਜੋਗੀਆਂਦਾਭੇਖਕਿਉਲੀਤੋਸ ਤਾਗੁਰੂਨਾਨਕਜੀਕਹਾ
ਮਰਦਾਨਾ ਉਸਨੂੰਗੋਰਖਹੀਮਿਲਿਗਇਆਸੀ ਜਿਸਨੂੰਕਰਤਾਰਆਪਣੀਵਲ
ਛਿਕਲਏ ਤਾਂ ਕਿਸੇਦਾਕਿਆਚਾਰਾਹੈ ਜੋਮਨੇਕਾਰਿਸਕੇ ਓਹਭਾਣੇਦਾ ਸਾਹਿਬ
ਹੈ ਤਾਮਰਦਾਨੇਕਹਾ ਏਹੁਨਜਰਕਰਤਾਰਨੇਤੁਹਾਨੂੰਹੀਬਖਸੀਹੈ ਤਿਚਰਨੂੰ
ਸੰਭੂਨਾਥਭੀਆਇਆ ਪਰਕਿਸਤਰਾਂਆਇਆ ਇਕਮੁੰਦਰਾਂ ਇਕਫਹੂਆ ਬੈ
ਰਾਗਣਲੈਆਇਆ ਆਵਦਿਆਂਹੀ ਕਹਿਓਸੁ ਆਦੇਸੁ ਹੋ ਬਾਲਾ ਆਦੇਸੁ ਗੁਰੂ
ਨਾਨਕਜੀਕਹਾ ਆਦੇਸ ਏਕੰਕਾਰਕੌਆਦੇਸੁ ਆਉ ਸੰਭੂਨਾਥਜੋਗੀ ਸੰਭੂਨਾ
ਥਵਾਚ ਮੁੰਦਰਾਪਹਿਰੋ ਫਹੂਆਰਾਖੋ ਹਾਥਲੇਹੁਬੈਰਾਗੀ ਗੋਰਖਨਾਥਕੇ ਚੇਲੇ
ਹੋਵੋ ਬਿਘਨਨਕੋਊਲਾਗੀ। ਸੰਭੂਨਾਥਕਹੈ ਸੁਣਨਾਨਕ ਬਾਲੇ ਦਰਸਨਦੇਖਤ ਤੂ
ਟੇਤਾਲੋ।੧ ਕਾਇਆ ਅਸਥਿਰਧਰਨਨਪਰਸੀ ਜਬਲਗਧਰਨਅਕਾਸਾ।
ਸੋਲਾਕਲਾਸੰਪੂਰਨਹੋਵੈਹੁ ਉਲਟ ਕਉਲਪਰਗਾਸਾ। ਸੁੰਨਸਹਿਰਕਾਮਾਰਗ
ਪਾਵੇ ਅਚਰਜਰੂਪ ਦਿਖਾਈ ਸਤਸੰਤੋਖਮੈਰਹੈਸੁਹੇਲੇ ਆਗਾਮਨਉਨਿਧਪਾਈ
ਸੰਭੂਨਾਥਕਹੈ ਸੁਣਨਾਨਕ ਤੇਰਾਜਨਮ ਸਕਾਰਥਾ। ਜੇਤੂਮਗੁਰਗੋਰਖਕੇ ਥਾਪੇ
ਤਬਪਾਵੇਪਰਮਪਦਾਰਥਾ। ਗੁਰੂਨਾਨਕਜੀ ਮੁੰਦ੍ਰਾਹਮਰੀਮਤਾ ਮਸੂਰਤ ਸੋ
ਹਮਮਨਹੂੰਬਿਸਾਰੀ ਫਹੂਆਹਾਥਨਲੇਵੇਕਬਹੂੰਨਾਮਪਰੈਭੇਖਾਰੀ ਬਿਘਨਹਮਰੇ
ਸਗਲੇਭਾਗੇਹਿਰਦੇਸਚ ਚਿਤਾਰੀ। ਸੁਣਸੰਭੂਨਾਥਜੋਗੀ ਏਕਨਿਰੰਜਨਦਰਸਨ



ਪਾਇਆ ਫਿਰਤ ਸਦਾਅਰੋਗੀ
ਕਾਇਆਮੇਰੀ ਜੁਗਾਜੁਗਾਅਸ
ਥਿਰ ਸਚਖੰਡੁਮੈਵਾਸਾ। ਹਮਰੀ
ਕਾਇਆਂ ਕਦੇਨਪਰਸੀ ਬਿਨਸੇ
ਧਰਨਅਕਾਸਾ। ਸੁੰਨਸਹਿਰਮੈ
ਅਸਥਲ ਕੀਆ ਅਚਰਜਰੂ

Sri Satguru Jagjit Singh Ji eLibrary NamdhariElibrary@gmail.com

ਪਗਮਾਰ ਸਤਸੰਤੋਖਹਮਾਰੇਪਾਜੀਨਉਨਿਧਖਣੀਤੁਆਰੋਗਕਹੈਨਾਨਕ ਸੁਨਸੰਭੂ
ਨਾਥਾਪੂਰਨਗੁਰੂਹਮਾਰਾ॥ਗੋਰਖਜੈਸੇ ਕੇਤੇਚੇਲੇ ਮਾਂਗੈਖੜੇ ਦਰਬਾਰਾ॥੪॥੧॥
ਸੰਭੂਨਾਥਵਾਚ ਗੋਰਖਨਾਥ ਤੁਮਰੀਦਿਸਟਨਆਵੈ ਤੂੰਤੋ ਬਡਾਹੰਕਾਰੀ॥ ਕੌਨਭੂ
ਤੇਉਪਜਿਆਨਾਨਕ ਕੌਨਕਹੀਐਮਹਤਾਰੀ॥ ਕੌਨਭੂਤਲਾਗਾਹੈ ਤੁਝਕੋ ਤੂੰਤੋਐਰਾਬ
ਉਰਾ॥ਸੁਧਬੁਧਤੇਰੀਸਭ ਬੌਰਾਨੀ ਮੁਖਤੇਬੋਲੈਕੌੜਾ॥ ਸਿਧਬੁਧਕਉਮਾਨੈਨਾਹੀ
ਬਜਤੀਸਭਨਿੰਦੇ॥ ਤੂੰਕਹੁਕੌਨਬਡਾਈਪਾਵੈ ਉਪਜੈਮਾਟੀਗੰਦੇ॥ ਸਾਧਪੀਰਸਭ
ਹਰਿਕੇਕੀਏ ਉਨਆਪੇਬਣਬਣਾਈ॥ ਉਨਕੋ ਨਿੰਦੇਕੌਨ ਤੂੰ ਕਹੀਐ ਕਿਆਤੈ ਰਿ
ਧਸਿਧਪਾਈ॥ ਸੰਭੂਨਾਥਕਹੈਸੁਣਨਾਨਕ ਤੁਝਕੋ ਗੁਰੂਨ ਮਿਲਿਆ॥ ਆਵਤਜ
ਵਤਭਰਮਤਥਾਕਾ ਗਰਭਜੂਨੀਗਲਿਆ॥੪॥੧॥ ਗੁਰੂਨਾਨਕਜੀਵਾਚ ਗੋ
ਰਖਕਉਹਮ ਬੰਦਾਜਾਣੈ ਨਦਰਹਮਾਰੀਪੂਰੀ॥ ਮਹਾਦੇਵਕੀ ਬਿੰਦਤੇਉਪਜੇ ਬੈਠਾਹੋ
ਇਜਰੂਰੀ॥ ਹਮਕੋ ਭੂਤਲਗਾਹੈਕੈਸਾ॥ ਸਿਧਸਾਧਕਸਭਉਸਕੇਕੀਏ ਦੂਰਭੂਤਹੈ
ਐਸਾ॥ ਦੇਵਮੋਨ ਅਰਤਪੇਰਖੀਸਰ ਸਭਉਸਕੇਕੀਏ ਬੰਦੇ॥ ਇਕਾਮਾਈਇਕਮ
ਲਮੂਤਾ ਨਿਰਮਲਕਹੁਰੇ ਗੰਦੇ॥ ਸਾਧਪੀਰਸਭਭਾਈਮੇਰੇ ਜੋਪ੍ਰਭਸਿਉਮਨਮਾਨੇ
ਸਿਧਜਤੀ ਸਭਥਉਰੇਦੇਖੇ ਉਸਕਉਕਦੀਨਜਾਨੈ॥ ਨਾਨਕਕਹੈਸੁਣਸੰਭੂਨਾਥਾਹ
ਮਗੁਰਪੂਰਾਮਿਲਿਆ॥ ਨਿੰਦਹਮਾਰੀਜੋਜੋਕਰਤੇ ਸੋ ਗਰਸਾਥੇਤੂੰਭੀਗਲਿਆ॥੧
ਸੰਭੂਨਾਥਚੁਪਹੋਗਇਕੇਉਠਗਿ
ਆ ਗੋਰਖਨਾਥਨੇਪੂਛਾ ਕਿਉਨਾਥ
ਜੀਜਵਾਬਦੋਹੋ ਕੌਨਕੌਨਬਚਨਕੀ
ਆਹੈ ਤੈਨੇਸੁਨਿਆ ਕੌਨਬਚਨਹੈ
ਸੰਭੂਨਾਥਨੇਕਹਾ ਓਹਤੋਐਸੀ ਬੈਸੀ
ਆਗਲਾਕਰਤਾਹੈ ਫੇਰਗੋਰਖਨਾਥ
ਕਹਾ ਕਿਉਮੰਗਲਨਾਥਜੀ ਤਾਮੰਗ



ਲਨਾਥਕਹਾ ਨਾਥਜੀਆਪਣੇਬਿਰਦਕੀਹਾਣਕਹੀਨਹੀਜਤੀ ਪਰਜੇਸਚਕਹੈ ਝੂਠ
ਕਹੀਏ ਤਾਪਤਿਗਾਰਹੋਵੀਤਾਹੈ ਓਹਜੈਸਾਹੈ ਤੈਸਾਹੀ ਤੁਮਆਪਦੇਖੋਗੇ ਤਾਸੰਭੂਨਾ
ਥਨੇਕਹਾ ਹੇਨਾਥਜੀ ਮੰਗਲਨਾਥ ਕੁਛਉਸਕਾ ਅੰਗਰਾਖਤਾਹੈ ਤਾਮੰਗਲਨਾਥਕਹਾ
ਸੁਣਜੋਗੀਸਰੋ ਤੁਮਾਰੇਕਹੇ ਤਾਓਹਕੁਛ ਕਮੀਨਹੋਵੈਗਾ ਏਹੁਬਾਤਜੋਗੀਸਰਾਂਕੀ
ਆਨਹੀ॥ ਜੇਭਲੇਕਉ ਬੁਰਾਕਹੀਏ ਗੋਰਖਨਾਥਜੀਸੇਪਾਸੇਪੂਛਦੇਖੋ ਸੰਭੂਨ

Sri Satguru Jagjit Singh Ji eLibrary NamdhariElibrary@gmail.com

ਬਕਹਿਆ ਮੰਗਲਨਾਥਜੀਤੁਮਭੀਉਸੀਕੇਚੇਲੇਜਾਇਹੋਵੋ ਤਾਮੰਗਲਨਾਥਕ
ਹਾ ਸੰਭੂਨਾਥਜੀਇਕਬੇਰੀਕਿਆਦਸਬੇਰੀਐਸੀਬਾਤਕਾਦੇਖਕੋਈਨਾਹੀਅਤੇ
ਸਾਧੋਕੇਆਗੇਸਾਧਹੀਨਿਵੈਗੇਚੋਰੋਕੇਆਗੇਚੋਰਹੀਨਿਵੈਗੇਅਰਹੋਰਕੋਈਲੋਕਸਾ
ਧੋਕੇਆਗੇਨਾਹੀਨਿਵਤੇਸੁਣੇਂਸੰਭੂਨਾਥਜੀਇਨਬਾਤੋਕੇਕਹੇਜੋਗਪੂਰਾਨਾਹੀਹੋਤਾ
ਤੁਮਪੂਛਦੇਖੋਗੋਰਖਨਾਥਪਾਸੋਂ ਤਾਸੰਭੂਨਾਥ ਸਰਮਿੰਦਾਹੋਇਕਰਗੋਰਖਨਾਥ
ਜੀਸਿਉਲਗਾਪੂਛਣ ਕਿਉਗੁਰੂਜੀਮੰਗਲਨਾਥਕਿਆਕਹਿਤਾਹੈਗੋਰਖਨਾਥ
ਬੋਲੇਨਾਹੀਗੋਪੀਚੰਦਨੇਕਹਾ ਅਰੇਭਾਈਸਿਧੋਨਾਥੋਜਤੀਓਤੁਮਆਪਣੇਧਰਮਮੇ
ਕਿਆਝਗੜਾਮੇਲਾਹੈਓਹਜੈਸਾਹੈਤੈਸਾਹੀਹੈਤੁਮਆਪੇਹੀਦੇਖਲੇਵੋਗੇਤੁਮਉਸਕੇ
ਸਾਥਬੂਛਸਰੀਕਤਤੇਨਾਹੀਪੜੀਕਿਆਹਮਭੀਤੁਮਭੀਸਾਧਾਸਿਧਹੈਅਉਰਭੀਸਭੀ
ਨਿਰੰਜਨਕੇਕੀਏਹੂਏਹੈਅਤੇ ਅਤੀਤਫਕੀਰੋਂਕੋਇਉਹੀਬਣਨੀਹੈ ਆਪਸਤੇਸ



ਭਕੋਭੁਲਾਕਰਕੇਜਾਣੈ ਆਪਤੇਸਭ
ਕੋਉਚਜਾਣੇਏਹਨਾਕਹੇ ਮੈਹੀਯਾਂਤੂ
ਸੀਗਿਆਨੀਹੋ ਔਰਕੋਈਨਾਹੀ
ਸੰਭੂਨਾਥਏਹਬਾਤਸੁਣਕੇਜਲਕਿ
ਆ ਗੋਰਖਨਾਥਮੋਨਹੋਇਬੈਠਤਾ
ਮੰਗਲਨਾਥਕਹਾਗੋਪੀਚੰਦਜੀਤੁ
ਮਮਤਕੁਛਕਹੋਗੋਪੀਚੰਦਨੇਮੰਗਲ
ਨਾਥਨੂੰਕਹਾ ਸੁਣੋਗੁਰੂਜੀਜੋਕੁਛਤੁਮ
ਬਚਨਕਰਤੇਹੋ ਸੋਪੂਰਾਹੀਕਰਤੇਹੋ ਫਕੀਰਅਤੀਤ ਕੋ ਨਿੰਦਾਕਰਣੀਭਲੀਨਾਹੀ
ਜੇਚਰਚਾਕਰੀਏ ਤਾਸਹਜਕੇਧਰਮੇਕਰੀਏ ਭਲਿਓਸਤਪੁਰਸੋਂਕੇਬਚਨਹੈਨ
ਜੋਗਿਆਨੀਧਿਆਨੀਗੁਰੂਹੈਨਇਕੋਗੁਰਬਾਣੀਹੈਨਫਕੀਰੋਕਾਬਿਰਦਸਭਏਕੋ
ਸਾਹੈਮੰਗਲਨਾਥਕਹਾਤੁਮਪੂਰਾਬਚਨਕਰਤੇਹੋਉਪਦੇਸਗੁਰੂਕਾਐਸਾਹੀਰਹਿ
ਦਾਹੈਪਗਜੋਸਕੋਨਿਰੰਜਨਕੀਕਿਰਪਾਹੋਵੈ ਫੇਰਮਰਦਾਨੇਕਹਾ ਗੁਰੂਜੀ ਸੁਮੇਰਪ
ਰਚਲੋ ਤਾਂਗੁਰੂਜੀਕਹਾ ਚਲਦੇਆਹੇ ਤਾਗੁਰੂਨਾਨਕਜੀ ਮੀਨਾਪਰਬਤਉ
ਤੇਉਤਰੀਲੀਤੀ ਜਾਇਸੁਮੇਰਉਪਰਖੜੇਹੋਏ ਅਗੇਸਿਧਮੰਡਲੀ ਬੈਠੀਹੈ

ਗਾਅਗੇਸਾਖੀ ਸੁਮੇਰਪਰਬਤਕੀ ਚਲੀ।

ਅਗੇਨਉਨਾਥ ਚਉਰਾਸੀਸਿਧਛਿਅਜਤੀਸਭਬੈਠੇਬਾਰਤਾਕਰਦੇਹੈਨਗੋ

॥ਆਗੈ ਸਾਖੀ ਇਕ ਪਾਲੀਦੇ ਬਾਲਕ ਨਾਲ ਹੋਈ॥

ਤਾਂ ਫੇਰਿ ਗੁਰੂ ਨਾਨਕ ਜੀ ਰਮਦੇ ਰਮਦੇ ਇਕ ਚਣਿਆ ਦੇ ਖੇਤ ਪਾਸ ਜਾਇ ਨਿਕਲੇ ਤਾਂ ਓਹ
ਚਣਿਆਂ ਦੇ ਖੇਤ ਦਾ ਰਾਖਾ ਹੋਲਾਂ ਬੈਠ ਕਰਦਾ ਹੈ ਤਾਂ ਮਰਦਾਨੇ ਕਹਿਆ ਗੁਰੂ ਜੀ ਜੇ ਚਲੋ
ਤਾਂ ਦੋਇ ਬੂਟੇ ਅਸੀ ਭੀ ਇਸ ਪਾਸੋ ਲੈ ਆਵੀਏ ਤਾਂ ਸ੍ਰੀ ਗੁਰੂ ਜੀ ਮੁਸਕਰਾਇ ਕੈ ਉਸ ਖੇ
ਤ ਵਿਚਿ ਜਾਇ ਬੈਠੇ ਤਾਂ ਉਸ ਪਾਲੀ ਨੇ ਆਇਕੈ ਸ੍ਰੀ ਗੁਰੂ ਜੀ ਅਗੈ ਮਥਾ ਟੇਕਿਆ ਅ
ਤੇ ਹੋਲਾਂ ਅਗੇ ਰਖੀਆਂ ਤਾਂ ਹੋਲਾਂ ਗੁਰੂ ਜੀ ਨੇ ਮਰਦਾਨੇ ਨੂੰ ਦਿਤੀਆ ਤਾਂ ਫੇਰਿ ਬਾਲਕ ਦੇ
ਮਨਮੇ ਬਸੀ ਜੋ ਮੈ ਫਕੀਰਾਂ ਦੇ ਵਾਸਤੇ ਕੁਛ ਮੁਹਿ ਪਾਵਣੇ ਨੂੰ ਆਪਣੇ ਘਰ ਤੇ ਲਿਆ
ਵਾਂ ਤਾਂ ਬਾਲਕ ਘਰ ਨੂੰ ਉਠ ਚਲਿਆ ਸ੍ਰੀ ਗੁਰੂ ਜੀ ਉਸ ਬਾਲਕ ਨੂੰ ਪੁਛਿਆ ਹੇ ਭਾਈ ਤੂੰ
ਕਿਥੇ ਜਾਂਦਾ ਹੈ ਤਾਂ ਉਸ ਬਾਲਕ ਨੇ ਕਹਿਆ ਹੇ ਗਰੀਬ ਨਿਵਾਜ ਜੀ ਮੈ ਤੁਹਾਡੇ ਮੁਹਿ ਪਾਵਣ
ਵਾਸਤੇ ਕੁਛ ਆਪਣੇ ਘਰੋ ਲੈ ਆਵਾਂ ਜੀ ਤਾਂ ਸ੍ਰੀ ਗੁਰੂ ਜੀ ਨੇ ਇਕ ਸਲੋਕ ਕਹਿਆ
ਬਾਲਕ ਕੇ ਪਰਥਾਇ॥ ਸਬਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨਾ ਨਾਨਕ
ਸਿਫਤੀ ਤ੍ਰਿਪਤਿਆ ਆਉ ਬੈਠ ਸੁਲਤਾਨਾ॥੧॥ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਬਾ
ਲਕੇ ਏਹੁ ਘਾਸ ਬੂਟ ਤੈਨੇ ਸਾਨੂੰ ਹੇਠ ਵਿਛਾਇ ਦਿਤਾ ਹੈ ਬੜੀ ਪ੍ਰੀਤਿ ਨਾਲ ਸੋਈ ਸਾਨੂੰ
ਲੇਫ ਨਿਹਾਲੀਆ ਹੈਨ ਅਤੇ ਤੇਰੇ ਅੰਦਰ ਜੇਹੜਾ ਭਾਉ ਪ੍ਰੇਮ ਉਪਜਿਆ ਹੈ ਭੁਛਾਲਿਆ
ਇਕੋ ਖੁਲਵਾ ਸੋਈ ਸਾਨੂੰ ਪਕਵਾਨ ਦਿਤਾ ਹੈ ਅਸੀ ਤੇਰੇ ਉਪਰ ਬਹੁਤ ਪ੍ਰਸੰਨ ਹਾਂ ਤੇਰਾ
ਪ੍ਰੇਮ ਸਾਨੂੰ ਬਹੁਤ ਪਿਆਰਾ ਲਗਾ ਹੈ ਏਹ ਕਹਿ ਕਰ ਸ੍ਰੀ ਗੁਰੂ ਜੀ ਉਸ ਅਸਥਾਨ ਤੇ ਚ
ਲਦੇ ਰਹੇ ਜਾਂ ਕਿਤਨਾ ਕੁ ਚਿਰ ਗੁਜਰਿਆ ਤਾਂ ਉਸ ਦੇਸ ਦਾ ਰਾਜਾ ਕਾਲਵਸ ਹੋਇ ਗ
ਇਆ ਥਾ ਅਤੇ ਉਸ ਦੇ ਸਦੇਰੇ ਜੇ ਦੀ ਸੰਤਾਨ ਕਿਛੁ ਨਾਹੀ ਸੀ ਅਰੁ ਉਸ ਕੇ ਬੰਸ ਵਿ
ਚ ਭੀ ਕੋਈ ਨਾਹੀ ਥਾ ਤਾਂ ਵਜੀਰਾਂ ਨੇ ਕਹਿਆ ਹੁਣ ਏਹੁ ਰਾਜ ਕਿਸ ਨੂੰ ਦੇਵੀਏ ਜੇ ਕਰ ਅ
ਸੀ ਰਾਜ ਲੈ ਦੇਹਾਂ ਤਾਂ ਨਿਮਕ ਹਰਾਮੀ ਹੋਵਦੇਹਾਂ ਅਤੇ ਰਾਜ ਭੀ ਸੁਵਨਾ ਹੀ ਕਰਨਾ ਤਾਂ ਇ
ਕ ਵਜੀਰ ਨੇ ਕਹਿਆ ਜੋ ਭਾਈ ਏਹੁ ਰਾਜ ਕਿਸੇ ਨੂੰ ਸ੍ਰੀ ਪਰਮੇਸਰ ਜੀ ਕੇ ਅਰਥ ਦੇਵੀ
ਏ ਤਾਂ ਸਭਨਾ ਵਜੀਰਾਂ ਨੇ ਸਲਾਹ ਕੀਤੀ ਜੋ ਕੋਈ ਪਹਿਲਾ ਦਰਵਾਜੇ ਦੇ ਮੁਹਿ ਆਇ
ਲਗੇ ਸੋ ਤਿਸ ਨੂੰ ਰਾਜ ਦੇਵੀਏ ਤਾਂ ਵਜੀਰਾਂ ਨੇ ਦਰਵਾਨਾਂ ਨੂੰ ਸਦ ਕੇ ਕਹਿਆ ਜੋ ਭਾਈ
ਤਿਨ ਦਰਵਾਜੇ ਤੁਸੀ ਬੰਦ ਕਰੋ ਅਰ ਚੌਥਾ ਦਰਵਾਜਾ ਖੁਲਾ ਰਖਣਾ ਅਤੇ ਜੋ ਕੋਈ
ਪਹਿਲੇ ਹੀ ਉਸ ਦਰਵਾਜੇ ਦੇ ਮੁਹਿ ਆਇ ਲਗੈਗਾ ਤਿਸ ਨੂੰ ਤੁਸਾ ਸਾਡੇ ਪਾਸ ਲੈ
ਆਵਣਾਂ ਤਾਂ ਉਨਾ ਦਰਵਾਨਾ ਨੇ ਜਾਇ ਕਰਿ ਤਿਨ ਦਰਵਾਜੇ ਬੰਦ ਕੀਤੇ ਅਤੇ ਚੌਥਾ
ਦਰਵਾਜਾ ਖੁਲਾ ਰਖਿਆ ਤਾਂ ਉਸ ਰਾਖੇ ਦੇ ਬਾਲਕ ਨੇ ਰਾਤ ਨੂੰ ਹੋਲਾਂ ਕਰ ਰਖੀਆਂ

ਸਨ ਜਾਂ ਸਵੇਰ ਹੋਈ ਤਾ ਧਾੜਵੀ ਕਦੇ ਤੜਕੇ ਓਹ ਬਾਲਕ ਹੋਲਾਂ ਘਰ ਨੂੰ ਲੈ ਆਏ
ਆ ਸੀ ਜਾਂ ਦਰਵਾਜੇ ਵਿਚ ਆਇਆ ਤਾ ਦਰਵਾਨ ਨੇ ਪਕੜ ਕੇ ਵਜੀਰਾਂ ਪਾਸ ਲੈ ਆ
ਏ ਤਾਂ ਅਗੋਂ ਵਜੀਰਾਂ ਨੇ ਪੁਛਿਆ ਅਰੇ ਬਾਲਕ ਕੇ ਤੂੰ ਕੌਣ ਹੋਂਦਾ ਹੈ ਤਾਂ ਉਸ ਬਾਲਕ ਨੇ
ਕਹਿਆ ਜੋ ਭਾਈ ਮੈਂ ਤਾਂ ਗਵਾਰ ਜਾਤ ਹਾਂ ਤਾ ਵਜੀਰਾਂ ਨੇ ਕਹਿਆ ਭਾਈ ਜਿਸ ਨੋਂ ਸ੍ਰੀ ਪ
ਰਮੇਸਰ ਜੀ ਦੇਵੈ ਤਾ ਉਸ ਨਾਲ ਕਿਆ ਚਾਰਾ ਹੈ ਤਾ ਵਜੀਰਾਂ ਨੇ ਉਸ ਲੜਕੇ ਨੂੰ ਰਾਜ ਕਾ
ਤਿਲਕ ਚੁਕਾ ਦਿਤਾ ਤਾ ਸਾਰਾ ਦੇਸ ਉਸ ਕਾ ਸਲਾਮੀ ਹੋਇਆ ਸ੍ਰੀ ਗੁਰੂ ਜੀ ਕੇ ਵਚਨ
ਕਾ ਸਦਕਾ ਓਹ ਰਾਜਾ ਭਇਆ ਫੇਰ ਜਬ ਸਮਾ ਪਾਇਕੇ ਓਹ ਰਾਜਾ ਕਾਲਵਸ ਭਇ
ਆ ਫੇਰ ਓਹ ਸਖੀ ਸਰਵਰ ਸੁਲਤਾਨ ਹੋਇਆ ਗੁਰੂ ਨਾਨਕ ਜੀ ਕੇ ਬਚਨ ਕਾ ਸਦਕ
ਜੋ ਕੋਈ ਪ੍ਰਾਣੀ ਗੁਰੂ ਜੀ ਦੇ ਬਚਨਾਂ ਉਪਰ ਪਰਤੀਤ ਕਰੇਗਾ ਤਿਸ ਦੇ ਸਭ ਕਾਰਜ ਸਵਰੈਗੇ
ਜਾ ਸ੍ਰੀ ਗੁਰੂ ਜੀ ਜਾਂਦੇ ਜਾਂਦੇ ਕਿਆ ਦੇਖਨ ਜੋ ਇਕ ਬੈਪਾਰੀ ਰਸਤੇ ਵਿਚ ਚਲਿਆ
ਆਉਂਦਾ ਸੀ ਤਾ ਸ੍ਰੀ ਗੁਰੂ ਜੀ ਨੇ ਉਸ ਨੂੰ ਪੁਛਿਆ ਜੋ ਹੇ ਭਾਈ ਤੇਰੇ ਪਾਸ ਕਿਆ ਹੈ
ਤਾ ਉਸ ਬੈਪਾਰੀ ਨੇ ਆਖਿਆ ਹੇ ਭਾਈ ਜੀ ਮੇਰੇ ਪਾਸ ਲੂਣ ਵਣੇ ਵੇ ਹੈਨ ਤਾ ਸ੍ਰੀ
ਗੁਰੂ ਜੀ ਕਹਿਆ ਭਾਈ ਤੂ ਖੋਲ ਤਾ ਬੁਚਕਾ ਤਾ ਉਸ ਬੈਪਾਰੀ ਨੇ ਬੁਚਕਾ ਖੋਲਿਆ ਸ੍ਰੀ
ਸਤਿਗੁਰੂ ਜੀ ਨੇ ਉਸ ਨੂੰ ਪੁਛਿਆ ਭਾਈ ਏਹੁ ਕਿਆ ਹੈ ਤਾ ਬੈਪਾਰੀ ਨੇ ਕਹਿਆ ਜੀ ਏ
ਹ ਤੋਲਣ ਵਾਲੇ ਵਟੇ ਹੈਨ ਇਕ ਪੰਜ ਸੇਰੀ ਹੈ ਇਕ ਦੁਇ ਸੇਰੀ ਹੈ ਇਕ ਸੇਰ ਹੈ ਇਕ
ਅਧ ਸੇਰ ਹੈ ਇਕ ਪਾਉ ਹੈ ਤਾ ਗੁਰੂ ਨਾਨਕ ਜੀ ਕਹਿਆ ਧੰਨ ਪਾਉ ਹੈ ਜਿਨ ਪਾਉ ਕ
ਹਾਇਆ ਹੈ ਅਤੇ ਫੇਰ ਗੁਰੂ ਜੀ ਨੇ ਪੁਛਿਆ ਭਾਈ ਏਹੁ ਕਿਆ ਵਟੇ ਹੈਨ ਤਾ ਉਸ ਕ
ਹਿਆ ਗੁਰੂ ਜੀ ਏਹ ਅਧ ਪਾਉ ਹੈ ਇਕ ਸਿਰਸਾਹੀ ਹੈ ਤਾ ਗੁਰੂ ਜੀ ਨੇ ਕਹਿਆ ਹੇ ਸ
ਰਸਾਹੀ ਤੂੰ ਧੰਨ ਹੈ ਜਿਸ ਨੇ ਆਪ ਨੂੰ ਥੋੜਾ ਕਹਾਇਆ ਹੈ ਤਾ ਸਾਹਿਬਾਂ ਨੇ ਕਹਿਆ ਭਾ
ਈ ਤਾਣ ਹੁੰਦੇ ਹੋਇ ਨਿਤਾਣਾ ਮਾਣ ਹੁੰਦੇ ਹੋਇ ਨਿਮਾਣਾ ਛੋਟੀ ਜੋ ਵਸਤ ਹੁੰਦੀ ਹੈ ਉਸ
ਨੂੰ ਛੋਟਾ ਆਖਣਾ ਵਾਜਬ ਹੈ ਪਰ ਜੋ ਕੋਈ ਬਡਾ ਹੋਇਕਰ ਜੋਰ ਕੁਵਤ ਵਾਲਾ ਹੋਇਕੇ
ਆਪ ਨੂੰ ਤੁਛ ਕਹਾਂਵਦਾ ਹੈ ਸੋ ਧੰਨ ਹੈ ਨਿਰਅਭਿਮਾਨ ਹੋਇਕਰ ਰਹਿਣਾ ਬਹੁਤਾ
ਛਾ ਹੈ ਏਹ ਬਚਨ ਗੁਰੂ ਜੀ ਕੇ ਸੁਣਕਰ ਬਹੁਤ ਪ੍ਰਸੰਨ ਹੋਇਆ ਓਹ ਬਪਾਰੀ ਗੁਰੂ ਜੀ
ਕੇ ਚਰਨਾਂ ਪਰ ਮਥਾ ਟੇਕਿਆ ਸਤਗੁਰੂ ਜੀ ਕੇ ਚਰਨਾਂ ਕਾ ਪ੍ਰਸਾਦ ਉਸ ਦੇ ਕਪਾਟ ਖੁਲਗ
ਏ ਗੁਰੂ ਜੀ ਬਚਨ ਕੀਤਾ ਧਰਮ ਦੀ ਕਿਰਤ ਕਰ ਖਾਵਣੀ ਸਚ ਬੋਲਣਾ ਪਰਮੇਸਰ ਦ
ਨਾਮ ਜਪਣਾ ਤੇਰੀ ਮੁਕਤ ਹੋਵੇਗੀ ਤਾ ਬੈਪਾਰੀ ਭਗਤ ਨੇ ਗੁਰੂ ਕਾ ਬਚਨ ਮੰਨਿਕੇ ਤਿ
ਸੀ ਤਰਾਂ ਕਰਦਾ ਰਿਹਾ ਅੰਤ ਕੋ ਤਿਸ ਕੀ ਸਦਗਤੀ ਹੋਈ ਗੁਰੂ ਜੀ ਕੇ ਧਾਮ ਨੂੰ ਪਹੁੰਚ

Sri Satguru Jagjit Singh Ji eLibrary NamdhariElibrary@gmail.com

ਅਗੇ ਸਾਖੀ ਇਕ ਸਿਖ ਨਾਲ ਹੋਈ ਨਾਮ ਕੇ ਪ੍ਰਥਾਇ॥

ਇਕ ਵਾਰੀ ਗੁਰੂ ਜੀ ਰਮਦੇ ਰਮਦੇ ਇਕ ਗਿਰਾਉ ਵਿਚ ਜਾਇ ਰਹੇ। ਉਥੇ ਰਾਤੁ ਰਹਿਣੇ ਨੋ
ਜਾਗਾ ਕੋਈ ਨ ਦੇਵੇ ਉਸ ਵਸਤੀ ਕੇ ਲੋਕ ਬਹੁਤ ਨਿਗੁਰੇ ਹੈਸਨ ਅਤੇ ਗੁਰ ਪੀਰ ਨੂੰ ਨਾਹੀ
ਜਾਣਦੇ ਸਨ ਅਤੇ ਉਸੀ ਗਿਰਾਉ ਵਿਚ ਏਕ ਖਤ੍ਰੀ ਰਹਿੰਦਾ ਸੀ ਅਰੁ ਉਸ ਕੇ ਪਲੇ ਬਹੁਤ
ਧਨ ਸੀ ਅਤੇ ਓਹ ਮਾਇਆ ਵਿਚ ਗਲਤਾਨ ਰਹਿੰਦਾ ਸੀ ਪਰ ਉਸ ਕਾ ਕੋਈ ਪਿਛਲਾ ਲੇ
ਖ ਜਾਗ ਉਠਿਆ ਤਾਂ ਉਸ ਨੂੰ ਸ੍ਰੀ ਗੁਰੂ ਜੀ ਕਾ ਦਰਸਨ ਹੋਇ ਗਿਆ ਇਆ ਅਰ ਦਰਸਨ ਕ
ਰਦਿਆਂ ਨਾਲ ਉਸ ਨੂੰ ਸਭੁ ਸੈਸਾਰ ਜਹਰ ਨਦਰੀ ਆਵਨ ਲਗਾ ਅਤੇ ਅਗਾ ਪਰਲੋ
ਕ ਦਾ ਭੌ ਆਇ ਪ੍ਰਾਪਤ ਹੋਇਆ ਉਸ ਨੇ ਉਸ ਰਾਤ ਨੂੰ ਸ੍ਰੀ ਗੁਰੂ ਜੀ ਕੀ ਸੇਵਾ ਟਹਿਲ ਬਹੁ
ਤ ਪ੍ਰਸੰਨ ਹੋਇ ਕਰ ਕੀਤੀ ਜਾਂ ਸਵੇਰ ਹੋਈ ਤਾਂ ਗੁਰੂ ਜੀ ਪੁਛਿਆ ਕਿਉ ਭਾਈ ਸਿਖਾ ਤਾ
ਉਸ ਆਖਿਆ ਗੁਰੂ ਜੀ ਹੁਣ ਮੈਨੂੰ ਸਭ ਕੁਛ ਨਜਰੀ ਆਂਵਦਾ ਹੈ ਮੈਨੂੰ ਪਰਲੋਕ ਦਾ ਭੌ ਬਹੁਤ
ਪਇਆ ਹੈ ਪਰ ਜੇ ਕਰ ਤੁਸੀ ਮੈਨੂੰ ਹੁਕਮ ਕਰੋ ਤਾਂ ਏਹੁ ਜਿਤਨੀ ਮਾਇਆ ਹੈ ਸਭ ਸ੍ਰੀ ਪਰਮੇਸ
ਰ ਦੇ ਨਾਮ ਪੁੰਨ ਕਰ ਦੇਵਾਂ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਭਾਈ ਸਿਖਾ ਏਹੁ ਮਾਇਆ ਤੂ ਸ੍ਰੀ ਪ
ਰਜੀ ਕੇ ਅਰਥ ਲੁਟਾਇ ਦੇਹੁ ਇਸ ਤੇਰੀ ਮਾਇਆ ਕੇ ਅਸੀ ਜਾਮਨ ਹੋਵਾਂਗੇ ਤਾਂ ਉਸ ਖਤ੍ਰੀ
ਨੇ ਸਭ ਮਾਇਆ ਪੁੰਨ ਕਰ ਦਿਤੀ ਅਤੇ ਸਾਰੇ ਕੁਟੰਬ ਤੇ ਨਿਰਾਲਾ ਹੋਇ ਬੈਠਾ ਕਿਸੀ ਕੇ ਸਾਥ
ਮੋਹ ਨ ਰਖਿਆ ਕਹਿਣੇ ਲਗਾ ਨਾ ਤੁਸੀ ਮੇਰੇ ਅਤੇ ਨਾ ਮੈ ਤੁਸਾਡਾ ਤਾਂ ਏਹ ਦੇਖ ਕਰ ਉਸ
ਕੇ ਕੁਟੰਬੀ ਸਭ ਨਿਰਾਸ ਹੋਇ ਬੈਠੇ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਭਾਈ ਸਿਖਾ ਤੂ ਕਿਰਤ ਕਰ
ਕੇ ਜੋ ਕੁਛ ਤੂ ਲਿਆਵੇਗਾ ਸੋ ਵੰਡ ਕੇ ਖਾਇਆ ਕਰ ਤਾਂ ਉਸ ਸਿਖ ਨੇ ਗੁਰੂ ਕਾ ਬਚਨ ਮੰਨਿ
ਆ ਤਾਂ ਗੁਰੂ ਜੀ ਉਸ ਖਤ੍ਰੀ ਕੋ ਸਿਖ ਕਰ ਕੇ ਬਿਦਿਆ ਹੋਏ ਜਾਂ ਫੇਰ ਕਿਤਨੇ ਇਕ ਮਹੀਨੇ ਗੁ
ਜਰੇ ਤਾਂ ਸਿਖ ਕੇ ਕੁਟੰਬੀ ਲੋਕ ਸਭੁ ਚਲ ਗਏ ਆਪ ਹੀ ਸਿਖ ਅਕਲਾ ਰਹਿ ਗਿਆ
ਸਭੁ ਬੰਧਨ ਉਸ ਕੇ ਵਾਹੁ ਗੁਰੂ ਨੇ ਦੂਰ ਕਰ ਦਿਤੇ ਅਤੇ ਓਹ ਸਿਖ ਨਿਰਸੰਕਲਪ ਹੋਇ ਕੈ ਮ
ਜੂਰੀ ਕਰ ਆਵੈ ਅਤੇ ਜਿਸ ਕੇ ਮਜੂਰੀ ਜਾਇ ਕਰ ਲਗੈ ਤਿਸ ਨੋ ਪਹਿਲੇ ਹੀ ਕਹਿਆ ਕ
ਰੈ ਜੋ ਭਾਈ ਮੈ ਚਾਰ ਟਕੇ ਲੇਵਾਂਗਾ ਭਾਵੈ ਮੈਤੇ ਚਾਰ ਘੜੀਆ ਮਜੂਰੀ ਕਰਵਾਇ ਲੇਹੁ ਅ
ਰ ਭਾਵੈ ਮੈਤੇ ਚਾਰ ਪਹਰ ਮਜੂਰੀ ਕਰਵਾਇ ਲੇਹੁ ਅਰ ਦੂਸਰਾ ਕਰਾਰ ਹੋਰ ਭੀ ਕਰੈ ਜਿਸ
ਕੇ ਮਜੂਰੀ ਲਗੈ ਉਸ ਨੂੰ ਕਹਿਆ ਕਰੈ ਜੋ ਭਾਈ ਇਕ ਘੜੀ ਮੇਰੇ ਪਾਸ ਬੈਠ ਕੇ ਮੈਨੂੰ ਸ੍ਰੀ ਪਰ
ਮੇਸਰ ਜੀ ਕੀ ਕਥਾ ਅਕੇ ਪਰਮੇਸਰ ਕਾ ਨਾਮ ਸੁਣਾਇਆ ਕਰਿ ਯਾ ਮੇਰੇ ਤੇ ਸੁਣਿਆ ਕ
ਰ ਓਹ ਸਿਖ ਕੋਈ ਕੰਮ ਕਰੈ ਜਿਸ ਵਿਚ ਅਗਲੇ ਕਾ ਭੀ ਲਾਭ ਹੋਵੈ ਅਰੁ ਆਪਣਾ ਭੀ ਭ
ਲਾ ਹੋਵੈ ਤਾਂ ਓਹ ਸਿਖ ਮਜੂਰੀ ਕਰਿ ਕੇ ਚਾਰ ਟਕੇ ਲੈ ਆਵੈ ਅਤੇ ਵੰਡ ਕੇ ਖਾਵੈ ਅਰ ਅਗ

Sri Satguru Jagjit Singh Ji eLibrary NamdhariElibrary@gmail.com

ਲੈਦਿਨਦ੍ਵਾਸਤੇ ਕੁਛ ਰਖੇਨਾਹੀ ਇਸੇਤਰਾਂ ਉਸ ਸਿੱਖਦੀ ਗੁਜਰਾਨ ਚਲੀਜਾਂਵੇ ਅਤੇ
ਜਿਸ ਗਿਰਾਂਉਂ ਵਿਚ ਉਹ ਸਿਖ ਰਹਿੰਦਾਸੀ ਉਸ ਗਿਰਾਂਇ ਵਿਚ ਇਕ ਸਾਹੂਕਾਰ ਹ
ਇਕ ਫਸਲ ਜੋ ਨਵਾਂ ਆਂਵਦਾਹੈ ਉਸ ਫਸਲ ਦੇ ਟਕੇ ਸਰਕਾਰੇ ਭਰਦੇਂਦਾਸੀ ਅਤੇ
ਅੰਨ ਜੋ ਉਸ ਪਿੰਡਦਾ ਪੈਦਾ ਹੁੰਦਾਸੀ ਸੋ ਆਪ ਜਮਾਂ ਕਰ ਰਖਦਾਸੀ ਇਸੇਤਰਾਂ ਕ
ਦਿਆਂ ਕਿਤਨੇ ਫਸਲ ਗੁਜਰ ਗਏ ਇਕ ਫਸਲ ਜੋ ਆਇਆ ਉਹ ਸਾਹੂਕਾਰ ਉਸ
ਗਿਰਾਂਇ ਵਿਚ ਆਇਕਰ ਅੰਨ ਇਕੱਠਾ ਕਰਦਾਸੀ ਪੰਜ ਸਤ ਦਿਨ ਜਾਂ ਗੁਜਰ ਗਏ
ਸੇ ਉਸ ਗਿਰਾਂਇ ਵਿਚ ਰਹਿੰਦੇ ਉਸ ਸਾਹੂਕਾਰ ਦੇ ਘਰੋਂ ਆਦਮੀ ਚਿਠੀ ਲੈਕਰਕੇ
ਆਇਆ ਅਤੇ ਉਸ ਚਿਠੀ ਵਿਚ ਏਹ ਲਿਖਿਆ ਹੋਇਆ ਸੀ ਸਾਹਜੀ ਇਸ ਕ
ਗਦ ਦੇ ਦੇਖਦਿਆਂ ਹੀ ਘਰਨੂੰ ਚਲੇ ਆਵਣਾਂ ਅਤੇ ਜੇ ਪਾਣੀ ਪੀਂਵਦੇ ਹੋਵੋ ਤਾਂ ਜੇਹ
ੜਾ ਘੁਟ ਪਾਣੀਦਾ ਤੁਸਾਡੇ ਮੂੰਹ ਵਿਚ ਹੈ ਉਸਦੇ ਅੰਦਰ ਲਿਆਵਣੇ ਤਕ ਭੀ ਨਹੀਂ ਠ
ਹਿਰਨਾਂ ਉਠਕੇ ਤੁਰ ਪੈਣਾਂ ਦੂਜਾ ਘੁਟ ਤੁਰਕੇ ਚਲਦਿਆਂ ਚਲਦਿਆਂ ਪੀਵਣਾਂ ਅ
ਟਕਣਾਂ ਨਹੀ ਤਾਂ ਚਿਠੀ ਸਾਹੂਕਾਰ ਨੇ ਪੜ੍ਹੀ ਪੜ੍ਹਕਰ ਗਿਰਾਂਇ ਦੇ ਪੰਚਾਂ ਨੂੰ ਬੁਲਾਇਆ
ਅਤੇ ਕਹਿਆ ਪੰਚੋ ਕੋਈ ਆਦਮੀ ਮੇਰੇ ਨਾਲ ਤੂੰ ਦੇਹੋ ਜੋ ਮੈ ਘਰਨੂੰ ਜਾਂਵਣਾਂ ਹੈ ਜਰੂ
ਰ ਅਰਥਾਰੀ ਹਿਸਾਬ ਮੈ ਆਇਕਰ ਕਰਾਂਗਾ ਤਾਂ ਅੱਗੋਂ ਕਿਰਸਾਣ ਨੇ ਬੋਲਿਆ ਸਾ
ਹਜੀ ਚੌਦਾਂ ਕੋਸ ਪੈਂਡਾ ਇਥੋਂ ਤੁਹਾਡਾ ਘਰ ਹੈ ਅਤੇ ਦਰਿਆਉ ਦਾ ਬੇਲਾ ਰਾਹ ਵਿਚ ਹੈ
ਅਤੇ ਆਪਣਾ ਜੀਉ ਤੁਹਾਨੂੰ ਨਹੀਂ ਲੋੜੀਂਦਾ ਜੋ ਇਸ ਵੇਲੇ ਤੁਸੀ ਘਰ ਜਾਣੇ ਦਾ ਜਤ
ਨ ਕਰਦੇ ਹੋ ਹੁਣ ਤੁਸਾਂ ਸਵੇਰੇ ਘਰਨੂੰ ਜਾਵਣਾਂ ਮੈ ਆਦਮੀ ਭੀ ਤੁਹਾਡੇ ਨਾਲ ਦੇਵਾਂਗਾ
ਤਾਂ ਸਾਹ ਨੇ ਆਖਿਆ ਪੰਚਜੀ ਦੇਖੋ ਤੁਸੀ ਮੇਰੇ ਘਰੋਂ ਚਿਠੀ ਆਈ ਹੈ ਮੈਂ ਹੁਣੇ ਹੀ ਜ
ਰੂਰ ਜਾਂਵਣਾਂ ਹੈ ਤਾਂ ਸਾਹੂਕਾਰ ਅਕੇਲਾ ਹੀ ਤੁਰ ਪਿਆ ਤਾਂ ਉਸ ਕਿਰਸਾਣ ਨੇ ਕਹਿਆ
ਆਪਣੇ ਜੀਅ ਵਿਚ ਜੋ ਏਹੁ ਸਾਹੂਕਾਰ ਨਹੀ ਰਹਿੰਦਾ ਇਸ ਨਾਲ ਕੋਈ ਆਦਮੀ ਕ
ਰਦੇਵਾਂ ਤਾਂ ਉਸ ਕਿਰਸਾਣ ਨੇ ਆਖਿਆ ਸਾਹਜੀ ਠਹਿਰੋ ਇਕ ਆਦਮੀ ਮਜੂਰ ਹੈ ਮੈ
ਉਸਨੂੰ ਤੇਰੇ ਨਾਲ ਕਰ ਦੇਂਵਦਾ ਹਾਂ ਤਾਂ ਸਾਹੂਕਾਰ ਖੜ੍ਹਾ ਹੋਇਆ ਉਸ ਕਿਰਸਾਣ ਨੇ ਜਾ
ਇਕਰ ਆਖਿਆ ਸਿੱਖਾ ਮਜੂਰੀ ਕਰਨੀ ਹਈ ਤਾਂ ਆਉ ਤੈਨੂੰ ਕਾਰ ਦਸੀਏ ਇਤਨਾ ਸੁ
ਨਕੇ ਸਿੱਖ ਵਾਹਿਗੁਰੂ ਆਖਕਰ ਉਠ ਖੜ੍ਹੋਤਾ ਨਾਲ ਉਸ ਕਿਰਸਾਣ ਦੇ ਚਲੇ ਆਏ
ਸਾਹੂਨੂੰ ਜੱਟ ਨੇ ਆਖਿਆ ਲਵੋ ਸਾਹਜੀ ਏਹ ਮਜੂਰ ਤੁਹਾਡੇ ਨਾਲ ਲੈਜਾਵੇਂ ਦ੍ਵਾਸ
ਤੇ ਆਂਦਾ ਹੈ ਤਾਂ ਸਾਹ ਨੇ ਕਹਿਆ ਆਉ ਸਾਂਈ ਲੋਕਾ ਮੇਰਾ ਬੁਚਕਾ ਉਠਾਇ ਲੈ ਤਾਂ
ਸਿੱਖ ਨੇ ਆਪਣੇ ਸੁਭਾਉ ਮੂਜਬ ਕਹਿਆ ਸਾਹਜੀ ਮੈ ਚਾਰ ਟਕੇ ਲੇਵਾਂਗਾ ਸਾਹੂਕ

Sri Satguru Jagjit Singh Ji eLibrary NamdhariElibrary@gmail.com

ਰਨੇਕਹਿਆ ਜੋਭਾਈਸਿਖਾ ਤੂਚਾਰੇਟਕੇਹੀਲੇਵਹੁ ਦੋਨੋਜਣੇਉਠਚਲੇ ਜਾਂਦੇਜਾਂਦੇ
ਬਾਰਾਂਕੋਸ ਉਪਰਗਏ ਤਾਸਿਖਨੂੰ ਓਹ ਬਾਤ ਸ੍ਰੀਪਰਮੇਸਰਜੀਕੇਨਾਮਕੀਯਾਦਆ
ਇਪਈ ਤਾਂਕਹਿਣਲਗਾ ਜੋਧਿਧਕਾਰਹੈ ਮੇਰੇਪੇਟਕੇ ਧੰਧੇਕੀਗਲ ਕੀਤਿਆਂ ਅਤੇ
ਜੋ ਸਾਸਾਂਦੇ ਕੀਮ ਜੇੜ੍ਹੀਗਲ ਆਵਣੀ ਸੀ ਸੋਤਾਂ ਕੋਈਭੀਨਾਹੀਕੀਤੀ ਤਾਸਿਖਨੇ
ਕਹਿਆ ਹੇਸਾਹੁਜੀ ਇਹੁ ਬੁਰਕਾ ਤੂਆਪਣਾ ਚੁਕਲੇ ਮੈ ਆਪਣੇਘਰਨੂੰਜਾਣ
ਹੈ ਤਾਸਾਹੂਕਾਰਨੇਕਹਿਆਕਿਉਭਾਈ ਸਿਖਾਤੂਦਿਲਗੀਰ ਕਿਸਵਾਸਤੇ ਹੋਇਆ
ਹੈ ਤੂੰਮੇਨੂੰਘਰਪਹੁਚਾਇ ਛਡ ਅਤੇਹੋਰਟਕਾਂਦੇ ਟਕੇ ਲੈਲਵੀ ਤਾਸਿਖਨੇਕਹਿਆ
ਸਾਹੁਜੀ ਮੈਰਕੁਛ ਨਾਹੀ ਲੈਣੇਦਾ ਪਰਇਕਹੋਰਮੇਰਾ ਕਰਾਰਹੈ ਜੋਤੂੰਮੈਨੂੰਕੋਈ
ਸ੍ਰੀਪਰਮੇਸਰਜੀਕੀ ਬਾਤ ਸੁਣਾਉ ਅਤੇਜੇਤੂ ਨਹੀਜਾਣਦਾ ਤਾਮੇਰੇ ਪਾਸੋ ਸੁਣ
ਦਾਚਲ ਤਾਸਾਹੂਕਾਰਨੇ ਕਹਿਆ ਹੇਭਾਈਸਿਖਾ ਮੈ ਤੈਨੂੰਸ੍ਰੀਪਰਮੇਸਰਜੀਕੇਨਾਮ
ਕੀਬਾਤਸੁਣਾਵਦਾਹਾਂ ਤਾਸਾਹੂਕਾਰਨੇ ਬਾਰਤਾ ਸੁਣੀਹੋਈਸੀ ਸੋ ਲਗਾ ਸੁਣਾਵ
ਣ ਸਿਖਲਗਾ ਸੁਣਨ॥ ਐਸੀਕਥਾਕਹੀਜੋਭਗਵੰਤਕੇਨਾਮਕੇਜਸਕੀਜੋਦੋ
ਨੋਕਹਿੰਦੇ ਸੁਣਦੇ ਸਾਹੁਦੇਘਰਤੀਕਰਜਾਇਪਹੁਚੇ ਸਾਹੂਕਾਰਜਾਇਕੇ ਆਪਣੀ
ਸੰਤਾਨਕੋ ਮਿਲਿਆ ਸਨਬੰਧੀਆਂਨੇ ਜਿਸਕਾਰਜ ਵਾਸਤੇ ਬੁਲਾਇਆਸੀ ਓਹ
ਬਾਰਤਾਕਹੀਸੁਣੀ ਅਤੇਉਸ ਸਿਖਨੂੰਮੰਜਾਡਾਹਿਦਿਤਾ ਸਿਖਭੀਸੋਇਆ ਆਪ
ਸਾਹੂਕਾਰਭੀਸੋਇਰਹਿਆ ਸਵੇਰੇਜਦ ਸੁਤੇਉਠੇ ਤਾਸਿਖਪੈਰੀਪਉਣਾਕਰਕੇ
ਉਠਚਲਿਆ ਤਾਸਾਹੁਨੇਕਹਿਆ ਭਾਈਸਿਖਾ ਅਸੀਰਾਤੇਰਾਤ ਚੌਦਾਂਕੋਸ ਚਲੇ
ਆਏਹਾਂ ਤੂਪਰਸਾਦਿ ਕਰਕੇਜਾਈ ਸਿਖਨੇਆਖਿਆ ਭਲਾਸਾਹੁਜੀ ਤਾਰਸੋਈ
ਤਿਆਰਹੋਈ ਤਾਦੋਨੋਨੇ ਬੈਠਕਰ ਰਸੋਈਖਾਧੀ ਤਾਸਾਹੁਨੇ ਆਪਣੇਪੁਤ੍ਰਤਾਈਆ
ਖਿਆ ਜੋਸਿਖਨੂੰ ਚਾਰਟਕੇਲਿਆਇਦੇਹੁ ਹੇਪੁਤ੍ਰ ਤਾਸਾਹਦੇਪੁਤ੍ਰਨੇਚਾਰਟਕੇ
ਆਣਦਿਤੇ ਲੈਕਰਟਕੇ ਸਿਖ ਉਠਚਲਿਆ ਜਾਥੋੜ੍ਹੀ ਦੂਰਤਕਗਇਆ ਤਾਸਿ
ਖਫੇਰ ਮੁੜਆਇਆ ਤਾਸਾਹਨੂੰਆਣਕਰਆਖਿਆ ਜੋਭਾਈਤੂਮੇਰੇਪਾਸੋਇ
ਕਗਲਨਿਆਰਾਹੋਇਕਰ ਸੁਣਲੇਹੁ ਸਾਹੂਕਾਰਨਿਆਰਾਹੋਇਬੈਠਾ ਤਾਸਿ
ਖਨੇਕਹਿਆਸਾਹਜੀਤੇਰੀਉਮਰ ਕਿਤਨੇਹਕ ਬਰਸਾਂਦੀਹੈ ਤਾਉਸ ਸਾਹੂਕਾ
ਰਨੇਕਹਿਆ ਭਾਈਸਿਖਾਮੇਰੀਸਠਸਤ੍ਰ ਬਰਸਾਂਦੀਉਮਰਹੈ ਤਾਸਿਖਨੇਕਹਿ
ਆਹੇਸਾਹੁਜੀਤੂੰਕਹਿੰਦਾਹੈਮੇਰੀਉਮਰ ਸਠਸਤ੍ਰ ਬਰਸਾਂਦੀਉਮਰਹੈ ਐਪਰ
ਸਾਹਿਬਜੀ ਦੇਦਰਬਾਰਵਿਚ ਤੇਰੀਸਭਕੋਰਹਾਜਰੀਹੋਇਰਹੀਹੈਉਥੇਤਾਤੇਰੀਅ

ਚਾਰਘੜੀਆਂਭੀਨਹੀਕਬੂਲਪਈਆ ਪਰਇਕਗਲਹੋਰਸੁਣਲੈਹੁਜਾ ਅਜਤੇਸਤ
ਵੇਂਦਿਨਨੂੰਤੇਰਾਚਲਣਭੀਨਜਦੀਕ ਆਇਲਗਾਹੈ ਪਰਤੂੰਇਕਕੰਮਕਰੀ ਜਾਂਤੇਨੂੰਧ
ਰਮਰਾਇਕੇਪਾਸਲੈਜਾਵੀਏਗਾ ਤਾਂਧਰਮਰਾਜਾਕਹੈਗਾ ਇਸਨੂੰਚਿਤ੍ਰਗੁਪਤਪਾਸ
ਲੈਜਾਵੋ ਤਾਂਜਮਦੂਤਤੈਨੂੰਚਿਤ੍ਰਗੁਪਤਪਾਸਲੈਜਾਵਨਗੇਤਾਂਚਿਤ੍ਰਗੁਪਤਤੇਰਾਕ
ਗਦਦੇਖਨਗੇਕਢਕੇ ਤਾਂਸਭਤੇਰੀਗੈਰਹਾਜਰੀਪਈਹੈ ਤਾਂਚਿਤ੍ਰਗੁਪਤਰਾਜੇਧਰ
ਮਰਾਜਪਾਸਜਾਇਕਰਕਹਿਨਗੇਜੀਅਸੀਇਸਪਾਪੀਕੀਕਿਆਅਰਜਕਰੀ
ਐਜੀਇਸਪਾਪੀਕੀਸਾਰੀਅਰਬਲਾ ਈਵੈਂਹੀਗਈਹੈਪਰਇਕਚਾਰਘੜੀਇ
ਸਨੇਇਕਸਿਖਨੂੰਰਾਹਚਲਦਿਆਂਪਰਮੇਸਰਕੇਨਾਮਕੀਕਥਾ ਸੁਨਾਈਹੈਓਹਘ
ੜੀਇਸਕੀਕਬੂਲਪਈਹੈ ਫੇਰਧਰਮਰਾਇਕਹੇਗਾ ਜੋਇਸਨੂੰਇਕਘੜੀਕਾਸੁ
ਖਭੁਗਾਇਕੇਫੇਰ ਨਰਕਾਂਵਿਚਪਾਇਦੇਵੋਗਾਸੁਣੋਸਾਹੂਜੀ ਜੇਤੂੰਘੜੀਸੁਰਗਦਾ
ਮਾਤਲੋਕਕਾਸੁਖਮੰਗੀਆਂ ਤਾਂ ਘੜੀਇਕਬੀਤਾਦਿਆਂ ਕਿਆਂਚਿਰਲਗਦਾਹੈ
ਪਰਤੂੰਇਕਕੰਮਕਰੀ ਤੂੰਇਕਘੜੀਸਚਖੰਡਵਿਚ ਸਾਧੂਕਾਸੰਗਮੰਗਲੇਵੀ ਤਾਂ
ਫੇਰਧਰਮਰਾਇਕਹੈਗਾਜੋਜਾਹੋਇਸਨੂੰਸਾਧਕੇਦਰਸਨਾਂਵਿਚਲੈਜਾਵਹੁਹੇਸ
ਹੁਜੀਫੇਰਤੇਨੂੰਸਚਖੰਡਵਿਚਲੈਜਾਹਿੰਗੇ ਜਾਂਤੂੰਉਥੇਜਾਹਿਗਾ ਤਾਂਇਸਨਾਮਕੇਸੁ
ਣਾਇਕਾਫਲ ਤੇਨੂੰਉਥੇਹਥਲਗੈਗਾ ਤਾਂਏਹਬਾਤਕਹਿਕੇ ਸਿਖਬਿਦਿਆਂਹੋਇ
ਆ ਤਾਂਪਿਛੋ ਸਾਹੂਕਾਰਨੂੰਮਰਣੇਕਾ ਭਉਬਿਆਪਿਆ ਅਰਕਹਣਲਗਾ ਹੁਣ
ਮੇਰੀਮਉਤਨਜੀਕਆਇਲਗੀਹੈ ਤਾਂਸਾਹੂਨੇਸੱਭੇਆਪਣੇਕੁਟੰਬਕੇਲੋਗਬੁਲ
ਏਅਰਉਨਾਨੂੰਕਹਿਆ ਸੁਣੋਭਾਈਜੇਮੈਅਠਾਂਦਿਨਾਂਦੇਬਾਦਬਚਰਿਹਾਤਾਂਤੁਸੀ
ਮੇਰੇਅਤੇਮੈਤੁਸਾਡਾ ਅਤੇਜੇਨਾਬਚਿਆਤਾਂ ਨਾਮੇਰੇਤੁਸੀ ਨਾਮੈਤੁਹਾਡਾ ਜਦ ਏਹਗ
ਲਸਾਹੂਕਾਰਨੇਕਹੀਤਾਂ ਸਭਕੁਟੰਬਕੇਲੋਗਹੈਰਾਨਹੋਇਰਹੇਅਰਕਹਿਣਲਗੇਜੋ
ਹੁਣਾਇਸਸਾਹੂਨੂੰਕਿਆਹੋਇਆਹੈ ਅਤੇਸਾਹੂਕਾਰਆਪਣੇਕੁਟੰਬੀਆਂਨੂੰਜਬ
ਬਦੇਕਰਇਕਤ੍ਰਹੋਇਬੈਠਾ ਕਿਛੁਦਾਇਆਧਰਮਨੂੰਲਗਾਚੀਨਣ ਫੇਰਕਰਦਿਆ
ਕਰਦਿਆ ਸਤਵਾਂਦਿਨਭੀਆਇਪਹੁਚਾ ਸਤਵੇਂਦਿਨਪਹਿਰਦਿਨਚੜ੍ਹੇਤੇਸਾਹੂ
ਕਾਰਦਾਚਲਾਣਾਹੋਇਆ ਜਮਦੂਤਬਡੇਭਿਆਨਕਰੂਪਦਿਖਾਇਆ ਅਤੇਮਾਰ
ਦੇਮਾਰਦੇਬੁਰਾਹਾਲਕਰਦੇਘਸੀਟਦੇਲੈਕਰ ਚਲਦੇਰਹੇ ਤਾਂਜਾਇਕਰ ਧਰਮਰਾਜ
ਕੇਹਜੂਰਖੜਾਕੀਤਾ ਅਰਜਕੀਤੀ ਮਹਾਰਾਜਾਧਿਰਾਜ ਏਹਫਲਾਨਾਸਖਸਹਾਜਰ
ਹੈਜੀ ਤਾਂਰਾਜਾਜੀਨੇਦੇਖਕਰਹੁਕਮਕੀਆ ਕਿਚਿਤ੍ਰਗੁਪਤਪਾਸਇਸਨੂੰਲੈਜਾਵੋ

Sri Satguru Jagjit Singh Ji eLibrary NamdhariElibrary@gmail.com

ਅਗੇਇਸਕੇ ਪਾਪ ਪੁੰਨਕਾ ਲੇਖਾ ਕਰਾਇਓਜਿਆਵੇ ਤਾਂ ਜਮਦੂਤ ਉਸ ਸਾਹਕੋ ਚਿ
ਤ੍ਰਗੁਪਤਾ ਪਾਸ ਲੈ ਗਏ ਤਾ ਚਿਤ੍ਰਗੁਪਤਾ ਉਸ ਸਾਹਕਾ ਹਿਸਾਬ ਕਢਕੇ ਦੇਖਿਆ
ਤਾ ਉਸ ਕਾਗਦ ਪਰ ਉਸ ਸਾਹਕੀ ਸਾਰੀ ਆਰਬਲਾ ਦੀ ਗੈਰਹਾਜਰੀ ਲਿਖੀ ਪ
ਈਹੈ ਤਾ ਚਿਤ੍ਰਗੁਪਤਾਨੈ ਰਾਜਾ ਧਰਮਰਾਜਕੇ ਹਜੂਰ ਜਾਇਕਰ ਆਖਿਆ ਤੇ ਮ
ਹਾਰਾਜ ਜੀ ਅਸੀ ਇਸ ਪਾਪੀਕਾ ਹਿਸਾਬ ਕਿਆ ਦੇਖਕਰ ਅਰਜ ਕਰੀਏ ਇਸ
ਕੀਤਾ ਇਕ ਘੜੀ ਹਾਜਰ ਪਈ ਹੈ ਸੋਭੀ ਇਸ ਵਾਸਤੇ ਹਾਜਰ ਹੈ ਜੋ ਗੁਰੂ ਨਾਨ
ਕ ਜੀ ਦੇ ਦਰਸਨ ਕੀਤੇ ਹੋਏ ਸਿਖਦਾ ਇਸਨੂ ਦਰਸਨ ਹੋਇਆ ਹੈ ਅਤੇ ਉਸ
ਨੇ ਇਸਦੇ ਪਾਸੇ ਜੋਰ ਨਾਲ ਪਰਮੇਸਰ ਦੇ ਨਾਮ ਦੀ ਬਰਤ ਸੁਣੀ ਹੈ ਉਤਨਾ ਚਿਰ
ਇਸਦਾ ਆਪ ਹਾਜਰੀ ਵਿਚ ਸਮਝੋ ਤਾ ਜੋ ਕੁਛ ਇਸਨੂ ਸੁਖ ਭੁਗਾਵਣਾ ਹੈ ਤਾ
ਹੁਕਮ ਦੇਵੀਏ ਨਹੀ ਤਾ ਹੋਰ ਸਾਰੀ ਆਰਬਲਾ ਇਸਦੀ ਕੋਈ ਅਛਾ ਕੰਮ ਨ
ਹੀ ਜਿਸ ਪ੍ਰਸਾਦ ਏਹ ਮਾਫੀ ਪਾਵੇ ਤਾ ਧਰਮਰਾਜ ਨੇ ਹੁਕਮ ਕੀਤਾ ਭਾਈ ਪਰ
ਮੇਸਰ ਜੀ ਦੇ ਦਰਬਾਰ ਵਿਚ ਇਕ ਤਿਲ ਭਰ ਭੀ ਘਾਲ ਕੀਤੀ ਹੋਈ ਥਾਇਪੈ
ਦੀਹੈ ਅਤੇ ਇਸਨੇ ਤਾ ਬਾਬੇ ਨਾਨਕ ਜੀ ਦੇ ਸਿਖ ਨਾਲ ਮਿਲਕਰਕੇ ਚਰਚਾ ਕੀ
ਤੀ ਹੈ ਸੋ ਕਿਸ ਤਰਾਂ ਨ ਇਸਕੋ ਸੁਖਦਾਇਕ ਹੋਵਾ ਉਸ ਏਕ ਘੜੀ ਕੇ ਬਦਲੇ
ਧਰਮਰਾਇ ਨੇ ਕਹਾ ਇਸਕੋ ਚਾਰ ਘੜੀ ਵਿਚ ਸ੍ਵਰਗ ਭੁਗਾਵੋ ਪਹਿਲੇ ਫੇਰ ਇਸ
ਕੋ ਚਉਰਾਸੀ ਮੇ ਪਾਵੋ ਤਾ ਉਨ ਜਮਦੂਤਾਂ ਨੇ ਏਹ ਹੁਕਮ ਰਾਜਾ ਜੀ ਕੇ ਮੁਖ ਤੇ ਸੁਨਕ
ਰ ਉਸ ਸਾਹਕੋ ਕਹਾ ਅਰੇ ਪਾਪੀ ਤੇਰੀ ਤੋ ਇਕ ਘੜੀ ਕਬੂਲ ਪੜੀ ਹੈ ਸਾਰੀ ਅਰ
ਬਲਾ ਤੇਰੀ ਬਰਬਾਦੀ ਮੇ ਗਈ ਹੈ ਤੂੰ ਐਸਾ ਨਿਲਾਇਕ ਪੁਰਸ ਹੈ ਜੋ ਤੇਰੇ ਪੀਛੇ
ਹਮਕੋ ਭੀ ਦੁਖ ਸਹਾਰਨਾ ਪੜਾ ਜਬ ਤਕ ਤੇਰੇ ਤਾਈ ਚਉਰਾਸੀ ਮੇ ਡਾਲੈਗੇ ਤਬ
ਤਕ ਹਮਾਰੀ ਭੀ ਖਲਾਸੀ ਨਹੀ ਹੋਣੀ ਜਬ ਏਹ ਬਾਤ ਜਮਦੂਤਾ ਪਾਸੋ ਸਾਹਨੇ ਸੁ
ਣੀ ਜੋ ਏਕ ਘੜੀ ਸਤਸੰਗ ਕੀ ਏਕਾ ਫਲ ਚਾਰ ਘੜੀ ਵਿਚ ਜ ਸੁਖ ਭੋਗ ਲੈ ਫਿ
ਰ ਚਉਰਾਸੀ ਮੇ ਭੁਸ੍ਕੇ ਡਾਲੈਗੇ ਤਬ ਉਸ ਸਾਹਕੋ ਗੁਰੂ ਕੇ ਸਿਖ ਕਾ ਬਚਨ ਯਾਦ
ਆਇਆ ਜਬ ਤੇਰੇ ਕੋ ਸੁਰਗ ਕੇ ਭੋਗਣੇ ਕਾ ਬਚਨ ਹੋਵੇਗਾ ਤਾ ਤੂ ਬੈਕੁੰਠ ਕਾ ਭੋਗ
ਮਾਗੀ ਏਹ ਬਾਤ ਯਾਦ ਕਰਕੇ ਬੜਾ ਪਛੋਤਾਵਣ ਲਗਾ ਅਤੇ ਕਹਣੇ ਲਗਾ ਆਪ
ਣੇ ਜੀ ਅਮੇ ਜੇ ਮੈ ਜਾਣਦਾ ਜੁ ਪਰਮੇਸਰ ਜੀ ਕੇ ਨਾਮ ਕਾ ਐਸਾ ਮਹਾਤਮ ਹੈ ਤਾ
ਮੈ ਸਾਰੀ ਆਰਬਲਾ ਭਜਨ ਬੰਦਗੀ ਪਰਮੇਸਰ ਕਾ ਨਾਮ ਸਿਮਰਦਾ ਰਹਿੰਦਾ ਪਰ ਹੁ
ਣ ਤਾ ਹੋਰ ਕੁਛ ਮੇਰਾ ਬਸ ਨਹੀ ਚਲਦਾ ਅਤੇ ਜੈਸੀ ਉਸ ਸਿਖ ਨੇ ਬਾਰਤਾ ਕੀਤੀ ਸੀ

ਤੈਸੀ ਮੇਰੇ ਨਾਲ ਬਤੀਤ ਹੋਈ ਹੈ ਅਰ ਓਹੋ ਦੇਖੀ ਹੈ ਅਤੇ ਮੈਨੂੰ ਉਸ ਸਿਖ ਨੇ ਕਹਾ
ਆਸੀ ਜੋ ਤੂੰ ਮਾਗੇਗਾ ਤਉ ਸਤ ਸੰਗ ਮਾਗੀਓ ਤਾ ਹੁਣ ਮੈ ਸਚਖੰਡ ਵਿਚ ਸਾਧੂ ਕ
ਦਰਸਨ ਮੰਗ ਲੇਵਾਂ ਤਾ ਸਾਹ ਨੇ ਕਹਾ ਹੇ ਰਾਜਾ ਜੀ ਆਪ ਦਾ ਹੁਕਮ ਹੋਇ ਤਾਂ ਮੈਨੂੰ ਸ
ਚਖੰਡ ਵਿਚ ਸੰਤਾ ਕੇ ਦਰਸਨ ਵਾਸਤੇ ਭੇਜੋ ਜੀ ਤਾ ਧਰਮਰਾਜ ਕਾ ਹੁਕਮ ਪਾਇ ਕ
ਰ ਸਚਖੰਡ ਮੇ ਸੰਤਾ ਕੇ ਦਰਸਨ ਕਰਾਵਨ ਵਾਸਤੇ ਜਮਦੂਤ ਸਾਹੂਕਾਰ ਕੋ ਲੈ ਗਏ
ਜਬ ਸਾਹੂਕਾਰ ਸਚਖੰਡ ਕੇ ਦਰਸਨ ਵਾਸਤੇ ਜਾਇ ਪਹੁਚਾ ਤਾ ਕਿਆ ਦੇਖੇ
ਜੋ ਓਹੀ ਗੁਰੂ ਕਾ ਸਿਖ ਜਿਸ ਨੂੰ ਇਸ ਨੇ ਹਰ ਚਰਚਾ ਪਰਮੇਸਰ ਕਾ ਨਾਮ ਸੁਣਾਇ
ਆਸੀ ਓਹ ਸਿਖ ਸੰਤ ਸਭਾ ਵਿਚ ਬੜੇ ਆਦਰ ਨਾਲ ਬੈਠਾ ਹੋਇਆ ਹੈ ਤਾ ਜਮ
ਦੂਤ ਕੋ ਸਭੁਰ ਸਚਖੰਡ ਦੇ ਉਰੇ ਬੈਠ ਗਏ ਇਸ ਸਾਹੂਕਾਰ ਕੋ ਗਲਾ ਵਿਚੋ ਤੌਕ ਖੋ
ਲ ਕੇ ਹਥਾ ਤੇ ਹਥੌੜੀਆ ਪੈਰਾ ਤੇ ਬੇੜੀਆ ਖੋਲ ਦਿਤੀਆ ਅਤੇ ਕਹਾ ਹੇ ਭਾਈ
ਅਸਾਨੂੰ ਹੁਕਮ ਨਾਹੀ ਅਗਾੜੀ ਜਾਣੇ ਕਾ ਅਸੀ ਨਰਕਾ ਵਿਖੇ ਜਾਇ ਕਰ ਪਾਇ
ਦੇਤੇ ਹੈ ਅਰ ਸਾਧੂ ਕੀ ਰੌਣੂ ਪਰਗਮ ਨਾਹੀ ਜਾਇ ਸਕਦੇ ਜੋ ਤੂੰ ਆਪੇ ਹੀ ਜਾਇ ਕਰ
ਇਕ ਘੜੀ ਕੇ ਬਦਲੇ ਚਾਰ ਘੜੀ ਦਰਸਨ ਕਰਿ ਕੇ ਆਇ ਜਾਵੀ ਸਾਡੇ ਪਾਸ ਅ
ਸੀ ਇਥੇ ਹੀ ਬੈਠਾ ਜੋ ਤੂੰ ਆਵੇਗਾ ਤਾ ਧਰਮਰਾਜ ਕੇ ਹਜੂਰ ਤੈਨੂੰ ਲੈ ਜਾਵਾਗੇ
ਜੋ ਕਿਛ ਧਰਮਰਾਜ ਕਾ ਹੁਕਮ ਤੇਰੇ ਵਾਸਤੇ ਹੋਵੇਗਾ ਸੋ ਹਮ ਵੈਸਾ ਹੀ ਕਰ ਲੇਵਾਗੇ
ਤਾ ਸਾਹੂਕਾਰ ਉਠ ਚਲਿਆ ਤਾ ਰਾਹ ਵਿਚ ਸੀਤਲ ਪੌਣ ਲਗਦੀ ਹੈ ਅਤੇ ਹਛੇ ਬ
ਰਛ ਮੇਵਿਆ ਕੇ ਫਲੇ ਹੋਏ ਹੈਨ ਅਰ ਹਛਾ ਕੋਮਲ ਰਾਹੁ ਹੈ ਤਾ ਸਾਹੁ ਚਲਿਆ ਜਾ
ਦਾ ਸਚਖੰਡ ਕੇ ਦਰਵਾਜੇ ਵਿਚ ਜਾਇ ਪਹੁਚਾ ਖੜਾ ਹੋਇ ਕਰ ਦੇਖੇ ਤਾ ਕਿਆ ਦੇ
ਖਿਆ ਜੋ ਕਈ ਹਜਾਰਾ ਲਾਖਹੀ ਸੰਗਤਾ ਬੈਠੀਆ ਹੈਨ ਅਰ ਕੀਰਤਨ ਹੋਂਦਾ ਹੈ
ਤਾ ਸਾਹ ਨੇ ਜਾਇ ਕਰ ਮਥਾ ਟੇਕਿਆ ਸੰਗਤ ਨੇ ਉਸ ਸਾਹ ਕੋ ਬੜੇ ਆਦਰ ਨਾਲ ਅੰ
ਦਰ ਬੁਲਾਇਆ ਤਾ ਸਾਹ ਬੜਾ ਖੁਸੀ ਹੋਇ ਕਰ ਅੰਦਰ ਜਾਇ ਬੈਠਾ ਦੇਖਿਆ ਤਾ
ਇਕ ਬੰਗਲਾ ਬਣਿਆ ਹੋਇਆ ਹੈ ਤਾਂ ਸਾਹੁ ਨੇ ਜੀਅ ਵਿਚ ਵਿਚਾਰਿਆ ਜੋ ਇਸ
ਅਸਥਾਨ ਕਾ ਸਰਦਾਰ ਭੀ ਇਸ ਬੰਗਲੇ ਵਿਚ ਹੋਵੇਗਾ ਤਾ ਸਾਹ ਨੇ ਅਗੇ ਜਾਇ
ਕਰ ਦੇਖਿਆ ਤਾ ਓਹੋ ਸਿਖ ਬੈਠਾ ਹੋਇਆ ਹੈ ਅਰ ਸਿਖ ਨੇ ਭੀ ਪਛਾਣ ਲੀਆ
ਜੋ ਏਹੁ ਸਾਹੂ ਆਇਆ ਹੈ ਤਾ ਸਿਖ ਨੇ ਆਖਿਆ ਸਾਹੁ ਜੀ ਆਏ ਹੋ ਤਾ ਸਾਹੁ ਨੇ ਕਹਾ
ਮਹਾਰਾਜ ਤੇਰੇ ਪ੍ਰਸਾਦ ਕਰ ਮੈ ਇਥੇ ਤੀਕ ਆਇ ਪਹੁਚਾ ਹਾਂ ਨਹੀ ਤਾ ਏਹ ਅਸ
ਥਾਨ ਮੇ ਇਥੇ ਕਿਸ ਤਰਾ ਪਹੁਚਣਾ ਸੀ ਏਹੁ ਅਸਥਾਨ ਮੈਨੂੰ ਕਿਥੋ ਹਥ ਲਗਣਾ

Sri Satguru Jagjit Singh Ji eLibrary NamdhariElibrary@gmail.com

ਸੀ ਤਾਂ ਗੁਰੂਜੀ ਦੇ ਸਿਖਨੇ ਆਖਿਆ ਆਉ ਸਾਹਜੀ ਹੁਣਤੂ ਏਥੇ ਬੈਠਜਾਹੁ ਤਾਂਸ
ਾਹੁ ਬੈਠਗਿਆ ਜਾਂਘੜੀ ਇਕਗੁਜਰੀ ਤਾਂ ਸਾਹੂਨੂੰ ਮਾਰਕਾ ਭਉ ਬਿਆਪਿਆ ਅ
ਰ ਕਹਿਣੇ ਲਗਾ ਆਪਣੇ ਜੀਅ ਵਿਚ ਜੋ ਮੈ ਆਪਣੀ ਇਜਤ ਆਪੇਹੀ ਲੈਮਿਲ
ਜੇ ਮੈ ਨਾਹੀ ਜਾਣੇਕਾ ਤਾਂ ਮੈਨੂੰ ਮਾਰਕੇ ਲੈਜਾਵਨਗੇ ਤਾਂ ਸਾਹੁ ਇਹ ਗਿਣਤੀ ਆਕਰ
ਦਾ ਉਠ ਟੁਰਿਆ ਤਾਂ ਉਸ ਗੁਰੂਕੇ ਸਿਖਨੇ ਆਖਿਆ ਹੇ ਸਾਹੁਜੀ ਤੂ ਹੁਣ ਕਿਥੇ ਜਾਂਵ
ਦਾਹੈਂ ਤਾਂ ਸਾਹੁਨੇ ਕਹਿਆ ਸੁਣੀਏ ਸੰਤਜੀ ਜਿਉ ਜਿਉ ਤੁਸਾਂਨੈ ਬਾਰਤਾ ਕਹੀਆ
ਹੈ ਸਨੋ ਸੋ ਮੈ ਤਿਵੇਂ ਹੀ ਦੇਖੀਆ ਜੀ ਪਰ ਜੋ ਮੈ ਜਾਣਦਾ ਜੋ ਸ੍ਰੀ ਪਰਮੇਸਰ ਜੀ ਕਾਨਾਮੁ
ਐਸਾ ਹੈ ਤਾਂ ਮੈ ਸਗੀਉਮਰ ਨਾਮਹੀ ਸਿਮਰਦਾ ਰਹਦਾ ਜੀ ਅਰ ਉਨਾ ਜਮ ਦੂਤਾਂਕਾ
ਮੇਰਾ ਇਕ ਘੜੀਕਾ ਤਕਰਾਰਸੀ ਸੋ ਹੁਣ ਮੈ ਆਪਣੀ ਇਜਤ ਪਤ ਆਪੇਹੀ ਲੈਮਿ
ਲਾ ਕਿਉ ਮੈਨੂ ਬੜਾ ਭੈ ਆਵਦਾ ਹੈ ਜਿਸ ਵੇਲੇ ਉਨਾਨੇ ਮੈਨੂ ਪਕੜਕਰ ਆਪਣੀ ਪੁ
ਰੀ ਜਮ ਮਾਰਗ ਦੇ ਰਸਤੇ ਵਿਚ ਲੈ ਆਏ ਸਨ ਉਸ ਵੇਲੇ ਮੈਨੂ ਬੜੀ ਸਜਾਇ ਦਿਤੀ
ਉਨੇ ਮੈ ਵਡਾ ਦੁਖੀ ਹੋਇਆ ਮੈਨੂੰ ਵਡੀ ਪੀੜਾ ਹੋਈ ਤਿਸ ਭੈਕਰ ਮਾਰਿਆ ਮੈ ਡਰਦ
ਾ ਅਰ ਮੈ ਚਲਿਆ ਰਾਹੁ ਦਾਹਾਂ ਜੋ ਨ ਜਾਣੀਏ ਮੈਨੂ ਏਥੇ ਦੇਰ ਲਗਜਾਵੇ ਤਾਂ ਮਤ
ਮੇਰੇ ਤਾਈ ਫੇਰ ਮਾਰਨ ਤਾ ਦੁਖੀ ਹੋਵਾਂਗਾ ਇਸਤੇ ਪਹਿਲਾਂ ਹੀ ਚਲਾ ਮਿਲਾ ਤਾਂ ਸਿਖਨੇ
ਕਹਿਆ ਹੇ ਸਾਹਜੀ ਤੈਨੂੰ ਅਜੇਭੀ ਪਰਤੀਤ ਨਾ ਆਈ ਤੈਨੂ ਦੇਖੋ ਉਹ ਜਮਦੂਤਾਂ ਨੇ
ਤੈਨੂ ਕਿਥੇ ਛਡ ਦਿਤਾ ਆਪ ਕਿਧਰੇ ਹੀ ਬੈਠੇ ਗਏ ਹੈਨ ਤੇਰੇ ਤਾਂਈ ਫਹੀਆਂ ਖੋਹਲ
ਕੇ ਛਡ ਦਿਤਾ ਆਪ ਇਥੇ ਤਾਈ ਨਹੀ ਆਇਸਕੇ ਅਰ ਤੇਰੇ ਤਾਈ ਇਥੇ ਬੈਠਿਆ
ਨੂ ਬਹੁਤ ਦੇਰ ਹੋਗਈ ਹੈ ਹੁਣ ਉਸ ਅਸਥਾਨੇ ਓਹ ਚਲੇ ਗਏ ਹੈਨ ਅਤੇ ਉਨਾ ਦੀ ਸ
ਕਤ ਨਾਹੀ ਰਹੀ ਜੋ ਇਥੇ ਆਇਸਕਨ ਅਰ ਤੈਨੂ ਲੈਜਾਵਨ ਇਥੋ ਹੁਣ ਤੇਰਾ ਜਨ
ਮਮਰਨ ਕਟਿਆ ਗਇਆ ਹੈ ਹੁਣ ਤੂੰ ਇਥੇ ਹੀ ਬੈਠਾ ਰਹੁ ਗੁਰੂ ਗੁਰੂ ਜਪਿਆ ਕਰ
ਅਤੇ ਧਰਮਰਾਜ ਭੀ ਤੈਨੂੰ ਇਥੇ ਨ ਹੀ ਮੰਗਾਇ ਸਕਦਾ ਤਾਂ ਸ੍ਰੀ ਗੁਰੂਜੀ ਬਚਨ ਕੀ
ਤਾ ਜੋ ਕੋਈ ਨਾਮ ਪਰਮੇਸਰ ਦਾ ਸੁਣੇਗਾ ਸੁਣਾਵੇਗਾ ਇਕਮਨ ਹੋਇਕਰਕੇ ਤਿ
ਸਕੋ ਪਾਪ ਪੁੰਨ ਨਹੀ ਲਗੇਗਾ ਜਮਰਾਜ ਕੀ ਸਜਾਇ ਤੇ ਬਚ ਰਹੇਗਾ
ਇਸਪਰ ਗੁਰੂਜੀ ਕਾ ਬਚਨ ਹੈ ਜਹ ਸਾਧੂ ਗੋਬਿੰਦ ਭਜਨ ਕੀਰਤਨ ਨਾਨਕ ਨੀਤ
ਨਾ ਹਉ ਨਾ ਤੂੰ ਨਹ ਛੂਟਹਿ ਨਿਕਟ ਨ ਜਾਈਓ ਦੂਤਾ॥ ਹੇ ਸਾਹੂਜੀ ਧਰਮਰਾਜ ਕੋ ਹੁ
ਕਮ ਹੈ ਹੇ ਧਰਮਰਾਜ ਜਹਾ ਸੰਤਾਂ ਕੀ ਸੰਗਤ ਹੋਇ ਅਰ ਗੋਬਿੰਦ ਜੀ ਕਾ ਭਜਨ ਕੀ
ਰਤਨ ਕਰਨੇ ਵਾਲੇ ਹੋਵਨ ਤਿਸ ਅਸਥਾਨ ਵਿਚ ਹੇ ਜਮਦੂਤੋ ਨਹੀ ਜਾਣਾ ਤੁਸਾਂ ਨੇ



Sri Satguru Jagjit Singh Ji eLibrary NamdhariElibrary@gmail.com

ਜੇਕਰ ਜਾਓਗੇ ਤਾਂ ਤੁਸੀ ਭੀ ਅਤੇ ਮੈਭੀ ਕੋਈ ਨ ਬਚਾਂਗੇ ਹੋਰ ਬਚਨ ਹੈ ਜੇ ਕੋਈ
ਜੀਅ ਕੂਹੇ ਉਨਾਂ ਕੇ ਤ੍ਰਿਨ ਜਮ ਕੀ ਤਲਬ ਨ ਹੋਵੇਗੀ ਜੋ ਪ੍ਰਾਣੀ ਸੰਤਾਂ ਨੂੰ ਪਰਮੇਸਰ ਦੇ ਪਿ
ਆਰਿਆਂ ਨੂੰ ਆਈਏ ਜੀ ਬੈਠੀਏ ਜੀ ਅਬਦ ਜੀ ਆਵਦਿਆਂ ਨੂੰ ਇਤਨਾ ਮਾਤਰ ਕੇ
ਆਖਣਦਾ ਏਹ ਮਹਾਤਮ ਹੈ ਭਾਵੇਂ ਓਹ ਕੈਸਾ ਹੀ ਅਪਰਾਧੀ ਹੈ ਉਸ ਦੇ ਅਪਰਾਧ ਪਰ
ਮੇਸਰ ਜੀ ਸਭ ਬਖਸੇਗਾ ਅਰ ਜਮਰਾਜ ਉਸ ਨੂੰ ਦਰਸਨ ਨਹੀ ਦੇਵੇਗਾ ਨਾਮ ਜਪ
ਣਦਾ ਏਹ ਮਹਾਤਮ ਹੈ ਜਨਮ ਮਰਨ ਕਟ ਕੇ ਪਰਮੇਸਰ ਦੇ ਪਰਮ ਪਦ ਕੋ ਪਾਵੈਗਾ

।ਆਗੇ ਸਾਖੀ ਇਕ ਚੋਰ ਕੇ ਪਰਥਾਇ ਚਲੀ।

ਇਕ ਚੋਰ ਚੋਰੀ ਕਰਕੈ ਆਪਣੀ ਗੁਜਰਾਨ ਕਰਦਾ ਸੀ ਤਾਂ ਓਹ ਚੋਰ ਹੁਕਮ ਸਤ ਹੋ ਗਿ
ਇਆ ਸੀ ਪਰਮੇਸਰ ਦੇ ਹੁਕਮ ਨਾਲ ਤਾਂ ਪਿਛੇ ਉਸ ਦਾ ਪੁਤਰ ਸਾਤ ਬਰਸ ਦਾ ਰਹਿ ਗਿ
ਆ ਸੀ ਤਾਂ ਇਕ ਦਿਨ ਉਸ ਨੇ ਆਪਣੀ ਮਾਤਾ ਨੂੰ ਪੁਛਿਆ ਜੇ ਹੇ ਮਾਤਾ ਜੀ ਮੇਰਾ ਪਿਤਾ ਰੁ
ਜਗਾਰ ਕਿਆ ਕਰਦਾ ਸੀ ਸੋ ਤੂੰ ਮੈਨੂੰ ਦਸ ਸੋਈ ਰੁਜਗਾਰ ਮੈਭੀ ਕਰਾਂ ਤਾਂ ਉਸ ਲੜਕੇ ਕੀ
ਮਾਤਾ ਸਿਆਣੀ ਸੀ ਉਸ ਨੇ ਅਪਣੇ ਜੀਅ ਮੇ ਸੋਚਿਆ ਏਹ ਲੜਕਾ ਅਜਾਣ ਹੈ ਇ
ਆਣਾ ਹੈ ਜੇ ਮੈ ਹੁਣੇ ਇਸ ਨੂੰ ਦਸ ਦੇਨੀ ਹਾਂ ਜੋ ਤੇਰਾ ਪਿਤਾ ਚੋਰੀ ਕਰਦਾ ਸੀ ਤੇ ਏਹ ਹੁ
ਣੇ ਹੀ ਚੋਰੀ ਕਰਨ ਲਗ ਜਾਵੂ ਤਾਂ ਇਹੁ ਕਿਤੇ ਪਕੜਿਆ ਜਾਵੂ ਅਰ ਦਸ ਦੇਵੇਗਾ ਤੈਂ ਮੈ
ਮੈਭੀ ਪਕੜੀ ਜਾਵਾਂਗੀ ਬੜੀ ਖਰਾਬਤ ਹੋਵੇਗੀ ਪਰ ਅਜੇ ਏਹ ਵਡਾ ਹੋਵੇਗਾ ਤਾਂ ਮੈ
ਇਸ ਨੂੰ ਦਸਾਂਗੀ ਤਾਂ ਉਸ ਲੜਕੇ ਨੂੰ ਮਾਤਾ ਨੇ ਕਹਿਆ ਹੇ ਪੁਤਰ ਅਜੇ ਤੂੰ ਛੋਟਾ ਹੈ ਛੁ
ਟੇ ਤੈਨੂੰ ਕਿਆ ਚਿੰਤਾ ਹੈ ਅਗੇ ਤੂੰ ਵਡਾ ਹੋਵੈਗਾ ਤਾਂ ਮੈ ਤੈਨੂੰ ਦਸਾਂਗੀ ਅਜੇ ਤੇਰੇ ਪਿ
ਤਾ ਦੀ ਖਟੀ ਬਹੁਤ ਕੁਛ ਹੈ ਤੂੰ ਖਾਹੁ ਪਹਿਨ ਤਾਂ ਓਹ ਲੜਕਾ ਚੁਪ ਕਰ ਰਿਹਾ ਜਾਂ ਫੇ
ਰ ਕਿਤਨੇਕ ਵਰੇ ਗੁਜਰੇ ਤਾਂ ਉਸ ਲੜਕੇ ਨੇ ਕਹਿਆ ਹੇ ਮਾਤਾ ਜੀ ਮਰਦ ਨੂੰ ਪਰਮੇ
ਸਰ ਨੇ ਕੁਛ ਰੁਜਗਾਰ ਕਰਨੇ ਵਾਸਤੇ ਭੀ ਬਣਾਇਆ ਹੈ ਨਿਰਾ ਬੈਠਕੇ ਖਾਣਾ ਮ
ਰਦ ਕੋ ਹਛਾ ਨਹੀ ਮੇਰਾ ਪਿਤਾ ਜੋ ਕੁਛ ਰੁਜਗਾਰ ਕਰਦਾ ਸੀ ਸੋ ਮੇਰੇ ਤਾਈ ਕਹੁ ਤਾਂ ਉ
ਸ ਕੀ ਮਾਇ ਨੇ ਕਹਿਆ ਹੁਣ ਤਾਂ ਏਹ ਉਮਰ ਕਰਕੇ ਭੀ ਬਡਾ ਹੋਇਆ ਹੈ ਅਤੇ ਇਸ
ਦੇ ਜੀਅ ਵਿਚ ਭੀ ਸਿਆਣਪ ਆਇ ਗਈ ਹੈ ਹੁਣ ਮੈ ਇਸ ਨੂੰ ਦਸ ਦੇਵਾਂ ਤਾਂ ਉਸ
ਕੀ ਮਾਇ ਨੇ ਕਹਿਆ ਹੇ ਪੁਤ੍ਰ ਤੂੰ ਮੈਨੂੰ ਧਰਮ ਦੇ ਦੋਇ ਬਚਨ ਦੇਵੈਂ ਤਾਂ ਮੈ ਤੈਨੂੰ ਦਸਨੀ
ਹਾਂ ਤਾਂ ਪੁਤ੍ਰ ਨੇ ਕਹਿਆ ਕਹੁ ਮਾਤਾ ਤੂੰ ਕਿਆ ਬਾਤ ਕਹਿਦੀ ਹੈ ਕੌਨ ਬਚਨ ਦੇਵਾਂ ਤੈਨੂੰ
ਤਾਂ ਮਾਇ ਨੇ ਆਖਿਆ ਹੇ ਪੁਤ੍ਰ ਇਕ ਬਚਨ ਤੂੰ ਮੈਨੂੰ ਇਹੁ ਦੇਹੁ ਜੋ ਤੂੰ ਆਪਣਾ ਰੁਜਗਾਰ
ਕਿਸੀ ਕੋ ਦਸਣਾ ਨਹੀ ਭਾਵੇ ਤੈਨੂੰ ਕੋਈ ਮਾਰ ਭੀ ਸੁਟੇ ਅਤੇ ਦੂਜਾ ਏਹੁ ਕਰਾਰ ਹੈ

ਜੋਮੇਰੇਘਰਦੇਪਿਛੇਧਰਮਸਾਲਾਹੈਗੁਰੂਕੀ ਤੂੰਉਥੋਂਦੀਕੋਈਗਲਭੀਨਹੀਸੁਣ
ਨੀ ਤੈਂਉਸਪਾਸੇਕਦੇਜਾਣਾਭੀਨਹੀ ਨਾਕਦੇ ਲੰਘਣਾ ਉਸਰਾਹੋ ਤਾਉਸਲੜਕੇਨੇ
ਦੋਨੋਬਚਨਮਾਇਕੇ ਮੰਨੇ ਅਰਬਚਨਮਾਤਾਕੇਦੀਏ ਤਾਉਸਕੀਮਾਈਨੇਕਹਿਆਹੇ
ਪੁਤ੍ਰਤੇਰਾਪਿਤਾਚੋਰੀਕਰਦਾਸੀ ਹੁਣਤੇਨੇਭੀਚੋਰੀਕਰਨੀ ਪਰਜੇਤੂੰ ਕਦੀਚੋਰੀਤੇ
ਪਕੜੀਏਗਾਭੀ ਤਾਂਤੈਨੇ ਆਪਣਾ ਰੁਜਗਾਰਨਹੀਕਿਸੀਪਾਸਦਸਦੇਣਾ ਭਾਵੈਂਤੈਂ
ਨੂੰਕੋਈਸਿਰੋਭੀਮਾਰਸੁਟੇ ਪਰਤੂੰਕਦੇਨਹੀ ਆਖਣਾਮੇ ਚੋਰੀਕਰੀਹੈ ਤਾਉਸਲੜ
ਕੇਨੇਕਹਿਆ ਭਲਾਮਾਤਾਜੀ ਤਾਓਹਲੜਕਾਭੀਚੋਰੀਕਰਨਲਗਾ ਤਾਇਕਦਿਨ
ਓਹਚੋਰੀਨੂੰਚਲਿਆਜਾਂਦਾਸੀ ਤਿਉਂਉਸਕਾ ਭਲਾਹੋਣਾਸੀ ਰਾਹਵਿਚਉਸਕੋ
ਗੁਰੂਜੀਦਾ ਦਰਸਨਹੋਇਗਇਆ ਅਰਦਰਸਨਕਾਫਲਉਸ ਚੋਰਨੂੰ ਲਗਣਾਹੀ
ਸਾ ਓਹਚੋਰ ਰਾਜੇਕੇ ਭੰਡਾਰੇਤਕਪਹੁਚਾ ਸੋਰਾਜੇਦਾ ਭੰਡਾਰਾ ਭੰਨਲਿਆਇਆ
ਜਾਸਵੇਰਾਹੋਈਤਾ ਸਹਿਰਵਿਚ ਧੁੰਮਪੈਗਈ ਜੋਰਾਜੇਦਾ ਭੰਡਾਰਾ ਭੰਨਾਹੈ ਤਾਰਾਜੇ
ਨੇਬਹੁਤਲੋਕਪਕੜੇ ਪਰਚੋਰ ਸਹੀਨਾਹੋਵੈ ਤਾਰਾਜੇਨੇ ਏਕ ਫਫੇਕੁਟਣੀਕੋ ਬੁਲ
ਇਆ ਅਰਹੁਕਮਦੀਆ ਜੇਕਰਤੂੰ ਚੋਰਨੂੰ ਸਹੀਕਰੇਤਾਮੈਤੈਨੂੰ ਬਹੁਤਕੁਛ ਦੇਵ
ਗਾ ਤਾਓਹ ਫਫੇਕੁਟਣੀ ਲਗੀ ਚੋਰਨੂੰ ਢੂੰਡਣ ਫਕੀਰਨੀ ਰੂਪਬਣਕੇ ਘਰਘਰ
ਟੁਕੜੇਮੰਗਣਦੇ ਬਹਾਨੇ ਲਗੀ ਦੇਖਣ ਜਾਂਉਸਚੋਰਕੇ ਘਰਵਿਚਜਾਵੈ ਤਾਕਿਆ
ਦੇਖੇ ਓਹਮਾਤਾਪੁਤ੍ਰ ਦੋਨੋ ਬੈਠੇਹੀ ਰਹਿੰਦੇਹੈਨ ਅਤੇ ਕਿਰਤ ਕੁਛਨਾਹੀ ਕਰਦੇਜ
ਕਿਤਨੇਦਿਨਗੁਜਰੇ ਤਾਚੋਰਕੀਮਾਤਾ ਕਹਿਆ ਹੇਪੁਤ੍ਰ ਅੰਨਾਜ ਖਾਣੇਨੂੰ ਹੈਨਹੀ
ਤਾ ਉਸਚੋਰਨੇ ਕਹਿਆ ਭਲਾਮਾਤਾਜੀਮੈ ਲੈ ਆਵਦਾਹਾ ਤਾਚੋਰਰਾਤਨੂੰ ਜਾਇਕੇ
ਦੋ ਚਾਰਮਣਕਾ ਬੋਝ ਲੈਕਰ ਚਲਿਆ ਆਵਦਾਸੀ ਜਾਘਰਦੇਨਜੀਕ ਆਇਆ
ਤਾ ਅਗੋ ਚੌਂਕੀਦਾਰ ਸਾਮਣੇ ਆਉਂਦਾ ਮਿਲਿਆ ਤਾਚੋਰਨੇਕਹਿਆ ਜੋ ਹੁਣਤਾ
ਬੁਰੀਬਣੀ ਜੇਮੈ ਅਗੇਜਾਂਦਾਹਾ ਤਾਮੈਨੂੰ ਚੌਂਕੀਦਾਰ ਪਕੜਦਾਹੈ ਅਤੇਜੇਪਿਛਾ
ਹਟਦਾਹਾ ਤਾ ਧਰਮ ਸਾਲਹੈ ਬਾਬੇਦੀ ਹੁਣਮੈ ਕਿਆਕਰਾ ਤਾਤਾਈਚੌਂਕੀਦਾਰ
ਨਜੀਕਆਇਗਏ ਅਤੇਚੋਰਲਾਚਾਰਹੋਇਕਰਪਿਛਾਹਾਨੂੰ ਹਟਿਆ ਜਾਧਰਮ
ਸਾਲਾਕੇਨਜੀਕ ਆਇਆ ਤਾ ਕੰਨਾਵਿਚ ਉਂਗਲੀਆਂ ਦੇਲੀਤੀਆ ਜੀਅਮੇ
ਆਇਆ ਇਥੋਂਦੀਕੋਈਅਵਾਜ ਨਾਕੰਨਾਵਿਚਪਵੇ ਮੈਇਥੋਂਦੀ ਬਾਤਕੋਈਨ
ਹੀ ਸੁਣਨੀ ਤਾਚੋਰ ਇਹ ਸੋਚਕੇ ਅੰਦਰ ਆਇਆ ਡਰਦਾ ਤੇਪੈਰਾਵਿਚ ਕੰਡਾਚੁਭ
ਗਿਆ ਤਾਚੋਰਨੇ ਸਜੇਹਥਨਾਲ ਕੰਡਾਕਢਣਲਗਾ ਤੇਧਰਮ ਸਾਲਾਵਿਚ ਸਿਖ

ਸਬਦ ਦਾ ਵਿਚਾਰ ਕਰ ਰਹੇ ਹੈਸਨ ਅਰ ਏਹ ਕਹਿ ਰਹੇ ਸਨ ਜੋ ਸ੍ਰੀ ਪਰਮੇਸਰ ਜੀ ਕੇ ਭ
ਜਨ ਕਰਨ ਵਾਲੇ ਹੈਨ ਸੋ ਦੇਉਤੇ ਹੈਨ ਸੋ ਜੇੜ੍ਹੇ ਦੇਵਤੇ ਹੁੰਦੇ ਹੈਨ ਤਿਨਕੀਆਂ ਪਲਕਾਂ ਨਹੀ
ਲਗਦੀਆਂ ਅਤੇ ਤਿਨਕਾ ਪਰਛਾਵਾਂ ਭੀ ਨਹੀ ਹੁੰਦਾ ਏਹੁ ਵਚਨ ਚੋਰ ਕੇ ਕੰਨੀਂ ਅ
ਵਾਂ ਪਏ ਗਈ ਤਾਂ ਚੋਰ ਨੇ ਕਹਿਆ ਹੇ ਭਾਈ ਏਹ ਬਚਨ ਮੈ ਜਾਣਕੇ ਨਹੀ ਸੁਣਿਆ
ਏਹ ਗਲ ਸਹਿਜੇ ਹੀ ਮੇਰੇ ਕੰਨੀ ਪਈ ਹੈ ਤਾਂ ਤਾਈ ਚੌਂਕੀਦਾਰ ਨਜੀਕ ਆਇ ਗਏ
ਚੋਰ ਪਾਸ ਤੇ ਅੰਦਰੋ ਨਿਕਲਕੇ ਭੁਜਕੇ ਆਪਣੇ ਘਰ ਜਾਇ ਵੜਿਆ ਚੌਂਕੀਦਾਰ
ਰਲਦੇ ਰਹੇ ਓਹ ਅਨਾਜ ਮਾਈ ਪੁਤ੍ਰ ਰਲਕੇ ਲਗੇ ਖਾਵਣ ਜਾਂ ਫੇਰ ਕਿਤਨਾ ਇਕ
ਚਿਰ ਗੁਜਰ ਗਇਆ ਤਾਂ ਫਫੇਕੁਟਣੀ ਆਇਕਰ ਦੇਖੇ ਤਾਂ ਮਾਂ ਪੁਤ੍ਰ ਬੈਠੇ ਹੀ ਖਾਂਦੇ ਹੈ
ਨ ਕਿਤਨਾ ਚਿਰ ਉਸਨੇ ਉਨਾਨੂ ਬੈਠੇ ਹੀ ਦੇਖਿਆ ਇਕ ਦਿਨ ਉਹ ਕੁਟਣੀ ਮਨ ਮੇ
ਵਿਚਾਰ ਕਰਨੇ ਲਗੀ ਏਹ ਦੋਨੋ ਜਣੇ ਬੈਠੇ ਹੀ ਖਾਂਦੇ ਹੈਨ ਸੋ ਕਿਥੋ ਖਾਂਦੇ ਹੈਨ ਅਤੇ ਤੀ
ਮਤ ਮਾਰੀ ਹੋਇਕੇ ਆਪਣਾਂ ਕਤਣਾਂ ਤੁੰਬਣਾਂ ਨਹੀ ਕਰਦੀ ਅਰ ਮਰਦ ਮਾਣੂ ਹੋ
ਇਕਰ ਅਪਣਾਂ ਰੁਜਗਾਰ ਨਹੀ ਕਰਦਾ ਇਨਾਦੀ ਕਿਉਕਰ ਗੁਜਰਾਨ ਚਲਦੀ
ਹੈ ਏਹ ਬਾਤ ਸੋਚਕੇ ਕੁਟਣੀ ਨੇ ਆਪਣੇ ਮਨ ਮੇ ਪਕੀ ਬਾਤ ਏਹੀ ਜਾਣੀ ਜੋ ਚੋਰ
ਏਹੀ ਹੈਨ ਜੇੜ੍ਹੇ ਬੈਠੇ ਖਾਂਦੇ ਹੈਨ ਤਾਂ ਉਸ ਫਫੇਕੁਟਣੀ ਨੇ ਜਾਇਕਰ ਰਾਜੇ ਨੂੰ ਆਖਿ
ਆ ਹੇ ਰਾਜਾ ਜੀ ਤੇਰਾ ਚੋਰ ਮੈ ਸਹੀ ਕਰਿਆਈਹਾਂ ਤਾਂ ਰਾਜੇ ਨੇ ਆਪਣੇ ਪਿਆਦੇ
ਫਫੇਕੁਟਣੀ ਦੇ ਨਾਲ ਦੇ ਕਰ ਭੇਜ ਦਿਤੇ ਚੋਰਾਂ ਨੂ ਪਕੜਕੇ ਲੈਗਏ ਅਤੇ ਜਾਇਕਰ
ਲਗੇ ਮਾਰਣ ਪਰ ਚੋਰ ਨੇ ਆਪਣੇ ਮੂਹ ਤੇ ਕਹੇ ਨਾਂਹੀ ਮੈ ਚੋਰ ਹਾਂ ਕਿ ਮੈ ਚੋਰੀ ਕੀਤੀ
ਹੈ॥ ਦਿਨੇ ਚੋਰਨੂੰ ਰਾਜਾ ਮਾਰ ਕਰਾਵੈ ਰਾਤ ਨੂੰ ਬੰਦੀ ਖਾਨੇ ਪਾਇ ਰਖੀਏ ਕਿਤਨੇ ਮਹੀਨੇ
ਹੀਨੇ ਚੋਰਨੂੰ ਮਾਰਿਆ ਤਾਂ ਇਕ ਦਿਨ ਰਾਜੇ ਨੇ ਆਖਿਆ ਭਾਈ ਮੈ ਇਸਨੂੰ ਏਹ
ਕਿਤਨੇ ਮਹੀਨੇ ਮਾਰ ਕਰਾਈ ਹੈ ਅਤੇ ਏਹੁ ਅਜੇ ਬਾਲਕ ਹੈ ਜੇਕਰ ਇਸਨੇ ਚੋਰੀ
ਕੀਤੀ ਹੋਈ ਹੁੰਦੀ ਤਾਂ ਕਦੀਤਾਂ ਏਹ ਕਹਿ ਦੇਂਦਾ ਜੋ ਮੈ ਨੇ ਹੀ ਚੋਰੀ ਕੀਤੀ ਹੈ ਏਹ ਤਾਂ ਚੋ
ਰ ਨਾਹੀ ਤਾਂ ਰਾਜੇ ਨੇ ਫਫੇਕੁਟਣੀ ਨੂ ਕਹਿਆ ਅਰੀ ਤੂੰ ਇਸਕੋ ਮੇਰੇ ਤੇ ਏਵੈ ਹੀ ਮ
ਰਵਾਇਆ ਹੈ ਏਹ ਤਾਂ ਚੋਰ ਨਹੀ ਤਾਂ ਫਫੇਕੁਟਣੀ ਨੇ ਕਹਿਆ ਹੇ ਮਹਾਰਾਜ ਜੀ ਜੇ
ਕਰ ਏਹ ਆਪਣੇ ਮੂੰਹ ਤੇ ਕਹੇਗਾ ਜੋ ਮੈ ਚੋਰ ਹਾਂ ਅਤੇ ਚੋਰੀ ਕਰੀ ਹੈ ਤਾਂ ਤੁਮ ਜਾਣੋਗੇ
ਤਾਂ ਰਾਜੇ ਨੇ ਕਹਿਆ ਜੇਕਰ ਏਹੁ ਆਪਣੇ ਮੁਹ ਤੇ ਕਹੇਗਾ ਮੈ ਚੋਰ ਹਾਂ ਤਾਂ ਹੀ ਮੈ ਜਾਣਾਂਗਾ
ਜੋ ਏਹ ਚੋਰ ਹੈ ਤਾਂ ਫਫੇਕੁਟਣੀ ਨੇ ਕਹਿਆ ਹੇ ਰਾਜਾ ਜੀ ਜਾਂ ਭੁਲਕੇ ਤੁਸੀ ਚੋਰ ਨੂੰ ਮ
ਰਵਾਵਣ ਵਾਸਤੇ ਕਢੋਗੇ ਤਾਂ ਪੁਕਾਰਕੇ ਕਹੀਓ ਜੋ ਨਿਤ ਨਿਤ ਕੇ ਮਾਰਨੇ ਤੇ ਇਸਕੋ

ਫਾਸੀ ਦੇ ਛੇੜੇ ਐਪਰ ਏਹ ਗਲ ਚੋਰ ਭੀ ਸੁਣੇ ਅਰ ਏਹੋ ਦਿਲ ਮੇ ਜਾਣੇ ਜੋ ਕਲ ਮੈਂ ਨਿ
ਸਚੇ ਹੀ ਮਰ ਜਾਣਾ ਹੈ ਅਰ ਦਰਵਾਨਾਂ ਨੂੰ ਭੀ ਕਹਿ ਛੋੜਣਾ ਕੰਨਾ ਵਿਚ ਜੋ ਭਿਤ ਉਘੜਕ ਛ
ਡਣੇ ਅਰ ਜੰਦਰਾ ਨਹੀ ਲਾਵਣਾ ਕੁੰਡਾ ਭੀ ਨਹੀ ਮਾਰਣਾ ਅਰੁ ਜੋ ਕੁਛ ਮੈਂ ਇਸ ਤੇ ਪੁਛ
ਣੀ ਸੋ ਬਾਤ ਦਰਵਾਨ ਭੀ ਸੁਣਨ ਏਹ ਗਲ ਫਫੇਕੁਟਣੀ ਰਾਜਾ ਨੂੰ ਆਖ ਕੇ ਉਠ ਗਈ
ਜਾਂ ਅਗਲਾ ਦਿਨ ਹੋਇਆ ਤਾਂ ਫੇਰ ਚੋਰ ਕੋ ਮਾਰਨ ਵਾਸਤੇ ਲੈ ਚਲੇ ਰਾਜਾ ਪਾਸ ਜਾਇ
ਕੇ ਮਾਰਿਆ ਤਾਂ ਰਾਜੇ ਨੇ ਕਹਿਆ ਸੁਣੋ ਭਾਈ ਸਭ ਲੋਕੋ ਨਿਤ ਨਿਤ ਕੇ ਮਾਰਣੇ ਤੇ ਕਲ ਇ
ਸਨੂੰ ਫਾਸੀ ਦੇ ਛੋੜੋ ਤਾਂ ਏਹ ਗਲ ਚੋਰ ਨੈ ਭੀ ਸੁਣੀ ਅਤੇ ਆਖਿਓਸ ਜੋ ਮੈਨੂ ਮਾਰਣੇ ਕ
ਹੁਕਮ ਹੋਇਆ ਹੈ ਸੋ ਕਲ ਮੈਂ ਮਰਾਂਗਾ ਅਤੇ ਰਾਜੇ ਨੇ ਦਰਵਾਨਾਂ ਨੂੰ ਭੀ ਕਹਿ ਛੋੜਿਆ
ਕੰਨਾ ਵਿਚ ਜੋ ਅਜ ਕੀ ਰਾਤ ਜੰਦਰਾ ਨਹੀ ਮਾਰਣਾ ਅਰ ਤਖਤੇ ਉਘੜਕ ਛਡਣੇ ਅਤੇ
ਕੁੰਡਾ ਭੀ ਨਹੀ ਮਾਰਨਾ ਐਪਰ ਇਸ ਚੋਰ ਕੋ ਮਲੂਮ ਨਹੀ ਕਰਾਉਣਾ ਤਾਂ ਦਰਵਾਨ
ਨੇ ਏਵੈ ਹੀ ਕੀਤਾ ਚੋਰ ਨੂੰ ਕਾਠ ਮਾਰ ਕੇ ਤਖਤੇ ਭੇੜ ਛਡੇ ਜਾਂ ਅਧੀ ਰਾਤ ਹੋਈ ਤਾਂ
ਫਫੇਕੁਟਣੀ ਨੇ ਭਵਾਨੀ ਕਾ ਰੂਪ ਧਾਰਿ ਲੀਆ ਅਤੇ ਇਕ ਕਾਠ ਕਾ ਸਿੰਘ ਬਨਾ
ਇ ਲੀਆ ਅਰ ਦੋਇ ਬਾਹਾਂ ਕਾਠ ਕੀਆਂ ਲਗਾਇ ਲੀਤੀਆਂ ਅਰੁ ਆਪ ਇ
ਸਤ੍ਰੀਆਂ ਕੇ ਸੂਹੇ ਬਸਤ੍ਰ ਪੈਧੇ ਅਰ ਚਾਰੇ ਹਥਾਂ ਵਿਚਿ ਚਾਰ ਮਸਾਲਾਂ ਬਾਲ ਕੇ
ਸਿੰਘ ਕੀ ਅਸਵਾਰੀ ਕਰਕੇ ਜਾਇ ਦਰਵਾਜੇ ਨੂੰ ਧਕਾ ਲਾਇਆ ਤਾਂ ਦਰਵਾਜਾ ਖੁਲ
ਗਇਆ ਮਸਾਲਾਂ ਕਾ ਚਾਨਣਾ ਹੋਇ ਗਇਆ ਤਾਂ ਚੋਰ ਨੇ ਦੇਖਿਆ ਤਾਂ ਮਸਾਲਾਂ
ਕੀ ਰੁਸਨਾਈ ਹੈ ਅਤੇ ਸਿੰਘ ਕੀ ਅਸਵਾਰੀ ਹੈ ਅਰੁ ਚਾਰ ਭੁਜਾ ਹੈ ਅਤੇ ਸੂਹਾ
ਜੋੜਾ ਪੈਧਾ ਹੋਇ ਇਕ ਇਸਤ੍ਰੀ ਹੈ ਦੇਖਕਰ ਚੋਰ ਨੇ ਨਮਸਕਾਰ ਕੀਤਾ ਅਤੇ ਅਚ
ਰਜ ਹੋਇ ਕੇ ਬੈਠ ਗਇਆ ਤਾਂ ਫੇਰ ਫਫੇਕੁਟਣੀ ਨੇ ਚੋਰ ਨੂੰ ਆਖਿਆ ਹੇ ਬੇਟਾ ਤੂੰ ਮੇ
ਰਾ ਪਿਆਰਾ ਭਗਤ ਹੈ ਅਤੇ ਤੈਨੂੰ ਬਡੀ ਤੰਬੀਹ ਰਾਜਾ ਨੇ ਦਿਤੀ ਹੈ ਇਸ ਤੇਰਾ ਜਤ
ਰਾ ਦੇਖੀ ਹੈ ਪਰੰਤ ਜੇਕਰ ਤੂੰ ਕਹੇ ਤਾਂ ਮੈ ਰਾਜਾ ਨੂੰ ਮਾਰ ਕਰ ਰਾਜੇ ਕਾ ਦੇਸ ਤੁਧੂ ਨਲ
ਇਲਾਇ ਦੇਵਾਂਗੀ ਪਰ ਬਚਨ ਤੂੰ ਮੇਰੇ ਪਾਸ ਸੱਚ ਕਹੁ ਤੂੰ ਰਾਜੇ ਦੇ ਚੋਰੀ ਕੀਤੀ ਹੈ ਯਾ
ਨਹੀ ਚੋਰੀ ਕਰੀ ਦੇਖੀ ਮੇਰੇ ਪਾਸ ਤੇ ਮਤ ਲੁਕਾਵੀ ਤਾਂ ਚੋਰ ਨੇ ਜਾਣਿਆ ਜੋ ਏਹੁ
ਸਚ ਸਹੀ ਭਵਾਨੀ ਹੈ ਹੁਣ ਮੈ ਇਸ ਦੇ ਪਾਸ ਆਪਣੀ ਸਭੇ ਸਚੀ ਕਹਿ ਦਿਆਂ
ਤਾਂ ਚੋਰ ਨੇ ਏਹ ਮਨ ਵਿਚ ਸਚ ਆਖਣੇ ਕਾ ਵੀਚਾਰਿਆ ਹੀ ਸੀ ਤਦ ਤਾਈ ਚੋਰ ਕੀ
ਦਿਸਟ ਫਫੇਕੁਟਣੀ ਕੇ ਨੇਤ੍ਰਾਂ ਵੱਲ ਜਾਇ ਪਈ ਅਰੁ ਦੇਖੇ ਤਾਂ ਉ ਸਕੀਆਂ ਅ
ਖੀਆਂ ਪਈਆਂ ਫੁਮਕਦੀਆਂ ਹੈਨ ਤਾਂ ਚੋਰ ਨੂੰ ਧਰਮਸਾਲ ਕੇ ਸਭ ਖਬਰ ਹੋ

ਲਯਾਦ ਆਇਆ ਦੇਵਤਾ ਕੇ ਨੇਤ੍ਰਾਂ ਕੀ ਪਲਕ ਨਹੀ ਲਗਦੀ ਅਤੇ ਦੇਵਤਾ ਕੇ ਸ
ਰੀਰ ਕਾ ਪਰਛਾਵਾਂ ਭੀ ਨਹੀ ਹੋਤਾ ਕਿਉਂਕਿ ਅਤਵਾਹਕ ਸਰੀਰ ਹੁੰਦੇ ਹੈਨ ਏਹ ਬਾ
ਤ ਕੇ ਯਾਦ ਕਰ ਕਹਣੇ ਲਾਗਾ ਜੋ ਭਾਈ ਧਰਮਸਾਲਾ ਵਿਚਿ ਸਿਖ ਬੈਠੇ ਆਖ
ਦੇ ਸਨ ਜੋ ਪਰਮੇਸਰ ਕੇ ਭਜਨ ਕਰਨੇ ਵਾਲੇ ਭਜਨੀਕ ਦੇਵਤੇ ਹੋਦੇ ਹੈਨ ਉਨਾ ਦੀ
ਆ ਪਲਕਾਂ ਨਹੀ ਲਗਦੀਆਂ ਅਤੇ ਇਸ ਦੀਆਂ ਤਾਂ ਪਲਕਾਂ ਲਗਦੀਆਂ ਹੈਨ
ਸੋ ਏਹ ਭਵਾਨੀ ਕਾਹੇ ਕੀ ਹੈ ਏਹ ਤੋ ਛਲ ਹੈ ਭਵਾਨੀ ਤੋ ਨਾਹੀ ਤਾਂ ਚੋਰ ਨੇ ਆਪਣੇ
ਸਚ ਆਖਣੇ ਥੋ ਫਿਰ ਗਇਆ ਤਾਂ ਚੋਰ ਨੇ ਹਥ ਜੋੜਕੇ ਕਹੀ ਹੇ ਮਾਤਾ ਜੀ ਤੂੰ ਤਾਂ
ਮੇਰੇ ਅੰਤਰ ਕੀ ਜਾਣਨੇ ਹਾਰੀ ਹੈ ਜੇ ਮੈ ਚੋਰੀ ਕਰੀ ਹੋਈ ਹੁੰਦੀ ਤਾਂ ਤੂੰ ਕਿਆ ਨਥੋ
ਜਾਂਣਦੀ ਮੈਨੇ ਤਾਂ ਚੋਰੀ ਨਾਹੀ ਕਰੀ ਰਾਜਾ ਤਾਂ ਮੇਰੇ ਤਾਈ ਏਵੇਹੀ ਮਾਰ ਕਰਾਉਂਦਾ ਹੈ
ਜਾਂ ਏਹ ਬਾਤ ਚੋਰ ਨੇ ਕਹੀ ਤਾਂ ਚਾਰੇ ਮਸਾਲਾਂ ਭੀ ਬੁਝ ਗਈਆਂ ਅਰੁ ਕਾਠ ਕਾ ਸਿੰਘ
ਭੀ ਫਟ ਗਿਆ ਅਤੇ ਕਾਠ ਕੀਆਂ ਬਾਹਾਂ ਭੀ ਗਿਰ ਪਈਆਂ ਜਾਂ ਦਰਵਾਨਾਂ ਨੇ ਏਹ
ਬਚਨ ਸੁਣੇ ਤਾਂ ਓਸ ਫਫੇਕੁਟਣੀ ਕੋ ਪਕੜ ਲੀਤਾ ਜਦ ਸਵੇਰਾ ਹੋਈ ਤਾਂ ਦਰਵਾਨ
ਨੇ ਰਾਜੇ ਪਾਸ ਆਇਕਰ ਕਹਿਆ ਹੇ ਰਾਜਾ ਜੀ ਰਾਤ ਕੋ ਏਹ ਬਾਰਤਾ ਹੋਈ ਹੈ ਤਾਂ
ਰਾਜੇ ਨੇ ਸਭ ਬ੍ਰਿਤਾਂਤ ਸੁਣਕੇ ਫਫੇਕੁਟਣੀ ਨੂੰ ਫਾਸੀ ਦੇਦੀਆਂ ਅਰ ਚੋਰ ਨੂੰ ਛੋਡਦੀ
ਆ ਭਾਈ ਬਾਲਾ ਜੀ ਕਹੈ ਗੁਰੂ ਜੀ ਕੇ ਸਬਦ ਕੀ ਇਕ ਤੁਕ ਸੁਣਨੇ ਕਾ ਸਦਕਾ ਭੀ
ਸ ਚੋਰ ਕਾ ਛੁਟਕਾਰਾ ਹੋਇ ਗਇਆ ਜੋ ਕੋਈ ਸਿਖ ਸੇਵਕ ਸਤਿਗੁਰੂ ਕੇ ਸਬਦ
ਉਪਰ ਪਰਤੀਤ ਰਖੇਗਾ ਤਾਂ ਉਸਦੇ ਲੋਕ ਪਰਲੋਕ ਕੇ ਕਾਰਜ ਸਭ ਸੌਰਨਗੇ ਤਾਂ
ਸਭ ਸੰਗਤ ਗੁਰੂ ਜੀ ਕੇ ਅਗੇ ਮਥਾ ਟੇਕਿਆ ਗੁਰੂ ਜੀ ਕੀ ਖੁਸੀ ਹੋਈ ਸਿਖਾਂ ਪਰ

ਗਿਆਰੋ ਸਾਖੀ ਇਕ ਸਿਖ ਨਾਲ ਹੋਈ।

ਇਕ ਗੁਰੂ ਕਾ ਸਿਖ ਸੀ ਓਹ ਛੇਈ ਮਹੀਨੀ ਕਰਤਾਰਪੁਰ ਸ੍ਰੀ ਗੁਰੂ ਜੀ ਕੇ ਦਰਸਨ
ਵਾਸਤੇ ਆਵਦਾ ਹੁੰਦਾ ਸੀ ਅਤੇ ਉਸ ਸਿਖ ਕਾ ਇਕ ਪੜੋਸੀ ਆਹਾ ਸੀ ਪਰ ਓਹ ਬੜਾ
ਸਾਕਤ ਸੀ ਤਾਂ ਉਸਨੇ ਭੀ ਆਖਿਆ ਭਾਈ ਤੂੰ ਮੈਨੂੰ ਭੀ ਗੁਰੂ ਕੇ ਦਰਸਨ ਨੂੰ ਲੈ ਚ
ਲ ਤਾਂ ਓਹ ਭੀ ਸਾਕਤ ਸਿਖ ਅਤੇ ਨੇਮੀ ਭੀ ਗੁਰੂ ਜੀ ਕੇ ਦਰਸਨ ਨੂੰ ਕਰਤਾਰਪੁਰ
ਆਏ ਪਰ ਉਸ ਕੀ ਭਾਵਨੀ ਸੁਧ ਨਾਹੀ ਸੀ ਤਾਂ ਉਸਨੇ ਆਖਿਆ ਗੁਰੂ ਜੀ ਮੈਨੂੰ ਭੀ
ਸਿਖ ਕਰੋ ਜੀ ਅਗੇ ਗੁਰੂ ਨਾਨਕ ਜੀ ਅੰਤਰਜਾਮੀ ਘਟ ਘਟ ਜੀਆਂ ਕੇ ਜਾਣਨ
ਹਾਰ ਅਤੇ ਓਹ ਬਾਹਰਲੇ ਦਿਲੋ ਆਖੇ ਜੋ ਹੇ ਗੁਰੂ ਜੀ ਮੈਨੂ ਸਿਖ ਕਰੋ ਇਕ ਦਿਨ ਭੀ
ਜਨੇ ਫੇਰ ਅਰਦਾਸ ਕੀਤੀ ਗੁਰੂ ਜੀ ਮੈਨੂੰ ਸਿਖ ਕਰ ਦੇਹੁ ਜੀ ਤਾਂ ਗੁਰੂ ਜੀ ਕਹਿਆ ਭਾ

ਈ ਸਿਖਾ ਸਿਖੀ ਦੂਰ ਹੈ ਤੂੰ ਤੇਰੇ ਪਾਸ ਸਿਖੀ ਨਹੀ ਹੋਇ ਆਵਣੀ ਅਰੁ ਸਿਖੀ ਪਾਸ
ਤੈਨੇ ਕਿਆ ਲੈਣਾ ਹੈ ਤਾ ਉਹ ਘੜੀ ਘੜੀ ਗੁਰੂ ਜੀ ਅਗੇ ਬੇਨਤੀ ਕਰ ਕੇ ਕਹੇ ਮਹਾ
ਰਾਜ ਮੇਰੇ ਪੁਤ ਸਿਖ ਕਰੋ ਤਾਂ ਇਕ ਦਿਨ ਸ੍ਰੀ ਗੁਰੂ ਸਾਹਿਬ ਨੇ ਕਹਿਆ ਹੇ ਭਾਈ ਸਿ
ਖਾ ਜੰਗਲ ਵਿਚ ਇਕ ਚਿਖਾ ਬਲਦੀ ਹੈ ਸੋ ਉਸ ਵਿਚ ਤੂੰ ਜਾਇ ਪਉ ਜਾ ਤੂੰ ਉਸ
ਅਸਥਾਨ ਤੇ ਆਵੈਗਾ ਤਾ ਤੈਨੂ ਸਿਖੀ ਦਸਾਗੇ ਤਾ ਉਹ ਸਿਖ ਮਥਾ ਟੇਕ ਕੈ ਉਠ ਚ
ਲਿਆ ਆਇ ਕਰ ਦੇਖੈ ਤਉ ਚਿਖਾ ਬਲਦੀ ਹੈ ਤਾਂ ਉਸ ਚਿਖਾ ਕੇ ਚਉਫੇਰੇ ਫਿਰਿ
ਆ ਪਰ ਉਸ ਪਾਸੋ ਚਿਖਾ ਵਿਚ ਪਾਇਆ ਨ ਜਾਵੈ ਤਾ ਇਕ ਚੋਰ ਚੋਰੀ ਕਰ ਕੇ ਦੋਇ
ਥੈਲੀਆ ਮੋਹਰਾਂ ਦੀਆਂ ਲਈ ਆਵਦਾ ਸੀ ਅਰ ਉਸ ਦਾ ਖੋਜ ਲਈ ਆਂਵਦੇ
ਸੇ ਪਿਛੇ ਪਿਛੇ ਆਦਮੀ ਇਕ ਕੋਸ ਭਰ ਵਿਥ ਚੋਰ ਵਿਚ ਅਰ ਉਨਾਂ ਆਦਮੀ
ਆਂ ਵਿਚ ਰਹਗਈ ਸੀ ਤਾ ਚੋਰ ਨੇ ਦੇਖਿਆ ਚਿਖਾ ਕੇ ਨਜੀਕ ਆਇ ਕਰ ਇਕ
ਆਦਮੀ ਚਿਖਾ ਦੁਵਾਲੇ ਫਿਰਦਾ ਹੈ ਤਾ ਚੋਰ ਨੇ ਕਹਿਆ ਭਾਈ ਤੂ ਕਿਆ ਕਰਦਾ
ਹੈ ਤਾ ਸਿਖ ਨੇ ਕਹਿਆ ਭਾਈ ਮੈਨੂ ਗੁਰੂ ਕਾ ਬਚਨ ਹੈ ਜਾ ਤੂ ਚਿਖਾਂ ਵਿਚੋ ਪੈ ਕਰ ਕੇ
ਨਿਕਲੇਗਾ ਤਾਂ ਤੇਰੇ ਤਾਂਈ ਸਿਖੀ ਦਾ ਮਾਰਗ ਦਸਾਗੇ ਹੁਣ ਮੇਰੇ ਪਾਸੋ ਅਗ ਵਿਚ
ਪਾਇਆ ਨਹੀ ਜਾਂਦਾ ਤਾ ਚੋਰ ਕਾ ਜੋ ਭੁਲਾ ਹੋਣਾਂ ਸੀ ਅਗ ਪਿਛਲਾ ਉਸ ਕਾ ਕੋ
ਈ ਸੰਸਕਾਰ ਜਾਗਿਆ ਤਾਂ ਚੋਰ ਨੇ ਕਹਿਆ ਭਾਈ ਤੂ ਗੁਰੂ ਕਾ ਬਚਨ ਮੈਨੂ ਦੇਹੁ ਅ
ਰ ਏਹ ਮਾਇਆ ਕੀਆਂ ਥੈਲੀਆਂ ਤੂ ਲੈ ਲੇਹੁ ਉਸ ਕੇ ਅਭਾਗੁ ਤਾਂ ਉਸ ਨੇ ਕਹਿ
ਆ ਭੁਲਾ ਭਾਈ ਗੁਰੂ ਕਾ ਬਚਨ ਮੈ ਤੈਨੂ ਦਿਤਾ ਤਾਂ ਚੋਰ ਮਥਾ ਟੇਕ ਕੈ ਅਰੁ ਵਾਹਗੁਰੂ
ਆਖ ਕੇ ਚਿਖਾ ਵਿਚ ਛਾਲ ਮਾਰ ਪਾਇਆ ਤਾਂ ਆਗਿਆ ਸ੍ਰੀ ਗੁਰੂ ਪਰਮੇਸਰ ਜੀ
ਕੀ ਨਾਲ ਗੋਬਿੰਦ ਲੋਕ ਸੱਚ ਖੰਡ ਵਿਚ ਉਸ ਨੂ ਲੈ ਗਏ ਤਾਂ ਏਹੁ ਕੁਦਰਤ ਉਸ ਸਕ
ਤ ਨੈ ਦੇਖੀ ਅਰੁ ਬਹੁਤੁ ਪਛੋਤਾਵਣ ਲਾਗਾ ਅਤੇ ਕਹਣ ਲਗਾ ਜੇ ਮੈ ਜਾਂਣਦਾ ਜੋ
ਏਹੁ ਬਾਰਤਾ ਹੋਣੀ ਸੀ ਤਾਂ ਮੈ ਹੀ ਛਾਲ ਮਾਰ ਪੈਂਦਾ ਤਾ ਭਾਈ ਚੋਰ ਕੇ ਢੂੰਡਣ ਵਾਲੇ ਭੀ
ਆਇ ਨਿਕਲੇ ਜਾਂ ਦੇਖਨ ਤਾਂ ਚੋਰ ਖੜੋਤਾ ਹੈ ਅਰੁ ਦੋਨੋ ਥੈਲੀਆਂ ਭੀ ਉਸ ਕੇ ਪਾ
ਸ ਤੇ ਖੋਹ ਲਈਆਂ ਅਰੁ ਪਕੜ ਕਰ ਰਾਜੇ ਪਾਸ ਲੈ ਗਏ ਤਾਂ ਰਾਜੇ ਨੇ ਕਹਿਆ ਇ
ਸ ਕੋ ਫਾਂਸੀ ਦੇ ਛੋਡੋ ਪਰ ਉਸ ਨੇ ਜੋ ਗੁਰੂ ਪੂਰੇ ਕਾ ਦਰਸਨ ਕੀਤਾ ਹੋਇਆ ਤਿਸ ਕਾ
ਸਦਕਾ ਉਸ ਦਾ ਛੁਟਕਾਰਾ ਹੋਇ ਗਿਆ ਜਦ ਉਸ ਚੋਰ ਨੂ ਫਾਸੀ ਦੇਣ ਲੈ ਚਲੇ
ਤਾਂ ਉਸ ਨੇ ਕਹਿਆ ਹੇ ਰਾਜਾ ਜੀ ਇਕ ਮੇਰੀ ਅਰਜ ਸੁਣ ਲੇਵੋ ਜੀ ਤਾਂ ਰਾਜੇ ਨੇ ਕਹਿ
ਆ ਤੂ ਸਚ ਹੀ ਕਹੀਓ ਦੇਖੀ ਤੂ ਝੂਠ ਕਹਦਾ ਹੋਵੈ ਤਾ ਉਸ ਨੇ ਜੇਹੀ ਕੀ ਤਿਹੀ ਕਹ

Sri Satguru Jagjit Singh Ji eLibrary NamdhariElibrary@gmail.com

ਰਤਾ ਕਹਿ ਸੁਣਾਈ ਸ੍ਰੀ ਗੁਰੂ ਜੀ ਕੇ ਮਿਲਣੇ ਕੀ ਤਾਂ ਰਾਜੇ ਨੇ ਕਹਿਆ ਏਹੁ ਕੋਈ ਭੁਲਾ ਆ
ਦਮੀ ਹੈ ਇਸ ਕੋ ਛੋਡ ਦੇਵੋ ਰਾਜੇ ਦੇ ਆਦਮੀਆਂ ਨੇ ਉਸ ਕੋ ਛਡ ਦਿਤਾ ਤਾਂ ਓਹ ਆਵ
ਦਾ ਹੀ ਸ੍ਰੀ ਗੁਰੂ ਜੀ ਕੀ ਪੈਰੀ ਜਾਇ ਪਾਇਆ ਅਤੇ ਹਥ ਬੰਨ ਕੇ ਆਖਿਓਸ ਸਤਗੁਰੂ
ਜੀ ਸਿਖੀ ਪਰੇ ਤੇ ਪਰੇ ਹੈ ਹੇ ਸੁਆਮੀ ਜੀ ਤੇਰੀਆਂ ਤੂ ਸੀ ਹੀ ਜਾਣੈ ਜੀ ਹੇ ਸੁਆਮੀ ਮੇ
ਰੀ ਭੁਲ ਬਖਸੋ ਤਾਂ ਸਤਿਗੁਰੂ ਜੀ ਕਹਿਆ ਭਾਈ ਸਿਖਾ ਤੂੰ ਆਪਣੇ ਘਰ ਜਾਇ
ਕਰ ਸਿਖਾਂ ਆਇਆਂ ਦੀ ਟਹਿਲ ਕਰਿਆ ਕਰ ਜੋ ਕੋਈ ਸਿਖ ਸਾਧ ਤੇਰੇ ਘਰ
ਆਵੈ ਉਸ ਦੀ ਸੇਵਾ ਕਰਿਆ ਕਰ ਤਨ ਮਨ ਧਨ ਕਰ ਕੇ ਤੈਨੂੰ ਭੀ ਸਿਖੀ ਪ੍ਰਾਪਤਿ
ਹੋਵੈਗੀ ਸਤਿਗੁਰ ਸੁਆਮੀ ਨੇ ਉਸ ਸਿਖ ਨੂੰ ਸਦਗਤੀ ਕੇ ਪ੍ਰਾਪਤ ਹੋਵਣ ਕਾ ਮਾਰ
ਗ ਬਤਾਇਆ ਉਹ ਸਿਖ ਪਰਮਧਾਮ ਕੋ ਪ੍ਰਾਪਤ ਹੋਇਆ ਗੁਰੂ ਜੀ ਕੀ ਕ੍ਰਿਪਾ ਕਰਕੇ

।ਆਗੇ ਸਾਖੀ ਮਰਦਾਨੇ ਕੇ ਪ੍ਰਥਾਇ ਹੋਈ।

ਸਤਿਗੁਰੂ ਜੀ ਇਕ ਗ੍ਰਾਮ ਵਿਖੇ ਗਏ ਜਬ ਉਹਾ ਜਾਇ ਕਰ ਬੈਠੇ ਤਾਂ ਉਸ ਗਿਰਾਂਵ
ਕੇ ਲੋਕ ਬੈਠਣੇ ਨਾ ਦੇਵਨ ਲਗੇ ਮਸਕਰੀਆਂ ਕਰਨ ਤਾਂ ਗੁਰੂ ਜੀ ਨੇ ਆਖਿਆ
ਭਾਈ ਇਸ ਕਲਜੁਗ ਦੇ ਸਮੇ ਵਿਚ ਜਿਸ ਦੀ ਕਰਤਾਰ ਪਤ ਰਖੇਗਾ ਉਸੇ ਦੀ ਰਹੇ
ਗੀ ਜੇਕਰ ਕੋਈ ਭਲਾ ਪੁਰਸ਼ ਗੁਰੂ ਦਾ ਪਿਆਰਾ ਭਗਵੰਤ ਦੇ ਡਰ ਕਰ ਕੇ ਚੁਪ ਕ
ਰ ਰਹੇ ਤਬ ਸੰਸਾਰੀ ਲੋਕ ਆਖਦੇ ਹੈਨ ਇਸ ਨੂੰ ਕੋਈ ਮਤ ਹੈ ਨਹੀ ਬੇਅਕਲ ਹੈ
ਜੇ ਕੁਛ ਬੋਲੇ ਤਾਂ ਕਹੀਦਾ ਹੈ ਬਕਬਾਦੀ ਹੈ ਜੇਕਰ ਉਠ ਜਾਵੇ ਤਾਂ ਆਖਦੇ ਹੈਨ ਘਟਾ
ਘਤਾ ਗਿਆ ਹੈ ਜੇ ਬਾਹਿਰ ਹੋਤਾ ਕਹਿੰਦੇ ਹੈਨ ਸਬਰ ਘਤ ਬੈਠਾ ਹੈ ਜੇਕਰ ਸਭਣਾਂ
ਅਗੇ ਨਿਵ ਚਲੇ ਤਾਂ ਆਖੀਦਾ ਹੈ ਏਹ ਡਰਦਾ ਭੁਗਤ ਕਰਦਾ ਹੈ ਕਿਸੇ ਗਲੋਂ ਸੰਸਾਰ
ਨਹੀ ਛੁਟਦਾ ਹੇ ਭਾਈ ਬਾਲਾ ਅਤੇ ਮਰਦਾਨਾ ਚਲੋ ਇਥੋ ਚਲੀਏ ਕਰਤਾਰ ਦੀ ਪ
ਤ ਰਖੇਗਾ ਤਾਂ ਪਤ ਰਹੇਗੀ ਇਸ ਪਰ ਗੁਰੂ ਨਾਨਕ ਜੀ ਕਹਿੰਦੇ ਹੈਨ ਭਾਈ ਬਾਲਾ
ਸੁਣੋ ਇਕ ਸੰਤ ਦੀ ਬਾਰਤਾ ਚਲਦੇ ਚਲਦੇ ਸੁਣਾਂਵਦੇ ਹੈਨ ਬਾਬਾ ਜੀ ਹੇ ਭਾਈ
ਬਾਲਾ ਜੀ ਇਕ ਮਹਾ ਪੁਰਸ਼ ਕਰਤਾਰ ਕੇ ਭਜਨ ਬੰਦਗੀ ਵਾਲੇ ਆਹੇ ਅਤੇ ਉਨਾਂ ਦੀ
ਦੇਹ ਵਡੀ ਸਾਰੀ ਸੀ ਤੁਰਨੇ ਦੀ ਸਕਤ ਨਾ ਸੀ ਸੀਤੇ ਛੇ ਮਹੀਨੇ ਪਿਛੋਂ ਆਪਣੇ ਗੁਰੂ ਕੀ ਜ
ਗਾ ਦਰਸਨ ਵਾਸਤੇ ਜਾਂਦੇ ਸੇ ਇਕ ਉਨਾ ਦਾ ਚੇਲਾ ਸੀ ਓਹ ਛੋਟੀ ਉਮਰ ਦਾ ਸੀ ਸੰਤ
ਦੀ ਦੇਹ ਵਡੀ ਚੇਲੇ ਦੀ ਉਮਰ ਛੋਟੀ ਦੋਨੋ ਤੁਰ ਨਹੀ ਸਕਦੇ ਸੇ ਇਕ ਉਨਾਂ ਨੇ ਘੋੜਾ ਲੀ
ਆ ਅਸਬਾਬ ਕਪੜੇ ਤੇ ਬਰਤਨ ਉਸ ਘੋੜੇ ਪਰ ਰਖ ਲੀਏ ਦੋਨੋ ਚਲੇ ਰਸਤੇ ਮੇ
ਚਲੇ ਜਾਵੇ ਲੋਕ ਰਸਤੇ ਕੇ ਚਲਣੇ ਵਾਲੇ ਦੇਖ ਕਰ ਆਖਨ ਏਹ ਘੋੜਾ ਮੰਗ ਕੇ ਸਾ

Sri Satguru Jagjit Singh Ji eLibrary NamdhariElibrary@gmail.com

ਚਲੀਆਂਹੈ ਦੋਵੇਂਤੁਰੇਜਾਂਦੇਹੈ ਗੁਰੂਚੇਲਾ ਤਾਂਗੁਰੂਨੇਆਖਿਆ ਚੇਲਾਤੁਮਚੜ੍ਹੋ
ਘੋੜ੍ਹੇਪਰ ਹਮਤੁਰੇਚਲਤੇਹੈਂ ਤੇ ਲੋਕਾਂਦੇਖਕਰ ਆਖਿਆ ਬੁਢਾਜੋਹੈ ਸੋਤੁਰਦਾ
ਹੈ ਅਰਜਿਸਦੀਉਮਰਤੁਰਨੇਲਾਇਕਹੈ ਓਹਘੋੜ੍ਹੇਪਰ ਸਵਾਰਹੈ ਤਾਂ ਗੁਰੂਨੇਕ
ਹਾ ਤੁਮਤੁਰਦੇਚਲੋ ਹਮ ਸਵਾਰਹੋਲੇਤੇਹੈ ਜਬ ਐਸੇਕੀਆ ਤਬਲੋਕਾਂਦੇਖ
ਕਰਕਹਾ ਲੜਕਾ ਪੈਰੀਚਲਦਾਹੈ ਦੇਖੋਬੁਢਾਈ ਆਪ ਸਵਾਰਹੂਏਜਾਤੇਹੈ ਬਾਬਾ
ਜੀ ਤਾਂਸੰਤਨੇਆਖਿਆ ਬੇਟਾ ਆਓ ਦੋਨੋ ਸਵਾਰਹੋਲੇਤੇਹੈ ਘੋੜ੍ਹੇਪਰ ਤਬਭੀ
ਰਾਹੀਲੋਕਾਂਨੇਦੇਖਕੇਆਖਿਆ ਏਹਘੋੜ੍ਹਾ ਇਨਕਾ ਆਪਣਾ ਨਹੀਕਿਸੀਕਾਮੰ
ਗਿਆਹੋਇਆਹੈ ਤਾਂ ਸੰਤਨੇਕਹਿਆਦੇਖੋਬੇਟਾ ਸੰਸਾਰਕਿਸੀਤਰਾਂਨਹੀਛਡ
ਦਾ ਚਲੋਦੋਨੋਹੀਉਤਰਕਰ ਪਹੁਚਰਹੇਂਗੇ ਗੁਰਦੁਆਰਾਭੀ ਨਜੀਕਆਇਪਹੁ
ਚਾ ਰਾਹਕੋਛੋਡਦੀਆਂ ਅਰਗੁਰਦੁਆਰੇ ਪਹੁਚਗਏ ਹੇਭਾਈਬਾਲਾ ਮਰਦਾਨਾ
ਜਬਤਾਈ ਏਹਪ੍ਰਾਣੀ ਸੰਸਾਰੀ ਲੋਕਾਂ ਦੇਰਾਹਪੁਰਚਲੇ ਤਾਂ ਏਹੁਸੰਸਾਰਕਿਸੇਤਰਾਂ
ਭੀਨਹੀ ਛਡਦਾ ਜੇਸੰਸਾਰਦੇ ਰਾਹਬੀ ਨਿਰਾਲਾ ਹੋਤੁਰੇ ਤਾਂਸੁਖਾਲਾਪਰਮੇਸਰਨੂੰ
ਮਿਲੇਗਾ ਤਾਂਗੁਰੂਜੀ ਕਹਿਆ ਜਿਸਤਰਾਂਇਸਗਾਂਵਵਾਲਿਆਂ ਮਸਕਰੀਕੀ
ਤੀ ਅਤੇ ਗਹਿਣਭੀਨਹੀਦੀਆਂ ਜੇਕਰ ਹਮਖਫਕੀਕਰਤੇ ਤਾਂਹਛੀਬਾਤਨਹੀਸੀ
ਤਾਂ ਮਰਦਾਨੇਆਖਿਆ ਗੁਰੂਜੀ ਇਨਾਂਦੇਬਾਬਕਿਆਵਰਤੀਜੀ ਤਾਂਗੁਰੂਜੀਨੇ
ਕਹਿਆ ਮਰਦਾਨਿਆ ਏਹਵਸਦੇਹੀਭਲੇਹੈਨ ਤਾਂਗੁਰੂਜੀ ਇਕਸਹੋਰਗਾਂਵਵਿ
ਚਗਏ ਤਾਂ ਉਨਾਸਿਖਾਂਨੇਬਾਬੇਜੀਦੀ ਵਡੀਸੇਵਾਟਹਿਲਕੀਤੀ ਵਡਾਆਦਰਭਾਉ
ਕੀਤਾ ਜਾਂ ਅਗਲੇਭਲਕ ਗੁਰੂਜੀ ਉਥੋਂਉਠਚਲੇ ਤਾਂ ਓਹਸਿਖਜਾਵਣਨਾਦੇਵ
ਨ ਬੈਰਾਗਕਰਨ ਅਤੇ ਕਈਕੁਲੋਕ ਬਾਬੇਜੀਦੇਨਾਲਹੀਉਠਤੁਰੇ ਗੁਰੂਜੀਰਹਿਣ
ਨਾਹੀ ਤਾਂਸ੍ਰੀਗੁਰੂਨਾਨਕਜੀ ਕਹਿਆ ਮਰਦਾਨਿਆ ਏਹੁਸਹਿਰਉਜੜ੍ਹੇਗਾ
ਤਾਂ ਮਰਦਾਨੇਆਖਿਆ ਗੁਰੂਜੀ ਤੇਰੇਘਰਵਿਚ ਏਹਭੁਲਾਨਿਆਉਕਿਉਂਕਰਜੀ ਜੋ
ਜਿਥੇਤਾਂ ਸੇਵਾਟਹਿਲਛਡੋ ਬੈਠਣੇਭੀਕੋਈ ਨਹੀਦੇਂਦਾਸੀ ਸੋ ਸਹਿਰਵਸਿਆ
ਜੀ ਅਰ ਜਿਨਾਨੇਸੇਵਾ ਬਹੁਤਕੀਤੀ ਭਾਉਪ੍ਰੀਤਭੀਕੀਤੀ ਸੋ ਸਹਿਰ ਉਜੜਿਆਜੀ
ਤਾਂਗੁਰੂਜੀਬਚਨਕੀਤਾ ਮਰਦਾਨਿਆ ਉਸ ਸਹਿਰਦਾ ਆਦਮੀ ਹੋਰਤੁ ਸਹਿਰਜਾ
ਵੈਗਾ ਤਾਂ ਉਨਾਨੂੰਭੀ ਬਿਗਾੜ੍ਹੈਗਾ ਇਸਵਾਸਤੇ ਓਹਲੋਕ ਓਥੇਹੀ ਵਸਦੇਭਲੇਹੈਨ
ਅਤੇਜੋ ਇਸ ਸਹਿਰਦੇਆਦਮੀ ਹੋਰਤਦੇਸਜਾਵਣਗੇ ਤਾਂਉਨਾਨੂੰਭੀ ਏਹ ਸੁਮਤਿਦਿ
ਵਾਵਣਗੇ ਅਰਉਨਾਲੋਕਾਂਦੀ ਗਤਿਕਰਨਗੇ ਇਸਵਾਸਤੇ ਆਖਿਆਹੈ ਜੋਏਹੁ

ਸਹਿਰ ਉਜੜੈਗਾ ਤਾਂ ਮਰਦਾਨੇ ਗੁਰੂ ਨਾਨਕ ਜੀ ਅਗੇ ਮਥਾ ਟੇਕਿਆ ਅਤੇ ਉਥੋਂ
ਅਗਾਹਾਂ ਨੂੰ ਚਲੇ ਤਾਂ ਮਰਦਾਨੇ ਆਖਿਆ ਜੀ ਹੇ ਗੁਰੂ ਮਹਾਰਾਜ ਜੀ ਚਉਮਾਸਾ ਕਿ
ਥਾਉਂ ਬੈਠੀਏ ਜੀ ਤਾਂ ਗੁਰੂ ਨਾਨਕ ਜੀ ਆਖਿਆ ਭੁਲਾ ਮਰਦਾਨਾ ਅਗੇ ਕੋਈ ਗਿਰ
ਦੁ ਆਵਦਾ ਹੈ ਤਾਂ ਉਥੇ ਬੈਠਾਂਗੇ ਤਾਂ ਇਕ ਸਹਿਰ ਜਬ ਆਇਆ ਤਾਂ ਉਸ ਥੋ ਇਕ ਕੋ
ਸ ਦੇ ਬੀਰ ਵਿਚ ਆਇ ਬੈਠੇ ਉਸ ਗਿਰਾਉਂ ਵਿਚ ਇਕ ਖਤ੍ਰੀ ਦਾ ਘਰ ਹੈਗਾ ਸੀ ਅਤੇ
ਓਹ ਸੰਤ ਸੇਵੀ ਭੀ ਹੈਸੀ ਆਏ ਸਾਧੂ ਦੀ ਸੇਵਾ ਕਰਦਾ ਹੁੰਦਾ ਸੀ ਅਤੇ ਓਹ ਇਕ ਦਿਨ ਜੋ
ਗੁਰੂ ਨਾਨਕ ਜੀ ਦੇ ਦਰਸਨ ਜਾਇ ਲਗਾ ਤਾਂ ਉਸ ਦੇ ਮਨ ਨੂੰ ਸਾਂਤ ਆਇ ਗਈ ਓਹ ਨਿ
ਤ ਦਰਸਨ ਵਾਸਤੇ ਜਾਵਿਆ ਕਰੇ ਜੋ ਕੁਛ ਬਣੇ ਸੋ ਸੇਵਾ ਭੀ ਕਰ ਆਵਿਆ ਕਰੇ ਉਸ
ਦਾ ਨਿਤ ਨੇਮ ਹੋਇ ਗਇਆ ਜਬ ਤੀਕਰ ਗੁਰੂ ਕਾ ਦਰਸਨ ਕਰੇ ਨਾਹੀ ਤਬ ਤੀਕਰ ਓਹ
ਜਲ ਪਾਨ ਨਹੀ ਕਰੇ ਇਕ ਦਿਨ ਉਸ ਦੇ ਪਾਸ ਲੋ ਹਟੀ ਵਾਲੇ ਆਖਿਆ ਹੇ ਬਾਣੀਏ ਤੂੰ ਨਿ
ਤ ਕਹਾਂ ਜਾਂਦਾ ਹੈ ਅਗੇ ਤਾਂ ਕਦੀ ਸੰਜੋਗ ਨਾਲ ਜਾਂਦਾ ਆਹੇ ਤਦ ਉਸ ਸਿੱਖ ਨੇ ਕਹਿ
ਆ ਭਾਈ ਇਕ ਸੰਤ ਆਏ ਹੈਨ ਉਨਾ ਦੇ ਦਰਸਨ ਨੂੰ ਜਾਂਦਾ ਹਾਂ ਤਾਂ ਉਸ ਕਹਿਆ ਜੀ
ਮੈਨੂੰ ਭੀ ਉਨਾ ਦਾ ਦਰਸਨ ਕਰਾਉ ਤਾਂ ਇਕ ਦਿਨ ਓਹ ਭੀ ਦਰਸਨ ਨੂੰ ਗਇਆ ਜਾਂਦਿ
ਆ ਜਾਂਦਿਆ ਓਹ ਇਕ ਲਉਂਡੀ ਨਾਲ ਅਟਕਿਆ ਨਿਤ ਪ੍ਰਤਿ ਘਰ ਤੇ ਇੱਕਠੇ ਆਵ
ਨ ਦਰਸਨ ਕਰਕੇ ਗਿਰਾਂ ਵਿਚ ਇਕਠੇ ਹੀ ਆਵਨ ਓਹ ਲੌਂਡੀ ਦੇ ਜਾਵੇ ਅਤੇ ਸਿਖ ਆਪ
ਣੇ ਘਰ ਨੂੰ ਆਵੈ ਗੁਰੂ ਪਰਮੇਸਰ ਬਾ ਇਕ ਦਿਨ ਉਨ ਕਹਿਆ ਭਾਈ ਜੀ ਮੈਂ ਜਾਂਦਾ ਹਾਂ
ਵਿਕਾਰ ਕਰਨ ਅਤੇ ਤੂੰ ਜਾਂਦਾ ਹੈ ਸਾਧ ਕੀ ਸੇਵਾ ਕਰਣ ਅਜ ਤੇਰਾ ਮੇਰਾ ਕਰਾਰ ਹੈ ਦੇਖ
ਤੈਨੋ ਕਿਆ ਪ੍ਰਾਪਤ ਹੋਵੈ ਅਤੇ ਮੈਨੂੰ ਕਿਆ ਪ੍ਰਾਪਤ ਹੋਵੈ ਤੂੰ ਅਗੇ ਆਵਹਿ ਤਾਂ ਉਥੇ ਜਾ
ਇ ਬੈਠਣਾ ਭੋਰੇ ਜਾਵੈ ਤਾਂ ਲਉਂਡੀ ਘਰ ਨਾਹੀ ਤਾਂ ਓਹ ਉਦਾਸ ਹੋਇ ਕੈ ਉਠ ਆਇਆ
ਟਿਕਾਣੇ ਪੁਰ ਆਇ ਬੈਠਾ ਫਿਕਰ ਨਾਲ ਧਰਤੀ ਲਗਾ ਖੋਦਣ ਦੇਖੇ ਤਾਂ ਇਕ ਮੁਹਰ
ਹੈ ਅਤੇ ਹੋਰ ਕੋਇਲੇ ਹੈਨ ਮਟਕੁਰਿਆ ਹੋਇਆ ਤਾਂ ਓਹ ਸਿਖ ਗੁਰੂ ਨਾਨਕ ਜੀ ਪਾਸ
ਹੁ ਪੈਰੀ ਪੈ ਚਲਿਆ ਜਾਂ ਬੂਹੇ ਦੇ ਬਾਹਰ ਆਇਆ ਤਾਂ ਕੰਡਾ ਚੁਭਿਆ ਤਾਂ ਕਪੜੇ ਨਾਲ
ਪੈਰ ਬੰਨ ਲੀਤੋਸ ਇਕ ਪੈਰ ਜੁਤੀ ਚੜੀ ਅਤੇ ਇਕ ਪੈਰ ਜੁਤੀ ਅਤੇ ਭੰਨੀ ਜਾਂਦੇ ਦੋ
ਇਕਠੇ ਹੋਏ ਤਾਂ ਓਸ ਪੁਛਿਆ ਭਾਈ ਜੁਤੀ ਚੜਾਇਲੇ ਤਾਂ ਉਸ ਸਿਖ ਕਹਿਆ ਭਾ
ਈ ਜੀ ਮੈਨੂੰ ਕੰਡਾ ਚੁਭਿਆ ਹੈ ਤਾਂ ਉਸ ਕਹਿਆ ਮੈ ਮੁਹਰ ਲਭੀ ਹੈ ਤੈਨੂੰ ਕੰਡਾ ਚੁਭਿਆ
ਹੈ ਏਹ ਬਾਰਤਾ ਪੁਛੀਦੀ ਹੈ ਤੂੰ ਜਾਂਦਾ ਹੈ ਸਾਧੂ ਕਾ ਦਰਸਨ ਕਰਨੇ ਅਤੇ ਟਹਿਲ
ਕਰਤਾ ਹੈ ਅਤੇ ਮੈ ਜਾਂਦਾ ਹਾਂ ਪਾਪ ਕਰਣੇ ਤਦ ਦੂਜੇ ਦਿਨ ਦੋਵੈ ਸਤਿਗੁਰੂ ਜੀ ਦੇ ਪ

Sri Satguru Jagjit Singh Ji eLibrary NamdhariElibrary@gmail.com

ਸ ਆਇ ਬੇਨਤੀ ਕੀਤੀ ਅਰ ਆਪਣੀ ਹਕੀਕਤ ਸੁਣਾਈ ਤਾ ਗੁਰੂ ਨਾਨਕ ਜੀ ਬੋਲੇ
ਭਾਈ ਚੁਪ ਕਰਿ ਤਾ ਉਨਾ ਆਖਿਆ ਜੀ ਜਾਹਰ ਕੀਚੈ ਤਾ ਗੁਰੂ ਨਾਨਕ ਜੀ ਬੋਲਿਆ
ਆਖਿਓਸੁ ਜੋ ਮੱਟ ਕੋਲਿਆ ਕਾ ਹੈ ਸੋ ਸਭੁ ਮੁਹਰਾ ਹੀ ਹੈਸਨ ਪਿਛਲੇ ਜਨਮਦ
ਬੀਜਿਆ ਸਾ ਤਿਸਦਾ ਸਦਕਾ ਮੁਹਰਾਂ ਹੋਈਆ ਹੈਸਨ ਪਰੁ ਜਿਉਂ ਜਿਉਂ ਵਿਕਾਰ
ਨੂ ਦੇਖਿਆ ਹੈ ਤਿਉ ਤਿਉ ਮੁਹਰਾਂ ਦੇ ਕੋਇਲੇ ਹੋਏ ਅਤੇ ਸਿਖਾ ਤੇਰੀ ਪਰਾਰਬਧ
ਵਿਚ ਸੂਲੀ ਚੜ੍ਹਨਾ ਸੀ ਜਿਉਂ ਜਿਉਂ ਸੇਵਾ ਵਿਖੇ ਆਵਦਾ ਰਿਹਾ ਹੈ ਤਿਉਂ ਤਿਉਂ ਸੂ
ਲੀ ਘਸਦੀ ਘਟਦੀ ਗਈ ਹੈ ਸੂਲੀ ਦਾ ਕੰਡਾ ਹੋਇ ਗਇਆ ਹੈ ਸਾਧ ਕੀ ਸੇਵਾ ਕਾ
ਸਦਕਾ ਤਾਂ ਏਹੁ ਉਠ ਕਰ ਚਰਨੀ ਪੜ੍ਹੇ ਦੋਵੇ ਨਾਉ ਧਰੀਕ ਸਿਧ ਹੋਏ ਗੁਰੂ ਗੁਰੂ ਲਗੇ
ਜਪਣ ਤਾ ਗੁਰੂ ਨਾਨਕ ਜੀ ਉਨਾ ਕੋ ਉਪਦੇਸ ਦੇਕਰ ਨਿਹਾਲ ਕੀਤਾ॥

॥ਆਗੇ ਸਾਖੀ ਗੁਬਿੰਦ ਲੋਕਾ ਨਾਲ ਹੋਈ॥

ਇਕ ਦਿਨ ਗੋਬਿੰਦ ਲੋਕ ਸ੍ਰੀ ਗੁਰੂ ਜੀ ਦੇ ਦਰਸਨ ਵਾਸਤੇ ਗੁਰੂ ਨਾਨਕ ਜੀ ਪਾਸ
ਆਏ ਆਇ ਕਰ ਕਹਿਆ ਹੇ ਸ੍ਰੀ ਬਾਬਾ ਜੀ ਰਾਮ ਰਾਮ ਸਤਰਾਮ ਤਾ ਅਗੋ ਗੁਰੂ ਨਾ
ਨਕ ਜੀ ਕਹਿਆ ਆਈਏ ਜੀ ਸੰਤ ਜੀ ਬੈਠੀਏ ਜੀ ਤਾ ਘੜੀ ਇਕ ਸਸਤਾਇ
ਕਰ ਉਨ ਗੋਬਿੰਦ ਲੋਕਾ ਕਹਿਆ ਹੇ ਸ੍ਰੀ ਬਾਬਾ ਨਾਨਕ ਜੀ ਇਕ ਬੇਨਤੀ ਹੈ ਜੇ ਅ
ਗਿਆ ਹੋਵੈ ਤਾ ਪੁਛੀਏ ਜੀ ਤਾ ਗੁਰੂ ਨਾਨਕ ਜੀ ਕਹਿਆ ਹੇ ਭਾਈ ਜੀ ਜੋ ਕੁਛ ਤੁ
ਮਾਰੇ ਜੀਅ ਮੇ ਆਵੈ ਸੋ ਪੂਛੋ ਜੀ ਤਾ ਗੋਬਿੰਦ ਲੋਕਾ ਕਹਿਆ ਹੇ ਬਾਬਾ ਨਾਨਕ ਜੀ
ਤੁਮ ਮਹਾ ਪੂਰਨ ਪੁਰਖ ਹੋ ਜੀ ਸ੍ਰੀ ਪਰਮੇਸਰ ਜੀ ਕੇ ਅਰਥ ਕਰਕੇ ਕੋਈ ਪਰਮੇ
ਸਰ ਜੀ ਕੀ ਕਥਾ ਸੁਣਾਈਜੈ ਹਮਾਰੇ ਤਾਈ ਤਾ ਸ੍ਰੀ ਗੁਰੂ ਜੀ ਨੇ ਕਹਿਆ ਮੈ ਬਲਿ
ਹਾਰ ਜਾਵਾ ਜੀ ਸ੍ਰੀ ਪਰਮੇਸਰ ਜੀ ਕੇ ਨਾਮ ਥੋ ਜੋ ਕੋਈ ਸ੍ਰੀ ਪਰਮੇਸਰ ਜੀ ਕੀ
ਆ ਬਾਰਤਾ ਪੂਛੈ ਤਿਨਾ ਥੋ ਭੀ ਮੈ ਬਲਿਹਾਰ ਜਾਵਾ ਅਰ ਤਿਨਾ ਵਿਟਹੁ ਕੁਰਬ
ਣ ਜਾਵਾ ਜੀ ਸੁਣਹੁ ਭਾਈ ਰਾਮ ਕੇ ਲੋਕੋ ਜੋ ਕੁਛ ਤੁਸਾ ਪੁਛਣਾ ਹੈ ਸੋ ਤੁਸੀ ਮੇ
ਰੇ ਪਾਸੋ ਪੂਛੋ ਜੀ ਤਾ ਉਨ ਗੋਬਿੰਦ ਲੋਕਾ ਨੇ ਕਹਿਆ ਹੇ ਸਤਿਗੁਰੂ ਜੀ ਓਹੁ ਜੋ
ਸ੍ਰੀ ਪਰਮੇਸਰ ਜੀ ਕਹੀਦਾ ਹੈ ਸੋ ਉਸ ਕਾ ਰੂਪ ਰੰਗ ਕਿਆ ਹੈ ਅਰ ਉਸ ਕਾ ਕ
ਰਤਬ ਕਿਆ ਹੈ ਅਰ ਆਪ ਤੇ ਉਪਜਿਆ ਹੈ ਯਾ ਕਿਸੀ ਕਾ ਉਪਜਾਇਆ ਹੋਇ
ਆ ਹੈ ਅਤੇ ਸ੍ਰੀ ਪਰਮੇਸਰ ਜੀ ਕੀ ਆਦਿ ਭੀ ਸੁਣਾਈਏ ਜੋ ਕਿਆ ਵਸਤ ਹੈ
ਤਾ ਗੁਰੂ ਨਾਨਕ ਜੀ ਕਹਿਆ ਹੇ ਸੰਤ ਜਨੋ ਪਰਮੇਸਰ ਜੀ ਕੀ ਮਾਇਆ ਬਹੁਤ
ਬਿਅੰਤੁ ਹੈ ਤਿਸ ਕਾ ਅੰਤੁ ਨਹੀ ਕਹਿਆ ਜਾਂਦਾ ਸੁਕਲ ਪਖ ਕ੍ਰਿਸਨ ਪਖ ਜੋ

ਹੈ ਜੋ ਪਿਤਰੋਂ ਕਾ ਦਿਨ ਰਾਤ੍ਰ ਹੈ ਅਤੇ ਬਾਰਾਂ ਮਹੀਨੇ ਜੋ ਹੈਨ ਉਤਰਾਇਣ ਦਖਣਾ
ਇਣ ਇਕ ਬਰਸ ਸੋ ਦੇਵਤਿਆਂ ਕਾ ਦਿਨ ਰਾਤ੍ਰ ਹੈ ਐਸੇ ਹੀ ਹਿਸਾਬ ਸੇ ਦੋ ਹਜਾਰ
ਜੁਗ ਗੁਜਰੇ ਤਾਂ ਬ੍ਰਹਮਾ ਕਾ ਇਕ ਦਿਨ ਅਤੇ ਰਾਤ ਗੁਜਰਦਾ ਹੈ ਜਬ ਬ੍ਰਹਮੇ ਕੇ
ਸਉ ਬਰਸ ਗੁਜਰੇ ਤਾਂ ਬ੍ਰਹਮਾ ਦੀ ਉਮਰ ਹੋਇ ਨਿਬੜਦੀ ਹੈ ਤੇ ਬਿਸਨ ਜੀ ਦੀ
ਦਿਨ ਰਾਤ ਬੀਤਦੀ ਹੈ ਐਸੇ ਹੀ ਹਜਾਰ ਬਰਸ ਗੁਜਰੇ ਤਾਂ ਬਿਸਨ ਜੀ ਦੀ ਉਮਰ
ਬੀਤ ਜਾਂਦੀ ਹੈ ਅਤੇ ਸਿਵ ਜੀ ਦਾ ਇਕ ਦਿਨ ਰਾਤ੍ਰ ਹੀ ਬੀਤਦਾ ਹੈ ਐਸੇ ਸਉ ਬਰ
ਸ ਗੁਜਰਨ ਤਾਂ ਸਿਵ ਜੀ ਉਮਰ ਭੋਗ ਮੁਕਦਾ ਹੈ ਅਤੇ ਹੇ ਮਿਤ੍ਰ ਜੋ ਨੇ ਪਰਮੇਸਰ ਦੀ
ਮਾਇਆ ਜੇਹੜੀ ਹੈ ਤਿਸ ਦੀ ਇਕ ਨਿਮੇਖ ਮਾਤ੍ਰ ਹੁੰਦਾ ਹੈ ਸੋ ਨਿਮੇਖ ਕਿਸ ਕਉ
ਆਖੀਦਾ ਹੈ ਜੇਹੜਾ ਨੇਤ੍ਰ ਦਾ ਇਕ ਵਾਰੀ ਮੀਟ ਕੇ ਖੋਲ ਲਵੇਣਾ ਏਹ ਨਿਮੇਖ ਆਖੀਦਾ
ਹੈ ਸੋ ਜਿਸ ਮਾਇਆ ਦਾ ਏਡਾ ਬਿਸਥਾਰ ਹੈ ਉਸ ਦਾ ਅੰਤ ਨਹੀਂ ਆਂਵਦਾ ਤਉ ਤਿ
ਸ ਮਾਇਆ ਦੇ ਭਰਤਾ ਦਾ ਕਿਸ ਤਰਾਂ ਅੰਤ ਆਵੇ॥ ਤਿਸ ਭਗਵੰਤ ਦੀ ਬਿਅੰਤਤਾ
ਨੂੰ ਬਰਣਨ ਕਰਕੇ ਸ੍ਰੀ ਗੁਰੂ ਨਾਨਕ ਜੀ ਨੇ ਰਾਗੁ ਗੂਜਰੀ ਵਿਚ ਇਕ ਸਬਦ ਆ
ਖਿਆ॥ ਰਾਗੁ ਗੂਜਰੀ ਮਹਲਾ ੧ ॥ ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇ
ਦ ਪੜਹਿ ਮੁਖ ਕੰਠਿ ਸਵਾਰਿ॥ ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ
ਗੁਬਾਰ॥੧॥ ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ॥ ਜਾ ਕੀ ਭਗਤਿ
ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ॥੧॥ ਰਹਾਉ॥ ਰਵਿ ਸਸਿ ਦੀ
ਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ॥ ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮ
ਲੁ ਮਨਮੁਖਿ ਰੈਣਿ ਅੰਧਾਰਿ॥੨॥ ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋ
ਚਨ ਕਿਆ ਹੇਰੈ॥ ਅੰਤਰਿ ਜੋਤਿ ਸਬਦ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ॥
੩॥ ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ॥ ਨਾਨਕ ਸਹਜ
ਮਿਲੈ ਜਗਜੀਵਨ ਨਦਰਿ ਕਰਹੁ ਨਿਸਤਾਰਾ॥੪॥੧॥ ਤਿਸ ਕਾ ਪਰਮਾਰਥ
ਗੁਰੂ ਨਾਨਕ ਜੀ ਬਚਨ ਕਹਿਦੇ ਹੈਨ॥ ਸੁਣੋ ਭਾਈ ਗੁਬਿੰਦ ਲੋਕੋ ਸ੍ਰੀ ਪਰਮੇਸਰ
ਜੀ ਕੀ ਆਦਿ ਬ੍ਰਹਮੇ ਨੇ ਇਉ ਖੋਜੀ ਥੀ ਜੋ ਪ੍ਰਥਮ ਸੁਤੇ ਪ੍ਰਕਾਸ ਜੋ ਪਰਮੇਸਰ
ਆਪਣੇ ਆਪ ਹੀ ਸ੍ਰੀ ਠਾਕੁਰ ਜੀ ਨੇ ਨਿਰੰਕਾਰ ਤੇ ਅਕਾਰ ਸਰਗੁਣ ਰੂਪ ਹੋਏ
ਸੋ ਤਿਸ ਪਰਮੇਸਰ ਜੀ ਦੇ ਮੁਖ ਦੀ ਜੋਤ ਤੇ ਮਹਾਦੇਉ ਉਪਜਿਆ ਅਰੁ ਨਾਭ ਕ
ਮਲ ਤੇ ਬ੍ਰਹਮਾ ਉਪਜਿਆ ਤਾਂ ਬ੍ਰਹਮੇ ਨੇ ਆਖਿਆ ਮੈ ਕੁਛ ਗਿਆਨ ਕਰਾਂ
ਜੋ ਸ੍ਰੀ ਪਰਮੇਸਰ ਜੀ ਕੈਸਾ ਹੈ ਸੋ ਜੈਸੀ ਜੈਸੀ ਗਿਆਨ ਕੀ ਪ੍ਰੀਤ ਉਪਜਦੀ ਹੈ ਸੋ

ਤੇ ਜੀਉ ਸਤਤਿ ਕਰਦਾ ਹੈ ਜਬ ਉਸਨੇ ਉਸਤਤਿ ਕਰ ਰਿਹਾ ਤਾ ਬ੍ਰਹਮਾ ਕੇ ਰਿਦੇ
ਕਉ ਸਾਂਤ ਨਾ ਆਈ ਤਬ ਮਹਾਰਾਜ ਜੀ ਨੇ ਬ੍ਰਹਮਾ ਕੋ ਚਤੁਰ ਸਲੋਕੀ ਭਾਗਵਤ
ਉਪਦੇਸ ਕੀਆ ਤਬ ਬ੍ਰਹਮਾ ਜੀ ਕੋ ਸਾਂਤ ਆਇ ਗਈ॥ ਸਲੋਕ ॥ ਸ੍ਰੀ
ਆਨੇ ਪਰਮ ਗੁਹਯੰ ਮੇ ਯਦਿ ਵਿਗਿਆਨ ਸਮਨ੍ਵਿਤੰ॥ ਸਰਹਸ੍ਯੰ ਤਦੰਗੀਚ
ਗ੍ਰਹਾਣ ਗਦਿਤੰ ਮਯਾ॥ ਯਾਵਾਨਹੰ ਯਥਾ ਭਾਵੋ ਯਦ੍ਰੂਪ ਗੁਣ ਕਰਮਕ॥ ਤਥੈਵ
ਤਤ੍ਵ ਵਿਗਿਆਨ ਮਸਤੁ ਤੇ ਮਦਨੁਗ੍ਰਹਾਤ॥ ਅਹਿਮੇਵਾ ਸਮੇਵਾਗ੍ਰੇ ਨਾਨਿਯਤ
ਯਤ ਸਤ ਸਤਪਰੰ॥ ਪਸਚਾਦਿਹੰ ਯਦੇਤਚ ਯੋਵਸਿਸ਼ਯੇਤ ਸੋ ਸਮਿਹੰ॥ ਰਿ
ਤੇਰਥੰ ਯਤ ਪ੍ਰਤੀਯੇਤ ਨਾ ਪ੍ਰਤੀਯੇਤ ਚਾਤਮਨਿ॥ ਤਦ ਵਿਦ੍ਯਾਂ ਦਾਤਮਨੋਮਾ
ਯਿਆਂ ਯਥਾ ਭਾਸੋ ਯਥਾ ਤਮਾ॥॥ ਯਥਾਂ ਮਹਾਂਤਿ ਭੂਤਾਨਿ ਭੂਤੇਖੂ ਚਾਵਚੇਖੂਚ
ਪ੍ਰਵਿਸਟਾਂਨੀ ਪ੍ਰਵਿਸਟਾਨਿ ਤਥਾ ਤੇਖੁ ਨ ਤੇਖੁ ਅਹੰ॥ ਏਤਾਵਦੇਵ ਜਿਗਿਆਸੀ ਤਵ੍ਯ
ਜਿਗਿਆਸੁਨਾਤਮਨ॥ ਅਨ੍ਵੈਵ ਯਤਿਰੇਕਾਭ੍ਯਾਂ ਯਤ ਸਿਆਤ ਸਰਬਤ੍ਰ ਸਰਬਦਾ
ਏਤਨ ਮਤ ਮਯਾਤਿਸ੍ਟ ਪਰਮੇਣ ਸਮਾਧਿਨਾ॥ ਭਵਾਨ ਕਲਪ ਵਿਕਲਪੇ ਖੁਨ
ਵਿਮੁਹਿਯਤਿ ਕਰਹਿ॥ ਚਿਤ॥ ਜਬ ਏਹ ਚਤੁਰ ਸਲੋਕੀ ਮੂਲ ਅਰ ਤੀਨ ਸਲੋਕ
ਉਪਦੇਸ ਕੇ ਕਹੇ ਤਾ ਬ੍ਰਹਮਾ ਨੇ ਕਹਾ ਹੇ ਭਗਵਾਨ ਕ੍ਰਿਪਾਨਿਧਾਨ ਜੀ ਇਸ ਕਾ ਅਰ
ਥ ਮੇਰੇ ਤਾਈ ਬੁਝਾਇ ਸੁਝਾਇ ਦੇਵੋ ਤਾ ਭਗਵਾਨ ਕਹੈ ਹੇ ਬ੍ਰਹਮਾ ਮੇਰਾ ਰਿਦਾ ਤੋ
ਏਹ ਹੈ ਜੋ ਮੇਰੇ ਨਾਮ ਕੀ ਸਰਨ ਬਿਨਾ ਉਧਾਰ ਕਿਸੀ ਕਾ ਨਾਹੀ ਹੋਤਾ ਪ੍ਰਥਮੇ ਤੋ ਏਸ
ਲੋਕ ਮੇ ਉਪਦੇਸ ਕੀਆ ਹੇ ਬ੍ਰਹਮਾ ਜੋ ਗਿਆਨ ਮੈਨੇ ਪਰਮ ਗੁਹਜ ਰਖਿਆ
ਹੈ ਵਿਗਿਆਨ ਕੇ ਸਮੇਤ ਅਰ ਭਗਤ ਰੂਪ ਰਸ ਕੇ ਸਮੇਤ ਅਰ ਨਮਦਾਨ ਇਸਨਾ
ਨ ਇਨ ਅੰਗੋ ਕੇ ਸਮੇਤ ਸੋ ਤੂ ਲੇਹੁ ਹੇ ਬ੍ਰਹਮਾ ਮੈ ਤੇਰੇ ਤਾਈ ਦੇਤਾ ਹੋ ੧॥ ਹੇ ਬ੍ਰਹ
ਮਾ ਜੈਸਾ ਮੈ ਹੋ ਜੈਸਾ ਮੇਰਾ ਭਾਉ ਹੈ ਜੈਸਾ ਮੇਰਾ ਰੂਪ ਹੈ ਜੈਸੇ ਮੇਰੇ ਗੁਣ ਹੈ ਜੈਸੇ ਮੇਰੇ
ਕਰਮ ਹੈਨ ਤੈਸੇ ਹੀ ਤੂ ਇਨ ਸਲੋਕੋ ਕਰਕੇ ਮੇਰੀ ਉਸਤਤਿ ਕਰ ਮੇਰੀ ਕ੍ਰਿਪਾ ਤੇ॥੨
ਮੈ ਹੀ ਜਗਤ ਕੀ ਆਦਿ ਹੋ ਸਭ ਸੂਖਮ ਅਸਥੂਲ ਕਾ ਪਰਾ ਮੇਰੇ ਤੇ ਬਿਨਾ ਨਿਰਗੁ
ਨ ਸਰਗੁਨ ਕਛੁ ਨਹੀ ਅਬ ਭੀ ਮੈ ਹੀ ਹੋ ਬਹੁੜ ਜਗਤ ਮੇਰੇ ਬਿਖੇ ਲੀਨ ਹੋ ਜਾਵੈਗਾ
ਪੀਛੇ ਮੈ ਹੀ ਰਹੂਗਾ॥੩॥ ਹੇ ਬ੍ਰਹਮਾ ਜੋ ਕੂੜੀ ਮਾਇਆ ਅਸਤ ਹੈ ਸੋ ਪੜੀ ਪ੍ਰਗ
ਸਤੀ ਹੈ ਮੈ ਸਤ ਹੋ ਮੇਰੇ ਕੋ ਕੋਈ ਜਾਣ ਨਹੀ ਸਕਤਾ ਏਹੀ ਮੇਰੀ ਮਾਇਆ ਜਾਣ॥
ਜੈਸੇ ਇਕ ਚੰਦ੍ਰਮਾ ਕੇ ਦੋ ਚੰਦ੍ਰਮਾ ਦੇਖ ਦ੍ਰਿਸਟੀ ਕੋ ਨਦਰ ਆਵਤੇ ਹੈ ਅਰ ਰਾਹ ਅਕਾ
ਸ ਮੇ ਇਸਥਿਤ ਭੀ ਹੈ ਚੰਦ੍ਰਮਾ ਸੂਰਜ ਕੇ ਸੰਗ ਮਾਇਆ ਦ੍ਰਿਸਟ ਨਹੀ ਆਵਤਾ ਤੈਸੇ

Sri Satguru Jagjit Singh Ji eLibrary NamdhariElibrary@gmail.com

ਮੇਰੀ ਮਾਇਆ ਹੈ ਅਦਿਸਟ ਹੈ ਦਿਸਟ ਨਹੀ ਆਵਤੀ ਅਰ ਮੈ ਸਤ ਹੋ ਸੋ ਤਾਂ ਕੇ ਸੰ
ਗ ਬਿਨਾ ਦਿਸਟ ਨਹੀ ਆਵਤਾ ॥ ਜੈਸੇ ਪੰਜੇ ਭੂਤ ਤੇਜ ਵਾਉ ਪ੍ਰਿਥੀ ਅਰ ਅਕ
ਸ ਜਲ ਅਪਨੇ ਕਾਰਜ ਮੋ ਭੀ ਹੈ ਅਰ ਨਿਆਰੇ ਭੀ ਹੈ ਤੈਸੇ ਮੈ ਸਭ ਕੇ ਸਤ ਭੀ ਦੇ
ਰਹਾ ਹੋ ਅਰ ਨਿਆਰਾ ਭੀ ਹੋ ਤੈਸੇ ਤੂ ਮੁਝ੍ਕੇ ਅਨ ਵਿਵੇਕ ਕਰ ਦੇਖ ਅਰ ਵਿਵੇਕ ਕਰ ਸ
ਭੁ ਵਿਸਥਾਰ ਮੁਝ ਤੇ ਹੀ ਹੂਆ ਹੈ ਅਰ ਵਿਵੇਕ ਕਰ ਮੁਝ ਸੇ ਬਿਨਾ ਰਹਿਤ ਕੁਛ ਨਹੀ
ਏਹ ਸੰਬੋਧਨ ਕਾ ਬ੍ਰਹਮੇ ਕੋ ਕਹਾ ਹੇ ਬ੍ਰਹਮਾ ਏਹੁ ਮੇਰਾ ਗਿਆਨ ਜਬ ਤੂੰ ਆਪਣੇ ਰਿਤ
ਵਿਖੇ ਰਖੇਗਾ ਤੌ ਜਗਤ ਕੀ ਉਤਪਤਿ ਕੇ ਸਮੇ ਵਿਖੇ ਅਰ ਪ੍ਰਲੈ ਕੇ ਸਮੇ ਵਿਖੇ ਤੁਝ ਕੋ ਮੋ
ਹ ਨਹੀ ਵਿਆਪੇਗਾ ਸਦਾ ਸੰਤ ਰਹੇਗਾ ਤਾ ਬ੍ਰਹਮੇ ਨੇ ਉਸਤਤਿ ਕਰਕੇ ਸਲੋਕ ਬੀਧੇ
ਅਰੁ ਰਾਗ ਪਾਇ ਕਰ ਧੁਨੀ ਸਾਥ ਗਾਵਤਾ ਭਇਆ ਗਾਂਦ੍ਰਕਰ ਗੀਤ੍ਰਿਆ ਬਡਾ ਖੁਸੀ
ਹੋਇਆ ਲਿਖ ਲਿਖ ਕਰਕੇ ਬਡੇ ਬਡੇ ਪੁਸਤਕ ਕਰਕੇ ਮਿਰਜਾਦਾ ਬਧੀਆਂ ਹੈ
ਗੁਬਿੰਦ ਲੋਕੋ ਏਹੁ ਚਾਰੇ ਬੇਦ ਬ੍ਰਹਮਾ ਕੇ ਮੁਖ ਹੈ ਤਾਂ ਬ੍ਰਹਮਾ ਨੇ ਚਾਰੇ ਮੁਖ ਕਰਕੇ ਚਾਰੇ
ਬੇਦ ਪੜ੍ਹੇ ਤਾ ਬ੍ਰਹਮਾ ਕੋ ਭਗਵੰਤ ਕੀ ਮਾਇਆ ਕੇ ਪ੍ਰਤਾਪ ਤੇ ਜੀਅ ਮੇ ਆਈ ਕਿ ਮੈ ਕੌ
ਣਹਾ ਕਿਸ ਤੇ ਪੈਦਾ ਹੋਇਆ ਹਾਂ ਜਬ ਬ੍ਰਹਮਾ ਨੇ ਦੇਖਿਆ ਤਾਂ ਪਾਣੀ ਹੀ ਪਾਣੀ ਹੈ ਹੋਰ
ਕੁਛ ਨਹੀ ਅਰ ਕਹਿਣੇ ਲਗਾ ਏਹੁ ਪਾਣੀ ਕਿਆ ਹੈ ਤਾਂ ਬ੍ਰਹਮਾ ਨੇ ਆਤਮੇ ਕਾ ਵਿਚਾ
ਰ ਕੀਤਾ ਏਹ ਪਾਣੀ ਜੋ ਹੈ ਸੋ ਬ੍ਰਹਮ ਹੈ ਬ੍ਰਹਮ ਤੇ ਪਾਣੀ ਇਕੋ ਹੀ ਹੈ ਤਾ ਬ੍ਰਹਮਾ ਨੇ ਕ
ਹਾ ਅਬ ਮੈ ਇਹ ਅੰਤ ਪਾਇਆ ਹੈ ਏਹ ਪਾਣੀ ਮੇਰਾ ਹੀ ਰੂਪ ਹੈ ਤਾ ਬ੍ਰਹਮਾ ਪਤਾਲ ਕੋ
ਗਇਆ ਦੇਖੇ ਤਾ ਉਥੇ ਭੀ ਕਈ ਬ੍ਰਹਮੇ ਹੈਨ ਪਾਣੀ ਹੀ ਹੈ ਹੋਰ ਕੁਛ ਨਹੀ ਫੇਰ ਬ੍ਰਹਮ
ਮਧ ਲੋਕ ਵਿਖੇ ਆਇਆ ਉਥੇ ਭੀ ਪਾਣੀ ਹੈ ਕਈ ਬ੍ਰਹਮੇ ਭੀ ਹੈਨ ਫੇਰ ਅਕਾਸ ਮੇ
ਬ੍ਰਹਮਾ ਗਿਆ ਉਥੇ ਭੀ ਪਾਣੀ ਹੈ ਅਤੇ ਕਈ ਬ੍ਰਹਮੇ ਹੈਨ ਜਿਤਨੇ ਦੇਸ ਮੰਡਲ ਦੀਪ ਲੋ
ਅ ਹੈਨ ਸਭ ਬ੍ਰਹਮਾ ਨੇ ਦੇਖੇ ਅਰ ਜਹਾ ਜਹਾਂ ਦੇਖੇ ਤਹਾ ਆਪ ਕੋ ਦੇਖੇ ਹੋਰ ਕੋਈ ਨਹੀ
ਫੇਰ ਬ੍ਰਹਮਾ ਉਸ ਅਸਥਾਨ ਵਿਖੇ ਆਇਆ ਏਹ ਦੇਖ ਕਰ ਕਹਿਣੇ ਲਾਗਾ ਜਲ
ਵਿਖੇ ਬ੍ਰਹਮਾ ਥਲੇ ਬ੍ਰਹਮਾ ਹੈ ਭੀ ਬ੍ਰਹਮ ਹੋਸੀ ਭੀ ਬ੍ਰਹਮਾ ਥਾਨ ਥਨੰਤਰ ਵਿਖੇ ਬ੍ਰਹ
ਮਾ ਆਦ ਜੁਗਾਦ ਭੀ ਬ੍ਰਹਮਾ ਬ੍ਰਹਮੇ ਨੇ ਜਿਸ ਵੇਲੇ ਏਹ ਬਾਤ ਕਹੀ ਤਾ ਅਕਾਸ ਬਾ
ਣੀ ਹੋਈ ਹੇ ਬ੍ਰਹਮਾ ਤੂ ਦੇਖੁ ਤੋ ਸਭੀ ਕੁਛ ਔਰ ਭੀ ਹੈ ਯਾ ਨਾਹੀ ਤਾ ਬ੍ਰਹਮਾ ਲਗਾ ਦੇਖ
ਣ ਦੇਖੇ ਤਾ ਇਕ ਕਮਲ ਭੀ ਹੈ ਤਾ ਅਕਾਸ ਬਾਣੀ ਹੋਈ ਹੇ ਬ੍ਰਹਮਾ ਤੂ ਦੇਖ ਜੋ ਕਮਲ ਕੌ
ਣ ਹੈ ਤਾ ਬ੍ਰਹਮਾ ਨੇ ਕਹਾ ਮੈ ਨਹੀ ਜਾਣਦਾ ਤਾ ਅਕਾਸ ਬਾਣੀ ਨੇ ਕਹਿਆ ਹੇ ਬ੍ਰਹਮਾ ਤੂ ਇ
ਸ ਕਮਲ ਤੇ ਹੀ ਪੈਦਾ ਹੋਇਆ ਹੈ ਤਾ ਬ੍ਰਹਮਾ ਨੇ ਕਹਾ ਮੈ ਬਡਾ ਸਾਰਾ ਹੇ ਕਮਲ ਨਿਕਾ ਹੈ

Sri Satguru Jagjit Singh Ji eLibrary NamdhariElibrary@gmail.com

ਤਾਂ ਅਕਾਸ ਬਾਣੀ ਨੇ ਕਹਾ ਹੇ ਬ੍ਰਹਮਾ ਛੋਟੇ ਹੀ ਤੇ ਬਡੇ ਹੋ ਜਾਂਦਾ ਹੈ ਤਾਂ ਬ੍ਰਹਮੇ ਨੇ ਕਹਾ ਜੀ
ਮਹਾਰਾਜ ਜੀ ਛੋਟੇ ਤੇ ਬਡਾ ਕਿਉਂਕਰ ਹੋਂਦਾ ਹੈ ਤਾਂ ਫੇਰ ਅਕਾਸ ਬਾਣੀ ਨੇ ਕਹਾ ਹੇ ਬ੍ਰਹਮਾ
ਖੋਜਿਆ ਹੀ ਜਾਣੀਏ ਕਉਣ ਬਡਾ ਅਤੇ ਕੌਣ ਛੋਟਾ ਤਾਂ ਬ੍ਰਹਮੇ ਨੇ ਕਹਿਆ ਜੀ ਮੈ
ਖੋਜਦਾ ਹਾਂ ਜੋ ਏਹ ਕਮਲ ਕਿਤਨਾ ਹਿਕ ਹੈ ਪਰ ਏਹ ਕਮਲ ਨਿਕਾ ਜੇਸਾ ਨਦਰੀ ਆ
ਵਦਾ ਹੈ ਅਰ ਮੈ ਜੋ ਇਸ ਵਿਚ ਪਾਇਆ ਸਾ ਅਤੇ ਫੇਰ ਮੈ ਨਿਕਾਲਿਆ ਕੀ ਕੁਰਸਾ ਪਰ
ਮੈ ਇਸਨੂ ਇਕ ਲਤ ਦੀ ਮਾਰਦਾ ਹਾਂ ਜੇਕਰ ਮੇਰੀ ਲਤ ਇਸਨੇ ਸਹਾਰੀ ਤਾਂ ਏਹ ਬਡਾ ਹੈ
ਜੇਕਰ ਲਤ ਨਾ ਸਹਾਰੀ ਓਸ ਤਾਂ ਏਹੁ ਕਿਛ ਨਾਹੀ ਤਾਂ ਬ੍ਰਹਮੇ ਨੇ ਲਤ ਮਾਰੀ ਕਮਲ ਕੋ
ਤਾਂ ਕਮਲ ਅਚਲ ਰਿਹਾ ਹਾਲਿਆ ਚਾਲਿਆ ਨਾਹੀ ਤਾਂ ਬ੍ਰਹਮਾ ਕਮਲ ਕੇ ਤਲੇ ਉ
ਤਰ ਗਿਆ ਅਰ ਪੈਰ ਕਿਤੀ ਠਹਿਰੇ ਨਾਹੀ ਅਤੇ ਓੜਕ ਆਵੇ ਹੀ ਨਾਹੀ ਜੈਸੇ ਕੋਈ
ਖੂਹੇ ਵਿਚ ਰੋੜਾ ਸੁਟਿਦਾ ਹੈ ਤਾਂ ਓਹ ਰੋੜਾ ਹਿਠਾਹਾਂ ਨੂੰ ਚਲਿਆ ਜਾਂਦਾ ਹੈ ਤਿਵੇ ਬ੍ਰਹ
ਮਾ ਭੀ ਪਤਾਲ ਨੂੰ ਚਲਿਆ ਹੀ ਜਾਵੇ ਤਾਂ ਕਈ ਬਰਸ ਬ੍ਰਹਮੇ ਨੂੰ ਜਾਂਦਿਆਂ ਗੁਜਰਗ
ਏ ਪਰ ਓੜਕ ਆਵੇ ਨਾਹੀ ਅਤੇ ਜਿਉ ਪ੍ਰਾਣੀ ਮਹਾ ਅੰਧ ਗੁਬਾਰ ਬਿਖੇ ਪਾਇਆ ਹੋ
ਇਆ ਰੋਂਦਾ ਹੈ ਤਿਉ ਬ੍ਰਹਮਾ ਭੀ ਲਗਾ ਰੁਦਨ ਕਰਨ ਏਹ ਕਸਟ ਦੇਖਕੇ ਬ੍ਰਹਮਾ ਗ
ਰੀਬੀ ਵਿਚ ਆਇਆ ਬਹੁਤ ਹੀ ਆਜਜ਼ ਹੋਇਆ ਅਤੇ ਪਰਮੇਸਰ ਜੀ ਕੀ ਉ
ਸਤਤਿ ਕਰਨ ਲਗਾ ਹੇ ਤ੍ਰਈਲੋਕੀ ਕੇ ਨਾਥ ਜੀ ਮੈ ਤਾਂ ਕਿਛ ਨਾਂਹੀ ਜੀ ਜੋ ਕਿਛ ਹੈ ਸੋ
ਤੂਹੀ ਹੈ ਤੇਰੇ ਬਿਨਾ ਹੋਰ ਕੋਈ ਨਾਹੀ ਜੀ ਜਲਾਂ ਬਿਖੇ ਭੀ ਤੂਹੀ ਹੈ ਥਲਾਂ ਵਿਖੇ ਭੀ ਤੂਹੀ ਹੈ
ਹੁਣ ਭੀ ਤੂਹੀ ਹੈ ਆਗੇ ਭੀ ਤੂਹੀ ਹੋਵੇਗਾ ਆਦ ਮਧ ਅੰਤ ਵਿਖੇ ਸਭ ਤੂਹੀ ਹੈਂ ਤੇਰੇ
ਬਿਨਾ ਕੋਈ ਨਾਹੀ ਕਾਰਨ ਕਰਨ ਧਾਰਨ ਧਰਨ ਸਭ ਤੂਹੀ ਹੈ ਹੇ ਨਿਰੰਕਾਰ ਬਿਅੰਤ ਪ
ਰਮੇਸਰ ਜੀ ਮੈ ਦੀਨ ਉਪਰ ਦਾਇਆ ਕਰੋ ਇਸ ਅੰਧ ਗੁਬਾਰ ਤੇ ਮੈਨੂ ਕਢੋ ਜੀ ਅਰ
ਹੇ ਭਗਵੰਤ ਜੀ ਉਸੀ ਅਸਥਾਨ ਪਰ ਮੈਨੂੰ ਲੈ ਚਲੋ ਜੀ ਜਹਾਂ ਤੇ ਮੈਂ ਆਇਆ ਹਾਂ ਬ੍ਰਹ
ਮਾ ਕੀ ਬੇਨਤੀ ਮਾਨਕਰ ਠਾਕਰ ਜੀ ਦਇਆਲ ਭਏ ਉਸ ਕਮਲ ਕੀ ਤੰਡੀ ਤੇ ਬ੍ਰਹਮੇ
ਕੋ ਬਾਹਰ ਨਿਕਾਲ ਦੀਆ ਉਸੀ ਅਸਥਾਨ ਖੜਾ ਕਰ ਦੀਆ ਤਾਂ ਬ੍ਰਹਮੇ ਦੇ ਕਵਾੜ
ਖੁਲ ਗਏ ਲਗਾ ਸ੍ਰੀ ਪਰਮੇਸਰ ਜੀ ਦੀ ਉਸਤਤਿ ਕਰਨ ਹੇ ਸ੍ਰੀ ਠਾਕਰ ਜੀ ਤੇਰਾ ਰੂਪ
ਰੰਗ ਕੁਛ ਨਹੀ ਪਾਇਆ ਜਾਂਦਾ ਤੂੰ ਬਿਅੰਤ ਪੁਰਖ ਹੈ ਬੇਸੁਮਾਰ ਹੈ ਅਦਿਸਟ ਅਗੋ
ਚਰ ਹੈ ਨਿਰਾਲੰਬ ਪੁਰਖ ਹੈ ਹੇ ਸਿਤਜਨ ਗੋਬਿੰਦ ਕੇ ਲੋਕੋ ਐਸੇ ਕਹਿਕਰ ਸਹੰਸ
ਰ ਨਾਮਾ ਕਰਕੇ ਲਗਾ ਉਸਤਤਿ ਕਰਨ ਸ੍ਰੀ ਗੁਰੂ ਜੀ ਕਹੈ ਹੇ ਕਰਤਾਰ ਕੇ ਭਗਤ ਜਨੋ
ਬ੍ਰਹਮੇ ਸਾਰਖਿਆਂ ਨੂੰ ਅੰਤ ਨਹੀ ਆਇਆ ਅਰ ਮੈ ਕਉਣ ਵਸਤ ਹਾਂ ਤਿਸ ਬਿਅੰ

Sri Satguru Jagjit Singh Ji eLibrary NamdhariElibrary@gmail.com

ਤਕਾ ਅੰਤੁ ਕਹਿ ਸਕਦਾ ਹਾਂ ਮੈਂ ਕਿਆ ਜਾਣਾ ਪਰ ਓਹ ਬਿਅੰਤ ਪੁਰਖ ਕਹੀਦਾ ਹੈ ਸੋ ਉ
ਸ ਬਿਅੰਤ ਪੁਰਖ ਕੇ ਸਾਥ ਮੇਰੀ ਪ੍ਰੀਤ ਲਗ ਰਹੀ ਹੈ ਅਰ ਮੈ ਓਸ ਬਿਨ ਜੀਵ ਨਹੀ ਸਕ
ਦਾ ਜੀ ਮੇਰੇ ਪ੍ਰਾਣਾਂ ਕਾ ਅਧਾਰ ਸ੍ਰੀ ਪਰਮੇਸ਼ਰ ਜੀ ਕਾ ਨਾਮ ਹੈ ਅਤੇ ਜਿਸ ਪਰਮੇਸਰ
ਕੀ ਉਸਤਤਿ ਸਿਵ ਸਨਕਾਦਿਕ ਜੋ ਪੂਰਨ ਗਿਆਨੀ ਜਿਨਾਂ ਨੂੰ ਸਭ ਕੋਈ ਅਰਾਧਦੇ ਹੈ
ਸੋ ਉਸੀ ਪਰਮੇਸਰ ਕੋ ਮੈਂ ਭੀ ਅਰਾਧਤਾ ਹੈ ਤਾਂ ਉਨਾਂ ਗੋਬਿੰਦ ਲੋਕਾਂ ਨੇ ਸ੍ਰੀ ਗੁਰੂ ਜੀ ਕੇ
ਅਗੇ ਮਥਾ ਟੇਕਿਆ ਅਤੇ ਆਖਿਆ ਵਾਹੁ ਵਾਹੁ ਸ੍ਰੀ ਨਾਨਕ ਜੀ ਤੂੰ ਧੰਨ ਹੈਂ ਪਰ ਹੇ ਗੁ
ਰੂ ਜੀ ਇਕ ਹੋਰ ਅਸਚਰਜ ਸਾਨੂੰ ਲਗਦਾ ਹੈ ਜੋ ਇਨਾਂ ਨੇਤ੍ਰਾਂ ਵਿਖੇ ਜੋਤ ਹੈ ਸੋ ਏਹੁ ਕਿ
ਆ ਵਸਤੁ ਹੈ ਜੀ ਤਾਂ ਗੁਰੂ ਜੀ ਨੇ ਕਹਿਆ ਹੇ ਗੋਬਿੰਦ ਲੋਕੋ ਏਹ ਜੋ ਸੂਰਜ ਅਤੇ ਚੰਦ੍ਰ
ਮਾ ਵਿਚ ਜੋਤ ਹੈ ਸੋ ਪਰਮੇਸਰ ਕੀ ਜੋਤ ਤੇ ਇਨਾਂ ਕੇ ਜੋਤ ਹੈ ਅਰ ਸਰਬ ਪ੍ਰਾਣੀਆਂ ਕੇ ਘ
ਟ ਘਟਾਂ ਵਿਖੇ ਜੋਤ ਜੋ ਹੈ ਜਿਸ ਜੋਤ ਕਰਕੇ ਸਰਬ ਪ੍ਰਾਣੀਆਂ ਕੋ ਸਭ ਕੁਛ ਨਜਰ ਆਂ
ਹੈ ਸੋ ਭੀ ਸ੍ਰੀ ਪਰਮੇਸਰ ਕੀ ਜੋਤ ਹੈ ਅਰ ਸੁਣੋ ਗੋਬਿੰਦ ਲੋਕੋ ਜੀ ਗੁਰਮੁਖ ਜੋ ਹੈਨ ਸੋ ਗਿ
ਆਨ ਕਰਕੇ ਸ੍ਰੀ ਪਰਮੇਸਰ ਜੀ ਕੀ ਜੋਤ ਜਾਣਦੇ ਹੈਨ ਅਰ ਘਟ ਘਟ ਵਿਚ ਤਿਸ ਕੀ ਜੋ
ਤ ਜਾਣ ਕਰ ਸਰਬ ਕੀ ਸੇਵਾ ਪੂਜਾ ਕਰਤੇ ਹੈਨ ਅਤੇ ਗੁਰਮੁਖਾਂ ਕੀ ਸੰਗਤ ਵਿਖੇ ਜੋ ਪੁ
ਰਸ ਨਹੀ ਆਏ ਸੋ ਗੁਰਮੁਖ ਨਹੀ ਸੋ ਤਿਨ ਕੇ ਰਿਦੇ ਵਿਖੇ ਗਿਆਨ ਕਾ ਉਜਾਲਾ ਨ
ਤਿਨ ਕੇ ਆਤਮੇ ਵਿਖੇ ਅੰਧਕਾਰ ਭਰ ਰਿਹਾ ਹੈ ਸੋ ਓਹ ਪ੍ਰਾਣੀ ਅਗਿਆਨ ਕੇ ਮਹਾ
ਅੰਧਕਾਰ ਵਿਖੇ ਪਏ ਹੈਨ ਅਤੇ ਅੰਧੇ ਹੋ ਫਿਰਦੇ ਹੈਨ ਉਨ ਕਉ ਨਦਰ ਕੁਛ ਨਹੀ ਆ
ਵਤਾ ਓਹ ਭੁਲਿਆਂ ਕੇ ਮਾਰਗ ਕਉ ਕੁਛ ਨਹੀ ਜਾਣਦੇ ਸੁਣਹੁ ਭਾਈ ਰਾਮਜਨਹੁ ਬਿ
ਓ ਕਰਕੇ ਸੰਤਾਂ ਵਿਖੇ ਗਿਆਨ ਕਾ ਉਜਾਲਾ ਹੈ ਫੇਰ ਉਨਾਂ ਗੋਬਿੰਦ ਲੋਕਾਂ ਨੇ ਆਖਿਆ
ਹੇ ਸ੍ਰੀ ਗੁਰੂ ਜੀ ਏਹੁ ਜੋ ਨੇਤ੍ਰਾਂ ਵਿਖੇ ਜੋਤ ਹੈ ਜਿਸ ਕੀ ਜੋਤ ਕਰਕੇ ਸਭ ਜੋਤੀਆਂ ਅਤੇ ਰੂਪ
ਨਦਰੀ ਆਂਵਦਾ ਹੈ ਸੋ ਏਹੁ ਕਿਆ ਵਸਤੁ ਹੈ ਤਾਂ ਬਾਬਾ ਜੀ ਕਹੈਂ ਸੁਣੋ ਗੋਬਿੰਦ ਲੋਕ
ਇਸ ਬਾਤ ਕਾ ਝਗੜਾ ਸਭਨਾਂ ਜੁਗਾਂ ਵਿਖੇ ਸਿਧ ਸਾਧਿਕ ਭੀ ਕਰਦੇ ਆਏ ਹੈਨ ਪਰ
ਸਤਗੁਰੂ ਤੇ ਬਿਨਾ ਇਸ ਬਾਤ ਕੋ ਕੋਈ ਨਹੀ ਜਾਣਦੇ ਜੋ ਏਹੁ ਕਿਆ ਵਸਤੁ ਹੈ ਅਰੁ
ਏਹੁ ਦੋਇ ਲੋਚਨ ਮੇਂ ਜੋਤ ਹੈ ਏਹ ਨੇਤ੍ਰ ਤੋ ਚੰਮ ਹੈ ਅਤੇ ਪਾਣੀ ਹੈ ਪਰ ਓਹੁ ਵਸਤੁ ਕੌਣ
ਹੈ ਜਿਸ ਜੋਤ ਕਰ ਇਸ ਪ੍ਰਾਣੀਆਂ ਕੋ ਦਿਸਦਾ ਹੈ ਅਰ ਓਹ ਜੋਤ ਜੇੜ੍ਹੀ ਹੈ ਇਸ ਦੇ ਅੰ
ਦਰ ਸੋ ਓਹ ਜੋਤ ਸਬਦ ਕੀ ਧੁਨ ਕਰ ਜਾਗਦੀ ਹੈ ਤਾਂ ਇਸ ਪ੍ਰਾਣੀ ਕੋ ਸਭ ਕਿਛੁ ਸੁਝ
ਹੈ ਫੇਰ ਉਨਾਂ ਗੋਬਿੰਦ ਲੋਕਾਂ ਨੇ ਕਹਿਆ ਹੇ ਸ੍ਰੀ ਬਾਬਾ ਜੀ ਓਹ ਜੋਤ ਜੋ ਹੈ ਸੋ ਤਾਂ ਅਪ
ਰ ਪੁਰਖ ਕਰਕੇ ਕਹਿਆ ਹੈ ਅਰ ਸਬਦ ਭੀ ਏਹੋ ਕਹਿੰਦਾ ਹੈ ਅਤੇ ਸੰਤ ਭਗਤ ਭੀ ਏ

Sri Satguru Jagjit Singh Ji eLibrary NamdhariElibrary@gmail.com

ਹੇਕਹਿਦੇਹੈਨ ਅਰਬੇਦ ਸਾਸਤ੍ਰ ਭੀਕਹਿਦੇਹੈਨ ਪਰਓਹਅਪਾਰਪੁਰਖਕਿਸਕਉ
ਮਿਲਦਾਹੈ ਏਹਬਾਤ ਜਿਉਂਕੀਤਿਉਂਹੀ ਸਮਝਾਈਐਜੀ ਤਾਂਸ੍ਰੀਗੁਰੂਜੀਕਹਿਦੇਹੈ
ਨ ਜੁ ਹੇਗੋਬਿੰਦਲੋਕੋਜੀ ਸ੍ਰੀਪਰਮੇਸਰਜੀਜੋ ਆਖੀਦਾਹੈ ਸੋਓਹ ਅਜੂਨੀ ਸੈਭੰ
ਕਹੀਦਾਹੈ ਅਤੇ ਉਸਦਾ ਅੰਤਭੀਨਹੀਪਾਇਆਜਾਂਦਾ ਓਹਬਿਅੰਤਪੁਰਖਹੈ
ਸੂਰਜ ਚੰਦ੍ਰਮੇਕਾ ਅਰ ਸਰਬ ਦੇਵਤਿਆਕਾ ਕਰਨੇਹਾਰਾਹੈ ਅਤੇ ਉਸਕਾ ਮਹਲ
ਭੀਅਪਾਰਹੈ ਸੁਣੋਹੇਰਾਮਕੇਲੋਕੋ ਅਪਣੀਉਕਤਾਸਿਆਣਪਸਿਉਂ ਤਾਂ ਪਰਮੇਸ
ਰ ਨਾਂਹੀਮਿਲਤਾ ਅਰਜਿਸਨੂੰ ਵਾਹੁਗੁਰੂਕੀਕ੍ਰਿਪਾਹੁੰਦੀਹੈ ਤਾਂਉਸਨੂੰਪਰਮੇਸ
ਰਮਿਲਦਾਹੈ ਏਹਵਾਰਤਾਂ ਸੁਨਕਰਗੋਬਿੰਦ ਲੋਕ ਸ੍ਰੀਪਰਮੇਸਰਜੀਕੀਚਰਨੀ
ਆਇਪਏ ਅਤੇਕਹਿਓਨੇ ਹੇਸ੍ਰੀਬਾਬਾਨਾਨਕਜੀਤੁਮਧੰਨਹੋਜੀ ਅਬਹਮਤੁ
ਮਾਰੀ ਸਰਨਪੜੇਹਾਂਜੀ ਅਤੇ ਜਿਉਂਜਾਣੋਂਜੀ ਹਮਕੋਭੀ ਆਪਣੀਚਰਨੀਲਾਵ
ਹੁਜੀ ਤਾਂ ਸ੍ਰੀਗੁਰੂਜੀਕਹਿਆ ਜੋ ਹੇ ਸ੍ਰੀਪਰਮੇਸਰਜੀਕੇ ਲੋਕੋ ਤੁਮਸ੍ਰੀਨਿਰੰਕ
ਰਜੀਕਾ ਨਾਮਜਾਪਿਆਕਰੋ ਵਾਹੁਗੁਰੂਤੁਮਾਰਾ ਭਲਾਕਰੇਗਾ ਤਾਂਸ੍ਰੀਗੋਬਿੰਦਜੀ
ਕੇਲੋਕ ਸ੍ਰੀਗੁਰੂਨਾਨਕਜੀਕੇਸਿਖਹੋਇ ਲਗੇਗੁਰੂ ਗੁਰੂ ਜਪਣ ਤਾਂਸ੍ਰੀਗੁਰੂਨਾ
ਨਕਜੀਨੇਉਨ ਗੋਬਿੰਦਲੋਕਾਂਕੋ ਬਿਦਿਆਕੀਆ ਆਪਸ੍ਰੀਕਰਤਾਰਪੁਰਬਿਖੇ
ਇਸਥਿਤ ਰਹੇ ਹੋਰਭੀ ਕਈਗੁਰੂਕੇ ਸਿਖਆਇਕਰਮਿਲੇ ਤਿਨਾਂਦੇਮਨੋਕਾਮਨਾ
ਗੁਰੂਜੀਪੂਰਨਕਰੈ ਲੋਕਪਰਲੋਕ ਸਿਖਾਂਦੇ ਸੁਧਾਰਦੇਤੇਹੈ ਗੁਰੂਜੀ॥

॥ਆਗੇ ਸਾਖੀ ਰਾਜੇਸਿਵਨਾਭਕੇਪਰਥਾਇਹੋਈ॥

ਇਕਦਿਨਗੁਰੂਨਾਨਕਜੀ ਕਰਤਾਰਪੁਰਵਿਚ ਬੈਠੇ ਸੇ ਅਰ ਸੰਗਤ ਗੁਰੂਕੇ ਹਜੂਰਆ
ਵੇ ਸਿਖੀਦਾ ਉਪਦੇਸ ਗੁਰੂਜੀਕਰਨ ਨਾਮ ਜਪਣਾ ਧਰਮਦੀਕਿਰਤ ਕਰਨੀ ਪਿਛ
ਲੀਰਾਤੀਅਸਨਾਨਕਰਨਾ ਬਾਣੀਪੜਨੀ ਗੁਰੂਨਾਨਕਜੀ ਸੰਸਾਰਦੇਤਾਰਨੇਨੂੰ ਜਗਤ
ਵਿਚਆਏ ਜਹਾਂਕਹਾ ਸਾਰੇਹੀ ਸ੍ਰੀਵਾਹਿਗੁਰੂ ਵਾਹਿਗੁਰੂ ਹੋਇਗਇਆ ਇਕਖਤ੍ਰੀ
ਕਰਤਾਰਪੁਰੇਵਿਚਰਹਿੰਦਾਸੀ ਘਰੋਤੰਗਸੀ ਧਨਉਸਦੇਪਲੇ ਨਹੀ ਇਕਲੜਕੀਉ
ਸਦੇਘਰਸੀ ਇਕਦਿਨ ਉਸਨੇ ਸ੍ਰੀਗੁਰੂਜੀਪਾਸ ਆਇ ਬੇਨਤੀ ਕੀਤੀ ਹੇਗਰੀ
ਬਨਿਵਾਜ ਮੇਰੇਪਾਸੋ ਸਰਕੁਛਨਹੀਆਂਵਦਾਜੀ ਮੇਰੀਪੁਤ੍ਰੀ ਬਿਆਹੁਣੇ ਲਾਇ
ਲਕਹੈ ਸ੍ਰੀਪਰਮੇਸਰ ਜੀਕੇ ਨਾਮ ਮੇਰੇਪ੍ਰਰਖਸਮਾਨ ਕਰਦੁਜੀ ਤਾਂਸ੍ਰੀਗੁਰੂਜੀ
ਕਹਿਆ ਹੇਭਾਈਜੋਕਿਛੁ ਤੈਨੂੰ ਬਿਆਹੁਦੀ ਬਸਤਚਾਹੀਦੀਹੈ ਸੋ ਤੂੰ ਲਿਖਾਲਿ
ਆ ਮੈਤੈਨੂੰ ਅਣਾਇਦੇਵਾਂਗਾ ਤਾਂਉਸਖਤ੍ਰੀਨੇਂ ਵਿਆਹਦੀਆਂ ਵਸਤੂ ਲਿਖਕਰ

ਲੈਆਇਆ ਗੁਰੂ ਜੀ ਨੇ ਇਕ ਸਿਖ ਨੂੰ ਕਹਿਆ ਭਾਈ ਲਹੌਰ ਤੇ ਜਾਇਕਰ ਸਭ
ਵਸਤੂ ਲੈ ਆਉ ਤਾਂ ਓਹ ਸਿਖ ਸੁਲਖਣ ਨਾਮੇ ਸ੍ਰੀ ਬਾਬੇ ਜੀ ਦਾ ਸਿਖ ਸੀ ਅਤੇ ਪਦ
ਰਥ ਵਾਲਾ ਸੀ ਉਸ ਨੇ ਜਾਇਕਰ ਲਹੌਰ ਤੇ ਸਭ ਵਸਤੂ ਲੈ ਆਂਦੀ ਅਤੇ ਬਹੁਤ ਖੁ
ਸੀ ਹੋਇਆ ਜੀ ਅਮੇ ਕਹੇ ਧੰਨ ਮੇਰੇ ਭਾਗ ਹੈਨ ਜੋ ਗੁਰੂ ਜੀ ਨੈ ਏਹ ਟਹਿਲ ਮੈਨੂੰ ਬਖ
ਸੀ ਹੈ ਅਤੇ ਗੁਰੂ ਨਾਨਕ ਜੀ ਘਟ ਘਟ ਜੀਆ ਕੇ ਜਾਣਨੇ ਹਾਰੇ ਹੈ ਉਸ ਨੂੰ ਬਾਣੀ ਦਾ ਉ
ਪਦੇਸ ਕੀਤਾ ਅਤੇ ਉਸ ਖਤ੍ਰੀ ਨੂੰ ਸਭ ਸਾਮਗਰੀ ਦਿਤੀ ਉਸ ਨੇ ਬੇਟੀ ਦਾ ਵਿਆਹ ਕੀ
ਤਾ ਲਗਾ ਗੁਰੂ ਜੀ ਕਾ ਜਸ ਕਰਨ ਅਤੇ ਸੁਲਖਣਾ ਸਿਖ ਨੂੰ ਗੁਰੂ ਜੀ ਨੇ ਖੁਸੀ ਕੀਤੀ
ਕਹਿਆ ਸਿਖਾ ਏਹ ਜਪੁ ਜੋ ਕਰਤੇ ਪੁਰਖ ਕਾ ਹੈ ਜੋ ਕੋਈ ਇਸ ਨੂੰ ਪੜ੍ਹੈਗਾ ਤਿਸ ਕ
ਉ ਸ੍ਰੀ ਪਰਮੇਸਰ ਜੀ ਕੀ ਦਰਗਾਹ ਵਿਚ ਬਡੇ ਆਦਰ ਨਾਲ ਬਿਠਾਈਏਗਾ ਅਰੁ
ਅੰਮ੍ਰਿਤ ਪੀਆਈਏਗਾ ਸੋ ਭਾਈ ਸੁਲਖਣ ਸਿਖਾ ਤੂੰ ਸ੍ਰੀ ਨਿਰੰਕਾਰ ਜੀ ਕਾ ਨਾਮ
ਸਿਮਰਨ ਕਰਿਆ ਕਰ ਤੇਰਾ ਉਧਾਰ ਹੋਵੇਗਾ ਸਿਖੀ ਪ੍ਰਾਪਤ ਹੋਵੇਗੀ ਤੈਨੂੰ ।
ਤੇ ਬਾਬੇ ਕਹਿਆ ਮਰਦਾਨਿਆ ਓਹੁ ਜੋ ਬਾਣੀਆ ਤੇਰੀ ਬੇਟੀ ਦੇ ਵਿਆਹ ਵਾਸਤੇ
ਪਦਾਰਥ ਲਿਆਸੀ ਸੋ ਓਹੁ ਸਿੰਘਲਾ ਦੀਪ ਮੇ ਸਿਵਨਾਭ ਰਾਜਾ ਕੀ ਨਗਰੀ ਮੇ ਸੁਦ
ਗਰੀ ਵਾਸਤੇ ਗਇਆ ਸੀ ਉਥੇ ਸਭ ਲੋਕ ਇਕਾਦਸੀ ਬ੍ਰਤ ਰਖਦੇ ਸੇ ਉਨਾ ਦੇ ਦੇਸ
ਮੇ ਏਹੀ ਨੇਮ ਸੀ ਜੋ ਇਕਾਦਸੀ ਬ੍ਰਤ ਨਹੀ ਕਰਦਾ ਸੀ ਉਸ ਕੋ ਦੰਡ ਦੇਦੇ ਹੈਨ
ਅਸਾ ਉਥੇ ਜਰੂਰ ਜਾਵਣਾ ਹੈ ਤਾਂ ਮਰਦਾਨੇ ਅਤੇ ਬਾਲੇ ਕਹਿਆ ਹੇ ਗੁਰੂ ਜੀ ਜਹਾਂ ਆ
ਪਕਾ ਮਨ ਆਵੈ ਤਹਾਂ ਚਲੀਏ ਤਾਂ ਭਾਈ ਬਾਲੇ ਪ੍ਰਸਨ ਕੀਆ ਹੇ ਮਹਾਰਾਜ ਕ੍ਰਿਪਾ ਕ
ਰਕੇ ਉਸ ਭਗੀਰਥ ਦੀ ਵਾਰਤਾ ਸੁਣਾਈਏ ਜੀ ਤਾਂ ਗੁਰੂ ਜੀ ਕਹਿਆ ਭਾਈ ਬਾਲਾ
ਜਬ ਭਗੀਰਥ ਸੁਲਤਾਨਪੁਰੋ ਲਹੌਰ ਨੂੰ ਗਇਆ ਸੀ ਤਾਂ ਆਪਣਾ ਮਾਲ ਲੈਕਰ ਜ
ਹਾਜ ਮੇ ਪਾਇਕੇ ਰਾਜੇ ਸਿਉਨਾਭ ਕੇ ਰਾਜਧਾਨੀ ਮੇ ਜਾਇ ਉਤਾਰਿਆ ਆਪਣਾ ਮਾ
ਲ ਬੇਚਿਆ ਕਰੇ ਉਥੋ ਦੇ ਲੋਕ ਦਿਨ ਚੜ੍ਹੇ ਨਾਇਕਰ ਠਾਕਰ ਪੂਜਾ ਕਰੇ ਬਾਰਾ ਟਿਕੇ
ਲਗਾਵੈ ਆਇਤਵਾਰ ਕਾਦਸੀ ਮਾਵਸ ਬਰਤ ਕਰੈ ਠਾਕਰ ਦੁਆਰੇ ਜਾਵੈ ਅਤੇ
ਓਹ ਬਾਣੀਆਂ ਨਾਂ ਵਰਤ ਕਰੈ ਨਾ ਮਾਵਸ ਕਰੈ ਨਾ ਠਾਕਰ ਦੁਆਰੇ ਜਾਵੇ ਨਾ ਇਕਾਦ
ਸੀ ਕਰੈ ਉਨਾ ਲੋਕਾਂ ਨੇ ਰਾਜੇ ਪਾਸ ਬਾਣੀਏ ਦੀ ਨਿੰਦਾ ਕੀਤੀ ਹੇ ਰਾਜਾ ਜੀ ਇਕ ਬਾ
ਣੀਆ ਹਿੰਦੂ ਧਰਮ ਹੈ ਵਰਤ ਨੇਮ ਪੂਜਾ ਕਿਛ ਨਹੀ ਕਰਦਾ ਤਾਂ ਰਾਜੇ ਨੇ ਉਸ ਕੋ ਬੁ
ਲਾਇਆ ਬਾਣੀਆ ਰਾਜੇ ਪਾਸ ਗਇਆ ਇਕ ਨਲੀਏਰ ਅਤੇ ਰੁਪਯਾ ਲੈਕਰ
ਮਿਲਿਆ ਰਾਜੇ ਕਹਾ ਰੇ ਬਾਣੀਏ ਤੂੰ ਹਿੰਦੂ ਧਰਮ ਹੋਇਕਰ ਭ੍ਰਿਸਟ ਕਿਰਿਆ ਕ

Sri Satguru Jagjit Singh Ji eLibrary NamdhariElibrary@gmail.com

ਰਦਾ ਹੈ ਨਾਉਤਾ ਨਹੀ ਪੂਜਾ ਨਹੀ ਕਰਤਾ ਤਾ ਬਾਣੀਏ ਨੇ ਕਹਿਆ ਹੇ ਰਾਜਾ ਜੀ ਜਿਸਕ
ਰਣ ਤੁਮ ਸੇਵਾ ਪੂਜਾ ਕਰਤੇ ਹੋ ਸੋ ਵਸਤ ਹਮਨੇ ਪਾਈ ਹੈ ਵ੍ਰਤ ਨੇਮ ਮੈ ਕਿਸ ਵਾਸਤੇ
ਕਰਾ ਤਾ ਰਾਜੇ ਕਹਿਆ ਹੇ ਬਾਣੀਏ ਓਹ ਕੌਣ ਵਸਤ ਹੈ ਜਿਸਤੇ ਤੇਰੀ ਨਿਸਾ ਹੋਈ ਹੈ
ਤਾ ਬਾਣੀਏ ਨੇ ਕਹਾ ਹੇ ਰਾਜਾ ਜੀ ਮੈ ਮਹਾ ਪੁਰਖ ਕਾ ਦਰਸਨ ਪਾਇਆ ਹੈ ਅਰ ਉ
ਸਕੇ ਦਰਸਨ ਲਾਗੀਆ ਤੇ ਮੈ ਮੁਕਤਿ ਪਾਈ ਹੈ ਤਾ ਰਾਜੇ ਕਹਿਆ ਅਰੇ ਬਾਣੀਏ
ਉਸਕੇ ਦਰਸਨ ਕਰੇ ਤੇ ਤੇਰੀ ਨਿਸਾ ਹੋਈ ਹੈ ਤਾ ਬਾਣੀਏ ਕਹਿਆ ਜਾ ਸ੍ਰੀ ਪਰਮੇਸ
ਰ ਜੀ ਮਿਲਿਆ ਤਾ ਨਿਸਾ ਦੀ ਕਿਆ ਚਲੀ ਹੈ ਤਾ ਰਾਜੇ ਨੇ ਕਹਾ ਅਰੇ ਬਾਣੀਏ ਐ
ਸਾ ਸਾਧ ਕਲਜੁਗ ਮੈ ਕਉਣ ਮਹਾ ਪੁਰਸ ਹੈ ਜਿਸਕੇ ਮਿਲਨੇ ਤੇ ਤੇਰੀ ਮੁਕਤਿ ਹੋ
ਈ ਹੈ ਤਾ ਬਾਣੀਏ ਕਹਾ ਪ੍ਰਤਖ ਨਿਰੰਕਾਰ ਜੀ ਕੀ ਮੂਰਤ ਹੈ ਜਿਸਕੇ ਨਾਮ ਲੀਏ ਮੁ
ਕਤਿ ਪਾਈਤੀ ਹੈ ਤਾ ਰਾਜਾ ਸਿਵਨਾਭ ਬਾਣੀਏ ਨੂ ਗੁਸੇ ਹੋਇਕਰ ਬੰਦੀਖਾਨੇ ਪਾਇ
ਆ ਤਾ ਕੁਦਰਤ ਨਾਲ ਇਕ ਬ੍ਰਾਹਮਣ ਦੀ ਗਊ ਚਿਕੜ ਖੁਭਣ ਵਿਚ ਖੁਭ ਗ
ਈ ਬ੍ਰਾਹਮਣ ਬਹੁਤੇਰਾ ਜੋਰ ਕਰ ਰਹਿਆ ਗਊ ਨਿਕਲੇ ਨਹੀ ਰਾਜੇ ਨੂ ਆਇਕ
ਰ ਕਹਾ ਹੇ ਰਾਜਾ ਮੇਰੀ ਗਊ ਖੁਭਣ ਮੈ ਖੁਭ ਗਈ ਹੈ ਨਿਕਲਦੀ ਨਾਹੀ ਤਾ ਰਾਜੇ
ਨੇ ਏਹ ਬਾਤ ਸੁਣਕੇ ਕਹਾ ਮੈ ਅਨਾਜ ਤਬ ਹੀ ਖਾਊਗਾ ਜਬ ਗਊ ਨਿਕਲੇਗੀ
ਪੰਜ ਦਿਨ ਗੁਜਰ ਗਏ ਗਊ ਨਿਕਲੇ ਨਾਹੀ ਤਾ ਜੋਤਕੀਆ ਕੋ ਪੁਛਿਆ ਤਾ ਪੰਡ
ਤਾ ਨੇ ਕਹਾ ਹੇ ਰਾਜਾ ਜੀ ਏਹ ਗਊ ਤਬ ਨਿਕਲੇਗੀ ਜਾਂ ਅਸਮੇਧ ਜਗ ਕਰੇ ਉਸਕ
ਫਲ ਗਊ ਕੋ ਦੇਵੇ ਤਾ ਰਾਜੇ ਕਹਿਆ ਅਸਮੇਧ ਜਗ ਮੇਰੇ ਪਾਸੋ ਤਾ ਨਹੀ ਹੁੰਦਾ
ਅਰ ਦੁਆਪੁਰ ਜੁਗ ਵਿਚ ਪਾਂਡਵਾਂ ਨੇ ਕੀਤਾ ਸੀ ਅਰ ਪਾਂਡਵਾਂ ਕੇ ਕਹੇ ਰਾਜਾ ਇੰ
ਦ੍ਰ ਨੇ ਕਾਮਧੇਨ ਗਊ ਭੇਜੀ ਸੀ ਤਾ ਅਸਮੇਧ ਜਗ ਹੋਇਆ ਸੀ ਮੇਰੇ ਕਹੇ ਕਾਮਧੇ
ਨ ਗਊ ਕਦ ਆਈ ਤਾ ਰਾਜੇ ਨੇ ਗਊ ਕੇ ਵਾਸਤੇ ਆਪਣੇ ਪ੍ਰਾਣ ਤਿਆਗਣੇ ਲਗਾ
ਤਾ ਉਸ ਬਾਣੀਏ ਨੂੰ ਖਬਰ ਹੋਈ ਰਾਜੇ ਨੂ ਕਹਿ ਭੇਜਿਆ ਹੇ ਰਾਜਾ ਅਸਮੇਧ ਜਗ
ਕਾ ਫਲ ਮੈ ਦੇਂਦਾ ਹਾਂ ਏਹ ਬਾਤ ਸੁਣਕਰ ਰਾਜਾ ਬਹੁਤ ਪ੍ਰਸੰਨ ਹੋਇਆ ਬਾਣੀਏ
ਕੋ ਬੁਲਾਇਆ ਤਾ ਰਾਜੇ ਨੇ ਕਹਾ ਅਰੇ ਬਾਣੀਏ ਅਸਮੇਧ ਜਗ ਤੈ ਨੇ ਕਬ ਕੀਆ ਸੀ
ਤਾ ਬਾਣੀਏ ਨੇ ਕਹਾ ਹੇ ਰਾਜਾ ਅਸਮੇਧ ਜਗ ਮੈ ਨਿਤ ਕਰਦਾ ਹਾ ਰਾਜੇ ਕਹਾ ਕਿਸਤਰਾ
ਨਿਤ ਕਰਦਾ ਹੈ ਤ੍ਰੇਢ ਪਹਿਰ ਰਾਤ ਰਹਿੰਦੀ ਉਠਕਰ ਇਸਨਾਨ ਕਰਕੇ ਬਾਣੀ ਗੁਰੂ ਜੀ
ਕੀ ਪੜ੍ਹਤਾ ਹੋ ਅਰ ਨਿਤ ਕੜਾਹ ਪ੍ਰਸਾਦਿ ਕਰਕੇ ਗੁਰੂ ਜੀ ਕੋ ਭੋਗ ਲਗਾਵਣਾ ਦਿਨੇ
ਧਰਮ ਦੀ ਕਿਰਤ ਕਰਨੀ ਦਸਵਾਹਿਸਾ ਗੁਰੂ ਕੇ ਨਾਮ ਪਰ ਦੇਤਾ ਹੋ ਸੰਧਿਆ ਕੋ ਸਬਦ

Sri Satguru Jagjit Singh Ji eLibrary NamdhariElibrary@gmail.com

ਕੀਰਤਨ ਕਰਤਾ ਹੇ ਰਾਤ ਕੋ ਸੋਹਿਲਾ ਪੜ੍ਹਕਰ ਸੋ ਰਹਿਤਾ ਹੇ ਤਾ ਰਾਜੇ ਕਹਿਆ ਇਕ
ਅਸਮੇਧ ਜਗ ਕਾ ਫਲ ਮੇਰੇ ਕੋ ਤੂੰ ਦੇਹੁ ਤਾ ਬਾਣੀ ਕਹਿਆ ਭਲਾ ਰਾਜਾ ਜੀ ਬਾਣੀਏ
ਆਰਤੀ ਸੋਹਿਲਾ ਪੜ੍ਹਕਰ ਉਸ ਕਾ ਫਲ ਵਾਹੁਗੁਰੂ ਆਖਕੇ ਰਾਜੇ ਕੇ ਹਥ ਪਰ ਪਾ
ਇ ਦੀਆ ਤਾਂ ਬਾਣੀਏ ਕਹਾ ਰਾਜਾ ਤੂ ਵਾਹਿਗੁਰੂ ਆਖਕੇ ਕਹੁ ਹੇ ਗਊ ਇਕ ਅਸ
ਮੇਧ ਜਗ ਕਾ ਫਲ ਮੈ ਤੇਰੇ ਨਮਿਤ ਦੀਆ ਤਾ ਰਾਜੇ ਨੇ ਵਾਹਿਗੁਰੂ ਆਖਕੇ ਉਸੀ ਤ
ਰਾਂ ਕੀਤਾ ਰਾਜੇ ਦੇ ਆਖਣੇ ਨਾਲ ਤੁਰਤ ਗਊ ਚਿਕੜ ਵਿਚੋ ਨਿਕਲੀ ਰਾਜੇ ਨੇਂ ਬਾ
ਣੀਏ ਨੂ ਨਮਸਕਾਰ ਕੀਤਾ ਅਤੇ ਕਹਾ ਮੈਨੂ ਆਪਣੇ ਗੁਰੂ ਕਾ ਦਰਸਨ ਕਰਾਉ ਤਾ
ਬਾਣੀਆਂ ਨਿਤ ਗੁਰੂ ਜੀ ਕੀ ਬਾਣੀ ਸੁਣਾਵੈ ਰਾਜਾ ਸੁਣਕੇ ਬਹੁਤ ਤ੍ਰਿਪਤ ਹੋਇਆ
ਰੋਮ ਰੋਮ ਵਿਚ ਮਗਨ ਹੋਇਆ ਰਾਜੇ ਕਹਾ ਜਿਸ ਗੁਰੂ ਕੇ ਏਹ ਵਾਕ ਹੈਨ ਹੇ ਭਗੀਰ
ਥ ਓਹ ਮੇਰਾ ਭੀ ਗੁਰੂ ਹੋਇਆ ਰਾਜਾ ਸਿਵਨਾਭ ਮਨਸਾ ਕਰਕੇ ਗੁਰੂ ਜੀ ਕਾ ਸਿਖ ਹੋ
ਇਆ ਭਗੀਰਥ ਕੋ ਰਾਜੇ ਨੇ ਕਹਾ ਹੇ ਬਾਣੀਏ ਜਹਾ ਤੇਰਾ ਗੁਰੂ ਹੈ ਤਹਾਂ ਤੂ ਮੈਨੂ ਭੀ ਲੈ
ਚਲ ਤੇਰੇ ਪਿਛੇ ਮੈ ਗੁਰੂ ਕਾ ਦਰਸਨ ਕਰਾਂਗਾ ਤਾ ਬਾਣੀਏ ਕਹਾ ਰਾਜਾ ਜੀ ਇਉ ਕਰ ਤੂੰ
ਨਹੀ ਪਹੁਚ ਸਕਦਾ ਪਰੰਤੂ ਆਪਣੇ ਜੀਆ ਵਿਚ ਇਬੇਹੀ ਅਰਾਧ ਗੁਰੂ ਬਾਬਾ ਜੀ ਤੈਨੂੰ
ਇਬੇਹੀ ਦਰਸਨ ਦੇਵੇਗਾ ਓਹ ਅੰਤਰਜਾਮੀ ਹੈ ਘਟ ਘਟ ਜੀਆ ਕੇ ਜਾਣਨੇ ਹਾਰ
ਹੈ ਤਾ ਰਾਜੇ ਕਹਿਆ ਜਿਸ ਧਰਤੀ ਬਾਬਾ ਜੀ ਰਹਿਦਾ ਹੈ ਓਹ ਧਰਤੀ ਮੈਨੂੰ ਦਸ ਜੀ
ਤਾਂ ਬਾਣੀਏ ਕਹਾ ਹੇ ਰਾਜਾ ਜੀ ਪੰਜਾਬ ਧਰਤੀ ਮੈ ਰਾਮਚੰਦ ਜੀ ਕੇ ਬੇਟੇ ਲਊ ਕਾ ਲਹੌਰ
ਸਹਿਰ ਰਾਵੀ ਨਦੀ ਕੇ ਕਨਾਰੇ ਪਰ ਤਿਸਦੇ ਪਾਸ ਪੰਜੀਹ ਕੋਸ ਪਰ ਰਾਵੀ ਦੇ ਕੰਢੇ ਨ
ਗਰ ਕਰਤਾਰਪੁਰ ਬਧਾ ਹੈ ਉਥੇ ਰਹਿਦਾ ਹੈ ਤਾ ਰਾਜੇ ਸਿਉਨਾਭ ਤਿਆਗ ਕੀਤੀ ਤਾ
ਬਾਣੀਏ ਕਹਿਆ ਹੇ ਰਾਜਾ ਮਹਾਪੁਰਖ ਕਾ ਸੁਭਾਉ ਹੈ ਜੋ ਉਨਾ ਪਾਸ ਚਲਕਰ ਕੋਈ
ਨਹੀ ਪਹੁਚਿਆ ਪਰੰਤੂ ਆਪਣੇ ਜੀਆ ਵਿਚ ਗੁਰੂ ਜੀ ਨੂ ਇਬੇਹੀ ਅਰਾਧ ਗੁਰੂ ਬਾ
ਬਾ ਅੰਤਰਜਾਮੀ ਹੈ ਤੈਨੂ ਏਬੇਹੀ ਦਰਸਨ ਦੇਵੇਗਾ ਤਾ ਰਾਜੇ ਏਹ ਬਾਤ ਮੰਨ ਲਈ ਬਾ
ਣੀਏ ਕਹਿਆ ਸੁਣਿ ਰਾਜਾ ਤੇਰੇ ਭਾਵਣੀ ਕਾ ਸਦਕਾ ਗੁਰੂ ਜੀ ਤੈਨੂ ਇਬੇਹੀ ਦਰਸਨ
ਦੇਵੇਗਾ ਪਰ ਤੂ ਲਖ ਸਕੈਗਾ ਨਾਹੀ ਕਿਆ ਜਾਪੇ ਕਿਤ ਰੂਪ ਤੈਨੂੰ ਦਰਸਨ ਦੇਵੇਗਾ ਜੋ
ਗੀ ਕੇ ਰੂਪ ਯਾ ਭੇਖਧਾਰੀ ਓਹ ਬੜਾ ਅਬਿਨਾਸੀ ਪੁਰਖ ਹੈ ਪਰੰਤੂ ਹੁਸੀਆਰ ਰਹੀਓ
ਓਹ ਬਾਣੀਆ ਰਾਜੇ ਪਾਸੋ ਵਿਦਿਆ ਹੋਇਆ ਤਾ ਓਹ ਬਾਣੀਆ ਉਥੇ ਪਿਛਾਹਾਂ ਨੂੰ
ਮੁੜਿਆ ਤੇ ਰਾਜੇ ਸਿਵਨਾਭ ਨੂ ਮਹਾਰਾਜ ਕੇ ਦਰਸਨ ਕੀ ਬਹੁਤ ਚਾਹ ਲਗ ਰਹੀ ਅਠੇ
ਪਹਿਰ ਉਠਦਿਆ ਬੈਠਦਿਆ ਸੁਤਿਆ ਜਾਗਦਿਆ ਗੁਰੂ ਜੀ ਕੇ ਦਰਸਨ ਕੀ ਚਾ

Sri Satguru Jagjit Singh Ji eLibrary NamdhariElibrary@gmail.com

ਧਾਵਿਚਹੋਰਹੇ ਨਿਤਪ੍ਰਤ ਫੇਰਰਾਜੇਨੇ ਸ੍ਰੀਗੁਰੂਜੀਕੇ ਦਰਸਨਵਾਸਤੇ ਇਕਉ
ਪਾਉਭੀਕੀਤਾ ਇਕਨਉਲਖਾ ਬਾਗਰਾਜੇਦਾ ਸੁਕਾਹੋਇਆਸੀ ਤਿਸਦੇਵਿਚਇ
ਕੁਧਰਮਸਾਲਬਣਾਈ ਅਰਉਥੇਅਨੇਕਪ੍ਰਕਾਰਦੇ ਬਸਤ੍ਰਭੂਖਣ ਅਨਕਪ
ਰਕਾਰਦੇ ਸੁਗੰਧਤਾਵਾਲੇਪਦਾਰਥ ਅਰਭੋਜਨ ਅਨਕਪ੍ਰਕਾਰਕੇ ਮਉਜੂਦਹੈ
ਅਰਸੁੰਦਰਚੇਰੀਆ ਬਡੇ ਸਰੂਪਵਾਲੀਆ ਸੋਲਾ ਬਰਸਕੀ ਬਾਰਾਬਰਸਕੀਉ
ਮਰਵਾਲੀਆ ਤਹਾ ਰਖੀਆ ਅਰਹੁਕਮਦੀਆ ਤਿਨਾਨੂ ਜੋਕੋਈ ਸਾਧਸੰਤ ਇ
ਥੇਆਵੇ ਤਿਸਕੀ ਤੁਸਾ ਸੇਵਾਕਰਨੀ ਪਰਐਸੀ ਸੇਵਾ ਕਰਨੀ ਜਿਸਾਵਿਚਉਨ
ਕਾਧਰਮਛੁਟਜਾਵੇ ਭਾਵੇਂ ਸੰਨਿਆਸੀ ਹੋਵੇ ਦਿਗੰਬਰਹੋਵੈ ਬ੍ਰਹਮਚਾਰੀ ਹੋਵੈ
ਜੋਗੀਹੋਵੈ ਬੈਸਨਵਹੋਇ ਹਿੰਦੂਹੋਇ ਮੁਸਲਮਾਨਹੋਇ ਅਰਰਾਜਨੇ ਏਹਮਨ
ਵਿਚਠਾਨਰਖੀ ਜੋਕੋਈ ਇਸਕਲੀਕਾਲਮੇ ਹੋਵੈ ਸੰਤਸੋ ਉਸਕੀਭੀ ਪਰੀਖ
ਯਾਹੋਵੈਗੀ ਜੋਐਸੇ ਵੈਸੇ ਹੋਨਗੇ ਤਿਨਕਾ ਧਰਮਛੁਟਜਾਵੈਗਾ ਪਰਇਸਕਲੂਕ
ਲਕੇਪਾਹਿਰੇਵਿਚ ਪੂਰਨਪੁਰਖ ਮਹਾਪੁਰਖ ਇਕਸ੍ਰੀਬਾਬਾਨਾਨਕਜੀਹੈ ਹੋਰਕੋ
ਈਨਹੀ ਇਹਪਰਕਾਰ ਰਾਜੇਸਿਵਨਾਭੁਨੇ ਬਣਾਇਆ ਹੋਇਆਹੈ ਹੇਬਾਲ
ਜੀ ਕਈਸਾਧਾਦੀ ਪਰੀਖਯਾਹੋਈਹੈ ਅਰਉਨਾਨੂ ਦੇਖਿਆਹੈ ਸੋ ਸੰਤਾਦਾਭੇਖ
ਸਦਾ ਸਲਾਹੁਣੇਜੋਗਹੈ ਅਰਦੂਸਰੇ ਭਗੀਰਥਕਾ ਕਹਿਣਾ ਰਾਜੇਨੂ ਹੇਰਾਜਾਤੇ
ਰੇਤਾਈ ਦਰਸਨਹੋਇਗਾ ਉਸਕਾ ਬਚਨਸਤਕਰਨਾਹੈ ਤੀਸਰਾਰਾਜੇਨੂੰ ਬੜੀ
ਉਡੀਕਲਗਰਹੀਹੈ ਸੋਚਲੋ ਭਾਈਬਾਲਾ ਮਰਦਾਨਾ ਰਾਜੇਸਿਉਨਾਭੁਕੀ ਇਛਾ
ਪੂਰੀਕਰਨੀਚਾਹੀਏ ਉਸਨੇ ਵਡੀਘਾਲਕੀਤੀਹੈ ਤਾਬਾਬੇਜੀਕੋ ਭਾਈਬਾਲਾ
ਜੀਨੇ ਸਿੰਘਲਾਦੀਪਕੇ ਰਾਹਕੀ ਹਕੀਕਤ ਪੂਛੀ ਹੇਮਹਾਰਾਜ ਹੇ ਸਤਗੁਰਸੁਆ
ਮੀ ਜਾਣੀਜਾਣਹੋ ਆਪਕਉਣਰਸਤੇ ਜਾਣਾ ਹੋਵੇਗਾ ਭਾਈਬਾਲਾ ਪਹਿਲਾਬੂ
ਰਾਨਪੁਰਜਾਣਾ ਤਿਸਤੇਪਰੇ ਅਸੀਹਕੋਹ ਭਾਟਿਆਕੇਘਰਹੈਨ ਉਸਤੇਪਰੇ
ਬੀਕਾਪੁਰਪਟਣ ਆਉਂਦਾਹੈ ਇਕਾਰੀ ਸਹਰ ਤਿਸਕਾਰਾਜਾ ਅਕੂਟਦਬੀ ਹੈ
ਤਿਥੇ ਮੇਲਿਗੀ ਗਿਰਾਉ ਆਉਦਾਹੈ ਉਥੇ ਛਾੜੇ ਭਾਟਨੇਦੇਘਰ ਸੰਗਤ ਬਹੁਤਹੈ।
ਆਸਪਾਸ ਗਿਰਾਇਵਿਚ ਸੰਗਤਰਹਿਦੀਹੈ ਤਿਸਤੇਪਰੇ ਬੀਜਾਪੁਰਪਟਣਹੈ ਤਿ
ਸਤੇਪਰੇ ਅਸੀਕੋਹ ਨਾਗਾਬੰਦਰਪਟਣਹੈ ਓਹਬੰਦਰ ਤਿਜਾਵਰ ਸਾਹੂਕਾਹੇ ਉਥੇ
ਰਾਜਾ ਅਸੁਰਾਪਨਾਇਕਹੈ ਓਹ ਵਲਾਇਤ ਰਾਜੇਰਾਮਚੰਦਕੀਹੈ ਉਥੇ ਜਹਾਜਚ
ੜਕਰ ਤਿੰਨਾਦਿਨਦਾਰਾਹਹੈ ਤਿੰਨਾਦਿਨਾਵਿਚ ਅਤੇ ਤਿੰਨਾਰਾਤਾਵਿਚ ਪਾਰਉਤਰੀ

Sri Satguru Jagjit Singh Ji eLibrary NamdhariElibrary@gmail.com

ਹੋਇਆ ਹੈ ਅਰ ਜਾਪਾ ਪਟਣ ਬੰਦਰ ਪਾਰ ਕਾ ਹੈ ਜੋ ਦੇਸ ਸਿੰਘਲਾ ਦੀਪ ਕਾ ਹੈ ਅਰ ਚਉਦ
ਸੈ ਭੀ ਰਾਉ ਉਸ ਦੇਸ ਵਿਚ ਵਸਦਾ ਹੈ ਅਰੁ ਉਥੇ ਸਤਾਰਾਂ ਰਾਜੇ ਰਾਜ ਕਰਦੇ ਹੈਨ ।
ਸਿੰਘਲ ਦੀਪ ਕੀ ਸੁਰਗਤਿ ਕਰਕੇ ਸ੍ਰੀ ਗੁਰੂ ਜੀ ਚਲੇ ਅਸਗਾਹ ਸਮੁੰਦਰ ਕੇ ਕਿਨਾਰੇ ਪ
ਰ ਜਾਇ ਖੜੇ ਹੋਏ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਅਤੇ ਮਰਦਾਨਾ ਏਹੁ ਅਸ
ਗਾਹੁ ਸਮੁੰਦਰ ਕਿਉਂਕਰ ਲੰਘੀਐ ਤਾਂ ਭਾਈ ਬਾਲੇ ਕਹਿਆ ਸਚੇ ਪਾਤਿਸਾਹੁ ਜੀ ਤੇ
ਰੇ ਚਰਨਕਾ ਸਦਕਾ ਪਹਾੜ ਭੀ ਤਰਨਗੇ ਤਾਂ ਸ੍ਰੀ ਗੁਰੂ ਜੀ ਕਹਿਆ ਭਾਈ ਬਾਲਾ ਅ
ਤੇ ਮਰਦਾਨਾ ਤੁਸੀ ਏਹੁ ਸਲੋਕੁ ਪੜ੍ਹਦੇ ਆਵਹੁ ਮੇਰੇ ਪੀਛੇ ਸਲੋਕ ਸਤਿਨਾਮੁ
ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ
੧ ਤਾਂ ਸ੍ਰੀ ਗੁਰੂ ਜੀ ਏਹੁ ਬਚਨ ਕੀਤਾ ਜੋ ਹੇ ਭਾਈ ਬਾਲਾ ਜਿਸ ਸਿਖ ਦੇ ਮੁਹ ਵਿ
ਚ ਏਹੁ ਸਲੋਕ ਹੋਵੈਗਾ ਅਰੁ ਉਸ ਦੇ ਪਿਛੇ ਜਿਤਨੀ ਸੁਣੈਗੀ ਤਿਤਨੀ ਭਉਜਲ
ਤੇ ਪਾਰ ਲੰਘੇਗੀ ਤਾਂ ਸਿਖਾਂ ਨੇ ਹਥ ਜੋੜ ਕਰਿ ਅਰਦਾਸ ਕੀਤੀ ਜੀ ਗਰੀਬਨਿ
ਵਾਜ ਜਿਸਨੂੰ ਤੈਂ ਭਾਵੈਗਾ ਤਿਸਨੂੰ ਪਾਰ ਲੰਘਾਵੈਂਗਾ ਤਾਂ ਸ੍ਰੀ ਗੁਰੂ ਜੀ ਸਿੰਘਲਦੀ
ਪ ਮੇ ਗਏ ਰਾਜੇ ਕੇ ਅਰਾਧਣੇ ਕਰਿਕੇ ਉਥੇ ਜਾਇ ਪ੍ਰਗਟੇ ਤਾਂ ਇਕ ਬਾਗ ਨਉਲ
ਖਾ ਰਾਜੇ ਸਿਉਨਾਭ ਕਾ ਹੈਸੀ ਅਰ ਬਾਰਾਂ ਬਰਸ ਉਸਕੋ ਹੋਏ ਸਨ ਸੁਕੇਨੂੰ ਅਤੇ ਰਾਜੇਨੇ
ਭੂਹੇ ਉਸ ਕੇ ਚਿਣਾਇ ਛਡੇ ਸੀ ਉਸ ਬਾਗ ਵਿਚ ਸ੍ਰੀ ਗੁਰੂ ਜੀ ਜਾਇ ਬੈਠੇ ਤਾਂ ਓਹ ਬਾ
ਗ ਸੁਕੇ ਤੇ ਹਰਿਆ ਹੋਇ ਗਇਆ ਗੁਰੂ ਜੀ ਕੇ ਚਰਨ ਪਾਵਣੇ ਨਾਲ ਪਤਰਾਂ ਵਾਲੇ ਬੂ
ਟੇ ਕੋ ਪਤਰ ਹੋਇ ਆਏ ਫੁਲਾਂ ਵਾਲੇ ਫੁਲ ਲੈ ਆਏ ਫਲਾਂ ਵਾਲੇ ਕੋ ਫਲ ਹੋਇ ਗਏ
ਲੋਕਾਂ ਨੇ ਬਾਗ ਕੋ ਹਰਿਆ ਦੇਖਕੇ ਬਡੇ ਹੈਰਾਨ ਹੋਇ ਗਏ ਬਾਰਾਂ ਵਰੇ ਦਾ ਸੁਕਾ ਹੋਇ
ਆ ਬਾਗ ਇਕ ਬਾਰਗੀ ਹੀ ਹਰਿਆ ਹੋਇਆ ਹੈ ਬਾਗਵਾਨ ਨੂੰ ਲੋਕਾਂ ਖਬਰ ਦਿਤੀ
ਅਤੇ ਕਹਣੇ ਲਗੇ ਹੁਣ ਕਿਉ ਬੈਠਾ ਹੈ ਤੇਰੇ ਬਾਗ ਵਿਚ ਇਕ ਫਕੀਰ ਦਾ ਚਰਨ ਪਾਇ
ਆ ਹੈ ਬਾਗ ਹਰਿਆ ਹੋਇਆ ਹੈ ਉਸ ਨੇ ਬਾਗ ਜਾਇਕਰ ਦੇਖਾ ਅਰ ਰਾਜੇ ਨੂੰ ਖਬ
ਰ ਦਿਤੀ ਹੇ ਰਾਜਾ ਜੀ ਆਪਦੇ ਬਾਗ ਵਿਚ ਇਕ ਸਾਂਈ ਲੋਕ ਆਏ ਹੈਨ ਉਨਾਂ ਦੇ ਚਰਨ
ਦਾ ਸਦਕਾ ਨੌਲਖਾ ਬਾਗ ਸੁਕੇ ਤੇ ਹਰਿਆ ਹੋਇਆ ਹੈ ਏਹੁ ਬਾਤ ਸੁਣਕੇ ਰਾਜੇ ਨੇ ਮ
ਨ ਵਿਚ ਵਿਚਾਰ ਕੀਤਾ ਕਿ ਕਿਆ ਜਾਪੇ ਏਹੁ ਬਾਤ ਸਚ ਹੋਵੇ ਆਪਣੇ ਵਜੀਰ ਕੀ
ਤਰਫ ਦੇਖਿਆ ਵਜੀਰ ਨੇ ਚੇਰੀਆਂ ਕੋ ਬੁਲਾਇਕਰ ਕਹਾ ਤੁਮ ਜਾਇਕਰ ਸਾਧੂ ਕੋ
ਦੇਖੋ ਕੈਸਾ ਹਿਕ ਸਾਧ ਹੈ ਓਹ ਚੇਰੀਆਂ ਬਾਗ ਵਿਚ ਆਈਆਂ ਆਣ ਸ੍ਰੀ ਗੁਰੂ ਜੀ
ਪਾਸ ਬੈਠੀਆਂ ਲਗੀਆ ਇਸਤ੍ਰੀਆ ਵਾਲੇ ਸੁਭਾਵ ਕਰਨ ਚੰਚਲਤਾ ਦਿਖਾਵਨ

Sri Satguru Jagjit Singh Ji eLibrary NamdhariElibrary@gmail.com

ਕੋਈ ਪੰਦਰਾਂ ਬਰਸ ਕੀ ਕੋਈ ਅਠਾਰਾਂ ਬਰਸ ਕੀ ਕੋਈ ਬੀਸ ਬਰਸ ਕੀ ਬੜੀਆਂ
ਸੁੰਦਰ ਕਾਮ ਕੰਦਲਾ ਜੈਸੀਆਂ ਜਿਨਕੋ ਦੇਖ ਕਰ ਬਡੇ ਬਡੇ ਰਿਖੀ ਮੁਨੀ ਮੋਹਤ ਹੋਜਾ
ਵਨ ਮਾਨੋ ਇੰਦਰ ਕੀਆਂ ਅਪਸਰਾ ਮਹਾਂ ਚਤੁਰ ਨਾਇਕਾ ਜਿਨਕੋ ਦੇਖ ਕਰ ਸਿੰਙੀ
ਰਿਖ ਸਾਰਖੇ ਮੋਹਿਤ ਹੋਇ ਗਏ ਔਰ ਮਾਨੁਖੋਂ ਕੀ ਕਿਆ ਚਲਣੀ ਹੈ ਓਹ ਚੇਰੀਆਂ ਗੁ
ਰੂ ਜੀ ਕੋ ਕਹਿਣ ਲਗੀਆਂ ਸਾਧ ਜੀ ਤੁਮ ਕਿਛੁ ਖਾਵੋ ਪੀਵੋ ਜੀ ਕਿਛੁ ਹਮ ਸੇ ਰ
ਸਰੰਗ ਕੇਲ ਕਰੋ ਜੀ ਖੁਸੀਆਂ ਮਾਣੋ ਮਨ ਕਾ ਬਿਲਾਸ ਕਰੋ ਜੀ ਹਮਾਰੀ ਸਰਧਾ ਪੂ
ਰਨ ਹੋਵੈ ਜੀ ਹਮ ਆਪ ਕੇ ਪਾਸ ਆਈ ਹੈਂ ਤਾਂ ਸ੍ਰੀ ਗੁਰੂ ਜੀ ਨੇ ਰਾਗੁ ਬਸੰਤ ਮੇਂ ਇਕ ਸਬ
ਦ ਕਹਿਆ ॥ਬਸੰਤ ਮਹਲਾ ੧ ॥ਜਗੁ ਕਊਆ ਨਾਮੁ ਨਹੀਂ ਚੀਤ ॥ਨਾਮ ਬਿ
ਸਾਰ ਗਿਰੈ ਦੇਖ ਭੀਤ ॥ਮਨੂਆ ਡੋਲੈ ਚੀਤ ਅਨੀਤ ॥ਜਗ ਸਿਉ ਤੂਟੀ ਝੂਠ ਪਰੀਤ ॥
੧॥ਕਾਮ ਕ੍ਰੋਧ ਬਿਖ ਬਜਰ ਭਾਰ ॥ਨਾਮ ਬਿਨਾ ਕੈਸੇ ਗੁਨ ਚਾਰ ॥੧॥ਰਹਾਉ ॥ਘਰ
ਬਾਲੂ ਕਾ ਘੂਮਨ ਘੇਰ ॥ਬਰਖਸ ਬਾਣੀ ਬੁਦਬੁਦਾ ਹੇਰ ॥ਮਾਤ੍ਰ ਬੂੰਦ ਤੇ ਧਰ ਚਕ ਫੇਰ
ਸਰਬ ਜੋਤ ਨਾਮੈ ਕੀ ਚੇਰ ॥੨॥ਸਰਬ ਉਪਾਇ ਗੁਰੂ ਸਿਰ ਮੋਰ ॥ਭਗਤ ਕਰਉ ਪਗ ਲ
ਗਉ ਤੋਰ ॥ਨਾਮ ਰਤੇ ਚਾਹਉ ਤੁਝ ਓਰ ॥ਨਾਮ ਦੁਰਾਇ ਚਲੈ ਸੋ ਚੋਰ ॥੩॥ਪਤਿ ਖੋਈ ਬਿ
ਖ ਅੰਚਲ ਪਾਇ ॥ਸਾਚ ਨਾਮ ਰਤੋ ਪਤਿ ਸਿਉ ਘਰਿ ਜਾਇ ॥ਜੋ ਕਿਛੁ ਕੀਨਸ ਪ੍ਰਭੁ ਰ
ਜਾਇ ॥ਭੈ ਮਾਨੈ ਨਿਰਭਉ ਮੇਰੀ ਮਾਇ ॥੪॥ਕਾਮਨਿ ਚਾਹੈ ਸੁੰਦਰਿ ਭੋਗ ॥ਪਾਨ ਫੂਲ
ਮੀਠੇ ਰਸ ਭੋਗੁ ॥ਬੋਲੈ ਬਿਗਸੈ ਤੇਤੋ ਸੋਗ ॥ਪ੍ਰਭ ਸਰਣਾਗਤ ਕੀਨਸ ਹੋਗੁ ॥੫॥ਕਾ
ਪੜੁ ਪਹਿਰਸ ਅਧਿਕ ਸੀਗਾਰ ॥ਮਾਟੀ ਫੂਲੀ ਰੂਪ ਬਿਕਾਰ ॥ਆਸਾ ਮਨਸਾ ਬਾਂਧੋ ਬਾ
ਰ ॥ਨਾਮੁ ਬਿਨਾ ਸੂਨਾ ਘਰ ਬਾਰ ॥੬॥ਗਾਛਹੁ ਪੁਤ੍ਰੀ ਰਾਜ ਕੁਆਰ ॥ਨਾਮ ਭਣਉ
ਸਚ ਦੋਤ ਸਵਾਰ ॥ਪ੍ਰਿਉ ਸੇਵਉ ਪ੍ਰਭ ਪ੍ਰੇਮ ਅਧਾਰ ॥ਗੁਰ ਸਬਦੀ ਬਿਖ ਤਿਆਸ ਨਿ
ਵਾਰ ॥੭॥ਮੋਹਨਿ ਮੋਹਿ ਲੀਆ ਮਨੁ ਮੋਹਿ ॥ਗੁਰ ਕੈ ਸਬਦਿ ਪਛਾਨਾ ਤੋਹਿ ॥ਨਾਨਕ ਠਾਢੇ ਚਾ
ਹਹਿ ਪ੍ਰਭੂ ਦੁਆਰ ॥ਤੇਰੇ ਨਾਮੁ ਸੰਤੋਖੇ ਕਿਰਪਾ ਧਾਰ ॥੮॥੧॥ ਜਬ ਏਹੁ ਸਬਦ ਗੁ
ਰੂ ਜੀ ਨੇ ਉਚਰਿਆ ਚੇਰੀਆਂ ਕੇ ਪਰਥਾਇ ਅਤੇ ਕਹਾ ਹੇ ਚੇਰੀਓ ਸ੍ਰੀ ਪਰਮੇਸਰ ਕੇ ਨਾਮ
ਤੇ ਬਿਨਾ ਹੋਰ ਸਭ ਬਿਖ ਹੈ ਕਿਸੇ ਕੀ ਮਨਨੀ ਤੁਸੀ ਭੀ ਸ੍ਰੀ ਪਰਮੇਸਰ ਜੀ ਕਾ ਨਾਮ ਜਪਿ
ਆ ਕਰੋ ਸ੍ਰੀ ਵਾਹਿਗੁਰੂ ਕੇ ਨਾਮ ਜਪੇ ਤੇ ਤੁਮਾਰਾ ਭੀ ਭਲਾ ਹੋਵੇਗਾ ਇਤਨਾ ਸੁਨ ਕਰ ਓਹ
ਚੇਰੀਆਂ ਨੇ ਆਪਣੇ ਭੂਖਣ ਉਤਾਰ ਦਿਤੇ ਤੇ ਕਹਾ ਹੇ ਸੰਤ ਜੀ ਏਹੁ ਭੂਖਨ ਆਪ ਪਹਿ
ਰੇ ਚਾਹੇ ਕਿਸੀ ਕੋ ਤੁਮ ਉਠਾ ਦੇਓ ਤਾਂ ਗੁਰੂ ਜੀ ਨੇ ਇਕ ਸਬਦ ਹੋਰ ਕਹਿਆ ਰਾਗੁ ਆ
ਸਾ ਵਿਚ ॥ ॥ਰਾਗੁ ਆਸਾ ਮਹਲਾ ੧ ॥ ॥ਮਨੁ ਮੋਤੀ ਜੇ ਗਹਣਾ ਹੋਵੈ ਪ

Sri Satguru Jagjit Singh Ji eLibrary NamdhariElibrary@gmail.com

ਉਣ ਹੋਵੈ ਸੂਤੁ ਧਾਰੀ॥ ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲੁ ਪਿਆਰੀ॥੧
ਲਾਲੁ ਬਹੁਗੁਣਿ ਕਾਮਣਿ ਮੋਹੀ ਤੇਰੇ ਗੁਣ ਹੋਹਿ ਨ ਅਵਰੀ॥੧॥ਰਹਾਉ॥ ਹਰਿ ਹ
ਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ॥ ਕਰ ਕਰਿ ਕਰਤਾ ਕੰਗਣ ਪਹਿਰੈ ਇਨ
ਬਿਧਿ ਚਿਤੁ ਧਰੇਈ॥੨॥ ਮਧੁਸੂਦਨੁ ਕਰਿ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ॥੩॥ ਮਨ ਮੰਦਰਿ ਜੇ ਦੀਪਕੁ ਜ
ਲੇ ਕਾਇਆ ਸੇਜ ਕਰੇਈ॥ ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ
॥੪॥੧॥ ਜਾਂ ਏਹ ਸਬਦ ਗੁਰੂ ਜੀ ਨੇ ਕਹਿਆ ਤਾਂ ਉਨਾ ਚੇਰੀਆਂ ਨੂੰ ਸੰਤੋਖ ਹੋਇ ਗਇ
ਆ ਅਰੁ ਅੰਤਰ ਕੀ ਅਗਨ ਭੀ ਉਨ ਕੀ ਨਿਵਰਤ ਹੋਇ ਗਈ ਗੁਰੂ ਜੀ ਕੇ ਦਰਸਨ ਕ
ਰਨੇ ਕਰ ਕਾਮ ਅਗਨ ਭੀ ਦੂਰ ਹੋਈ ਸੀਤਲ ਹੋਇ ਗਈਆਂ ਅਰੁ ਉਨਾਨੂੰ ਬ੍ਰਹਮਗਿ
ਆਨ ਉਪਜ ਆਇਆ ਗੁਰੂ ਗੁਰੂ ਲਗੀਆਂ ਜਪਣ ਮਹਾਪੁਰਖ ਕੇ ਉਪਦੇਸ ਕਰ
ਕੇ ਅੰਮ੍ਰਿਤ ਦ੍ਰਿਸਟ ਹੋਇਆ ਈ ਭ੍ਰਿੰਗੀ ਕੀਟ ਕੀ ਨਿਆਈ ਰੰਗੀਨ ਹੋਇ ਗਈਆਂ
ਜੈਸੇ ਚਕੋਰ ਚੰਦਰਮਾ ਨਾਲ ਉਰਝ ਰਹਿਦਾ ਹੈ ਤੈਸੇ ਓਹ ਚੇਰੀਆਂ ਗੁਰੂ ਜੀ ਕੇ ਦਰਸ
ਨ ਨਾਲ ਉਰਝ ਰਹੀਆਂ ਮਸਤ ਦਿਵਾਨੀਆਂ ਪ੍ਰੇਮ ਮੇ ਮਗਨ ਹੋਇ ਰਹੀਆਂ ਜੈਸੇ ਜਲ
ਸੇ ਜਲ ਮਿਲ ਕਰ ਅਭੇਦ ਹੋਇ ਜਾਂਦਾ ਹੈ ਤੈਸੇ ਪ੍ਰੇਮ ਭਗਤ ਸੇ ਲੀਨ ਹੋਇ ਗਈਆਂ॥
ਤਾਂ ਓਹ ਚੇਰੀਆਂ ਗੁਰੂ ਜੀ ਪਾਸੋ ਬਿਦਾ ਹੋਇ ਕਰ ਰਾਜੇ ਪਾਸ ਆਈਆਂ ਰਾਜੇ ਉਨ
ਚੇਰੀਆਂ ਕੇ ਆਗੇ ਕੀਤਰਾ ਬੁਲਾਇਆ ਜਿਉ ਬੁਲਾਵਦਾ ਸੀ ਤਾਂ ਉਨ ਚੇਰੀਆਂ ਨੇ ਕਹਾ
ਰਾਜਾ ਜੀ ਅਬ ਹਮੋ ਕੋ ਤੁਮ ਦਾਸੀ ਕੀ ਬਾਤ ਮਤ ਕਰੋ ਅਬ ਹਮਾਰਾ ਤੁਮ ਪਿਤਾ ਹੋਇਆ
ਹੈ ਰਾਜਾ ਸੁਨ ਕੇ ਹੈਰਾਨ ਹੋਇਆ ਜੀਅ ਮੇ ਵਿਚਾਰਿਆ ਹੇ ਪਰਮੇਸਰ ਜੀ ਏਹ ਹਮ ਕੋ
ਇਕ ਘੜੀ ਮਾਤਰ ਨਹੀ ਛੋੜਦੀਆਂ ਹੈਸਨ ਅਰ ਹੁਣ ਮੇਰੇ ਕੋ ਪਿਤਾ ਕਹਿੰਦੀਆਂ ਹਨ
ਇਨ ਕੋ ਮਹਾਪੁਰਖ ਕੇ ਦਰਸਨ ਕਾ ਫਲ ਹੋਇਆ ਹੈ ਇਨ ਕੋ ਮਹਾਪੁਰਖ ਆਇ ਮਿ
ਲਿਆ ਹੈ ਰਾਜੇ ਨੇ ਚੇਰੀਆਂ ਕੋ ਕਹਾ ਕਿਉ ਰੀ ਅਬ ਤੁਮ ਕੋ ਕਿਆ ਹੋਇ ਗਇਆ ਹੈ ਤਾਂ ਚੇ
ਰੀਨੈ ਕਹਾ ਹੇ ਰਾਜਾ ਜੀ ਹਮ ਕੋ ਉਸ ਸਾਧ ਨੇ ਨਰਕ ਤੇ ਕਢ ਕਰ ਸੁਰਗ ਮੇ ਪਾਇਆ ਹੈ ਅ
ਰ ਮਹਾਪੁਰਖ ਕਾ ਦਰਸ ਹੋਇਆ ਹੈ ਹਮਾਰਾ ਕੋਈ ਪਿਛਲਾ ਭਾਗ ਹਛਾ ਸੀ ਸੋ ਹਮ ਕੋ ਸ
ਤ ਕੀ ਭੇਟ ਹੋਈ ਹੈ ਤਬ ਰਾਜੇ ਸਿਉਨਾਭ ਸਮਾਝਿਆ ਜੋ ਸਹੀ ਓਹ ਮਹਾਪੁਰਖ ਆਇ
ਆ ਹੈ ਏਹ ਬਾਤ ਸੁਣ ਕੇ ਰਾਜਾ ਸਿਉਨਾਭ ਨੰਗੀ ਪੈਰੀ ਉਠ ਦੌੜਿਆ ਜਾਇ ਕਰ ਦੇਖੈ
ਤਾਂ ਸੰਤ ਕੀ ਪਿਠ ਹੈ ਅਰ ਖੜੇ ਹੈਨ ਤਾਂ ਰਾਜਾ ਹਥ ਜੋੜ ਕਰ ਜਾਇ ਨਮਸਕਾਰ ਕਰਦਾ ਹੋ
ਇਆ ਗੁਰੂ ਜੀ ਏਕ ਬੂਟੇ ਹੇਠ ਖੜੇ ਹੈਨ ਰਾਜਾ ਭੀ ਹਥ ਜੋੜ ਕਰ ਖੜਾ ਰਿਹਾ ਕਿਤਨਾ

Sri Satguru Jagjit Singh Ji eLibrary NamdhariElibrary@gmail.com

ਹਿਕਾ ਫਿਰ ਗੁਜਰਿਆ ਤਾ ਗੁਰੂ ਜੀ ਅੰਤਰਜਾਮੀ ਜੀਆ ਕੇ ਜਾਣਨਹਾਰ ਆਪਣੇ ਸਿੰ
ਘਾਸਣ ਪਰ ਜਾਇ ਬੈਠੇ ਤਾ ਰਾਜੇ ਨੇ ਫੇਰ ਮਥਾ ਟੇਕਿਆ ਤਾ ਸ੍ਰੀ ਗੁਰੂ ਜੀ ਬਚਨ ਕੀਤਾ
ਹੇ ਰਾਜਾ ਬਹੁਤ ਹਛੇ ਹੋ ਚੰਗੇ ਭਲੇ ਹੋ ਤਾ ਰਾਜੇ ਨੇ ਕਹਾ ਗਰੀਬਨਿਵਾਜ ਜੀ ਤੇਰੇ ਦਰ
ਸਨ ਲਾਗਿਆ ਚੰਗਾ ਭਲਾ ਹੋਇਆ ਜੀ ਤਾ ਸ੍ਰੀ ਗੁਰੂ ਜੀ ਕੋ ਰਾਜਾ ਭੀ ਛਸਹੀ ਕ
ਰ ਸਕੈ ਨਾਹੀ ਜੇ ਏਹ ਓਹੋ ਗੁਰੂ ਨਾਨਕ ਜੀ ਹੈ ਅਕੇ ਕੋਈ ਹੋਰ ਹੈ ਪਰ ਰਾਜੇ ਨੇ ਉਸ
ਬਾਣੀਏ ਪਾਸੋ ਲਿਖ ਲੀ ਤਾ ਸੀ ਜੋ ਨਾਉ ਗੁਰੂ ਬਾਬਾ ਨਾਨਕ ਨਿਰੰਕਾਰੀ ਜੀ ਹੈ॥
ਅਰੁ ਜਾਤ ਖਤ੍ਰੀ ਬੇਦੀ ਕੇ ਘਰ ਜਨਮ ਹੈ ਅਤੇ ਅਸਥਾਨ ਤਿਲਵੰਡੀ ਹੈ ਰਾਇ ਭੋਇ
ਭਟੀ ਦੀ ਤਿਲਵੰਡੀ ਵਿਚ ਵਸਦਾ ਹੈ ਅਰੁ ਰਾਵੀ ਨਦੀ ਦੇ ਕਨਾਰੇ ਪੁਰ ਨਗਰ ਕਰ
ਤਾਰਪੁਰ ਬਧਾ ਹੈ ਸਾ॥ ਤਾ ਰਾਜੇ ਦੇ ਜੀਅ ਮੇ ਬਸੀ ਜੁ ਹੁਣ ਮੈ ਪੁਛਾ ਰਾਜੇ ਨੇ ਜੀਅ ਮੇ
ਸੋਚ ਕੇ ਪੁਛਿਆ ਹੇ ਗੁਸਾਈ ਜੀ ਤੁਮਾਰਾ ਨਾਉ ਕਿਆ ਹੈ ਅਰੁ ਤੁਮ ਜੋਗੀ ਹੋਤੇ ਹੋ
ਤਾ ਗੁਰੂ ਨਾਨਕ ਜੀ ਸਬਦ ਕਹਿਆ ॥ਰਾਗੁ ਮਾਰੂ ਮਹਲਾ ੧ ॥ ਜੋਗੀ ਜੁਗਤਿ
ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥ ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮ
ਰਣ ਗਤਿ ਬੀਤੀ॥੧॥ ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ॥ ਜਾ ਤਉ ਭੀਤਰ ਮਹਿ
ਲ ਬੁਲਾਵਹਿ ਪੂਛਉ ਬਾਤ ਨਿਰੰਤੀ॥੧॥ ਰਹਾਉ॥ ਬ੍ਰਹਮਣ ਬ੍ਰਹਮ ਗਿਆਨ ਇ
ਸਨਾਨੀ ਹਰਿ ਗੁਣ ਪੂਜੇ ਪਾਤੀ॥ ਏਕੋ ਨਾਮੁ ਏਕ ਨਾਰਾਇਣ ਤ੍ਰਿਭਵਣ ਏਕਾ ਜੋਤੀ॥
੨॥ ਜਿਹਬਾ ਡੰਡੀ ਇਹੁ ਘਟ ਛਾਬਾ ਤੋਲਉ ਨਾਮੁ ਅਜਾਚੀ॥ ਏਕੋ ਹਾਟੁ ਸਾਹੁ ਸਭ
ਨਾ ਸਿਰਿ ਵਣਜਾਰੇ ਇਕ ਭਾਤੀ॥੩॥ ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ ਜਿ
ਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ॥ ਸਬਦੁ ਵਸਾਏ ਭਰਮੁ ਚੁਕਾਏ
ਸਦਾ ਸੇਵਕੁ ਦਿਨ ਰਾਤੀ॥੪॥ ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ
ਗੁਰੂ ਪੁਨਿ ਵਾਸੀ॥ ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥ਪ
॥੧॥ ਏਹ ਸਬਦ ਸੁਣਕਰਿ ਰਾਜੇ ਕੀ ਨਿਸਾ ਹੋਈ ਰਾਜੇ ਨੇ ਏਹੀ ਪਰਤੀਤ ਕੀ
ਤੀ ਬਾਬਾ ਨਾਨਕ ਜੀ ਹੈ ਆਪਣੇ ਮਨ ਵਿਚ ਬਡਾ ਪ੍ਰਸੰਨ ਹੋਇਆ ਅਰ ਆਖਿਓ
ਸ ਅਜ ਮੇਰੇ ਧੰਨ ਭਾਗ ਹੋਏ ਹੈਨ ਜੋ ਮੈਨੂ ਪੂਰਾ ਗੁਰੂ ਮਿਲਿਆ ਹੈ ਰਾਜਾ ਉਠ ਕ
ਰ ਸ੍ਰੀ ਗੁਰੂ ਜੀ ਕੀਆ ਪਰਦਖਣਾ ਕਰਕੇ ਮਹਾਰਾਜ ਦੇ ਚਰਨੀ ਆਇ ਪਾਇਆ
ਅਰ ਕਹਣੇ ਲਗਾ ਗੁਰੂ ਜੀ ਤੁਸੀ ਮੇਰੇ ਜੀਅ ਕੀ ਜਾਣਨਹਾਰੇ ਹੋ ਜੀ ਅਰ ਮੇਰੀ ਐ
ਸੀ ਬੁਧ ਨਾਹੀ ਜੀ ਜੋ ਆਪ ਕਉ ਮੈ ਸਹੀ ਕਰ ਸਕਾ ਜੀ ਅਰ ਮੇਰੀ ਜਿਹਬਾ ਬਿਖੇ ਏ
ਹ ਜੋਤ ਨਾਹੀ ਜੋ ਆਪ ਕੀ ਉਸਤਤਿ ਮੈ ਕਰ ਸਕਾ ਜੀ ਮੇਰੇ ਸਰੀਰ ਮੈ ਸਕਤ ਨਾਹੀ

Sri Satguru Jagjit Singh Ji eLibrary NamdhariElibrary@gmail.com

ਜੋ ਹੋਰ ਕਿਸੇ ਕੀ ਸੇਵਾ ਕਰਾਂ ਜੀ ਹੇ ਮਿਹਰਵਾਨ ਜੀ ਦੀਨਾਦਿਆਲ ਜੀ ਅਨਾਥਾਂ ਕੇ ਨਾਥ
ਜੀ ਕਿਰਪਾਲ ਹੋਈਏ ਜੀ ਅਪਨੇ ਚੇਰੇ ਪਰ ਤਾ ਗੁਰੂ ਨਾਨਕ ਜੀ ਕਹਿਆ ਹੇ ਰਾਜਾ
ਤੂੰ ਜਾਇਕਰ ਧਰਮਸਾਲਾ ਬਨਾਉ ਤਾ ਹਮ ਤੇਰੇ ਘਰ ਚਲੈਂਗੇ ਰਾਜੇ ਗੁਰੂ ਜੀ ਅਗੇ
ਮਥਾ ਟੇਕਿਆ ਆਗਿਆ ਪਾਇਕਰ ਸਾਹਿਰ ਮੇ ਜਾਇ ਧਰਮਸਾਲਾ ਕੀ ਠਉਰ ਬ
ਨਾਈ ਬਹੁਤ ਸੁੰਦਰ ਅਗਰ ਚੰਦਨ ਨਾਲ ਲੇਪਨ ਕਰਵਾਇਆ ਹਛੇ ਵਿਛਾਵ
ਣੇ ਵਿਛਾਏ ਫੇਰ ਰਾਜਾ ਗੁਰੂ ਜੀ ਨੂੰ ਲੈਣ ਵਾਸਤੇ ਬਾਗ ਵਿਚ ਆਇਆ ਰਾਜਾ ਆਇ
ਕਰ ਦੇਖੇ ਤਾ ਗੁਰੂ ਨਾਨਕ ਜੀ ਉਥੇ ਹੈਨ ਹੀ ਰਾਜਾ ਇਉ ਡਿਗ ਪਾਇਆ ਜਿਉ ਬਣਅ
ਮਲੀ ਮੂਰਛਾ ਖਾਇਕਰ ਡਿਗਦਾ ਹੈ ਗੁਰੂ ਜੀ ਨੇ ਰਾਜੇ ਦਾ ਪ੍ਰੇਮ ਦੇਖਣ ਵਾਸਤੇ ਨੇਤ੍ਰਾਂ ਤੇ
ਅਗੋਚਰ ਹੋਇਗਏ ਰਾਜੇ ਨੂੰ ਡਿਗਿਆ ਦੇਖਕਰ ਨੌਕਰ ਚਾਕਰ ਹੈਰਾਨ ਹੋਇਗਏ ਅ
ਰ ਕਹਣੇ ਲਗੇ ਰਾਜੇ ਨੂੰ ਕਿਆ ਹੋਇਗਇਆ ਜੋ ਆਉਂਦਾ ਹੀ ਰਾਜਾ ਡਿਗ ਪਾਇਆ ਹੈ
ਲੋਕਾਂ ਰਾਜੇ ਨੂੰ ਪਕੜਕਰ ਉਠਾਇਆ ਤਾ ਰਾਜਾ ਬਿਹਬਲ ਹੂਆ ਨੰਗਾ ਹੀ ਉਦਿਆ
ਨ ਕੇ ਬਿਖੇ ਸ੍ਰੀ ਗੁਰੂ ਜੀ ਗੁਰੂ ਜੀ ਕਰਦਾ ਫਿਰੇ ਗੁਰੂ ਅੰਤਰਜਾਮੀ ਘਟ ਘਟ ਕੇ ਜੀਅ
ਕੇ ਜਾਣਨੇਹਾਰੇ ਹਾਜਰ ਨਾਜਰ ਹੀ ਥੇ ਜਿਸ ਵੇਲੇ ਦੇਖੀ ਰਾਜੇ ਕੀ ਪ੍ਰੀਤ ਐਸੀ ਹੀ ਹੈ ਮੇ
ਰੇ ਦਰਸਨ ਕੇ ਚਾਹੁੰਦਾ ਹੈ ਜਬ ਰਾਜਾ ਬਹੁਤ ਬਿਆਕੁਲ ਹੋਇਆ ਤਾ ਗੁਰੂ ਜੀ ਰਾਜੇ ਨੂੰ
ਦਰਸਨ ਦਿਤਾ ਰਾਜੇ ਨੂੰ ਸੁਧ ਆਈ ਰਾਜਾ ਗੁਰੂ ਜੀ ਕੀ ਚਰਨੀ ਆਇ ਪਾਇਆ ਅ
ਤੇ ਕਹਾ ਹੇ ਗਰੀਬ ਨਿਵਾਜ ਹੇ ਮਿਹਰਵਾਨ ਆਪ ਦਇਆ ਕਰਕੇ ਧਰਮਸਾਲਾ ਵਿਚਿ
ਚਲੀਏ ਆਪਣੇ ਚਰਣ ਪਾਵੀਏ ਤਾ ਗੁਰੂ ਨਾਨਕ ਜੀ ਬਚਨ ਕੀਤਾ ਹੇ ਰਾਜਾ ਮੈਂ ਤਾਂ ਪੈ
ਰ ਪਿਆਦਾ ਨਾਹੀ ਚਲਾਗਾ ਤਾ ਰਾਜੇ ਕਹਾ ਹੇ ਗੁਰੂ ਜੀ ਤੇਰਾ ਦਿਤਾ ਹੋਇਆ ਸਭੁ ਕੁਛ
ਹਾਜਰ ਹੈ ਜੋ ਹੁਕਮ ਹੋਵੇ ਸੋਈ ਅਸਵਾਰੀ ਆਇ ਜਾਵੇ ਸੁਖਪਾਲ ਪਾਲਕੀ ਹਾਥੀ
ਘੋੜਾ ਜੋ ਕੁਛ ਕਹੋ ਸੋ ਲੈ ਆਵਾਂ ਜੀ ਤਾ ਗੁਰੂ ਜੀ ਕਹਾ ਹੇ ਰਾਜਾ ਅਸੀ ਮਾਨੁਖ ਕੀ ਸਵਾ
ਰੀ ਕਰਦੇ ਹਾਂ ਤਾ ਰਾਜੇ ਕਹਾ ਗੁਰੂ ਜੀ ਤੇਰੇ ਦਿਤੇ ਮਾਨੁਖ ਭੀ ਬਹੁਤ ਹੈਨ ਤਾ ਗੁਰੂ ਨਾਨਕ
ਜੀ ਕਹਾ ਹੇ ਰਾਜਾ ਓਹ ਮਾਨੁਖ ਚਾਹੀਦਾ ਹੈ ਜੋ ਰਾਜਕੁਮਾਰ ਹੋਵੈ ਅਰ ਨਗਰੀ ਕਾ ਰਾਜ
ਹੋਵੇ ਤਿਸ ਕੀ ਪੀਠ ਪਰ ਚੜ੍ਹਕਰ ਹਮ ਚਲੈਂਗੇ ਤਾ ਰਾਜੇ ਸਿਉਨਾਭ ਨੇ ਕਹਿਆ ਹੇ ਗੁਰੂ
ਜੀ ਤੇਰਾ ਕੀਤਾ ਹੋਇਆ ਮੈਂ ਜੋ ਹਾਜਰ ਹੋ ਮੇਰੇ ਪ੍ਰਿਸ੍ਟ ਪਰ ਚੜ੍ਹਕੇ ਚਲੋ ਤਾ ਸ੍ਰੀ ਗੁਰੂ ਜੀ
ਰਾਜੇ ਕੀ ਪ੍ਰਿਸ੍ਟ ਪਰ ਚੜ੍ਹਕਰ ਚਲੇ ਤਾ ਲੋਕਾਂ ਨੇ ਦੇਖਕਰ ਕਹਾ ਦੇਖੋ ਭਾਈ ਰਾਜਾ ਕਮ
ਲਾ ਹੋਇਆ ਹੈ ਤਾ ਗੁਰੂ ਨਾਨਕ ਜੀ ਰਾਜਾ ਕੇ ਡੇਰੇ ਆਏ ਤਾ ਰਾਣੀ ਚੰਦ੍ਰਕਲਾ ਅਤੇ ਰਾਜ
ਸਿਵਨਾਭ ਦੋਵੇ ਜਣੇ ਹਥ ਬੰਧਕਰ ਆਣ ਖੜ੍ਹੇ ਹੋਏ ਅਰੁ ਮਥਾ ਟੇਕਕੈ ਅਰਦਾਸ

Sri Satguru Jagjit Singh Ji eLibrary NamdhariElibrary@gmail.com

ਕੀਤੀ ਜੀ ਮਿਹਰਵਾਨ ਪਰਸਾਦਿ ਤਿਆਰ ਹੈ ਤਾਂ ਗੁਰੂ ਬਾਬੇ ਨਾਨਕ ਜੀ ਕਹਿਆ ਹੇ ਰਾਜਾ
ਅਸਾਨੂੰ ਬਰਤਾਹੇ ਤਾਂ ਰਾਜੇ ਅਰਦਾਸ ਕੀਤੀ ਜੀ ਮਿਹਰਵਾਨ ਸਚੇ ਗੁਰੂ ਜੀ ਅਨਾਥਾਂ ਕੇ
ਨਾਥ ਜੀ ਅਸਾਂ ਤੇ ਭੁਲਾ ਕਿਉਂ ਕਰਾਹੇ ਹੋਵੇਗਾ ਜੀ ਜਾਂ ਤੁਸੀ ਕੁਛ ਮੂੰਹ ਪਾਉਂਦੇ ਨਾਹੀ ਤਾਂ
ਸ੍ਰੀ ਗੁਰੂ ਨਾਨਕ ਜੀ ਨੇ ਕਹਾ ਹੇ ਰਾਜਾ ਜੇਕਰ ਮਾਨੁਖ ਦਾ ਮਾਸ ਹੋਵੇਗਾ ਤਾਂ ਅਸੀ ਅਹਾ
ਰ ਕਰੈਂਗੇ ਤਾਂ ਰਾਜੇ ਕਹਿਆ ਗੁਰੂ ਜੀ ਤੇਰੇ ਦਿਤੇ ਹੋਏ ਮਾਨੁਖ ਭੀ ਬਹੁਤ ਹੈਨ ਜੀ ਤਾਂ ਸ੍ਰੀ
ਗੁਰੂ ਜੀ ਕਹਿਆ ਹੇ ਰਾਜਾ ਓਹ ਮਾਨੁਖ ਚਾਹੀਏ ਜੋ ਰਾਜੇ ਕਾ ਪੁਤ੍ਰ ਹੋਵੇ ਅਰੁ ਬਾਰਾਂ ਬ
ਰਸ ਕਾ ਹੋਵੇ ਉਸ ਕਾ ਅਹਾਰ ਹਮ ਕਰੈਂਗੇ ਤਾਂ ਰਾਜਾ ਅਤੇ ਰਾਣੀ ਬਹੁਤ ਚਿੰਤਾਵਾਨ ਹੋ
ਏ ਰਾਜੇ ਕਹਿਆ ਹੇ ਰਾਣੀ ਜੇ ਕਿਸੇ ਰਾਜੇ ਦੇ ਘਰ ਇਕ ਹੋਵੇ ਤਾਂ ਅਸਾਂ ਨੂੰ ਕਹੇ ਕਦ ਕੋਈ
ਦੇਂਦਾ ਹੈ ਜੇਕਰ ਜੁਧ ਕਰ ਕੇ ਜੀਤੇਂਗੇ ਤਾਂ ਹਥ ਆਵੇ ਅਤੇ ਅਸਾਨੂੰ ਹੁਣ ਲੋੜੀਏ ਤਾਂ ਰਾ
ਣੀ ਨੇ ਕਹਿਆ ਹੇ ਰਾਜਾ ਜੀ ਅਸਾਂ ਦੇ ਘਰ ਇਕੋ ਪੁਤ੍ਰ ਹੈ ਉਸ ਕੀ ਜਨਮ ਪਤ੍ਰੀ ਦੇਖੀਏ
ਤਾਂ ਰਾਜੇ ਨੇ ਜਨਮ ਪਤ੍ਰੀ ਦੇਖੀ ਤਾਂ ਉਸ ਦਿਨ ਉਸ ਲੜਕੇ ਕੋ ਬਾਰਾਂ ਬਰਸ ਪੂਰੇ ਹੋਏ ਥੇ
ਤਾਂ ਰਾਜੇ ਪੁਤ੍ਰ ਕੋ ਬੁਲਾਇ ਕਰ ਕਹਾ ਹੇ ਪੁਤ੍ਰ ਤੇਰਾ ਸਰੀਰ ਗੁਰੂ ਜੀ ਕੇ ਅਰਥ ਲਗਦਾ ਹੈ
ਤੇਰੀ ਕਿਆ ਮਰਜੀ ਹੈ ਤਾਂ ਪੁਤ੍ਰ ਨੇ ਕਹਾ ਹੇ ਪਿਤਾ ਜੀ ਜੇਕਰ ਮੇਰਾ ਸਰੀਰ ਗੁਰੂ ਜੀ
ਕੇ ਅਰਥ ਆਵੇ ਤਾਂ ਹੋਰ ਇਸ ਤੇ ਕਿਆ ਭਲਾ ਹੈ ਮੇਰਾ ਭੀ ਜਨਮ ਸਫਲਾ ਹੋਇਗਾ
ਅਰ ਜਨਮ ਮਰਨਾ ਕਟਿਆ ਜਾਵੇਗਾ ਤਾਂ ਰਾਜੇ ਨੇ ਮਨ ਮੇ ਸੋਚਾ ਕਿ ਅਜ ਸਤਾ ਦਿਨ
ਇਸ ਕੋ ਬਿਆਹਿਆ ਹੋਏ ਹੈਨ ਸੋ ਇਸ ਕੀ ਇਸਤ੍ਰੀ ਕੋ ਭੀ ਪੁਛਿਆ ਚਾਹੀਏ ਤਾਂ ਰਾ
ਜਾ ਤੇ ਰਾਣੀ ਦੋਵੇਂ ਜਣੇ ਨੂੰਹ ਕੇ ਪਾਸ ਗਏ ਜਾਇ ਕਰ ਕਹਾ ਹੇ ਬੇਟੀ ਤੇਰੇ ਭਰਤੇ ਕਾ ਸਰੀ
ਰ ਗੁਰੂ ਜੀ ਕੇ ਅਰਥ ਲਗਦਾ ਹੈ ਤੇਰੀ ਕਿਆ ਮਨਸਾ ਹੈ ਤਾਂ ਲੜਕੀ ਨੇ ਕਹਾ ਹੇ ਪਿਤਾ
ਜੀ ਜੋ ਮੇਰੇ ਭਰਤੇ ਕਾ ਸਰੀਰ ਗੁਰੂ ਜੀ ਕੇ ਅਰਥ ਲਗੈ ਅਤੇ ਮੇਰਾ ਰੰਡੇਪਾ ਸ੍ਰੀ ਗੁਰੂ ਜੀ
ਕੇ ਅਰਥ ਉਪਰ ਹੋਵੇ ਤਾਂ ਇਸ ਤੇ ਹੋਰ ਕਿਆ ਭਲਾ ਹੈ ਤਾਂ ਸਭ ਕਬੀਲਾ ਹਥ ਜੋੜ ਕੇ
ਗੁਰੂ ਜੀ ਦੇ ਅਗੇ ਆਇ ਖੜਾ ਹੋਇਆ ਅਤੇ ਕਹਣੇ ਲਗੇ ਹੇ ਸ੍ਰੀ ਗੁਰੂ ਜੀ ਏਹੁ ਲੜ
ਕਾ ਹਾਜਰ ਹੈ ਤਾਂ ਗੁਰੂ ਜੀ ਬਚਨ ਕੀਤਾ ਹੇ ਰਾਜਾ ਇਉਂ ਤੋ ਏਹੁ ਮੇਰੇ ਕਿਸੇ ਕੰਮ ਨਾਹੀ
ਮਾਤਾ ਇਸ ਕੀਆਂ ਬਾਹਾਂ ਪਕੜੇ ਇਸਤ੍ਰੀ ਇਸ ਕੇ ਪੈਰ ਪਕੜੇ ਅਤੇ ਤੂੰ ਆਪਣੇ ਹਥਾਂ
ਮੇ ਛੁਰੀ ਲੈ ਕਰ ਇਸ ਨੂੰ ਜਿਬਾਹ ਕਰੇ ਅਤੇ ਰਿੰਨ ਕੇ ਲਿਆਵੇ ਤਾਂ ਹਮਾਰੇ ਪ੍ਰਸਾਦ
ਕਰਨੇ ਲਾਇਕ ਹੈ ਤਾਂ ਰਾਜਾ ਨੇ ਆਗਿਆ ਮਾਨ ਕਰ ਜਿਉਂ ਜਿਉਂ ਗੁਰੂ ਜੀ ਨੇ ਕਹਾ
ਥਾ ਤਿਵੇਂ ਹੀ ਕੀਤਾ ਬੇਟੇ ਨੂੰ ਰਿੰਨ ਕੇ ਬਾਬੇ ਕੇ ਅਗੇ ਆਣ ਰਖਿਆ ਮਹਾਰਾਜ ਜੀ
ਜਿਉਂ ਤੇਰੀ ਆਗਿਆ ਹੈ ਤਿਵੇਂ ਮੇਰੇ ਮਾਥੇ ਪਰ ਜੀ ਤਾਂ ਸ੍ਰੀ ਗੁਰੂ ਜੀ ਬਚਨ ਕੀਤਾ ਹੇ

Sri Satguru Jagjit Singh Ji eLibrary NamdhariElibrary@gmail.com

ਰਾਜਾਜੀਤੁਸੀਤਿਨੇਸਰੀਰਅਖੀਆਮੀਟਕੇਅਤੇਵਾਹਗੁਰੂਆਖਕੇਪਾਹਿਲਾਤੁ
ਸੀਹੀਇਸਨੂਮੂਹਿਪਾਵੋ ਤਾਰਾਜੇਗੁਰੂਜੀਦਾਬਚਨਮੰਨਿਆ ਤਾਉਨਨੇਅਖੀਆ
ਮੀਟਕਰਅਰੁਵਾਹਗੁਰੂਆਖਕੇਮੂਹਿਪਾਇਆ ਜਾਫੇਰਅਖੀਆਖੋਲਕਰ
ਵੇਖਨਤਾਬੇਟੇਸਮੇਤਚਾਰੇਬੈਠੇਹੋਏਹੈਨਪਰਗੁਰੂਜੀਆਪਉਥੇਹੈਨਹੀਅੰਤ
ਰਧਿਆਨਹੋਇਕਰਛਪਨਹੋਇਗਏ ਤਾਰਾਜਾਇਹੁਕੁਦਰਤਵੇਖਕਰਬਿਸਮਾ
ਦਹੋਇਕਰਢਹਿਪਾਇਆ ਤਾਫੇਰਰਾਜਾਸਿਰਪੈਰਥੋਨੰਗਾਹੀਪਾਇਆਫਿਰੈ।
ਅਰਸ੍ਰੀਗੁਰੂਜੀਗੁਰੂਜੀਕਰਦਾਫਿਰੈਤਾਫੇਰਬਾਰੀਮਹੀਨੀਸ੍ਰੀਗੁਰੂਜੀਨੇਰਾਜੇ
ਨੂਆਇਦਰਸਨਦਿਤਾਰਾਜੇਕੋਚਰਨੀਲਾਇਆਰਾਜੇਸਿਵਨਾਭਕਾਜਨਮਅਰ
ਨਕੀਆ ਤਾਰਾਜਾਗੁਰੂਜੀਦਾਸਿਖਹੋਇਆਲਗਾਗੁਰੂਗੁਰੂਜਪਣ ਅਤੇਸਾਰ
ਸਿੰਘਲਾਦੀਪਰਾਜੇਸਿਵਨਾਭਨੂੰਬਖਸਿਆਗੁਰੂਜੀਕੀਰਾਜਾਸਿਵਨਾਭਉਪਰ
ਬਹੁਤਖੁਸੀਹੋਈਅਰੁਗੁਰੂਜੀਬਹੁਤਦਿਨਉਥੇਰਹੇ ਅਤੇਬਾਣੀਪਰਗਟਕੀ
ਤੀਸਾਰਾਦੇਸਸਿਖਹੋਇਆਅਗਜਿਤਨੀਧਰਤੀਸਮੁੰਦਰਦੇਉਰੇਹੈ ਤਿਤਨੀਹੀ
ਸਮੁੰਦਰਤੇਪਰੇਹੈ ਅਰਸਤਾਰਾਜੇਉਥੇਰਾਜਕਰਦੇਹੈਨਪਰਗੁਰੂਨਾਨਕਜੀਦੇ
ਬਚਨਕਾ ਸਦਕਾ ਇਕਰਾਜਾਸਿਵਨਾਭਹੀਲਗਾਰਾਜਕਰਨ ਅਤੇਸਾਰਾ ਸਿੰਘਲ
ਦੀਪਰਾਜੇਸਿਉਨਾਭਨੂੰਬਖਸਿਆ ਓਹਸਾਰਾਮੁਲਖਗੁਰੂਗੁਰੂ ਲਗਾਜਪਣ
ਉਸਧਰਤੀਦੀਵਡਿਆਈਰਾਜੇਸਿਵਨਾਭਨੂੰਦਿਤੀ ਉਥੇਧਰਮਸਾਲਾਬਧੀਅ
ਤੇਸਰਬਤਲੋਕਾਨੂੰਸਬਦਦ੍ਰਿੜਾਇਆ ਅਰਇਕੀਮਣਲੂਣਰਾਜੇਸਿਵਨਾਭ
ਕੇਰਸੋਈਮੇਪੜਦਾਹੈ ਅਤੇਗੁਰੂਜੀਪ੍ਰਾਣਸੰਗਲੀਕੀਪੋਥੀਉਥੇਹੀਬੈਠਕਰ
ਉਚਰੀਸੀਅਤੇਆਵਦੀਵੇਰੀਉਥੇਹੀਛਡਆਏਥੇ ਅਤੇਗੁਰੂਜੀਕਹਿਆਹੇ
ਰਾਜਾਹਮਾਰੇਦੇਸਤੇਇਕਸਿਖਆਵੈਗਾਤਿਸਨੂੰਏਹਪੋਥੀਦੇਵਣੀ ਤਾਰਾਜੇਨੇਸ੍ਰੀ
ਗੁਰੂਜੀਦੇਅਗੇਮਥਾਟੇਕਿਆ ਅਤੇਸਰਬਤ ਸਿਖਸੁਣੋਸਿੰਘਲਾਦੀਪਕੇਸੰ
ਗਤਕੀਰਹਰਾਸਜਾਰਾਤਪਵੈਤਾਧਰਮਸਾਲਾਵਿਚਸਿਖਇਕਠੇਹੋਇਕੈਬੈਠਨ
ਅਤੇਕੀਰਤਨਕਰਨਜਾਕੀਰਤਨਪੜ੍ਹਪਹੁਚਨਤਾਇਕ ਸਿਖਪਰਸਾਦਿਕਾਹਿਜਾਵੈ
ਅਰਅਗਲੇਦਿਨਜਬਦਿਨਚੜ੍ਹੈਤੇਸਭੇਹੀਬੈਠਕਰਿਖਾਵਨਤਾ ਤਿਤਮਹਲਗੁਰ
ਜਬਾਣੀਪਰਗਟਹੋਈ ਸਤਗੁਰਪ੍ਰਸਾਦਿ ਲਿਖੰਤੇਪ੍ਰਾਣਸੰਗਲੀਸੁੰਨਮਹਲਕੀਕ
ਥਾ ਸ੍ਰੀਗੁਰੂਜੀਕਾਗੁਹਜਧਿਆਨਗੁਹਜਹੀਬਾਣੀ ਗੁਰੂਜੀਕਾ ਬੋਲਣਾ ਪਿੰਡਮ
ਥੰਤ ਤਦੋਗੁਰੂਜੀਪਉਣਅਹਾਰਕਰਤੇਥੇ ਧਿਆਉਪਾਹਿਲਾ ਰਾਗੁਆਸਾਮਹਲਾ।

ਗਉਨਮਨ ਸਭੁਕਹੀਆਹਿ ਉਨਮਨਹਰਖਸੋਗੁ ਨਾਹਿ ਰਹੀਐ ਉਨਮਨ
ਆਸਾਨਹੀਬ੍ਰਿਆਪਤਾਉਨਮਨਧਿਆਨ ਕੀਰਤਨ ਅਰਬਾਣੀ। ਉਨਮਨ
ਰਹਤ ਸੁੰਨਿ ਧਿਆਨੀ ਆਗੈ ਧਿਆਉ ਸੰਪੂਰਨਹੈਨਿਾਪਰਇਥੇ ਨਾਹੀਲਿ
ਖਿਆ ਤਿਤਮਹਿਲਪ੍ਰਾਣਸੰਗਲੀਹੋਈ॥ ਅਰੁ ਦੇਹੀ ਮਥੈਤ ਪਰਲੋ ਕਿਨੈਨ
ਸਕਿਆ ਉਥੇਹੀ ਛਡਿਆਏਥੇ ਏਹਪ੍ਰਾਣਸੰਗਲੀਕੀ ਪੋਥੀ ਸੈਦੋਪਾਉਨੇਦਿ
ਖੀ ਤਿਸਕੇ ਚਰਨਾਕੀਪਾਹੁਲਦਈ ਨਾਮਦਾ ਉਪਦੇਸਦੇਕਰ ਸਦਗਤੀਦੇ
ਲਾਇਕ ਕੀਤਾ ਗੁਰੂਜੀਨੇ ਚਰਨਮਸ੍ਰੂਰ ਗੋਰਖਹਟੜੀ ਦੇਪਾਸ ਇਕਚਕਹੈ।
ਉਸ ਹਟੜੀ ਤੇ ਚਥ ਕੋਹਹੈ ਤਿਸ ਵਿਚਿਅਲਪਤਲਗਾਗਹਿਣ ਅਰਪਰਗਟ
ਕੀਤੀ ਅਨਾਹਦ ਬਾਣੀ ਪਰਅਧਾਵਿਚ ਨਪਾਈਐਗੀ ਤਾਉਤ ਸਮੇ ਸ੍ਰੀਗੁਰੂ
ਜੀ ਬਚਨਕੀਤਾ ਜੋ ਇਕ ਆਦਮੀ ਜੰਬੂਦੀਪਤੇ ਆਵੇਗਾ ਤਿਸਜੋਗ ਏਹੁ ਪੋ
ਥੀ ਦੇਵਣੀ ਲਿਖਕੇ ਅਤੇ ਸੈਦੋਘੇਉਦੇਪਾਸ ਏਹਪੋਥੀ ਸੰਪੂਰਨਆਹੀ ਤਦੋਂਉ
ਦਾਸੀ ਸ੍ਰੀਗੁਰੂ ਜੀਨੇ ਨਾਲ ਰਖੇ ਥੇ ਤਾਂ ਸ੍ਰੀਗੁਰੂਜੀਨੇ ਰਾਜੇ ਸਿਉਨਾਭਨੂੰ ਮੰਜੀ
ਬਖਸੀ ਤਾਂ ਰਾਜਾ ਸਿਉਨਾਭ ਸਮਾਣਾ ਤਾਂ ਤਿਸਕੇ ਪਿਛੇ ਰਾਜੇ ਰਾਇ ਸੰਘ
ਕਾ ਪੁਤਰ ਅਤੇ ਰਾਜੇ ਸਿਉਨਾਭਕਾ ਪੋਤਰਾ ਰਾਜ ਲਗਾ ਕਰਨ ਤਿਸਕਾਨਾਮ
ਮਈਦੌਨੀ ਥਾ ਅਤੇ ਅਗੇ ਸੰਗਤ ਵਿਚ ਮਸੰਦਭੀ ਓਹੀਸੀ ਅਤੇ ਉਸਦੇ ਧਰ
ਮਸਾਲਭੀ ਥੀ ਅਰ ਸੰਗਤ ਬਹੁਤ ਜੁੜਦੀ ਸੀ ਨਾਲੇ ਕੀਰਤਨ ਹੋਂਦਾਸੀ ਅਤੇ
ਲੰਗਰਭੀ ਚਲਦਾਸੀ ਅਰਭੁਟਾਂੜਿਆ ਕੇਘਰਾਤੇ ਪਰੇ ਅਸੀਕੋਹ ਕਜਲੀ
ਬਣਹੈ ਉਥੇ ਤ੍ਰਿਗੀਆਰਾਜਹੈ ਉਥੇਭੀ ਸੰਗਤਹੈ ਅਰਸਿਰੀਗੁਰੂਜੀਕਾ ਦੇਹੁ
ਰਾਹੈ ਉਥੇਭੁਟਾਂੜੇ ਮਸੰਦਹੈਨ ਅਰੁਉਥੇ ਭੀ ਸਿਧਾਨਾਲਿ ਗੋਸਟਹੋਈਸੀ
ਅਰੁਉਸੇ ਅਸਥਾਨ ਵਿਖੇਭੀ ਉਨਾਦੀ ਪੂਜਾਖੋਹਲੀਤੀਸੀ ਤਦੋਂ ਰਾਜਾਸਿਉ
ਨਾਭ ਸ੍ਰੀਗੁਰੂਜੀਦੇ ਨਾਲਸੀ ਤਾਂ ਸਿਧ ਆਪਣਾ ਜੋਰ ਬਲ ਲਗਾਇ ਥਕੇਸ
ਨਪਰਹੇਵੇ ਕੁਛਨਾਹੀਤਾਂ ਸਭ ਸਿਧਾਨੇ ਜਾਤਾ ਜੋ ਗੁਰੂਜੀ ਪੂਰਨ ਪੁਰਖਹੈ ਅਰੁ
ਕਰਨਕਾਰਨ ਸਮਰਥਹੈ ਤਾਂ ਸਰਬ ਸਿਧ ਗੁਰੂਜੀਕੀ ਪੈਰੀਆਇਪਏ ਤੇ ਕਹਿਓ
ਨੇ ਹੇ ਮਹਾਰਾਜਜੀ ਅਸਾਨੂੰ ਬਖਸੀਏ ਆਪਣਾ ਆਪ ਸਿਧਾਨੇ ਬਖਸਾਇਆ ਗੁਰੂ
ਉਥੋਂ ਬਿਦਿਆ ਹੋਇਕਰ ਤ੍ਰਿਗੀਆਰਾਜਨੂੰ ਚਲੇ ਕਈ ਸਿਖਾਂਦਾ ਉਧਾਰ ਕੀਤਾ

ਅਗੇ ਸਾਖੀ ਤ੍ਰਿਗੀਆ ਰਾਜਕੀ ਚਲੀ।

ਗੁਰੂਜੀ ਜਾਂਦੇ ਜਾਂਦੇ ਕਾਰੂਦੇਸ ਜਾਇ ਨਿਕਲੇ ਇਕਾਦਿਨ ਮਰਦਾਨੇਨੂੰ ਡਾਢੀ ਭੁਖ ਲਗੀ

ਤੁਥੇ ਇਕ ਦੋਇ ਦਿਨ ਕੁਛੁ ਨਹੀ ਪਹੁਚਿਆ ਮਰਦਾਨੇ ਕਹਿਆ ਗੁਰੂ ਜੀ ਤੁਸੀ ਤਾਂ ਪ
ਣ ਆਹਾਰੀ ਹੋਇ ਰਹੇ ਹੋ ਅਤੇ ਮੇਰਾ ਕੋਈ ਇਲਾਜ ਕਰਹੁ ਜੀ ਤਾਂ ਗੁਰੂ ਨਾਨਕ ਜੀ ਨੇ ਕ
ਖਿਆ ਮਰਦਾਨਾ ਬਹੁਤ ਭੁਖਾ ਹੈ ਅਤੇ ਅਸਾਡਾ ਇਸ ਦੇ ਨਾਲ ਬਹੁਤ ਕੰਮ ਹੈ ਤਾਂ ਗੁ
ਰੂ ਨਾਨਕ ਜੀ ਨੇ ਪੁਛਿਆ ਕਿਉ ਮਰਦਾਨਾ ਕੀ ਖਬਰ ਹੈ ਆਪ ਮੇਰੀ ਤਾਂ ਮਰਦਾਨੇ ਆ
ਖਿਆ ਭੁਖਾ ਹਾਂ ਮੈਨੂੰ ਭੁਖ ਖਾਇ ਗਈ ਹੈ ਮਰਦਾਨੇ ਆਖਿਆ ਗੁਰੂ ਜੀ ਏਹ ਸਹਿ
ਰ ਹਛਾ ਹੈ ਜੇ ਕਹੋ ਤਾਂ ਮੈ ਇਥੇ ਜਾਇ ਕਰ ਕੁਛ ਖਾਇ ਆਵਾ ਤਾਂ ਗੁਰੂ ਜੀ ਨੇ ਆਖਿ
ਆ ਮਰਦਾਨਿਆ ਏਹ ਸਹਿਰ ਵੜਨ ਦਾ ਨਾਹੀ ਤਾਂ ਮਰਦਾਨੇ ਕਹਿਆ ਗੁਰੂ ਜੀ ਜਿਥੇ
ਵਸਤੀ ਆਵਦੀ ਹੈ ਤਿਥੇ ਤਾਂ ਆਖਦੇ ਹੋ ਜੋ ਜਾਹੁ ਨਾਹੀ ਅਤੇ ਉਜਾੜਾ ਵਿਚ ਲੀਤੇ ਫਿ
ਰਦੇ ਹੋ ਤਾਂ ਗੁਰੂ ਜੀ ਕਹਿਆ ਮਰਦਾਨਿਆ ਤੂ ਜਾਣ ਤਾਂ ਮਰਦਾਨਾ ਵਸਤੀ ਵਿਚ ਜਾਇ ਵ
ੜਿਆ ਅਰ ਗਲੀ ਕੂਚੇ ਵਿਚ ਜੋ ਵੜਿਆ ਤਾਂ ਚਾਰ ਔਰਤਾ ਆਪਣੀ ਬੋਲੀ ਵਿਚ
ਪਈਆ ਹਸਦੀਆ ਆਹੀਆ ਜਾਂ ਮਰਦਾਨੇ ਨੂੰ ਡਿਠੋ ਨੇ ਤਾਂ ਲਗੀਆ ਆਪਸ ਵਿ
ਚ ਵੰਡੀਆ ਪਾਵਣ ਓਹ ਆਖੇ ਮੈ ਲੈਨੀ ਹਾਂ ਓਹ ਆਖੇ ਮੈ ਲੈਨੀ ਹਾਂ ਤਾਂ ਇਕ ਰੰਨ ਜੋ ਪ
ਈ ਉਸ ਨੇ ਮਰਦਾਨੇ ਨੂੰ ਬੁਲਾਇਆ ਮਰਦਾਨੇ ਜਾਤਾ ਜੋ ਮੈਨੂੰ ਕੁਛ ਦੇਵਣ ਲਗੀ ਹੈ
ਮਰਦਾਨਾ ਉਸ ਦੇ ਅੰਦਰ ਨੂੰ ਜੋ ਵੜਨ ਲਗਾ ਤਾਂ ਮਰਦਾਨੇ ਦੇ ਗਲ ਧਾਗਾ ਚਾਇ ਪਾਇ
ਆ ਅਰ ਮਰਦਾਨੇ ਨੂੰ ਛੱਤ੍ਰਾ ਕਰ ਬਹਾਇਆ ਆਪਣੇ ਅੰਦਰ ਬੰਨਕੇ ਅਤੇ ਆਪ
ਪਾਣੀ ਭਰਨ ਵਾਸਤੇ ਚਲੀਆ ਗਈਆ ਤਾਂ ਮਰਦਾਨਾ ਅੰਦਰ ਬਧਾ ਹੋਇਆ ਬੈ
ਠਾ ਦਲੀਲਾ ਕਰੇ ਕਿ ਮੈ ਕਿਥੇ ਆਣ ਫਥਾ ਹਾਂ ਤਾਂ ਬਾਲੇ ਆਖਿਆ ਗੁਰੂ ਜੀ ਮਰ
ਦਾਨੇ ਨੂੰ ਗਇਆ ਹੋਇਆ ਇਕ ਪਹਿਰ ਗੁਜਰ ਗਿਆ ਹੈ ਆਇਓ ਨਾਹੀ ਤਾਂ ਗੁਰੂ
ਨਾਨਕ ਜੀ ਕਹਿ ਬਾਲਾ ਸਾਨੂ ਮਰਦਾਨਾ ਤਾਰ ਸੁਣਾਵਦਾ ਸੀ ਏਹ ਨਗਰੀ ਬਨੀ ਨਿ
ਗੁਰੀ ਹੈ ਕਿਆ ਜਾਣੀਏ ਮਰਦਾਨੇ ਨੂੰ ਕਿਸੇ ਛਤਰਾ ਬਣਾਇ ਨ ਬਹਾਇਆ ਹੋਵੇ
ਇਤਨਾ ਆਖ ਕਰ ਗੁਰੂ ਜੀ ਉਠ ਖੜੇ ਹੋਏ ਤੇ ਕਹਿਆ ਚਲ ਭਾਈ ਬਾਲਾ ਮਰਦ
ਨੇ ਨੂੰ ਲੈ ਆਵੀਏ ਤਾਂ ਬਾਲੇ ਨੇਂ ਕਹਿਆ ਗੁਰੂ ਜੀ ਮਰਦਾਨਾ ਕਿਥੇ ਹੋਵੇਗਾ ਤਾਂ ਗੁਰੂ
ਜੀ ਕਹਿਆ ਭਾਈ ਬਾਲਾ ਮਰਦਾਨੇ ਕਉ ਛਤ੍ਰਾ ਕਰਕੇ ਬੰਨਾ ਬਿਠਾਇਆ ਹੈ ਨੇ ਤਾਂ ਬਾ
ਲੇ ਨੇ ਕਹਾ ਗੁਰੂ ਜੀ ਕਿਉ ਨਾ ਹੋਵੇ ਤੁਸੀ ਮਨੇ ਕਰੋ ਅਤੇ ਓਹ ਰਹੇ ਨਾਹੀ ਤੁਸੀ ਕਿ
ਆ ਕਰੋ ਜੀ ਤਾਂ ਬਾਲਾ ਭੀ ਅਤੇ ਗੁਰੂ ਜੀ ਮਰਦਾਨੇ ਨੂੰ ਲੈਣ ਵਾਸਤੇ ਚਲੇ ਜਾ ਵਸ
ਤੀ ਵਿਚ ਗਏ ਜਾਇ ਕਰ ਪੁਛਿਆ ਇਕ ਆਦਮੀ ਅਸਾਡਾ ਇਸ ਵਸਤੀ ਵਿਚ
ਆਇਆ ਹੈ ਓਹ ਔਰਤਾ ਜਾਂ ਨੂੰ ਭੀ ਦੇਖਕਰ ਚਾਮਲ ਆਈਆ ਤੇ ਆਖਓਨੇ

Sri Satguru Jagjit Singh Ji eLibrary NamdhariElibrary@gmail.com

ਏਥੇਤਾਂਕੋਈਨਹੀਆਇਆ ਅਤੇਇਕਰੰਨਬਾਲੇਦੇਗਲਭੀਧਾਗਾਘਤਣਲਗੀ
ਤਾਂਓਹਕੁਤੀਹੋਇਗਈ॥ ਤਾਂਗੁਰੂਬਾਬਾਜੀਨੇਇਕੁਸਲੋਕਕਹਿਆ ਕਲਰਕੀ
ਆਂਵਣਜਾਰੀਆਂ ਕੂੜੇਮੁਸਕਮੰਗੇਨਾਅਮਲਾਬਾਝੋ ਨਾਨਕਾਕਿਉਕਰਿਕੰਤ
ਮਿਲੇਨਾ॥੧॥ ਇਸਬਚਨਦੇਕਹਿਨਨਾਲਜਿਸਨੇਮਰਦਾਨੇਨੂੰ ਛੜਾਬਣਾਇਆ
ਸੀਉਸਦੇਸਿਰਪੁਰਪਾਣੀਦਾਘੜਾਜੁੜਗਿਆ ਅਤੇਇਕਰੰਨਗੁਰੂਨਾਨਕਜੀ
ਦੇਗਲਧਾਗਾਲਗੀਘਤਣਪਿਛੋਦੀਆਣਕੇਓਹਛੜੀਹੋਇਗਈ ਤਾਂਗੁਰੂਨਾ
ਨਕਜੀਕਹਿਆ ਵੇਖੋਭਾਈਬਾਲਾ ਤਾਂ ਬਾਲੇਨੇਕਹਿਆ ਗੁਰੂਜੀਜੋਕੁਛਤੁਸ
ਦਿਖਾਇਆਹੈ ਸੋਮੈਦੇਖਿਆਹੈ ਤਾਂਗੁਰੂਨਾਨਕਜੀਕਹਿਆ ਭਾਈਬਾਲਾ ਜਾਇ
ਕਰਮਰਦਾਨੇਦੇਗਲੋਧਾਗਾਖੋਲਦੇਹੁ ਤਾਂ ਬਾਲੇ ਨੇ ਬਚਨਪਾਇਕਰਗੁਰੂਕਾ ਜਾਇ
ਆਹੀ ਧਾਗਾ ਤੋੜ ਸੁਟਿਆ ਛੜੇਦੇਗਲੋ ਮਰਦਾਨਾ ਆਦਮੀ ਬਣਬੈਠਾ ਤਾਂਗੁਰੂ
ਜੀਕਹਿਆ ਮਰਦਾਨਿਆ ਕਹੁਕੀਖਬਰਹੈ ਤਾਂਮਰਦਾਨੇਆਖਿਆ ਤੁਸਾਂਜੀਤੁ
ਸਅਸਾਨੂੰਭਲੀਆ ਬਲਾਈਵਿਚਲੀਤੀਫਿਰਦਾਹੈ ਤਾਂਗੁਰੂਜੀਕਹਿਆ ਮਰਦਾ
ਨਿਆਤੂੰਆਪੇ ਆਇਫਬੇ ਅਸਾਤਾ ਤੈਨੂੰਮਨੇਕੀਤਾਸੀ ਜੋਤੂੰਜਾਹੁਨਹੀ ਇਹਰਾ
ਨੂੰਉਨਾਦੇਖਸਮਘਰੀਆਏ ਆਇਕਰਦੇਖਨਤਾਂ ਰੰਨਾ ਛੜੀਆ ਕੁਤੀਆਹੋ
ਇ ਬੈਠੀਆਹੈਨ ਅਤੇ ਇਕਰੰਨਦੇ ਸਿਰਤੇਘੜਾਪਾਣੀਦਾਭਰਿਆਹੋਇਆ ਲ
ਗਾਹੋਇਆਹੈ ਬਹੁਤੇਰਾ ਜਤਨਕਰਰਹੇ ਉਤਰੇਨਹੀਪਰ ਕੂੜਦਾ ਸਰਕਾ ਓਹਘੜ
ਸਾਰੇਹੀਲਈਫਿਰੈ ਅਤੇਉਥੋਦੀ ਸਰਦਾਰ ਨੂਰਸਾਹ ਨਾਮੇ ਔਰਤਸੀ ਸਭਜਾਦੂ
ਗਰਾਦੇਸਿਰ ਜਾਦੂਗਰਨੀਸੀ ਉਸਨੂੰਖਬਰਹੋਈ ਜੋਇਕਤੀਮਤਹੈ ਉਸਦੇਸਿ
ਰਪਰਘੜਾਪਾਣੀਦਾ ਭਰਿਆਹੋਇਆ ਲਗਾਰਿਹਾਹੈ ਉਤਰਦਾਨਾਹੀ ਤਾਂਨੂਰਸਾਹ
ਨੇਹੁਕਮਕੀਤਾ ਜਹਾਤਕਕੋਈਜਾਦੂਗਰਹੈਨ ਸਭ ਆਪੋਆਪਣੀ ਵਿਦਿਆਦਾਜੋ
ਰਲਗਾਓ ਸਭਮੰਤ੍ਰਵਾਲੀਆ ਆਈਆ ਆਪੋ ਆਪਣੀ ਵਿਦਿਆਕੀਤੀਪਰਹੋ
ਵੈਕੁਛਨਾਹੀ ਤਾਂਹੋਰਆਸਪਾਸਤੇ ਆਈਆ ਕੋਈਮਿਰਗਕੀਛਾਲਪਰਚੜ੍ਹਆ
ਈ ਕੋਈਢੋਲਕੀਆ ਹੀ ਵਜਾਵਦੀਆਆਈਆ ਓਹਭੀਆਪੋ ਆਪਣੇਜੰਤ੍ਰਮੰ
ਤ੍ਰਕਰਰਹੀਆ ਉਸਦੇਸਿਰੋਘੜਾ ਨਾਉਤਾਰਿਆ ਅਤੇਓਹਕੁਤੀਆ ਛੜੀਆਹੀ
ਰਹੀਆ॥ ਤਾਂਗੁਰੂਨਾਨਕਜੀਹਸਕਰਆਖਿਆ ਮਰਦਾਨਿਆ ਤੂੰ ਵਾਹਿਗੁਰੂਆ
ਖਕੈਰਬਾਬ ਲੈਆਉ ਤਾਂ ਮਰਦਾਨੇਗੁਰੂਜੀਅਗੇ ਮਥਾਟੇਕਿਆ ਅਤੇਰਬਾਬਲੈਕ
ਰਗੁਰੂਜੀਦੇ ਸਾਮਣੇਰਬਾਬਲਗਾਵਜਾਵਣ ਤਾਂਗੁਰੂਜੀਰਾਗੁਵਡਹੰਸਵਿਚਸ

Sri Satguru Jagjit Singh Ji eLibrary NamdhariElibrary@gmail.com

ਬਦ ਕਹਿਆ ॥ਰਾਗੁਵਡਹੰਸਮਹਲਾ੧ ॥ਗੁਣਵੰਤੀਸਹੁਰਾਵਿਆ॥ਨਿਰਗੁਣਿ
ਕੂਕੇਕਾਇ॥ਜੇਗੁਣਵੰਤੀਥੀਰਹੈ ਤਾਭੀਸਹੁਰਾਵਣਜਾਇ॥੧॥ਮੇਰਾਕੰਤੁਰੀਸਾਲੂ
ਕੀਧਨਅਵਰਾਰਾਵੇਜੀਉ॥੧॥ਰਹਾਉ॥ਕਰਣੀਕਾਮਣਜੇਥੀਐਜੇਮਨਿਧਾਗਾ
ਹੋਇ॥ਮਾਣਕੁਮੁਲਿਨਪਾਈਐਲੀਜੈਚਿਤਿਪਰੋਇ॥੨॥ਰਾਹੁਦਸਾਈਨਜੁਲਾ
ਆਖਾਅੰਮੜੀਆਸੁ॥ਤੈਸਹਨਾਲਿਅਕੂਅਣਾ॥ਕਿਉਥੀਵੈਘਰਿਵਾਸੁ॥੩॥
ਨਾਨਕਏਕੀਬਾਹਰਾਦੂਜਾਨਾਹੀਕੋਇ॥ਤੈਸਹਲਗੀਜੇਰਹੈਭੀਸਹੁਰਾਵੈਸੋਇ
॥੧॥੪॥ ਸਾਹਿਬਗੁਰੂਨਾਨਕਜੀਦਾਏਹਸਬਦਕਹਿਣਉਨਾਔਰਤਾਪਾਸੋਜੇ
ਤ੍ਰਮੰਤ੍ਰਕੁਝਨਹੋਵੈ ਤਾਨੂਰਸਾਹਨੂੰਖਬਰਹੋਈਜੋਮੰਤ੍ਰਜੰਤ੍ਰਕਿਸੇਦਾਕੁਝਨਹੀਚਲ
ਸਕਦਾ ਤਾਨੂਰਸਾਹਆਪਕਈਲਖਅੜਿਬਾਕਰਦਿਆਆਈ ਓਹਭੀਆਪਣ
ਲਗੀਜੋਰਲਾਵਣਪਰਉਸਤੋਭੀਕੁਛਹੋਵੈਨਾਹੀ ਤਾਗੁਰੂਜੀਨੇਏਹਸਬਦਕਹਿ
ਆ॥ ਰਾਗੁਸੂਹੀਮਹਲਾ੧ ॥ ਮੰਞੁਕੁਚਜੀਅੰਮਾਵਣਿਡੋਸੜੇਹਉਕਿਉ
ਸਹੁਰਾਵਣਿਜਾਉਜੀਉ॥ਇਕਦੂਇਕਿਚੜੰਦੀਆਕਉਣੁਜਾਣੈਮੇਰਾਨਾਉਜੀਉ॥੧॥
ਜਿਨੀਸਖੀਸਹੁਰਾਵਿਆ ਸੇਅੰਬੀਛਾਵੜੀਏਹਿਜੀਉ॥ਸੇਗੁਣਮੰਞੁਨਆਵਨੀ
ਹਉਕੈਜੀਦੋਸਧਰੇਉਜੀਉ॥ਕਿਆਗੁਣਤੇਰੇਵਿਥਰਾ ਹਉਕਿਆਕਿਆਘਿਨਾ
ਤੇਰਾਨਾਉਜੀਉ॥ਇਕਤੁਟੋਲਿਨਅੰਬੜਾਹਉਸਦਕੁਰਬਾਣੈਤੇਰੈਜਾਉਜੀਉ॥
ਸੁਇਨਾਰੁਪਾਰੰਗੁਲਾਮੋਤੀਤੈਮਾਣਿਕੁਜੀਉ॥ਸੇਵਸਤੂਸਹਿਦਿਤੀਆਮੈਤਿਨ੍ਹਸਿਉ
ਲਾਇਆਚਿਤੁਜੀਉ॥ਮੰਦਰਮਿਟੀਸੰਦੜੇਪਥਰਕੀਤੇਰਾਸਿਜੀਉ॥ਹਉਏਨੀ
ਟੋਲੀਭੁਲੀਅਸੁਤਿਸੁਕੰਤਨਬੈਠੀਪਾਸਿਜੀਉ॥ਅੰਬਰਿਕੂੰਜਾਕੁਰਲੀਆਬ
ਗਬਹਿਠੇਆਇਜੀਉ॥ਸਾਧਨਚਲੀਸਾਹੁਰੈਕਿਆਮੁਹੁਦੇਸੀਅਗੈਜਾਇਜੀਉ
ਸੁਤੀਸੁਤੀਝਾਲੁਥੀਆਭੁਲੀਵਾਟੜੀਆਸੁਜੀਉ॥ਤੈਸਹਨਾਲੋਮੁਤੀਅਸੁ
ਦੁਖਾਕੂਧਰੀਆਸੁਜੀਉ॥ਤੁਧੁਗੁਣਮੈਸਭਿਅਵਗਣਾਇਕਨਾਨਕਕੀਅਰਦ
ਾਸਿਜੀਉ॥ਸਭਿਰਾਤੀਸੋਹਾਗਣੀਮੈਡੋਹਾਗਣਿਕਾਈਰਾਤਿਜੀਉ॥੧॥ ਤਾਨੂਰਸ
ਾਹਭੀਸਭਜੰਤ੍ਰਮੰਤ੍ਰਕਰਥਕੀਪਰਹੋਵੈਕੁਛਨਾਹੀ ਤਾਫੇਰਿਸਭਾਇਕਠੀਆਹੋਇਕੈ
ਢੋਲਕੀਆਲਗੀਆਵਜਾਵਣ ਤਾਗੁਰੂਨਾਨਕਜੀਨੇਇਕਸਬਦਕਹਿਆ॥
ਆਸਾਮਹਲਾ੧ ॥ਤਾਲਮਦੀਰੇਘਟਕੇਘਾਟ॥ਦੋਲਕਦੁਨੀਆਵਜ
ਹਿਵਾਜ॥ਨਾਰਦੁਨਾਚੈਕਲਿਕਾਭਾਉ॥ਜਤੀਸਤੀਕਹਰਾਖਹਿਪਾਉ॥੧॥ਨਾਨ
ਕਨਾਮਵਿਟਹੁਕੁਰਬਾਣੁ॥ਅੰਧੀਦੁਨੀਆਸਾਹਿਬੁਜਾਣੁ॥੧॥ਰਹਾਉ॥ਗੁਰੂਪ

Sri Satguru Jagjit Singh Ji eLibrary NamdhariElibrary@gmail.com

ਸਹੁਫਿਰਿਚੋਲੀਖਾਇਆ॥ਤ੍ਰਾਮਪਗੈਤਵ੍ਰਜੈਧਾਰਿਆਇਆ॥ਜੇਸਉਵਰਿਆਜੀ ਵਣਖਾਣਾਅਖਸਪਛਾਣੈਸੋਦਿਨਪਰਵਾਣਾ॥ਦਰਸਨਦੇਖਿਐਦਇਆਨ ਹੋਇਆਲਏਦਿਤੋਬਿਨਰਹੈਨਕੋਇਆ॥ਰਾਜਾਨਿਆਉਕਰੇਹਥਿਹੋਇਆ॥ਕਹੈਖੁ ਦਾਇਨਮਾਨੈਕੋਇ॥ਬ੍ਰਾਮਣਜਮੂਰਤਨਾਨਕਨਾਮੁ॥ਕਰਣੀਕੁਤਾਦਰਫੁਰਮ ਨਾ॥ਗੁਰਪ੍ਰਸਾਦਜਾਣੈਮਿਹਮਾਣੂੰ॥ਤਾਕਿਛੁਦਰਗਹਿਪਾਵੈਮਾਨੁ॥੪॥੧॥

ਤਾਇਕੁਸਲੋਕੁਸ੍ਰੀਗੁਰੂਜੀਨੇਹੋਰਕਹਿਆ ਗਲੀਅਸੀਚੰਗੀਆ ਆਚਾਰੀਬੁਰੀਆ॥ਮਨਹੁਕਸੁਧਾਕਾਲੀਆਬਾਹਰਿਚਿਟਵੀਆ॥ ਰੀਸਾਕ ਰਹਿਤਿਨਾੜੀਆਂਜੋਸੇਵਹਿਦਰਖੜੀਆ॥ਨਾਲਿਖਸਮੈਰਤੀਆਮਾਣਹਿਸੁ ਖਰਲੀਆ॥ਹੋਦੈਤਾਣਨਿਤਾਣੀਆਂਰਹਹਿਨਿਮਾਨੜੀਆ॥ਨਾਨਕਜਨਮਸ ਕਾਰਥਾਜੇਤਿਨਕੈਸੰਗਿਮਿਲਾਹਾ॥੧॥ ਜਦਏਹਸਲੋਕਗੁਰੂਜੀਨੇਕਹਿਆ

ਤਉਨੂਰਸਾਹਨੇਏਹਵਿਚਾਰਿਆਜੋਇਸਨੂੰਮਾਇਆਦਾਜਾਲਪਾਵੀ ਏਮਾਇਆਦਾਮੋਹਇਸਨੂੰਪਵੇਗਾਤਉਏਹਸਾਡੇਅਧੀਨਹੋਇਜਾਵੇਗਾ ਸਭਅਨੇਕਪ੍ਰਕਾਰਕੇਜਵਾਹਰਅਤੇਪਦਾਰਥਪਦਾਰਥਲੈਕਰਆਨਭੇਟਾ ਰਖੀਅਤੇਕੁਤੀਛੜੀਕੇਕੁਰਤੇਆਇਚਰਨੀਲਗੇਤਾਗੁਰੂਨਾਨਕਜੀਕਹਿ ਆਭਾਈਇਸਪਦਾਰਥਕੋਖਰਚਕਰਕੇਧਰਮਸਾਲਬਣਵਹੁਆਏਗਏ ਕੀਸੇਵਾਕਰਨੀਤਬਤੁਹਾਡਾਭੁਲਾਹੋਵੈਗਾਤੇਸਤਨਾਮਕਾਸਿਮਰਨਕਰਨ ਮਨਨੀਵਾਕਰੋਨਿਰਅਭਿਮਾਨਹੋਵੋ ਤਾਉਨਔਰਤਾਂਦੇਘਰਵਾਲੇਭਾਈਬਾਲੇ ਜੀਦੀਚਰਨੀਲਗੇਕਹਿਓਨੇਮਹਾਰਾਜਤੁਸੀਸੰਤਦਿਆਲੂਹੋਕਿਰਪਾਕਰੋ ਸਾਨੂੰਬਖਸਵਾਓਭਾਈਬਾਲੇਨੇਕਹਿਆਭਾਈਸੰਤਨਰਮਚਿਤਹੈਨਤੁਸੀ ਉਨਾਅਗੇਪ੍ਰਾਰਥਨਾਕਰੋਤੁਮਾਰਾਭਲਾਹੋਇਗਾ ਤਾਗੁਰੂਨਾਨਕਜੀਕਹਾਭ ਈਸਿਖਹੋਵੋਉਨਾਨੇਮਨਜ਼ੂਰਕੀਤਾ ਤਾਗੁਰੂਜੀਨੇਕਹਿਆਭਾਈਬਾਲਾਵਾਹੁ ਗੁਰੂਆਖਕੇਇਸਕੇਘੇੜੂਕੋਉਤਾਰਲੈਵੋ ਅਰਵਾਹੁਗੁਰੂਆਖਕੇਇਨਕੀ ਤਰਫਜਲਕਾਛਟਾਮਾਰੋ ਭਾਈਬਾਲੇਨੇਤਿਸੀਤਰਾਕੀਤਾ ਉਨਕੀਮਾਨੁਖਕੀ ਦੇਹਹੋਇਆਈ ਅਰਉਨਾਨੂੰਸਿਖਕੀਤਾ ਸਭੇਵਾਹੁਗੁਰੂਵਾਹੁਗੁਰੂਜਪਣਲ ਗੇਗੁਰੂਕੀਸਿਖਹੋਏ ਤਾਨੂਰਸਾਹਭੀਗੁਰੂਕੀਸਿਖਹੋਈ ਗੁਰੂਕੇਬਚਨਾਪਰ ਪਰਤੀਤਕਰਕੇਉਨਾਦੇਚਿਤਨੂੰਸਾਂਤਆਈ ਧਰਮਸਾਲਅਸਥਾਪਨਕੀਤੀ ਲਗੀਆਗੁਰੂਗੁਰੂਜਪਣ ਸ੍ਰੀਗੁਰੂਜੀਉਥੋ ਚਲਦੇਰਹੇ॥ ਸਾਖੀਪੂਰੀ॥

ਆਗੇ ਸਾਖੀ ਇਕ ਜਿਮੀਦਾਰ ਭੂਮੀਏ ਨਾਲ ਹੋਈ

ਇਕ ਜਿਮੀਦਾਰ ਭੂਮੀਆ ਨਾਮ ਸੀ ਉਸਨੇ ਆਪਣੀ ਵਸਤੀ ਵਿਚ ਜੇਤੜੇ ਲੋਕ ਵਸ
ਦੇ ਸਨ ਉਨਾ ਲੋਕਾਂ ਨੂੰ ਕਹਿ ਛਡਿਆ ਸੀ ਜੋ ਭਾਈ ਕੋਈ ਇਸ ਨਗਰੀ ਵਿਚ ਸਾਧ ਫ
ਕੀਰ ਆਵੈ ਤਿਸਨੂੰ ਤੁਸਾਂ ਇਥੇ ਰਹਿਣ ਨਹੀ ਦੇਣਾ ਜੇਕਰ ਤੁਸੀ ਰਹਿਣ ਦੇਵੋਗੇ
ਤਾਂ ਮੈ ਤੁਹਾਡਾ ਘਰ ਬਾਰ ਸਭੁ ਲੁਟ ਲੇਵਾਂਗਾ ਤਾਂ ਉਨਾ ਲੋਕਾਂ ਨੇ ਕਹਿਆ ਜੀ ਜੋ ਕੋ
ਈ ਆਂਵਦਾ ਹੈ ਸੋ ਤਾਂ ਵਸਤੀ ਦੇਖ ਕਰ ਆਂਵਦਾ ਹੈ ਜੀ ਜੇ ਤਾਂ ਕੋਈ ਇਥੇ ਆਵੇ ਤਾਂ
ਆਸੀ ਉਸਨੂੰ ਕਿਥੇ ਭੇਜੀਏ ਜੀ ਤਾਂ ਉਸਨੇ ਕਹਿਆ ਭਾਈ ਜੋ ਕੋਈ ਇਸ ਵਸਤੀ
ਵਿਚ ਆਵੈ ਤਿਸਨੂੰ ਮੇਰੇ ਘਰਿ ਭੇਜ ਦਿਆ ਕਰੋ ਤਾਂ ਓਹ ਜਿਮੀਦਾਰ ਭੂਮੀਆ
ਕਿਆ ਕੰਮ ਕਰਦਾ ਸੀ ਦਿਨ ਨੂੰ ਰਾਹ ਮਾਰਿਆ ਕਰੇ ਅਤੇ ਰਾਤ ਨੂੰ ਚੋਰ ਰਲਾਂਵਦਾ
ਸੀ ਲੋਕਾਂ ਦੇ ਘਰਿ ਮੁਹਾਇ ਮੰਗਾਂਵਦਾ ਸੀ ਓਹ ਐਸੇ ਬੁਰੇ ਕਰਮ ਕਰਦਾ ਹੋਂਦਾ
ਸੀ ਅਰੁ ਉਸਦੇ ਘਰ ਧਰਮਸਾਲਾ ਭੀ ਬਨਾਈ ਹੋਈ ਸੀ ਅਠੇ ਪਹਿਰ ਲੰਗਰ
ਪਕਿਆ ਕਰੇ ਜੋ ਕੋਈ ਆਵੇ ਤਿਸਨੂੰ ਪ੍ਰਸਾਦਿ ਖਵਾਏ ਬਿਨ ਨਹੀ ਜਾਣ ਦੇਵੈ॥
ਗੁਰੂ ਜੀ ਜਾਂਦੇ ਜਾਂਦੇ ਉਸਦੀ ਵਸਤੀ ਵਿਚ ਜਾਇ ਪਹੁਚੇ ਇਕਸ ਭੁਲੇ ਆਦਮੀ
ਦੇ ਅਸਥਾਨ ਪਰ ਜਾਇ ਬੈਠੇ ਤਾਂ ਲੋਕਾਂ ਨੇ ਦੇਖਕੇ ਬਾਬੇ ਜੀ ਅਗੇ ਮਥਾ ਟੇਕਿਆ
ਅਤੇ ਹਥ ਜੋੜਕੇ ਆਖਿਓਨੇ ਸੰਤ ਜੀ [illegible]ਰਵਾਨਗੀ ਕਰੋ ਤੁਸੀ ਇਥੇ ਨ ਬੈਠੋ
ਤਾਂ ਗੁਰੂ ਜੀ ਨੇ ਕਹਿਆ ਭਾਈ ਵਸਤੀ ਦੇਖਕਰ ਹਰ ਕੋਈ ਆਇ ਬੈਠਦਾ ਹੈ ਸੋ
ਅਸੀ ਭੀ ਆਇ ਬੈਠੇ ਹਾਂ ਅਤੇ ਉਜਾੜਾਂ ਵਿਚ ਕੋਈ ਨਹੀ ਆਇ ਬੈਠਦਾ ਤਾਂ ਉ
ਨਾ ਲੋਕਾਂ ਨੇ ਕਹਿਆ ਹੇ ਸਾਧ ਜੀ ਇਸ ਧਰਤੀ ਦਾ ਜੋ ਸਰਦਾਰ ਹੈ ਤਿਸ ਦਾ ਹੁਕ
ਮ ਹੈ ਸਾਨੂੰ ਜੋ ਕੋਈ ਆਵੈ ਤੁਸੀ ਮੇਰੇ ਘਰ ਭੇਜ ਦਿਆ ਕਰੋ ਅਤੇ ਤੁਸਾਂ ਕਿਸੇ ਨੂੰ ਅ
ਪਣੇ ਪਾਸ ਨਹੀ ਬੈਠਣ ਦੇਵਣਾ ਤਾਂ ਗੁਰੂ ਜੀ ਕਹਿਆ ਚਲੋ ਭਾਈ ਬਾਲਾ ਅਤੇ ਮਰ
ਦਾਨਾ ਅਸੀ ਉਸਦੇ ਡੇਰੇ ਹੀ ਚਲੀਏ ਤਾਂ ਮਰਦਾਨਾ ਅਤੇ ਭਾਈ ਬਾਲਾ ਉਠਕਰ
ਕਹਿਆ ਚਲੋ ਗੁਰੂ ਜੀ ਤਾਂ ਸਤਗੁਰੂ ਜੀ ਉਸਦੇ ਡੇਰੇ ਜਾਇ ਬੈਠੇ ਤਾਂ ਉਸ ਜਿਮੀ
ਦਾਰ ਨੂੰ ਖਬਰ ਹੋਈ ਜੋ ਇਥੇ ਕੋਈ ਸਾਧੂ ਸਾਈਂ ਦੇ ਪਿਆਰੇ ਆਏ ਹੈਨ ਉਸਨੇ
ਸੁਣਦਿਆ ਹੀ ਗੁਰੂ ਜੀ ਦੀ ਚਰਨੀ ਆਇ ਪਾਇਆ ਗੁਰੂ ਜੀ ਬਚਨ ਕੀਤਾ ਆਉ
ਭਾਈ ਸਿਖਾ ਗੁਰੂ ਪਰਮੇਸਰ ਤੇਰਾ ਭਲਾ ਕਰੇਗਾ ਉਸ ਭੂਮੀਏ ਹਥ ਜੋੜਕਰ ਕਹਿ
ਆ ਪਰਸਾਦ ਤਿਆਰ ਹੈ ਸੰਤ ਜੀ ਛਕੀਏ ਤਾਂ ਸ੍ਰੀ ਗੁਰੂ ਜੀ ਕਹਿਆ ਭਲਾ ਭਾਈ ਪ੍ਰ
ਸਾਦ ਭੀ ਕਰ ਲੇਵਾਂਗੇ ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਧਰਿ ਧਿਆਇ ਜੀਅ ਕੀ ਜਾਣ

ਨਹਾਵਾ ਪਰਸ਼ਾਦ ਹਰ ਲੇ ਵੇਲੇ ਉਸ ਤੇ ਕਰਾਇਆ ਤਾ ਸ੍ਰੀ ਗੁਰੂ ਜੀ ਨੇ ਕਹਿਆ ਸੁਣਿ
ਭਾਈ ਸਿਖਾ ਤੇਰੇ ਘਰਿ ਅਠੇ ਪਹਿਰ ਲੰਗਰ ਜੋ ਲਗਿਆ ਰਹਦਾ ਹੈ ਸੋ ਤੂ ਕਿਰਤ ਕਿ
ਆ ਕਰਦਾ ਹੈਂ। ਤਾ ਉਸ ਭੂਮੀਏ ਨੇ ਜੋ ਸ੍ਰੀ ਗੁਰੂ ਜੀ ਕਾ ਦਰਸਨ ਕੀਤਾ ਸੀ ਤਾ ਉਸ ਕੀ
ਬੁਧਿ ਨਿਰਮਲ ਹੋਇ ਆਈ ਤਾ ਉਸ ਨੇ ਆਪਣਾ ਸਾਰੇ ਹੀ ਸਚੁ ਦਸਿਆ ਅਰੁ ਕ
ਹਣ ਲਗਾ ਹੇ ਮਿਹਰਵਾਨ ਜੀ ਮੇਰੀ ਤਾ ਏਹੁ ਕਿਰਤ ਹੈ ਜੋ ਦਿਨ ਨੂੰ ਤਾ ਮੈ ਰਾਹ ਮਾਰਦਾ
ਅਤੇ ਰਾਤ ਨੂੰ ਚੋਰੀ ਚਲਾਉਂਦਾ ਹਾਂ ਤਾ ਸ੍ਰੀ ਗੁਰੂ ਜੀ ਕਹਿਆ ਭਾਈ ਏਹੁ ਪ੍ਰਸਾਦਿ ਤਾ ਅਸੀ
ਨਹੀ ਖਾਦੇ ਤਾ ਅਗੋ ਉਸ ਭੂਮੀਏ ਕਹਿਆ ਹੇ ਮਿਹਰਵਾਨ ਜੀ ਤੁਸੀ ਭੀ ਮੂਹ
ਵਿਚ ਨਾ ਪਾਇਆ ਤਾ ਮੇਰਾ ਭਲਾ ਕਿਉ ਕਰਿ ਹੋਵੇਗਾ ਤਾ ਸ੍ਰੀ ਗੁਰੂ ਜੀ ਕਹਿਆ ਭਾ
ਈ ਜੇ ਤੂੰ ਏਹੁ ਕਿਰਤ ਛਡੇਗਾ ਅਰ ਹੋਰ ਕੋਈ ਸੁਧਰਮ ਦੀ ਕਿਰਤ ਕਰੇਗਾ ਤਾ ਅ
ਸੀ ਪਰਸਾਦਿ ਖਾਂਗੇ ਅਤੇ ਭੂਮੀਆ ਦੇਵਣਹਾਰ ਤਾ ਸ੍ਰੀ ਪਰਮੇਸਰ ਜੀ ਹੈ ਤਾ ਉ
ਸ ਨੇ ਕਹਿਆ ਹੋਰ ਜੋ ਕੁਛ ਤੁਸੀ ਕਹੋਗੇ ਸੋਈ ਮੈ ਮੰਨਾਗਾ ਪਰ ਜੀ ਏਹੁ ਕਿਰਤ
ਮੈ ਥੀ ਛੁਟਦੀ ਨਹੀ ਅਰ ਪਿਛੇ ਭੀ ਏਹੋ ਕਿਰਤ ਮੇਰੇ ਪਿਉ ਦਾਦੇ ਤੇ ਲੈ ਕਰਿ ਹੋਂਦੀ
ਆਈ ਹੈ ਤਾ ਗੁਰੂ ਜੀ ਏਹ ਗਲ ਸੁਣ ਕਰਿ ਬਹੁਤ ਖੁਸੀ ਹੋਏ ਅਰ ਕਹਣ ਲਗੇ ਜੋ
ਇਸ ਨੇ ਆਪਣਾ ਸਾਰੇ ਸਚ ਹੀ ਕਹਿਆ ਹੈ ਸਾਹਬ ਗੁਰੂ ਨਾਨਕ ਜੀ ਨੇ ਏਹ ਤੁਕ
ਆਖੀ ਏਹੁ ਸਚੁ ਸਭਨਾ ਕਾ ਖਸਮ ਹੈ ਜਿਸੁ ਬਖਸੇ ਤਿਸੁ ਦੇਇ। ਤਾ ਗੁਰੂ ਨਾਨ
ਕ ਜੀ ਕਹਿਆ ਸੁਣ ਭਾਈ ਸਿਖਾ ਹੁਣ ਤੂੰ ਅਸਾਡੇ ਤਿੰਨ ਬਚਨ ਮੰਨੇ ਤਾ ਅਸੀ ਪ੍ਰ
ਸਾਦਿ ਕਰੈਗੇ ਤਾ ਉਸ ਨੇ ਕਹਿਆ ਗਰੀਬ ਨਿਵਾਜ ਹੋਰ ਜੋ ਕੁਛ ਤੁਸੀ ਕਹੋਗੇ ਸੋ
ਮੈ ਸਭ ਮੰਨਾਗਾ ਤਾ ਗੁਰੂ ਨਾਨਕ ਜੀ ਕਹਿਆ ਸੁਣਿ ਭਾਈ ਸਿਖਾ ਇਕ ਤਾ ਤੂ ਸਚ
ਬੋਲਿਆ ਕਰ ਦੂਜਾ ਜਿਸ ਕਾ ਲੂਣ ਖਾਵਣਾ ਤਿਸ ਕਾ ਬੁਰਾ ਨਹੀ ਮੰਗਣਾ ਅ
ਤੇ ਤੀਜੇ ਗਰੀਬ ਮਾਰਨ ਨਹੀ ਕਰਨੀ ਉਸ ਨੇ ਏਹ ਬਾਤ ਸੁਣ ਕੈ ਗੁਰੂ ਨਾਨਕ ਜੀ
ਅਗੇ ਮਥਾ ਟੇਕਿਆ ਅਰੁ ਕਹਿਓਸ ਹੇ ਗੁਰੂ ਜੀ ਏਹੁ ਤਿਨੇ ਬਚਨ ਮੰਨੇ ਤਾ ਗੁਰੂ
ਜੀ ਨੇ ਸਚ ਕੇ ਪਰਥਾਇ ਇਕ ਪਉੜੀ ਕਹੀ ਸਚਾ ਸਾਹਿਬੁ ਏਕੁ ਤੂ ਜਿਨਿ ਸਚੋ ਸ
ਚੁ ਵਰਤਾਇਆ॥ ਜਿਸੁ ਤੂ ਦੇਹਿ ਤਿਸੁ ਮਿਲੈ ਸਚੁ ਤਾ ਤਿਨ੍ਹੀ ਸਚੁ ਕਮਾਇਆ॥
ਸਤਿਗੁਰਿ ਮਿਲਿਐ ਸਚੁ ਪਾਇਆ॥ ਜਿਨ ਕੈ ਹਿਰਦੈ ਸਚੁ ਵਸਾਇਆ॥ ਮੂ
ਰਖ ਸਚੁ ਨ ਜਾਣਨੀ ਮਨਮੁਖੀ ਜਨਮੁ ਗਵਾਇਆ॥ ਵਿਚਿ ਦੁਨੀਆ ਕਾਹੇ ਆ
ਇਆ॥ ਤਾ ਗੁਰੂ ਨਾਨਕ ਜੀ ਕਹਿਆ ਹੇ ਭੂਮੀਆ ਏਹ ਸਚ ਬੋਲਣ ਤਾ ਪਰਗਟੁ
ਨਹੀ ਹੁੰਦਾ ਹੈ ਜਾ ਏਹ ਗਹਿਣ ਧਾਰੇ ਤਾ ਭੂਮੀਏ ਕਹਿਆ ਕੇਹੜੀਆਂ ਗਹਿਣਾ ਸੋ ਕਹੋ

Sri Satguru Jagjit Singh Ji eLibrary NamdhariElibrary@gmail.com

ਮ:੧ ॥ਸਚੁਤਾਪਰੁਜਾਣੀਐਜਾਰਿਦੈ ਸਚਾਹੋਇ॥ਕੂੜਕੀਮਲੁਉਤਰੈਤਨੁ
ਕਰੇਹਛਾਧੋਇ॥ਸਚੁਤਾਪਰੁਜਾਣੀਐਜਾ ਸਚਿਧਰੇਪਿਆਰੁ॥ਨਾਉਸੁਣਿਮਨੁਰ
ਹਸੀਐਤਾਪਾਏਮੋਖਦੁਆਰੁ॥ਸਚੁਤਾਪਰੁਜਾਣੀਐਜਾਜੁਗਤਜਾਣੈਜੀਉ॥ਧਰ
ਤਿਕਾਇਆਸਾਧਕੈਵਿਚਿਦੇਇਕਰਤਾ ਬੀਉ॥ਸਚੁਤਾਪਰੁਜਾਣੀਐਜਾਸਿਖਸ
ਚੀਲੇਇ॥ਦਇਆਜਾਣੈਜੀਅਕੀਕਿਛੁਪੁੰਨਦਾਨੁਕਰੇਇ॥ਸਚੁਤਾਪਰਜਾਣੀ
ਐਜਾਆਤਮਤੀਰਥਕਰੇਨਿਵਾਸੁ॥ਸਤਿਗੁਰੂਨੋਪੁਛਿਕੈਬਹਿਰਹੈਕਰੇਨਿਵਾਸੁ
ਸਚੁ ਸਭਨਾਹੋਇਦਾਰੂਪਾਪਕਢੈਧੋਇ॥ਨਾਨਕੁਵਖਾਣੈਬੇਨਤੀਜਿਨਸਚੁਪਲੈ
ਹੋਇ॥੧॥ ਏਹ ਸਲੋਕ ਸ੍ਰੀਗੁਰੂ ਨਾਨਕਜੀ ਦੇ ਰਸਨਾਤੇ ਸ੍ਰਵਣਕਰਕੇ ਭੂਮੀ
ਏਨੇਕਹੀ ਹੇ ਸੰਤਜੀ ਆਪਕੇ ਬਚਨਮੈ ਮੰਨੇਜੀ ਤਾਂਗੁਰੂਜੀਨੇ ਬਹੁਤ ਤਾਗੀਦ
ਕੀਤੀਭੂਮੀਏਨੇ ਬਚਨਦਿਤੇ ਤਾਂਗੁਰੂਨਾਨਕਜੀ ਕਹਿਆ ਭਾਈਸਿਖਾ ਜੋਤੂੰ ਪਿਛੇ
ਕਰਮਕਰੇਹੈਨ ਸੋ ਤੇਰੇ ਤਾਈ ਬਖਸੇਹੈਨ ਅਤੇਹੁਣਭੀ ਜੋਕਰਮਕਰਦਾਹੈਂ ਸੋਭੀ
ਬਖਸੇਹੈਨ ਅਰਪਰਮੇਸਰ ਜੀਕੀ ਦਰਗਾਹਵਿਚ ਅਸੀਤੇਰਿਆ ਅਮਲਾਂ ਦੇਜ
ਮਨੇਹੋਵਾਂਗੇ ਪਰਤੂੰ ਤਿੰਨੇ ਬਚਨ ਜਰੂਰ ਮੰਨਨੇ ਤਾਂਉਸਸਿਖਨੇ ਮਥਾਟੇਕਿਆ ਤਾਂ
ਸ੍ਰੀਗੁਰੂਜੀਨੇ ਉਸਦੇ ਡੇਰੇ ਪਰਸਾਦਿ ਪਾਇਆ ਤਾਂਸ੍ਰੀਗੁਰੂਜੀ ਪੰਜ ਦਿਨ ਉਸ ਸਿਖ
ਦੇ ਡੇਰੇ ਰਹੇ ਉਸ ਸਿਖ ਨੇ ਸ੍ਰੀਗੁਰੂਜੀਕੀ ਸੇਵਾ ਬਹੁਤ ਕੀਤੀ ਤਾਂਗੁਰੂਨਾਨਕਜੀ ਉ
ਥੋਂ ਚਲਦੇ ਰਹੇ ਤਾਂ ਪਿਛੇ ਓਹ ਸਿਖ ਚਿੰਤਾਵਾਨ ਹੋਇਆ ਅਰੁ ਲਗਾ ਕਹਣ ਜੋਭ
ਈਮੈ ਹੁਣ ਕਿਸਜੀਵਣੇਨੂੰ ਪਾਪ ਕਰਦਾਹਾਂ ਹੁਣ ਤਾਂ ਮੈਨੂੰ ਸਾਧੂ ਕਾ ਸੰਗ ਅਤੇ ਸੰਤ ਕ
ਦਰਸਨ ਹੋਇਆ ਹੈ ਪਰ ਹੁਣ ਮੈ ਇਕ ਬਾਰ ਕਿਸੇ ਰਾਜੇ ਕਾ ਭੰਡਾਰਾ ਭੰਨਲਿਆਵਾਂ॥
ਮੈਭੀਖਾਵਾਂਗਾ ਅਰਲੋਕਾਂਨੂੰ ਭੀਖਵਾਵਾਂਗਾ ਤਾਂਉਸਸਿਖਨੇਉਠਿਕਰਿਹਛੇਕਪ
ੜੇਪੈਧੇ ਅਰਮੋਤੀਤੇ ਸੁਇਨਾਭੀ ਪਹਿਨਿਆ ਜਦ ਚਾਰ ਘੜੀਆ ਰਾਤਿਗਈ
ਤਉਇਕਰਾਜੇਦੇ ਦਰਵਾਜੇਉਪਰਜਾਇਖੜਾਹੋਇਆ ਅਰਜਬ ਅੰਦਰਨੂੰਚਲਿ
ਆ ਤਾਂ ਦਰਵਾਨੇ ਪੁਛਿਆ ਭਾਈਤੂੰਕਉਣਹੈ ਜੋ ਇਸਵੇਲੇ ਰਾਜੇਦੇ ਅੰਦਰਚ
ਲਿਆਹੈ ਤਾਂਉਸਭੂਮੀਏਨੇ ਮਨਮੇ ਸੋਚਿਆ ਭਾਈ ਮੈਨੂੰ ਤਾ ਸਾਧੂ ਕਾ ਬਚਨ ਹੈ
ਜੋਤੂੰ ਸਚੁ ਕਹੀ ਹੁਣ ਤਾਂ ਮੈ ਸਚ ਹੀ ਕਹਾਂਗਾ ਭਾਵੇਂ ਮੈ ਮਾਰਿਆਹੀ ਜਾਵਾਂ ਭਾਵੇਂ ਮੈ ਬਚ
ਰਹਾਂ ਏਹ ਸੋਚਕਰ ਭੂਮੀਏ ਕਹਿਆ ਦਰਵਾਨਨੂੰ ਭਾਈ ਮੈ ਚੋਰ ਹਾਂ ਤਾਂ ਦਰਵਾਨੇ
ਸੁਣਕੇ ਕਹਾ ਭਾਈ ਤੂੰ ਕੋਈ ਆਪਣਾ ਹੀ ਹੈ ਅਸਾਨੂੰ ਹਸਦਾ ਹੈ ਤਾਂ ਦਰਵਾਨ ਕਹਾ ਜੇ
ਕਰ ਏਹ ਚੋਰ ਹੁੰਦਾ ਤਾਂ ਆਪਣੇ ਮੂੰਹ ਤੇ ਏਹ ਕਿਉ ਕਹਿੰਦਾ ਜੋ ਮੈ ਚੋਰ ਹਾਂ ਤਾਂ ਦਰਵਾਨਾਨੇ

ਸਿਖਨੂੰ ਕਹਿਆ ਜਾਹੁ ਭਾਈ ਤੂੰ ਕੋਈ ਆਪਣਾਹੀ ਹੈ ਤਾਂ ਓਹੁ ਸਿਖ ਰਾਜੇ ਦੇ ਅੰਦਰ
ਜਾਇ ਵੜਿਆ ਅਰ ਤੋਸੇਖਾਨੇ ਦੀ ਕੋਠੜੀ ਵਿਚ ਜਾਇ ਬੈਠ ਜਾਇਕੇ ਮੋਤੀ ਹੀਰੇ ਜ
ਵਾਹਰ ਮਾਇਆ ਬੜੀ ਇਕਠੀ ਕਰਕੇ ਪੰਡ ਬਧੀ ਜਾਂ ਫੇਰ ਲਗਾ ਦੇਖਣ ਤਾਂ ਇਕ
ਆਲੇ ਵਿਚ ਬਾਸਣ ਪਾਇਆ ਹੈ ਤਾਂ ਉਸ ਚੋਰ ਨੇ ਉਸ ਬਾਸਣ ਵਿਚ ਹਥ ਪਾਇਆ
ਓਹੋ ਹਥ ਆਪਣੇ ਮੂੰਹ ਵਿਚ ਪਾਇਆ ਤਾਂ ਉਸਨੂੰ ਲੂਣ ਕਾ ਸਵਾਦ ਆਇਆ
ਓਹ ਜੋ ਸੀ ਸੋ ਚੂਰਣ ਰਾਜੇ ਕੇ ਖਾਵਣ ਵਾਸਤੇ ਹੈਸੀ ਉਸ ਵਿਚ ਲੂਣ ਪਾਇਆ ਹੋ
ਇਆ ਹੈਸੀ ਤਾਂ ਉਸ ਸਿਖ ਨੇ ਕਹਿਆ ਮੈਨੂੰ ਸਾਧੂ ਕਾ ਬਚਨ ਹੈ ਜਿਸ ਕਾ ਲੂਣ
ਖਾਵਣਾ ਤਿਸ ਕਾ ਬੁਰਾ ਨਾਹੀ ਮੰਗਣਾ ਅਤੇ ਹੁਣ ਤਾਂ ਇਸ ਕਾ ਲੂਣ ਮੇਰੇ ਮੂੰਹ ਪ
ਇਆ ਹੈ ਜੋ ਹੁਣ ਮੈਂ ਖਾਲੀ ਹੀ ਘਰ ਉਠ ਜਾਵਾਂ ਓਹ ਸਿਖ ਖਾਲੀ ਹੀ ਘਰ ਉਠ
ਆਇਆ ਜਾਂ ਸਵੇਰ ਹੋਈ ਤਾਂ ਏਹ ਖਬਰ ਸਾਰੇ ਪ੍ਰਸਿਧ ਹੋਈ ਜੋ ਰਾਜੇ ਕਾ ਭੰਡਾਰ
ਭੰਨਿਆ ਹੈ ਰਾਜਾ ਨੇ ਜਾਇ ਕਰਿ ਦੇਖਾ ਮਾਇਆ ਦੀ ਪੰਡ ਬਧੀ ਪਈ ਹੈ ਪਰ ਗ
ਇਆ ਕੁਛ ਨਾਹੀ ਇਕ ਰਤੀ ਹਿਕ ਚੂਰਨ ਲੀਤਾ ਹੈ ਸੋ ਰਾਜੇ ਕੇ ਮਨ ਮੇ ਚਿੰਤਾ ਉਪ
ਜੀ ਜੋ ਹੇ ਪਰਮੇਸਰ ਜੀ ਏਹ ਕਿਆ ਹੋਇਆ ਹੈ ਚੋਰ ਮੇਰੇ ਘਰ ਤੇ ਖਾਲੀ ਹੀ ਉਠ
ਗਇਆ ਹੈ ਰਾਜੇ ਨੇ ਦਰਵਾਨਾਂ ਨੂੰ ਪੁਛਿਆ ਦਰਵਾਨਾਂ ਨੇ ਰਾਜੇ ਨੂੰ ਕਹਿਆ ਰਾਜਾ
ਜੀ ਰਾਤ ਨੂੰ ਇਕ ਆਦਮੀ ਇਥੇ ਆਇਆ ਸੀ ਅਸਾਂ ਉਸਨੂੰ ਪੁਛਿਆ ਤੂੰ ਕੌਣ ਹੈ
ਇਸ ਵੇਲੇ ਅੰਦਰ ਜਾਂਦਾ ਹੈ ਅਗੋਂ ਉਸ ਕਹਿਆ ਭਾਈ ਮੈਂ ਤਾਂ ਚੋਰ ਹਾਂ ਅਸਾਂ ਉ
ਸਨੂੰ ਕਹਿਆ ਭਾਈ ਤੂੰ ਹਸਦਾ ਹੈ ਤੂੰ ਕੋਈ ਆਪਣਾ ਹੀ ਹੈ ਤੂੰ ਜਾਹਿ ਭਾਈ ਅੰਦ
ਰ ਰਾਜੇ ਪਾਸ ਤਾਂ ਰਾਜੇ ਕਹਿਆ ਤੁਸੀ ਉਸਨੂੰ ਢੂੰਡੋ ਤਾਂ ਦਰਵਾਨ ਉਸਨੂੰ ਢੂੰਡਦੇ
ਬਹੁਤੇ ਰਹੇ ਪਰ ਓਹ ਹਥ ਲਗੋ ਨਾਹੀ ਤਾਂ ਰਾਜੇ ਨੇ ਹੁਕਮ ਦੀਆ ਢੰਡੋਰਾ ਫੇਰ
ਅਰ ਕਹੋ ਰਾਜੇ ਦਾ ਹੁਕਮ ਹੈ ਜੋ ਚੋਰ ਰਾਜੇ ਨੂੰ ਆਇ ਮਿਲੇ ਅਤੇ ਰਾਜੇ ਦੀ ਨਿਸਾ ਕਰੇ
ਜੋ ਮੇਰੇ ਘਰ ਤੇ ਖਾਲੀ ਕਿਉ ਗਇਆ ਰਾਜਾ ਕਹਿੰਦਾ ਹੈ ਮੈ ਉਸਨੂੰ ਵਜੀਰ ਦੇ ਸ
ਰਦਾਰ ਦੀ ਜਾਗਾ ਰਖਾਂਗਾ ਖੜਾ ਰਾਜ ਉਸ ਦਾ ਤੇ ਬੈਠ ਰਾਜ ਮੇਰਾ ਤਾਂ ਉਨਾ ਦਰਵਾਨ
ਸਾਰੇ ਢੰਡੋਰਾ ਫੇਰਿਆ ਅਰ ਕਹਿਆ ਰਾਜੇ ਦਾ ਹੁਕਮ ਹੈ ਪੈ ਖੜੀ ਬਾਦਸਾਹੀ ਉਸ
ਨੂੰ ਦੇਵਾਂਗਾ ਜੋ ਮੇਰੇ ਘਰ ਤੇ ਖਾਲੀ ਕਿਉ ਗਇਆ ਤਿੰਨਾ ਦਿਨ ਢੰਡੋਰਾ ਫਿਰਦਾ ਰਿ
ਹਾ ਚੋਰ ਰਾਜੇ ਨੂੰ ਨ ਜਾਇਕੇ ਮਿਲਿਆ ਜਾਂ ਚੌਥਾ ਦਿਨ ਹੋਇਆ ਤਾਂ ਰਾਜੇ ਦੀ ਖਫ
ਗੀ ਹੋਈ ਜੋ ਲੋਕਾਂ ਨੂੰ ਮਾਰੇ ਬੰਨੇ ਤਾਂ ਲੋਕਾਂ ਨੂੰ ਮਾਰ ਲਗੀ ਹੋਵਣ ਤਾਂ ਉਸ ਸਿਖ ਨੇ ਕ
ਹਿਆ ਭਾਈ ਮੈਨੂੰ ਸੰਤ ਕਾ ਬਚਨ ਹੈ ਜੋ ਤੂੰ ਗਰੀਬ ਮਾਰ ਨਾਹੀ ਕਰਨੀ ਅਤੇ ਹੁਣ

Sri Satguru Jagjit Singh Ji eLibrary NamdhariElibrary@gmail.com

ਮੇਰੇ ਪਿਛੇ ਗਰੀਬ ਮਾਰੀਦੇ ਹੈਨ ਸੋ ਹੁਣ ਮੈ ਰਾਜਾ ਨੂੰ ਜਾਇ ਮਿਲਦਾ ਹਾਂ ਅਗੇ ਭੁਖਾ ਮੈ
ਮੋਇਆ ਤੇ ਭਾਵੇ ਬਚਿਆ ਤਾਂ ਚੋਰ ਨੇ ਰਾਜੇ ਨੂੰ ਜਾਇ ਕੈ ਕਹਿਆ ਹੇ ਰਾਜਾ ਜੀ ਇ
ਨਾ ਆਦਮੀਆਂ ਨੂੰ ਛਡ ਦੇਹ ਚੋਰ ਤਉ ਤੇਰਾ ਮੈ ਹਾਂ ਜੋ ਕੁਛ ਤੂੰ ਪੁਛੇਗਾ ਮੈ ਤਿਸ ਕਾ
ਉਤਰ ਦੇਤਾ ਹਾਂ ਤਾਂ ਰਾਜੇ ਨੇ ਸਭ ਲੋਕ ਛਡ ਦਿਤੇ ਤਾਂ ਰਾਜੇ ਨੇ ਕਹਾ ਸੁਣ ਭਾਈ ਸਿਖ
ਤੂੰ ਮੇਰੇ ਘਰ ਤੇ ਖਾਲੀ ਕਿਉ ਗਇਆ ਉਤ ਸਮੇ ਤੇਰੇ ਆਤਮੇ ਕਿਆ ਆਈ ਸੀ
ਤਾਂ ਉਸ ਸਿਖ ਨੇ ਆਪਣੀ ਪਿਛਲੀ ਹਕੀਕਤ ਆਖ ਸੁਣਾਈ ਗੁਰੂ ਨਾਨਕ ਜੀ
ਕੇ ਮਿਲਣੇ ਕੀ ਤਾਂ ਰਾਜਾ ਨੇ ਉਸ ਸਿਖ ਦੀ ਹਕੀਕਤ ਸੁਣਿ ਕਰ ਬਹੁਤ ਖੁਸੀ ਹੋ
ਇਆ ਅਰੁ ਬਡਾ ਬਿਗਾਸਿਆ ਅਤੇ ਕਹਾ ਸਿਖਾ ਧੰਨ ਤੇਰਾ ਗੁਰੂ ਜਿਸ ਨੇ ਤੈਨੂੰ ਏ
ਹ ਉਪਦੇਸ ਦਿਤਾ ਅਤੇ ਧੰਨ ਤੇਰੀ ਪਰਤੀਤ ਹੈ ਜੋ ਤੂ ਸਾਧ ਕੇ ਬਚਨ ਉਪਰ ਪਰਤੀ
ਤ ਰਖੀ ਹੈ ਹੁਣ ਤੂੰ ਮੇਰਾ ਸਿਰ ਵਜੀਰ ਰਾਦੇ ਵਜੀਰ ਹੈ ਤਾਂ ਰਾਜੇ ਨੇ ਉਸ ਸਿਖ ਨੂੰ ਸਿਰੋਪ
ਉ ਦੇ ਕੈ ਵਜੀਰ ਆਪਣਾ ਕੀਤਾ ਜਾਂ ਕਿਤਨੇਕ ਦਿਨ ਬੀਤੇ ਤਾਂ ਰਾਜੇ ਨੇ ਕਹਾ ਹੇ ਗੁ
ਰੂ ਕਿਆ ਸਿਖਾ ਤੂੰ ਮੈਨੂੰ ਆਪਣਾ ਸਿਖ ਕਰ ਜੀ ਤਾਂ ਸਿਖ ਨੇ ਕਹਾ ਹੇ ਰਾਜਾ ਮੈ ਤ
ਉ ਅਜੇ ਆਪ ਭੀ ਸਿਖ ਨਹੀ ਹੋਇਆ ਤੇ ਮੈ ਆਪ ਗੁਰੂ ਕਿਸ ਕਾ ਹੋਵਉ ਅਤੇ ਤੂ
ਗੁਰੂ ਨਾਨਕ ਜੀ ਕੇ ਨਾਮ ਕੀ ਇਕ ਧਰਮਸਾਲਾ ਬਨਾਉ ਪਰਭਾਵਨੀ ਸਹਿਤ ਆ
ਏ ਸੰਤ ਸਾਧ ਕੀ ਸੇਵਾ ਕਰ ਇਸ ਕਰਨੀ ਤੇ ਤੇਰਾ ਭਲਾ ਹੋਵੇਗਾ ਅਤੇ ਗੁਰੂ ਨਾਨਕ
ਜੀ ਭੀ ਤੈਨੂੰ ਦਰਸਨ ਦੇਵੇਗਾ ਓਹ ਸਤਿਗੁਰੂ ਸੁਆਮੀ ਵਡਾ ਅੰਤਰਜਾਮੀ ਹੈ
ਜਿਥੇ ਉਸ ਦੀ ਅਰਾਧਨਾ ਕਰੀਏ ਤਿਥੇ ਹੀ ਹਾਜਰ ਹੋਇ ਆਵਦਾ ਹੈ ਤਾਂ ਰਾਜੇ ਨੇ ਧ
ਰਮਸਾਲਾ ਕਰਵਾਈ ਅਠੇ ਪਹਿਰ ਲੰਗਰ ਲਗਾ ਰਹੇ ਬਿਰਥਾ ਕੋਈ ਨ ਜਾਵੇ ਤ
ਤਿਨ ਪਹਿਰ ਨਿਤ ਕੀਰਤਨ ਹੋਵੇ ਰਾਜਾ ਰਾਣੀ ਨਿਤ ਕੀਰਤਨ ਬੈਠ ਕੇ ਸੁਣਿਆ ਕਰੇ
ਕੀਰਤਨ ਕਾ ਭੋਗ ਪਵੈ ਤਾਂ ਸੰਗਤ ਆਪਣੇ ੨ ਅਸਥਾਨਾਂ ਨੂੰ ਚਲੇ ਜਾਵੈਂ ਇਕ ਦਿਨ
ਰਾਣੀ ਨੇ ਰਾਜੇ ਨੂੰ ਕਹਿਆ ਹੇ ਰਾਜਾ ਜੀ ਅਸਾਡੇ ਘਰ ਸੰਤਾਨ ਨਹੀ ਤੇ ਤੁਸੀ ਗੁਰੂ
ਜੀ ਕੀ ਸੰਗਤ ਅਗੇ ਹਥ ਜੋੜੋ ਅਸਾਡੇ ਘਰ ਸ੍ਰੀ ਗੁਰੂ ਜੀ ਕੋਈ ਫਲ ਦੇਵੈ ਤਾਂ ਰਾ
ਜੇ ਕਹਿਆ ਭਲਾ ਰਾਣੀ ਜਾਂ ਸਵੇਰ ਹੋਈ ਤਾਂ ਰਾਜੇ ਨੇ ਰਾਣੀ ਨੇ ਭੀ ਦੋਨੋ ਨੇ ਹਥ ਜੋ
ੜੇ ਅਤੇ ਗੁਰੂ ਕੀ ਸੰਗਤ ਅਗੇ ਖੜੇ ਹੋਇ ਕਰ ਅਰਦਾਸ ਕੀਤੀ ਜੋ ਹੇ ਗਰੀਬ ਨਿ
ਵਾਜ ਜੀ ਤੁਸੀ ਸ੍ਰੀ ਗੁਰੂ ਨਾਨਕ ਜੀ ਕਾ ਦੀਵਾਨ ਹੋ ਅਰ ਬੀਸ ਬਿਸਵੇ ਗੁਰੂ ਹੈ
ਅਤੇ ਇਕੀਸ ਬਿਸਵੇ ਗੁਰੂ ਕੀ ਸੰਗਤ ਹੈ ਅਤੇ ਤੁਸਾਡੇ ਹਥ ਜੋੜਿਆ ਤੇ ਖੰਡ ਬ੍ਰ
ਹਮੰਡ ਬਖਸੇ ਜਾਂਦੇ ਹੈਨ ਸੋ ਤੁਸੀ ਗੁਰੂ ਜੀ ਕੇ ਹਥ ਜੋੜੇ ਜੀ ਜੋ ਸ੍ਰੀ ਗੁਰੂ ਨਾਨਕ

Sri Satguru Jagjit Singh Ji eLibrary NamdhariElibrary@gmail.com

ਜੋ ਅਸਾਡੇ ਘਰ ਪੁਤਰ ਹੋਵੇ ਗੁਰੂ ਕਾ ਭੀ ਬਚਨ ਹੈ ਪੁਤੀ ਗੰਢੁ ਪਵੈ ਸੰਸਾਰ॥
ਪੁਤ੍ਰ ਹੋਵਨ ਤਾ ਸੰਸਾਰ ਨਾਲ ਸਾਂਝ ਹੁੰਦੀ ਹੈ ਗੁਰੂ ਕੀ ਸੰਗਤ ਦਾ ਵਾਧਾ ਹੈ ਪਰਮੇਸਰ
ਦੀ ਸਿਸ੍ਰਸਟੀ ਵਧਦੀ ਹੈ ਤਾ ਸੰਗਤ ਵਿਚੋ ਅਵਾਜ ਆਈ ਸਰਬਤ ਨੇ ਗੁਰੂ ਜੀ ਕੇ
ਅਗੇ ਅਰਦਾਸ ਕਰਕੇ ਕਹਾ ਹੇ ਗੁਰੂ ਜੀ ਤੁਸੀ ਹਾਜਰ ਹਜੂਰ ਹੋ ਅਰਜੋ ਵਸਤ ਅ
ਪਣੇ ਘਰੋ ਮੰਗੀ ਦੀ ਹੈ ਸੋਈ ਮਿਲਦੀ ਹੈ ਆਪਦਾ ਏਹ ਰਾਜਾ ਰਾਣੀ ਸਿਖ ਹੈਨ
ਸੰਗਤ ਵਿਚ ਆਏ ਸੰਤ ਦੀ ਸੇਵ ਕਰਦੇ ਹੈਨ ਅਤੇ ਸੰਤ ਸਿਖ ਆਪ ਨੂੰ ਪਿਆਰੇ ਹੈ
ਨ ਸੋ ਆਪ ਕਿਰਪਾ ਕਰਕੇ ਰਾਜਾ ਦੇ ਘਰ ਬੇਟਾ ਹੋਵੇ ਏਹ ਅਰਦਾਸ ਗੁਰੂ ਜੀ ਦੇ
ਚਰਨਾ ਵਿਚ ਕੀਤੀ ਅਤੇ ਰਾਜਾ ਰਾਣੀ ਨੂੰ ਕਹਿਆ ਤੁਹਾਡੇ ਘਰ ਗੁਰੂ ਜੀ ਲੜਕਾ ਦੇ
ਵੈਗੇ ਹੇ ਰਾਜਾ ਤੇਰੇ ਘਰ ਫਲ ਹੋਵੇਗਾ ਤੁਸਾ ਪਰਤੀਤ ਰਖਣੀ ਤਾ ਰਾਜਾ ਰਾਣੀ
ਮਥਾ ਟੇਕ ਕਰਿ ਆਪਣੇ ਅਸਥਾਨ ਜਾਇ ਬੈਠੇ ਦਸ ਮਹੀਨੇ ਗੁਜਰੇ ਤਿਸ ਰਾ
ਜਾ ਦੇ ਘਰ ਕੰਨਿਆ ਹੋਈ ਰਾਜੇ ਨੂੰ ਘਰੋ ਖਬਰ ਆਈ ਹੇ ਰਾਜਾ ਜੀ ਕੰਨਿਆ ਹੋ
ਈ ਹੈ ਤਾ ਰਾਜੇ ਨੇ ਮਨਾ ਵਿਚ ਵਿਚਾਰ ਕੀਤੀ ਜੋ ਮੈਨੂੰ ਤਾ ਸੰਗਤ ਵਿਚੋ ਅਵਾਜ ਆਈ
ਸੀ ਤੇਰੇ ਘਰ ਬਾਲਕ ਹੋਵੈਗਾ ਅਤੇ ਹੁਣ ਕੰਨਿਆ ਹੋਈ ਹੈ ਏਹੁ ਕਿਆ ਅਚਰਜ
ਹੈ ਤਾ ਰਾਜੇ ਨੇ ਕਹਾ ਪਰਤੀਤ ਰਖਣੀ ਲੋੜੀ ਦੀ ਹੈ ਮੇਰੇ ਭਾਣੇ ਏਹ ਪੁਤ੍ਰ ਹੈ ਤਾ ਰਾਜੇ ਨੇ
ਪੁਤ੍ਰ ਜਾਣਕੇ ਸਭ ਵਧਾਈਆ ਪੁਤ੍ਰ ਦੀਆ ਹੀ ਕੀਤੀਆ ਜਾ ਓਹ ਕੰਨਿਆ ਵਡੀ
ਹੋਈ ਤਾ ਇਕ ਦਿਨੁ ਰਾਣੀ ਨੇ ਕਹਿਆ ਹੇ ਰਾਜਾ ਜੀ ਏਹ ਕੰਨਯਾ ਵਰ ਪ੍ਰਾਪਤ ਹੋ
ਈ ਹੈ ਇਸ ਕੇ ਵਾਸਤੇ ਕੋਈ ਵਰ ਘਰ ਢੂੰਡਣਾ ਚਾਹੀਏ ਤਾ ਰਾਜੇ ਨੇ ਕਹਾ ਹੇ ਰਾਣੀ ਅ
ਮਕੇ ਰਾਜੇ ਦੇ ਘਰ ਕੰਨਯਾ ਹੈ ਮੈ ਆਪਣੇ ਪੁਤ੍ਰ ਨੂੰ ਉਥੇ ਬਿਆਹਾਗਾ ਤਾ ਰਾਣੀ ਨੇ
ਕਹਾ ਹੇ ਰਾਜਾ ਏਡਾ ਅਪਰਾਧ ਕਿਉ ਕਰਦੇ ਹੋ ਅਗੇ ਕਦੀ ਕਿਸੇ ਨੇ ਕੰਨਿਆ ਨਾਲ
ਕੰਨਿਆ ਨਹੀ ਬਿਆਹੀ ਤਾ ਰਾਜੇ ਕਹਿਆ ਹੇ ਰਾਣੀ ਤੈਨੂੰ ਏਹ ਕੰਨਿਆ ਨਦਰੀ ਆ
ਵਦੀ ਹੈ ਤੇ ਮੇਰੇ ਭਾਣੇ ਪੁਤ੍ਰ ਹੈ ਤਾ ਰਾਣੀ ਚੁਪ ਕਰ ਰਹੀ ਇਕ ਦਿਨ ਰਾਜੇ ਨੇ ਪੁਰੋਹਤ
ਨੂੰ ਕਹਿਆ ਜੋ ਹੇ ਮਿਸਰ ਜੀ ਤੂੰ ਫਲਾਨੇ ਰਾਜਾ ਕੇ ਘਰ ਮੇਰੇ ਪੁਤ੍ਰ ਕੀ ਸਗਾਈ ਕਰ
ਆਉ ਤਾ ਪਰੋਹਤ ਨੇ ਕਹਾ ਹੇ ਰਾਜਾ ਜੀ ਮੇਰੇ ਪਾਸੋ ਏਡਾ ਅਪਰਾਧ ਨਹੀ ਹੁੰਦਾ ਜੋ ਕ
ਦੇ ਕੰਨਿਆ ਨਾਲਿ ਕੰਨਯਾ ਭੀ ਬਿਆਹੀ ਹੈ ਅਤੇ ਇਕ ਆਪਣੀ ਪੁਤ੍ਰੀ ਕੋ ਗਾਲ
ਦਾ ਹੈ ਅਤੇ ਦੂਜਾ ਅਗਲੇ ਕੀ ਪੁਤ੍ਰੀ ਭੀ ਗਾਲਦਾ ਹੈ ਤਾ ਰਾਜੇ ਨੇ ਕਹਾ ਹੇ ਮਿਸਰ ਤੁਹਾ
ਨੂੰ ਏਹ ਕੰਨਿਆ ਨਜਰ ਆਵਦੀ ਹੈ ਮੇਰੇ ਭਾਣੇ ਏਹ ਪੁਤ੍ਰ ਹੈ ਤਾ ਪਰੋਹਤ ਰਾਜੇ ਦੇ ਤੁ
ਰਕਰ ਕਾਗਦ ਲੈ ਕਰ ਦੂਸਰੇ ਰਾਜੇ ਪਾਸ ਗਇਆ ਤਾ ਰਾਜੇ ਨੇ ਪੜ੍ਹ ਕਰ ਸਿਰ ਤੇ

ਧਰਲਿਆ ਰਾਜੇਨੇ ਬ੍ਰਾਮਣ ਬੁਲਾਇਕਰ ਸਾਹਕਢਵਾਇਆ ਸਾਹਾ ਲਿਖਕਰਪ
ਰੋਹਤਨੂੰ ਬਿਦਿਆ ਕੀਤਾ ਤਾਂ ਪਰੋਹਤ ਰਾਜੇਨੂੰ ਆਇ ਮਿਲਿਆ ਤਾਂ ਰਾਜਾ ਬਿਆਹਦ
ਸਾਮਿਆਨ ਲਗਾ ਕਰਨ ਤਾ ਸਾਹੇ ਦੇ ਵਕਤ ਪਰ ਲੜਕੀ ਨੂੰ ਸੂਹਾ ਜੋੜਾ ਪਹਿਨਾਇਕੇ
ਜਨੇਤ ਨੂੰ ਰਾਜਾ ਲਗਾ ਬਿਦਿਆ ਕਰਨ ਤਾ ਲੋਕਾਂਨੇ ਰਾਜੇ ਨੂੰ ਕਹਿਆ ਅਸੀ ਤਾ ਨਹੀ
ਜਾਂਦੇ ਅਸਾਡੀ ਪਤ ਜਾਂਦੀ ਹੈ ਤਾਂ ਰਾਜੇਨੇ ਕਹਿਆ ਜੋ ਚਲੋ ਮੈ ਆਪੇ ਹੀ ਪੁਤਨੂੰ ਬਿ
ਆਹ ਲਿਆਂਵਦਾ ਹਾਂ ਤਾਂ ਲੋਕਾਂ ਕਹਿਆ ਰਾਜਾ ਕਮਲਾ ਹੋਇਗਇਆ ਹੈ ਜੋ ਕੀਨਿ
ਆਂ ਨਾਲ ਕੀਨਿਆਂ ਬਿਆਹੁਣ ਚਲਿਆ ਹੈ ਇਹੁ ਬਡਾ ਅਪਰਾਧ ਕਰਦਾ ਹੈ ਤਾਂ ਰ
ਜੇ ਕਹਿਆ ਤੁਹਾਡੇ ਭਾਣੇ ਕੀਨਿਆਂ ਹੈ ਮੇਰੇ ਭਾਣੇ ਬਾਲਕ ਹੈ ਤਾਂ ਰਾਜਾ ਜਨੇਤ ਲੈਕ
ਰ ਚਲਿਆ ਤਾ ਲੋਕਾਂਨੇ ਕਹਿਆ ਚਲੋ ਅਸੀ ਭੀ ਚਲਦੇ ਹਾਂ ਜੋ ਦੇਖਾਂ ਉਥੇ ਕਿ
ਆ ਕਿਆ ਮੁਸਾਹਿਦਾ ਹੋਵੈਗਾ ਤਾ ਸਭ ਚਲੇ ਤਾਂ ਜਾਂਦੇ ਜਾਂਦੇ ਰਾਹੁ ਵਿਚ ਇਕ ਹਰ
ਣ ਮਿਲ ਗਇਆ ਤਾਂ ਉਸ ਕੀਨਿਆਂ ਨੇ ਕਹਿਆ ਹੇ ਪਿਤਾਜੀ ਇਸ ਹਰਣਕੋ ਮੈਂ
ਮਾਰਾਂਗੀ ਤਾ ਜਿਤਨੇ ਲੋਕ ਆਹੇ ਸੋ ਸਭ ਪਿਛਾਹਾਂ ਨੂੰ ਹਟ ਖੜੇ ਹੋਏ ਤਾਂ ਕੀਨਿਆਨੇ
ਘੋੜਾ ਉਸ ਹਰਣ ਪਿਛੇ ਛੋੜਿਆ ਜਾਂਦੀ ਜਾਂਦੀ ਕੀਨਿਆ ਬਡੀ ਉਜਾੜ ਵਿਚ ਜਾ
ਇ ਪਈ ਤਾ ਅਗੇ ਜਾਇਕਰ ਹਰਣ ਛਪ ਗਇਆ ਤਾ ਕੀਨਿਆ ਦੇਖੇ ਤਾ ਇਕ
ਚਾਰਦਿਵਾਲੀ ਪਕੀ ਬਣੀ ਹੋਈ ਹੈ ਅਤੇ ਹਰਣ ਉਸ ਚਾਰਦਿਵਾਲੀ ਦੇ ਅੰਦਰ
ਜਾਇ ਵੜਿਆ ਤਾ ਕੀਨਿਆ ਭੀ ਮਗਰੇ ਜਾਇ ਵੜੀ ਜਾ ਅੰਦਰ ਜਾਇਕਰ ਦੇਖੇ
ਤਾ ਇਕ ਚਾਰ ਮੰਜਲ ਬੰਗਲਾ ਹੈ ਉਸ ਦੇ ਚਾਰ ਚੁਫੇਰੇ ਸੰਗਤ ਬੈਠੀ ਹੈ ਅਰ ਕੀਰ
ਤਨ ਹੋਂਦਾ ਹੈ ਅਤੇ ਕੜਾਹ ਪ੍ਰਸਾਦ ਵੰਡੀਦਾ ਹੈ ਤਾ ਉਸ ਕੀਨਿਆਨੇ ਜਾਇਕੇ ਉਸ ਬੰਗ
ਲੇ ਅਗੇ ਮਥਾ ਟੇਕਿਆ ਸਿਰ ਉਠਾਇਕਰ ਦੇਖੇ ਤਾ ਇਕ ਸਾਧੂ ਬੈਠਾ ਹੈ ਅਤੇ ਸੰਗ
ਤ ਵਿਚੋਂ ਅਵਾਜ ਆਈ ਆਉ ਸਿਖਾ ਗੁਰੂ ਤੇਰਾ ਭਲਾ ਕਰੇ ਜਬ ਏਹੁ ਅਵਾਜ ਸੁ
ਣੀ ਤਾ ਉਸ ਕੀਨਿਆ ਕੇ ਚਿਹਨ ਚਕਰ ਮਰਦ ਕੇ ਸੇ ਹੁਇ ਗਏ ਤਾ ਕੀਨਿਆਨੇ ਗਉਰ
ਕਰਕੇ ਦੇਖਾ ਸ੍ਰੀ ਗੁਰੂ ਨਾਨਕ ਜੀ ਬੈਠੇ ਹੈਨ ਇਤਨੇ ਚਿਰ ਵਿਚ ਪਿਛੋ ਰਾਜਾ ਭੀ ਆਇ
ਆ ਦੇਖੇ ਤੋ ਕੀਨਿਕਾ ਘੋੜਾ ਚਾਰਦਿਵਾਲੀ ਕੇ ਅੰਦਰ ਖੜਾ ਹੈ ਤਬ ਰਾਜਾ ਭੀ ਅੰਦਰ ਚ
ਲਿਆ ਗਇਆ ਦੇਖੇ ਤੋ ਕੀਨਿਆ ਬੰਗਲੇ ਕੇ ਅਗੇ ਖੜੀ ਹੈ ਅਰੁ ਸੰਗਤ ਬਹੁਤ ਬੈ
ਠੀ ਹੈ ਕੀਰਤਨ ਹੋਂਦਾ ਹੈ ਤਾ ਓਹ ਕੀਨਿਆ ਤੇ ਜੋ ਬਾਲਕ ਹੋਇਆ ਥਾ ਸੋ ਬੋਲਿਆ
ਆਓ ਪਿਤਾਜੀ ਏਹ ਗੁਰੂ ਨਾਨਕ ਜੀ ਬੈਠੇ ਹੈਨ ਤੁਮ ਭੀ ਦਰਸਨ ਕਰ ਲੇਵੋ ਜੀ ਤਾ ਰਾਜੇ
ਨੇ ਜਾਇਕੇ ਮਥਾ ਟੇਕਿਆ ਤਾ ਸੰਗਤ ਸੇ ਅਵਾਜ ਹੋਈ ਆਉ ਸਿਖ ਤੇਰਾ ਗੁਰੂ ਭਲਾ

Sri Satguru Jagjit Singh Ji eLibrary NamdhariElibrary@gmail.com

ਕਰੈਗਾ ਤਾਂ ਰਾਜਾ ਨੇ ਮਥਾ ਉਠਾਇ ਕਰ ਦੇਖੈ ਤਾਂ ਬਾਬਾ ਨਾਨਕ ਜੀ ਹੈਨ ਸੰਗਤ ਹੈ ਓਨਾਂ ਚ
ਰ ਦਿਵਾਲੀ ਦੇਖਕਰ ਜੰਗਲਾਂ ਵਿਚ ਏਹ ਕੁਦਰਤ ਦੇਖਕਰ ਬਹੁਤ ਹੈਰਾਨ ਹੋਇਆ
ਅਤੇ ਕਹਿਓਸ ਹੇ ਸ੍ਰੀ ਪਰਮੇਸਰ ਜੀ ਏਹੁ ਕਿਆ ਕੁਦਰਤਿ ਸੁਪਨੇ ਕੀ ਸੰਪਤਾ ਤੈਂ ਦਿ
ਖਾਈ ਹੈ ਜਾਇਕ ਘੜੀ ਗੁਜਰੀ ਤਾ ਜਨੇਤ ਭੀ ਪਿਛੇ ਤੇ ਆਈ ਮਿਲੀ ਪਰ ਚਿਤ ਵਿ
ਚ ਪਰਮੇਸਰ ਕੀ ਕੁਦਰਤ ਕੋ ਵਿਚਾਰੇ ਅਰ ਧੰਨਵਾਦ ਬਾਬਾ ਨਾਨਕ ਜੀ ਕਾ ਕਰੇ
ਧੰਨ ਗੁਰੂ ਨਾਨਕ ਜੀ ਹੈਨ ਜੋ ਪਲਕ ਵਿਚ ਨਿਹਾਲ ਕਰ ਦੇਤੇ ਹੈਨ ਅਤੇ ਮੇਰੇ ਪਰ
ਕ੍ਰਿਪਾ ਕੀਤੀ ਹੈ ਨੇ ਪਰ ਰਾਜੇ ਨੇ ਏਹੁ ਬਾਤ ਕਿਸੇ ਪਾਸ ਕਹੀ ਨਹੀ ਸਭੁ ਜਨੇਤ ਉਸ
ਸਹਿਰ ਜਾਇ ਵੜੀ ਅਗੇ ਉਨ ਭੀ ਸੁਣ ਪਾਇਆ ਸੀ ਜੋ ਏਹੁ ਰਾਜਾ ਕੀ ਕੰਨਿਆ ਹੈ
ਕੰਨਿਆਂ ਕੇ ਕੰਨਿਆਂ ਕੇ ਸਾਥ ਬਿਆਹੁਣ ਆਇਆ ਹੈ ਤਾਂ ਉਸ ਰਾਣੀ ਨੇ ਕਹਿਆ
ਹੇ ਰਾਜਾ ਜੀ ਅਸੀ ਅਪਣੀ ਲੜਕੀ ਕੋ ਉਸ ਕੰਨਿਆ ਕੇ ਸਾਥ ਬਿਆਹੈਂਗੇ ਨਹੀ
ਤਾਂ ਰਾਜਾ ਨੇ ਕਹਾ ਭੋਲੀਏ ਰਾਂਣੀਏ ਏਹੁ ਗਲ ਕਦੀ ਹੋਈ ਹੈ ਜੋ ਕਿਸੀ ਨੇ ਕੰਨਿਆ ਕੇ
ਕੰਨਿਆ ਨਾਲ ਬਿਆਹੀ ਹੈ ਤਾਂ ਰਾਂਣੀ ਨੇ ਇਕ ਨਾਇਣ ਕੋ ਸਿਖਾਇ ਕੇ ਭੇਜਿਆ
ਤੂੰ ਜਾਇ ਕੇ ਪੱਕੀ ਖਬਰ ਲੈ ਆਉ ਜੋ ਉਹ ਕੰਨਿਆ ਹੈ ਕਿ ਲੜਕਾ ਹੈ ਮੈ ਤੇਰੇ ਕੋ ਬਹੁ
ਕੁਛ ਦੇਵਾਂਗੀ ਅਤੇ ਜੇਕਰ ਝੂਠ ਆਇ ਕਹੇਂਗੀ ਤਾਂ ਮੈ ਤੁਝਕੋ ਮਰਵਾਇ ਦੇਵਾਂਗੀ
ਤਾ ਉਹ ਨਾਇਣ ਰਾਜਾ ਪਾਸ ਆਈ ਅਰੁ ਆਇ ਕਰ ਕਹਿਓਸ ਹੇ ਰਾਜਾ ਜੀ ਅਸਾਡੀ
ਏਹ ਰੀਤ ਹੈ ਜੋ ਪਹਿਲੇ ਲੜਕੇ ਨੂੰ ਮੈ ਆਪਣੇ ਘਰੁ ਲੈ ਜਾਵਾਂਗੀ ਪਿਛੋਂ ਤੇ ਬਿਆਹੁ
ਕਰੈਂਗੇ ਤਾ ਰਾਜਾ ਨੇ ਕਹਾ ਤੂੰ ਜਾਣ ਲੈ ਜਾਹੁ ਜਾ ਏਹੁ ਗਲ ਰਾਜਾਂ ਨੇ ਕਹੀ ਤਾ ਸਭੁ ਜਨੇ
ਤ ਕੇ ਲੋਕ ਉਠ ਗਏ ਆਪਸ ਮੇਂ ਕਹਿਣ ਲਗੇ ਜੋ ਹੁਣ ਅਸਾਨੂ ਪੜਦਾ ਪਏਗਾ
ਸਰਮਿੰਦੇ ਹੋਵੈਂਗੇ ਤਾਂ ਨਾਇਣ ਬਾਲਕ ਕੋ ਆਪਣੇ ਘਰ ਲੈ ਗਈ ਅਰ ਲੜਕੇ ਕੋ ਮ
ਹੀਨ ਜਾਮਾ ਪਹਿਨਾਇਆ ਉਪਰ ਤੇ ਪਾਣੀ ਵਾਰਿਆ ਅਤੇ ਉਸ ਰਾਣੀ ਕੂ ਪਾਸ ਤੇ ਹੀ
ਕਹਿ ਭੇਜਿਆ ਹੇ ਰਾਣੀ ਬਰਾਬਰ ਸਕਾ ਗੰਧਰਬ ਹੈ ਏਹ ਕੁਵਰ ਸਭ ਅੰਗ ਨਾਇ
ਣ ਨੇ ਦੇਖ ਲੀਏ ਅਤੇ ਜਾਇ ਰਾਣੀ ਕੋ ਕਹਾ ਹੇ ਰਾਣੀ ਧੰਨ ਤੇਰੇ ਭਾਗ ਹੈ ਅਤੇ ਤੂੰ ਭੀ
ਧੰਨ ਹੈ ਜੋ ਜਿਸਕਾ ਏਹੁ ਮਿਹਮਾਨ ਹੈ ਅਰੁ ਧੰਨ ਓਹੁ ਕੰਨਿਆ ਹੈ ਜਿਸਕਾ ਏਹੁ ਭ
ਰਤਾ ਹੈ ਰਾਣੀ ਏਹੁ ਬਾਰਤਾ ਸੁਣਕਰ ਬਹੁਤ ਪ੍ਰਸੰਨ ਹੋਈ ਬਡਾ ਸੁੰਦਰ ਬਿਵਾਹ ਹੂਆ
ਗੁਰੂ ਨਾਨਕ ਜੀ ਕਾ ਜਸ ਕਰਤਾ ਹੂਆ ਓਹ ਰਾਜਾ ਪੁਤਰ ਕੋ ਬਿਆਹ ਕੇ ਘਰ ਲੈ
ਆਇਆ ਪਰ ਰਾਜੇ ਕੀ ਪਰਤੀਤ ਕਾ ਸਦਕਾ ਕੰਨਿਆ ਤੇ ਕੁਵਰ ਹੂਆ ਅਤੇ ਸ
ਭੁ ਸਿਖੋ ਕੋ ਗੁਰੂ ਨਾਨਕ ਜੀ ਪਰਮੇਸਰ ਪਰ ਐਸੀ ਪ੍ਰਤੀਤ ਕਰਨੀ ਚਾਹੀਏ

ਧੰਨ ਗੁਰੂ ਕੀ ਸਾਧ ਸੰਗਤ ਹੈ ਧੰਨ ਗੁਰੂ ਨਾਨਕ ਜੀ ਹੈ ਜੈਸੀ ਭਾਵਨੀ ਕਰਕੇ ਕੋਈ ਅ
ਰਾਧੇਗਾ ਸਤਿਗੁਰ ਓਸੀ ਹੀ ਆਸਾ ਪੂਰਨ ਕਰੈਂਗੇ ਜੋ ਕੋਈ ਸਿਖ ਸੇਵਕ ਗੁਰੂ ਨਾ
ਨਕ ਜੀ ਕੇ ਬਚਨਾਂ ਉਪਰ ਪਰਤੀਤ ਕਰੇਗਾ ਤਿਸ ਕੇ ਸਭ ਕਾਰਜ ਸੌਰਨਗੇ
ਪਹਿਲੇ ਉਸ ਜ਼ਿਮੀਦਾਰ ਭੂਮੀਏ ਨੇ ਪਰਤੀਤ ਕਰੀ ਗੁਰੂ ਜੀ ਕੇ ਬਚਨ ਕਮਾਏ ਉਸ
ਕੋ ਏਹ ਮਰਤਬਾ ਹੋਇਆ ਜੋ ਰਾਜਾ ਕਾ ਸਿਰਮੌਰੀ ਭਾਇਆ ਅਰੁ ਰਾਜਾ ਕੋ ਪ੍ਰਤੀਤ
ਭਈ ਤੋ ਏਹੁ ਕੀਨਿਆ ਤੇ ਪ੍ਰਭੁ ਭਇਆ ਅਤੇ ਅੰਤ ਕੋ ਸਤਗੁਰੂ ਜੀ ਦੀ ਪੁਰੀ ਕੋ ਪ੍ਰਾਪ
ਤ ਭਏ ਏਹ ਬਚਨ ਸੁਣਕਰ ਸਭ ਸੰਗਤ ਨੇ ਗੁਰੂ ਅੰਗਦ ਜੀ ਅਗੇ ਮਥਾ ਟੇਕਿਆ
ਗੁਰੂ ਜੀ ਸੰਗਤ ਕੋ ਖੁਸੀ ਦੇਕਰ ਮਹਾਰਾਜ ਕੇ ਧਿਆਨ ਮੇਂ ਮਗਨ ਹੋਦੇ ਭਏ॥

॥ਆਗੇ ਸਾਖੀ ਕਲਜੁਗ ਨਾਲਿ ਹੋਈ॥

ਭਾਈ ਬਾਲਾ ਜੀ ਕਹੈ ਹੇ ਗੁਰੂ ਜੀ ਏਕ ਵਾਰੀ ਗੁਰੂ ਨਾਨਕ ਜੀ ਸੇਤ ਬੰਦ ਰਾਮੇਸਰ ਕੀ
ਧਰਤੀ ਸਮੁੰਦਰ ਕੀ ਛਾਲਾਂ ਵਿਚ ਕਿਤੇ ਕੁੰਟ ਜਾਇ ਨਿਕਲੇ ਅਗੇ ਦੇਖਨ ਤਾਂ ਸ੍ਰੀ ਪਰ
ਮਿਸਰ ਜੀ ਕੀ ਆਗਿਆ ਨਾਲ ਬਡੀ ਅੰਧੇਰੀ ਉਠੀ ਕਾਲੀ ਪੀਲੀ ਬਡੇ ਭੁਫ
ਨ ਲਗੇ ਦਰਖਤ ਉਡਨ ਤਾ ਮਰਦਾਨਾ ਡਰਦਾ ਮਾਰਿਆ ਮੂੰਹ ਢਕਕੇ ਲੇਮਾ ਪੈਰਿ
ਹਾ ਖਰਾ ਭੈਮਾਨ ਹੋਇਕਰ ਕਹਣ ਲਗਾ ਹੇ ਗੁਰੂ ਜੀ ਅਸੀਂ ਵਡੀ ਉਜਾੜਾਂ ਵਿਚ ਆ
ਇ ਪਏ ਹਾਂ ਜੀ ਤਾ ਗੁਰੂ ਜੀ ਬਚਨ ਕੀਤਾ ਮਰਦਾਨਾ ਕਾਹਲਾ ਨਾ ਹੋਹੁ ਤਾ ਮਰਦਾਨੇ ਕ
ਹਿਆ ਗੁਰੂ ਜੀ ਅਜ ਜੇਡਾ ਪਾਲਾ ਕਦੇ ਨਹੀ ਦੇਖਿਆ ਅਤੇ ਏਹੁ ਅੰਧੇਰੀ ਸਾਡੇ
ਜੀਉ ਨੂੰ ਲੈਣ ਆਈ ਹੈ ਤਾ ਗੁਰੂ ਜੀ ਕਹਿਆ ਮਰਦਾਨਾ ਵਾਹੁ ਗੁਰੂ ਵਾਹੁ ਗੁਰੂ ਕਹੁ
ਅਤੇ ਡਰ ਨਾਹੀ ਤਾ ਫੇਰ ਕਲਜੁਗ ਨੇ ਦੇਵਕਾ ਰੂਪ ਧਾਰਲੀਆ ਜੈਸੇ ਬਡੇ ਕੋਈ ਪ
ਹਾੜ ਹੋਦਾ ਹੈ ਅਸਮਾਨ ਚੋਟੀ ਪੈਰ ਪਤਾਲ ਅਭੁ ਬਡੇ ਦੰਦ ਤਾ ਮਰਦਾਨੇ ਨੇ ਕਹਿਆ
ਗੁਰੂ ਜੀ ਉਸ ਅੰਧੇਰੀ ਤੇ ਬਚੇ ਸੀ ਪਰ ਇਸ ਬਲਾਇ ਤੇ ਤਾ ਨਹੀ ਬਚਦੇ ਤਾ ਗੁਰੂ
ਜੀ ਬਚਨ ਕੀਤਾ ਮਰਦਾਨਿਆ ਏਹੁ ਭੀ ਕੁਛ ਨਹੀ ਤੂੰ ਓਦਰਦਾ ਨਾ ਜਾਹ ਪਰਤੂ ਵਾਹੁ
ਗੁਰੂ ਜਾਪ ਜਪਦਾ ਰਹੁ ਤੇਰੇ ਨੇੜੇ ਕੁਛ ਨਾਹੀ ਆਉਂਦਾ ਤਾ ਫੇਰ ਕਲਜੁਗ ਨੇ ਕਿ
ਆ ਕੀਤਾ ਜੋ ਅਗਨ ਕਾ ਰੂਪ ਹੋਇਕਰ ਆਣ ਵਿਖਾਈ ਦਿਤੀ ਚਾਰੇ ਕੁੰਟਾ ਤੇ ਧੂੰਆ
ਹੀ ਉਠਦਾ ਹੈ ਫੇਰ ਮਰਦਾਨਾ ਡਰਦਾ ਮਾਰਿਆ ਮੂੰਹ ਢਕਕੇ ਲੰਮਾ ਪੈ ਰਹਿਆ ਅ
ਤੇ ਬਹੁਤ ਓਦਰਦਾ ਜਾਵੇ ਤਾ ਮਰਦਾਨੇ ਕਹਿਆ ਗੁਰੂ ਜੀ ਹੁਣ ਨਹੀ ਅਸੀ ਬਚਦੇ ਸ
ਤਾ ਜੀਵਣ ਕਹਿਰੁ ਕਾ ਤਾ ਬਚਨ ਹੋਇਆ ਮਰਦਾਨਾ ਏਹ ਭੀ ਕੁਛ ਨਾਹੀ ਫੇਰ ਕਲ
ਜੁਗ ਨੇ ਚਾਰੇ ਤਰਫ ਤੇ ਘਟਾ ਕਾਲੀ ਪੀਲੀ ਉਠਾਈ ਅਰੁ ਕੰਕਰ ਲਗੇ ਬਰਸਨ

Sri Satguru Jagjit Singh Ji eLibrary NamdhariElibrary@gmail.com

ਅਰ ਬਿਜਲੀ ਚਮਕੇ ਬੜਾ ਸਬਦ ਹੋਵੈ ਗੁਰੂ ਜੀ ਦੇ ਦੂਰ ਦੂਰ ਹੀ ਦਰਸਨ ਮਰਦਾਨੇ
ਕਹਿਆ ਗੁਰੂ ਜੀ ਕਿਥੇ ਲਿਆਇ ਮਾਰਿਓ ਗੋਰਖਫਣ ਭੀ ਇਥੇ ਨਹੀ ਮਿਲਣਾ ਏ
ਵੇ ਅਜਾਂਈ ਮਰਵੈਸਾਂ ਤਾ ਗੁਰੂ ਜੀ ਨੇ ਬਚਨ ਕੀਤਾ ਮਰਦਾਨਿਆ ਏਹ ਭੀ ਦੂਰ ਹੋਵੈਸੀ
ਪਰੰਤੂ ਸਬਦ ਪੜ੍ਹ ਗੁਰੂ ਜੀ ਸਬਦ ਰਾਗ ਗਉੜੀ ਵਿਚ ਕਹਿਆ ਗਉੜੀ ਮਹਲਾ ੧
ਡਰ ਘਰਿ ਘਰਿ ਡਰਿ ਡਰ ਡਰੁ ਜਾਇ ॥ ਸੋ ਡਰ ਕੇਹਾ ਜਿਤੁ ਡਰਿ ਡਰ ਪਾਇ ॥ ਤੁਧ ਬਿਨ
ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥ ਡਰੀਐ ਜੇ ਡਰੁ ਹੋਵੈ ਹੋ
ਰ ॥ ਡਰ ਡਰ ਮਰਣਾ ਮਨ ਕਾ ਸੋਰ ॥੧॥ ਰਹਾਉ ॥ ਨਾ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿ
ਛੁ ਕੀਆ ਸੋ ਕਿਛੁ ਕਰੈ ॥ ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮ ਸਮਾਇ
॥੨॥ ਹੰਸ ਹੇਤ ਆਸਾ ਅਸਮਾਨ ॥ ਤਿਸ ਵਿਚ ਭੂਖ ਬਹੁਤ ਨੈ ਸਾਨ ॥ ਭਉ ਖਾਣਾ ਪੀਣ
ਆਧਾਰ ॥ ਭੁਖਾ ਵਿਣ ਖਾਧੇ ਮਰਿ ਹੋਇ ਗਵਾਰੁ ॥੩॥ ਜਿਸ ਕਾ ਕੋਇ ਕੋਈ ਕੋਇ ਕੋ
ਇ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥ ਜਾ ਕੇ ਜੀਅ ਜੰਤ ਧਨ ਮਾਲ ॥ ਨਾਨਕ ਆ
ਖਣ ਬ੍ਰਹਮ ਬੀਚਾਰ ॥੪॥ ਤਿਸ ਕਾ ਪਰਮਾਰਥ ॥ ਗੁਰਮੁਖਾਂ ਦਾ ਡਰ ਵਿਚ ਘਰ
ਹੈ ਜੇਹੜੇ ਮਨਮੁਖ ਪਰਮੇਸਰ ਥੀਂ ਨਹੀਂ ਡਰਦੇ ਅਤੇ ਜੀਆਂ ਨੂੰ ਦੁਖ ਦੇਂਦੇ ਹੈਨ ਉਨਾਂ ਨੂੰ
ਜਮ ਕਾ ਡਰ ਹੋਂਦਾ ਹੈ ਗੁਰਮੁਖ ਏਹ ਆਖਦੇ ਹੈਨ ਜੋ ਵਾਹਗੁਰੂ ਦੀ ਰਜਾਇ ਥੋਂ ਬਿਨਾ
ਹੋਰ ਜੀਵਾਲਣ ਵਾਲਾ ਤੇ ਮਾਰਨ ਵਾਲਾ ਕੋਈ ਨਹੀਂ ਹੁਕਮ ਵਿਚ ਹੀ ਆਂਵਦਾ ਹੈ ਤੇ
ਹੁਕਮ ਵਿਚ ਹੀ ਜਾਂਦਾ ਹੈ ਅਤੇ ਜੇਹੜੇ ਜੀਆਂ ਨੂੰ ਮਾਰ ਕੇ ਖਾਂਵਦੇ ਹੈਨ ਤਿਨਾਂ ਦੀ ਭੁਖ ਸ
ਗੋਂ ਵਧਦੀ ਹੈ ਜੈਸੇ ਅਗਨ ਵਿਚ ਈਧਨ ਪਾਇਆ ਅਗਨ ਵਧਦੀ ਹੈ ਜੇਹੜੇ ਵਾਹ
ਗੁਰੂ ਦਾ ਭੈ ਕਰਦੇ ਹੈਨ ਸੋਈ ਤ੍ਰਿਪਤ ਹੋਂਦੇ ਹੈਨ ਕੋਈ ਕਿਸੇ ਕਾ ਆਸਰਾ ਕਰਤਾ ਹੈ ਕੋਈ
ਕਿਸੇ ਕਾ ਆਸਰਾ ਲੇਂਦਾ ਹੈ ਸੰਤਾਂ ਕੋ ਇਕ ਪਰਮੇਸਰ ਕਾ ਆਸਰਾ ਹੈ ਜਿਸ ਨੇ ਸਭ ਜੀ
ਅਜੰਤ ਕੀਤੇ ਹੈਨ ਸੋਈ ਸੰਤਾਂ ਕਾ ਰਾਖਾ ਹੈ ਗੁਰੂ ਨਾਨਕ ਜੀ ਕਹਿੰਦੇ ਹੈਨ ਜੇ ਤੂੰ ਪਰਮੇ
ਸਰ ਕਾ ਭਉ ਰਖੇਂਗਾ ਤੇ ਮਨੁਖਾਂ ਕੋ ਦੁਖ ਨਾਂ ਦੇਵੇਂਗਾ ਅਤੇ ਨਾਮੁ ਜਪੇਂਗਾ ਤਾਂ ਤੇਰਾ ਉਧ
ਰ ਹੋਵੇਗਾ ਸੁਣ ਮਰਦਾਨਾ ਤੂ ਵਾਹਗੁਰੂ ਵਾਹਗੁਰੂ ਆਖਦਾ ਰਹੁ ਵਾਹਗੁਰੂ ਦਾ ਨਾਮ ਅ
ਬਿਨਾਸੀ ਪੁਰਖ ਹੈ ਉਸ ਨੂੰ ਕਾਲ ਭੀ ਨਹੀ ਪੋਹ ਸਕਦਾ ਏਹ ਬਾਤ ਕਲਜੁਗ ਨੇ ਸੁਨ
ਕੇ ਮਾਨੁਖ ਦਾ ਰੂਪ ਧਾਰਿਆ ਗੁਰੂ ਜੀ ਨੂੰ ਆਇ ਮਿਲਿਆ ਪਰ ਹਥਾਂ ਵਿਚ ਅਗ ਅ
ਤੇ ਮੂਹ ਵਿਚ ਮਾਸ ਹੈ ਅਤੇ ਸਾਰੀ ਦੇਹੀ ਕਚਰੀ ਹੈ ਗੁਰੂ ਬਾਬੇ ਨਾਨਕ ਜੀ ਕਹਿਆ ਮ
ਰਦਾਨਿਆ ਉਠ ਬੈਠ ਅਤੇ ਮੂਹ ਉਘਾੜ ਅਤੇ ਰਬਾਬ ਵਜਾਉ ਤਾ ਮਰਦਾਨਾ ਉਠ
ਬੈਠਾ ਰਬਾਬ ਵਜਾਇਆ ਤਾ ਸ੍ਰੀ ਗੁਰੂ ਜੀ ਨੇ ਰਾਗ ਮਾਰੂ ਵਿਚ ਇਕ ਸਬਦ ਕਹਿਆ

Sri Satguru Jagjit Singh Ji eLibrary NamdhariElibrary@gmail.com

ਰਾਗੁ ਮਾਰੂ ਮਹਲਾ ੧ ਅਨਰੂਪੇ ਧਰਤਿ ਅਕਾਸ ਨਿਖੇੜਾ ਸਿਰ ਊਪਰਿ ਅਮਰ ਕਰਾ
ਰਾ ਪਉਣ ਪਾਣੀ ਬੈਸੰਤਰ ਰੂਪੇ ਰੂਪੇ ਇੰਦ੍ਰ ਵਿਚਾਰਾ ॥੧॥ ਏਕਾ ਨਿਰਭਉ ਬਾਤ ਸੁਨੀ
ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰਮਿਲ ਗਾਇ ਗੁਨੀ ॥੧॥ ਰਹਾਉ ॥ ਦੇਹਿ ਧਾਰਿ
ਅਰ ਦੇਵ ਰੂਪੇ ਸਿਧ ਸਾਧਿਕ ਰੂਪ ਮੁਏ ਆ ਲਖ ਚਉਰਾਸੀ ਮਰਿ ਮਰਿ ਜਨਮੇ ਫਿ
ਰਿ ਫਿਰਿ ਜੋਨੀ ਜੋਇਆ ॥੨॥ ਰਾਜਸ ਸਾਤਕ ਤਾਮਸ ਰੂਪ ਪਾਹਿ ਕੇਤੇ ਰੂਪ ਉਪਾਇ
ਆ ਛਲ ਬਪੁੜੀ ਏਹੁ ਕਉਲਾ ਰੂਪੇ ਅਤ ਰੂਪੇ ਧਰਮਰਾਇਆ ॥੩॥ ਸਗਲ
ਸਮਗ੍ਰੀ ਰੂਪੇ ਬਿਆਪੀ ਬਿਨਰੂਪ ਕਰਣੇਹਾਰਾ ॥ ਕਹੁ ਨਾਨਕ ਬੁਗਾਤ ਨਕਾ ਸੰਗੀਤ
ਗਤ ਸੋਹਹਿ ਦਰਬਾਰਾ ॥੪॥੧॥ ਤਾਂ ਫੇਰ ਗੁਰੂ ਜੀ ਨੇ ਕਹਿਆ ਹੇ ਸ੍ਰੀ ਪਰਮੇਸੁਰ ਜੀ
ਕੇ ਪਿਆਰੇ ਤੂੰ ਕੌਣ ਹੈਂ ॥ ਤਾਂ ਫੇਰ ਕਲਜੁਗ ਨੇ ਇਕ ਹਥ ਵਿਚ ਜਿਹਵਾ ਪਕੜੀ ਹੈ ਤੇ
ਦੂਸਰੇ ਹਥ ਵਿਚ ਲਿੰਗ ਇੰਦ੍ਰੀ ਪਕੜੀ ਹੈ ਅਤੇ ਸਰੀਰ ਨਗਨ ਹੈ ਐਸਾ ਰੂਪ ਧਾਰ
ਨ ਕਰ ਸ੍ਰੀ ਗੁਰੂ ਜੀ ਅਗੇ ਮਥਾ ਟੇਕਿਆ ਅਰ ਕਹਣ ਲਗਾ ਹੇ ਗੁਰੂ ਜੀ ਮੈ ਆਪ ਦ
ਦਰਸਨ ਕਰਨ ਆਇਆ ਹਾਂ ॥ ਅਤੇ ਕਹਿਓਸ ਹੇ ਗੁਰੂ ਨਾਨਕ ਜੀ ਮੈ ਆਪ ਦੀ ਮ
ਹਿਮਾ ਨਹੀ ਜਾਣਦਾ ਸਾ ਮੇਰੀ ਬਿਅਦਬੀ ਮਾਫ ਕਰਨੀ ਇਸ ਸਮੇ ਵਿਚ ਪਰਮੇਸ
ਰ ਕੀ ਦਰਗਾਹ ਸੇ ਮੇਰੇ ਕੋ ਸਿਕਦਾਰੀ ਮਿਲੀ ਹੋਈ ਹੈ ਅਰ ਆਪ ਭੀ ਮੇਰੇ ਉਪਰ ਕਿ
ਰਪਾ ਰਖਣੀ ਇਸ ਸਮੇ ਵਿਚ ਏਹ ਲਛਨ ਮਨੁਖਾਂ ਦੇ ਵਰਤਣ ਵਿਚ ਆਵਨਗੇ ਏ
ਹੁ ਵੇਖ ਮੈ ਆਪ ਨੂੰ ਜੇਹੜਾ ਦਿਖਾਇਆ ਹੈ ਦੈਵੀ ਸੰਪਦਾ ਦੇ ਗੁਣ ਤਿਆਗਨਗੇ
ਅਰ ਇਨਾਂ ਦੋਨੋ ਇੰਦ੍ਰੀਆਂ ਦੇ ਸੁਆਦਾਂ ਵਿਚ ਲਗੇ ਰਹਿਨਗੇ ਖਾਂ ਖਾਵਣ ਦੇ ਸੁਆਦ
ਅਰ ਮੈਥਨ ਦੇ ਸੁਆਦ ਵਿਚ ਮਾਤਾ ਪਿਤਾ ਗੁਰੂ ਗੁਸਾਈ ਇਨਾਂ ਦੀ ਲੱਜਾ ਤਿਆਗ
ਦੇਵਨਗੇ ਅਰ ਮੈਂ ਨੇ ਏਹ ਛਲ ਆਪ ਸੇ ਕੀਤੇ ਹੈ ਇਨਾਂ ਦੇ ਇਵਜ ਆਪ ਨੇ ਮੈਨੂੰ
ਬਖਸ ਲੈਣਾ ਆਪ ਸੰਤ ਅਵਤਾਰ ਹੋ ਖਿਮਾ ਕਰਨੀ ਆਪ ਦਾ ਬਿਰਦ ਹੈ ਮਹਾਂਪੁ
ਰਖ ਹੋ ਬਡੇ ਉਦਾਰ ਹੋ ਅਰ ਅਗੇ ਕਹਾਂ ਜਾਵੇਂਗੇ ਤਾਂ ਗੁਰੂ ਜੀ ਨੇ ਕਹਾ ਹੇ ਕਲਜੁਗ
ਮੈ ਸ੍ਰੀ ਪਰਮੇਸਰ ਜੀ ਕੋ ਦੇਖਦਾ ਫਿਰਦਾ ਹੈ ਤਾਂ ਕਲਜੁਗ ਨੇ ਹਥ ਜੋੜ ਕੇ ਅਰਜ
ਕੀਤੀ ਹੇ ਪਰਮ ਪੁਰਖ ਜੀ ਤੇਰੇ ਤੇ ਬਿਨਾਂ ਹੋਰ ਭੀ ਕੋਈ ਸ੍ਰੀ ਪਰਮੇਸਰ ਜੀ ਹੈ ਤਾਂ ਗੁ
ਰੂ ਜੀ ਨੇ ਕਹਾ ਹੇ ਕਲਜੁਗ ਤੇਰਾ ਤੇ ਅਮਲ ਸੰਸਾਰ ਮੇ ਏਹ ਵਰਤ ਰਿਹਾ ਹੈ ਅਰ ਤੂੰ
ਇਥੇ ਕਿਸ ਕਾਰਜ ਵਾਸਤੇ ਆਇਆ ਹੈ ਏਹ ਕਪਟ ਕਰਕੇ ਕਿਉਂ ਛਲ ਕਰਦੇ ਹੋ
ਤਾਂ ਕਲਜੁਗ ਨੇ ਕਹਾ ਹੇ ਸਤਗੁਰੂ ਜੀ ਮੇਰਾ ਨਾਮ ਕਲਜੁਗ ਇਸੇ ਵਾਸਤੇ ਹੈ ਅਰ
ਮੈ ਆਪ ਕੇ ਦਰਸਨ ਵਾਸਤੇ ਆਇਆ ਹੋ ਆਪ ਕੋ ਨਮਸਕਾਰ ਹੈ ਮੇਰੀ ਆਪ ਦੀ ਪ

Sri Satguru Jagjit Singh Ji eLibrary NamdhariElibrary@gmail.com

ਗੀਖਿਆਕੇ ਲੀਏ ਏਹਕਪਟ ਛਲ ਕੀਏ ਥੇ ਤਉ ਮਹਾਰਾਜ ਨੇ ਹੁਕਮ ਕੀਆ ਹੇ ਕਲ
ਜੁਗ ਆਪਣੇ ਲਛਣ ਕਹੋ ਅਤੇ ਤੇਰੇ ਨਾਲ ਸੰਗੀ ਸੈਨਾ ਕੇਹੜੀ ਰਹਿਤੀ ਹੈ ਕਿਸਤਰ
ਕੀ ਤੂੰ ਸਿਕਦਾਰੀ ਕਰਦਾ ਹੈ ਏਹ ਸੁਨਕੇ ਕਲਜੁਗ ਨੇਂ ਕਹਾ ਹੇ ਸਤਗੁਰ ਸੁਆਮੀ
ਵਡਾ ਸੂਰਬੀਰ ਮੇਰਾ ਝੂਠ ਹੈ ਜੋ ਸਭਕੇ ਅਗ੍ਰ ਚਲਨੇ ਵਾਲਾ ਹੈ ਬਡ੍ਹੀ ਧੁਜਾ ਲੈਕਰਕੇ
ਅਤੇ ਮੋਹ ਜੋ ਹੈ ਸੋ ਰਾਜਾ ਹੈ ਮੇਰੀ ਸੈਨਾਕਾ ਅਤੇ ਸੈਨਾਪਤਿ ਹਿੰਸਾ ਹੈ ਅਤੇ ਕਾਮ ਕ੍ਰੋ
ਧ ਲੋਭ ਹੰਕਾਰ ਏਹ ਜੋਧਾ ਹੈ ਬਡੇ ਬਡੇ ਜੋ ਹਸਤੀਆਂ ਕੇ ਸਵਾਰ ਹੈਂ ਅਤੇ ਮਤਸਰ
ਨਿੰਦਾ ਬਾਦਪਾਰ ਤ੍ਰਿਸਨਾ ਏਹ ਰਥਾਂ ਕੇ ਸਵਾਰ ਹੈਂ ਅਤੇ ਆਲਸ ਜੂਆ ਮਦਪਾਨ
ਦੁਰਾਚਾਰ ਏਹ ਘੋੜਿਆਂ ਕੇ ਸਵਾਰ ਹੈ ਜੇੜ੍ਹੀ ਵਿਸਯਾਂ ਵਿਚ ਮਮਤਾ ਕਰਨੀ ਅਤੇ ਅ
ਸਾ ਜੋ ਵਿਸਯਾਂ ਕੀ ਅਤੇ ਚੋਰੀ ਏਹੁ ਪੈਦਲ ਸੈਨਾ ਹੈ ਹੋਰ ਕਿਥੋ ਤੀਕ ਗਿਣਾਂ ਜੇਹੜੀ
ਚਤਰੰਗਨੀ ਸੈਨਾ ਹੈ ਜਿਸ ਪਾਸੇ ਏਹ ਚੜ੍ਹਾਈ ਕਰਦੇ ਹੈਨ ਤਿਸਕੋ ਮਾਰ ਲੇਤੇ ਹੈ ਇ
ਨਾਂਦੇ ਅਗੇ ਅਟਕਦਾ ਕੋਈ ਨਹੀ ਕਿਸੇਦਾ ਧੀਰਜ ਨਹੀ ਰਹਿੰਦਾ ਇਨਾਂਦੇ ਅਗੇ ਵਡੇ
ਵਡੇ ਕੋਟ ਚੜ੍ਹਕੇ ਮਾਰ ਲੀਏ ਹੈਂ ਅਤੇ ਦੇਖੁ ਜੋ ਏਕ ਮੇਰਾ ਜੋਧਾ ਹੈ ਉਸ ਨੇ ਤੋ ਦਿਗਬਿਜੈ
ਹੀ ਕਰ ਲਈ ਹੈ ਇਸ ਪਾਸੇ ਤਾਂ ਕੋਈ ਬਚਿਆਹੀ ਨਹੀ ਏਹੁ ਮੇਰੀ ਸਿਕਦਾਰੀ ਹੈ
ਹੇ ਗੁਰੂ ਜੀ ਇਕ ਸਤੀ ਪੁਰਖ ਹੋਵਹਿਗੇ ਅਤੇ ਪਾਪ ਕਰਮ ਕਰੈਂਗੇ ਅਤੇ ਗੁਰੂ ਜੋ ਹੜੇ
ਹੋਇਗੇ ਘਰੀਂ ਲੋਕਾਂ ਦੀ ਸਿਖਿਆ ਦੇਵਣ ਜਾਵੈਗੇ ਸਾਸਤ੍ਰ ਬੇਦਾਂ ਨੂੰ ਕੋਈ ਨ ਧਿਆਂ
ਨੇਗਾ ਆਪਣੀ ਆਪਣੀ ਪੂਜਾ ਕਰਾਂਵੈਂਗੇ ਅਤੇ ਜੋ ਹੜੇ ਕਾਜੀ ਹੋਵਨਗੇ ਤਸਬੀਆ
ਫੇਰਨਗੇ ਖੁਦਾਇ ਖੁਦਾਇ ਕਹਨਗੇ ਅਤੇ ਵੱਢੀ ਲੈਕੇ ਹੱਕ ਗਵਾਵਨਗੇ ਜੇ ਕੋਈ ਪੁ
ਛੇ ਤਾਂ ਪੜ੍ਹਕੇ ਸੁਣਾਏ ਅਤੇ ਤੁਰਕਾਂ ਦੇ ਮੰਤ੍ਰ ਕੰਨੀ ਸੁਣਨਗੇ ਲੋਕਾਂ ਦੇ ਮੋਹਣ ਵਾਲੀਆ
ਖੋਹਣ ਵਾਲੀਆਂ ਗਲਾਂ ਕਰਨਗੇ ਅਤੇ ਹਿੰਦੂ ਐਸੇ ਹੋਵਨਗੇ ਚੌਕਾ ਪਾਵਣੇ ਤੇ ਸੁਚੇ
ਬਣਨਗੇ ਜੋਗੀ ਹੋਵਨ ਗ੍ਰਸਤੀਆਂ ਵਰਗੇ ਜਟਾਂ ਵਾਂ ਸਿਰ ਤੇ ਸਰੀਰ ਤੇ ਬਿਭੂਤ ਲਾਵ
ਨਗੇ ਤੇ ਅਗੇ ਪਿਛੇ ਲੜ੍ਹਕੇ ਰੋਵਦੇ ਫਿਰਦੇ ਹੈਨ ਜੋਗ ਤਿਨਾਂ ਨੇ ਪਾਇਆ ਨਹੀਂ ਅਰੁ
ਜੋਗ ਦੀ ਜੁਗਤ ਗਵਾਇ ਬੈਠੇ ਹੈਨ ਵਿਅਰਥ ਹੀ ਸਿਰ ਤੇ ਛਾਈ ਪਾਵਨਗੇ
ਤਾਂ ਗੁਰੂ ਨਾਨਕ ਜੀ ਏਹੁ ਵਚਨ ਸੁਣਕੇ ਕਹਿਆ ਹੇ ਕਲਜੁਗ ਇਸ ਸਿਕਦਾਰੀ ਦੇ
ਕਮਾਈ ਦਾ ਲੇਖਾ ਤੈਨੂੰ ਦੇਣਾ ਪਵੇਗਾ ਸ੍ਰੀ ਮੁਖ ਵਾਕ ਜਿਨਾ ਸਿਕਦਾਰੀ ਤਿਨਾਹਿ ਖੁ
ਵਾਰੀ ਚਾਕਰ ਕੇਹੇ ਡਰਨਾ ਜਾਂ ਸਿਕਦਾਰੀ ਪਵਹਿ ਜੰਜੀਰਾਂ ਤਾਂ ਚਾਕਰ ਹਥਹੁ ਮ
ਰਣਾ ॥੧॥ ਤੂੰ ਜਗਤ ਵਿਚ ਸਿਕਦਾਰ ਹੈ ਅਸੀ ਚਾਕਰ ਹਾਂ ਕਰਤਾਰ ਦੇ ਜਿਸ ਵੇ
ਲੇ ਲੇਖਾ ਦੇਣਾ ਤੈਨੂੰ ਪਵੇਗਾ ਤਾਂ ਸਾਡੇ ਹੀ ਹਵਾਲੇ ਹੋਵੇਗਾ ਉਸ ਵੇਲੇ ਹਿਸਾਬ ਅਸਾਂ

Sri Satguru Jagjit Singh Ji eLibrary NamdhariElibrary@gmail.com

ਹੀਤੇਰੇਪਾਸੋ ਲੈਣਾਹੈ ਏਹੁਬਾਤਸੁਣਕਰਕਲਜੁਗ ਡੁਠਗਿਆ ਅਤੇਹਥਜੋੜ੍
ਕਰਗੁਰੂਜੀਕੀਚਰਨੀਪਇਆ ਅਰੁਕਹਣਲਗਾਗੁਰੂਜੀਇਕਮੇਰੀਅਰਦਾ
ਸਹੈ ਤਾਂਗੁਰੂਜੀਕਹਿਆਕਹੁਭਾਈਤੂੰਕਿਆਕਹਿੰਦਾਹੈ ਤਾਂਕਲਜੁਗਨੇਕਹਿਆ
ਹੇਮਹਾਂਪੁਰਸ਼ੋ ਮੈਆਪਦੇਚਰਨਾਪਾਸ ਇਤਨਾਮਿਤ ਆਇਆਹਾਂ ਜੋ ਤੂੰਕਰਤੇ
ਪੁਰਖਕਾਖਾਸਕੀਵਜੀਰਹੈ ਅਤੇਮੈਭੀਤੇਰੇਵਸਪਉਣਾਹੈ ਸੋਤੁਸਾਂ ਉਤਵੇਲੇ
ਮੇਰਾਖਸਮਾਨਾਕਰਨਾਜੀ ਤਾਂਗੁਰੂਜੀਕਹਿਆ ਸੁਣਭਾਈਤੂੰਖਾਤਰਜਮਾਰਖ
ਮੈਤੇਰਾਖਸਮਾਨਾ ਕਰਾਂਗਾ ਤਾਂਕਲਜੁਗਨੇਕਹਿਆ ਹੇਮਹਾਰਾਜਤੇਰੇਵਿਚਅ
ਤੇਕਰਤਾਰਵਿਚਭੇਦਕੋਈਨਹੀ ਸੋਮੇਰੇਤਾਈਪਰਤੀਤਤਾਂਆਵੇਜਾਂਕੁਛਭੇਟਾਮੇ
ਰੇਥੀਂਲਵੋ ਤਾਂਮੈਂਜਾਣਾਗਾ ਜੋਤੁਸੀਮੇਰਾਖਸਮਾਨਾਕਰੋਗੇ ਤਾਂਗੁਰੂਜੀਕਹਿਆਹੇ
ਭਾਈਅਸਾਂ ਸੁਖਛਡਕੇ ਦੁਖਲੀਤੇਹੈਨ ਸੋਅਸੀ ਕੁਛਪਦਾਰਥਾਂ ਦੇਲਾਲਚ
ਵਾਸਤੇਨਹੀਆਏ ਅਸਾਂਤੇਰੀਭੇਟਾ ਲੈਕੇਕਿਆਕਰਨੀਹੈ ਤਾਂਕਲਜੁਗਕਹਿਆ
ਹੇਦੇਵਤਿਓਂਕੇਦੇਵ ਮੇਰੀਨਿਸਾ ਕਿਉਕਰਿਹੋਵੈ ਤਾਂ ਗੁਰੂਜੀਕਹਾਜੋ ਭਾਈਤੇਰੇ
ਪਾਸਕਿਆ ਕਿਆਭੇਟਾਹੈ ਤਾਂਕਲਜੁਗ ਨੇਕਹਿਆਹੇਗਰੀਬਨਿਵਾਜ ਜੀਮੇ
ਰੇਪਾਸਮੋਤੀਹੀਰੇਲਾਲਜਵਾਹਰ ਸੁਇਨਾਰੁਪਾ ਅਤੇਮੰਦਰਹੈਨ ਬੜੇਹਛੇ ਬਣੇਹੋ
ਏ ਉਗਵਣਆਥਣ ਤਾਂਈਪਾਤਸਾਹੀ ਅਰੁਭਲੀਆਂ ਭਲੀਆਂ ਇਸਤ੍ਰੀਆਂ
ਅਤੇ ਨਉਨਿਧਿਅਠਾਰਹਿ ਸਿਧੀਏਹ ਸਭੁਮੇਰੇਹਵਾਲੇਹੀਹੈਨਜੇਤੁਸੀਕਹੋ
ਤਾਂਮੈ ਸਭੁ ਕਿਛੁਤੁਹਾਡੇ ਅਗੇਆਣਰਖਾਂਜੀ ਇਤਨੀਆਂਵਸਤੂਵਿਚੋ ਤੁਸੀਕੁ
ਛ ਲੈਲੀਜੀਏ ਤਾਂਮੈਨੂੰਸੰਤੋਖਆਵੈਜੀ ਤਾਂ ਸ੍ਰੀਗੁਰੂਜੀਕਹਿਆਹੇਭਾਈਅਸਾਂ
ਨੂੰਤਾਂਕਿਛੁਨਾਂਹੀਚਾਹੀਦਾ॥ ਤਾਂਗੁਰੂਜੀ ਸਿਰੀਰਾਗੁਮੈਂ ਸਬਦ ਕਹਿਆ॥
ਸਿਰੀਰਾਗੁਮਹਲਾ ੧ ॥ ਮੋਤੀਤ ਮੰਦਰਊਸਰਹਿ ਰਤਨੀਤਹੋਇ ਜੜਾਉ॥
ਕਸਤੂਰਕੁੰਗੂਅਗਰਚੰਦਨ ਲੀਪਆਵੈਚਾਉ॥ ਮਤਦੇਖਿਭੂਲਾਵੀਸਰੈਤੇਰਾ
ਚਿਤਨਆਵਹਿ ਨਾਉ॥ ਹਰਿਬਿਨ ਜੀਉਜਲਬਲਜਾਉ॥ ਮੈਆਪਣਾਗੁਰ
ਪੂਛਦੇਖਿਆਅਵਰ ਨਾਂਹੀਥਾਉ॥੧॥ ਰਹਾਉ॥ ਧਰਤੀਤ ਹੀਰੇਲਾਲਜੜ੍
ਤੀਪਲਘਪਲਾਲਜੜਾਉ॥ਮੋਹਣੀਮੁਖਮਣੀਸੋਹੈ ਕਰੈਰੰਗਪਸਾਉ॥ਮਤਦੇਖ
ਭੂਲਾ ਵੀਸਰੈ ਤੇਰਾਚਿਤਨਆਵੈਨਾਉ॥੨॥ ਸਿਧਹੋਵਾ ਸਿਧਲਾਈ ਰਿਧਆਖਾ
ਆਉ॥ ਗੁਪਤਪਰਗਟਹੋਇ ਬੈਸਾਂਲੋਕਰਾਖੈਭਾਉ॥ ਮਤਦੇਖਭੂਲਾਵੀਸਰੈਤੇ
ਰਾਚਿਤਨਆਵੈਨਾਉ॥੩॥ ਸੁਲਤਾਨਹੋਵਾਂਮੇਲਲਸਕਰ ਤਖਤਰਾਖਾਂਪਾਉ॥

Sri Satguru Jagjit Singh Ji eLibrary NamdhariElibrary@gmail.com

ਹੁਕਮਹਾਸਲਕਰੀਬੈਠ ਨਾਨਕਾ ਸਭੁਵਾਉ॥ ਮਤਦੇਖਭੂਲਾਵੀਸਰੈ ਤੇਰਾਚਿਤੁ
ਨਆਵੈ ਨਾਉ॥੪॥੧॥ ਤਾਂ ਕਲਜੁਗ ਕਹਿਆ ਮੈਂ ਤੇਰਾਸਿਖ ਹੋਵਣ ਆਇਆ ਹਾਂ
ਜੇਤੂੰਮ ਆਗਿਆ ਕਰੇ ਤਾ ਤੁਹਾਡੇ ਬੈਠਣਵਾਸਤੇ ਮੋਤੀਆਂਦੇ ਮੰਦਰ ਬਣਾਇਦੇਵਾਂ
ਰਤਨਾ ਕਰ ਜੜਾਇਦੇਵਾਂ ਕਸਤੂਰੀ ਅਗਰ ਚੰਦਨਕਾ ਲੇਪ ਕਰਾਇਦੇਵਾਂ ਅਤੇ
ਜੇ ਇਥੇ ਟਿਕਾਣਾ ਕਰਣਾ ਹੋਵੇ ਤਾਂ ਧਰਤੀ ਰਤਨਾਂਦੀ ਜੜਾਇ ਕਰਦਿਆ ਜੇ ਪਲ
ਘ ਤੇ ਬੈਠਣਾ ਹੋਵੇ ਤਾ ਲਾਲਾਂ ਨਾਲ ਜੜਾਇਦੇਵਾਂ ਅਤੇ ਮੋਹਣੀਆਂ ਐਸੀਆਂ ਲਿ
ਆਇਦੇਵਾਂ ਜਿਨਾਂਦਾ ਮੁਖ ਮਣੀਆਂਦੀ ਨਿਆਈ ਚਮਕਦਾ ਹੋਵੇ ਵੇਖਣੇ ਹੀ ਨਾ
ਲ ਜੀਵਕੋ ਮੋਹ ਲੈਵੇ ਅਤੇ ਜੇ ਬਚਨ ਕਰੋ ਤਾਂ ਰਿਧਾਂ ਸਿਧਾਂ ਭੇਟ ਕਰਾਂ ਤਾ ਬਾਬੇ
ਕਹਿਆ ਜੇ ਸਿਧਾਂ ਦੇਖਕਰ ਮੈ ਭੁਲਜਾਵਾਂ ਸਿਧ ਬਣ ਬੈਠਾਂ ਲੋਕਾਨੂੰ ਸਿਧਤਾ ਦਿ
ਖਾਵੇ ਲੋਕ ਮੇਰਾ ਭਾਉ ਰਖੈ ਹੁਕਮ ਹਾਸਲ ਜਗਤ ਦਾ ਕਰੇ ਏਹੁ ਸਭੇ ਪਵਣ ਕੀ ਨਿ
ਆਈ ਅਨਿਤ ਹੈਨ ਇਨਾਨੂੰ ਦੇਖਕੇ ਪਰਮੇਸਰ ਭੁਲਜਾਂਦਾ ਹੋਵੇ ਅਤੇ ਕਹੋ ਤਾਂ ਨ
ਉ ਖੰਡ ਪ੍ਰਿਥਮੀ ਦਾ ਰਾਜ ਲੈ ਦੇਦਾ ਹਾਂ ਸਭ ਹੁਕਮ ਹਾਸਲ ਬੈਠੇ ਕਰੋ ਬਾਬੇ ਕਹਿ
ਆ ਮੇਰਾ ਜਦੇ ਮਦ ਵਿਚ ਪਾਇਆ ਹੋਇਆ ਮਹਾਰਾਜ ਦਾ ਨਾਮ ਭੁਲਜਾਵੇ ਏ
ਹੁ ਵਸਤਾਂ ਮੇਰੇ ਤਾਂਈ ਮੂਲੇ ਨਹੀ ਚਾਹੀਦੀਆਂ ਤਾ ਕਲਜੁਗ ਅਰਦਾਸ ਕੀਤੀ
ਜੋ ਗੁਰਾਂ ਦੇ ਅਗੇ ਭੇਟ ਰਖੀਦੀ ਹੈ ਸੋ ਫੇਰ ਨਹੀ ਲਈਦੀ ਬਚਨ ਹੋਇਆ ਅਸ
ਤੋ ਇਕ ਹੁਕਮ ਮੰਨੇ ਤਾ ਦਸਵੇ ਅਵਤਾਰ ਮੇ ਤੇਗੀਆਂ ਭੇਟਾ ਲੇਵਾਂਗੇ ਸਿਖਾਨੂੰ
ਰਿਧਾਂ ਸਿਧਾਂ ਸਭ ਪਦਾਰਥ ਲੈ ਦੇਵਾਂਗੇ ਹੇ ਗਰੀਬ ਨਿਵਾਜ ਮੇਰੇ ਮਿਲਣੇ ਦਾ ਅ
ਤੇ ਆਪਦੇ ਆਵਣੇ ਨੂੰ ਮੇਰੇ ਰਾਜ ਵਿਚ ਮੈਨੂੰ ਕਿਆ ਫਲ ਹੋਇਆ ਜੀ ਜਾ ਤੁਸੀ ਮੇਰਾ ਕੁਛ
ਅੰਗੀਕਾਰ ਨਹੀ ਕਰਦੇ ਤਾ ਮੇਰੇ ਪਰ ਵਡਾ ਗਜਬ ਹੋਵੇਗਾ ਅਤੇ ਅਗੇ ਹੀ ਮੈ ਮਹਾਪ
ਪੀ ਸਦੀਦਾ ਹਾਂ ਅਤੇ ਹੁਣ ਜੇ ਕੁਛ ਤੁਸੀ ਮੈਥੋ ਭੇਟ ਨਾਂ ਲੇਵੋਗੇ ਤਾਂ ਮੈਨੂੰ ਕਿਤੇ ਕੀ ਥਾਂਉ
ਨਾਹੀ ਫੇ ਗੁਰੂ ਨਾਨਕ ਜੀ ਬਚਨ ਕੀਤਾ ਹੇ ਕਲਜੁਗ ਅਸਾਂਨੂੰ ਤਾ ਕੁਛ ਨਹੀ ਚਾਹੀ
ਦਾ ਤਾ ਕਲਜੁਗ ਨੇਂ ਕਹਿਆ ਗੁਰੂਜੀ ਤੁਸੀ ਕੁਛ ਹੋਰ ਹੀ ਮੇਰੇ ਉਪਰ ਆਗਿਆ ਕ
ਰੋ ਜੀ ਤਾ ਮੇਰੇ ਮਨ ਵਿਚ ਸੰਤੋਖ ਆਵੈ ਤਾ ਗੁਰੂ ਜੀ ਕਹਿਆ ਏਹੁ ਵਸਤਾਂ ਜੋ ਤੂੰ ਮੇਰੇ
ਤਾਈ ਦੇਂਦਾ ਹੈ ਇਨਾਂ ਵਿਚੋ ਮੈਨੂੰ ਕਿਛ ਨਹੀ ਚਾਹੀਦਾ ਹੋਰ ਤੇਰੇ ਪਾਸ ਵਸਤੂ ਕੇਹੜੀ
ਹੈ ਤਾ ਕਲਜੁਗ ਨੇ ਕਹਿਆ ਮੇਰੇ ਰਾਜ ਵਿਚ ਇਕ ਹੋਰ ਲਛਣ ਭੀ ਹੈਨ ਭੁਖ ਨੀਂਦ
ਪਿਆਸ ਨਿੰਦਾ ਤ੍ਰਿਸਨਾ ਆਲਸ ਮਸਤੀ ਫਹੀਗਲੇ ਦੁਸਟਤਾ ਦੁਰਾਚਾਰੀ
ਪਾਪ ਚੋਰੀ ਯਾਰੀ ਬਖੀਲੀ ਮਮਤਾ ਇਨਾ ਬਾਤਾਂ ਤੇ ਕੋਈ ਵਿਰਲਾ ਹੀ ਬਚੇਗਾ

ਗੁਨੀਆਂਦਾ ਨਿਰਾਦਰ ਹੋਵੈਗਾ ਸਾਚ ਬੋਲਣਵਾਲਾ ਮੂਰਖ ਜਾਣੀਏਗਾ ਬਹੁਤ
ਬੋਲਣਵਾਲਾ ਗੁਣੀ ਕਹੀਏਗਾ ਬਡੇ ਮੂਰਖ ਜੋ ਹੋਨਗੇ ਸੋ ਰਾਜਿਆਂ ਦੇ ਨਿਕਟ ਬੈ
ਠਣਵਾਲੇ ਹੋਵਨਗੇ ਪਾਪੰਦੇ ਘਰ ਮਨੁਖ ਹੋਵਨਗੇ ਕਿਰਪਣਤਾ ਕਰਨਗੇ ਧਰਮ
ਵਿਪਰੀਤ ਹੋਵੈਗੇ ਅੰਤ ਨੂੰ ਦੁਖ ਪਾਵਨਗੇ ਬ੍ਰਾਹਮਣ ਵਿਹਾਰੀ ਕ੍ਰਿਸਾਨ ਹੋਵੈਗੇ
ਤਿਨਾਨੂੰ ਆਦਰ ਹੋਵੈਗਾ ਵੇਦਪਾਠੀ ਤਤ੍ਵਗਿਆਨੀ ਬ੍ਰਾਹਮਣ ਤਿਨਾਨੂੰ ਖੁਆਰੀ
ਹੋਵੈਗੀ ਰਾਜੇ ਲੋਕ ਸਦਾ ਟੋਟਾ ਵਿਚ ਰਹਿਨਗੇ ਪ੍ਰਜਾ ਨੂੰ ਖੋਹਣਵਾਲੇ ਹੋਵਨਗੇ
ਸੰਨਿਆਸੀ ਬਹੁਤ ਪਦਾਰਥ ਸੰਚੈਗੇ ਗ੍ਰਿਸਤੀ ਲੋਕ ਭੋਜਨ ਬਸਤ੍ਰ ਤੇ ਤੰਗ ਹੋਵਨ
ਗੇ ਜਹਾਂ ਸਤ ਧਰਮ ਬ੍ਰਤ ਤਪ ਉਪਾਸਨਾ ਹੋਵੈਗੇ ਤਿਨਾਕਾ ਇਕ ਬਾਰਗੀ ਹੀ ਬਿ
ਨਾਸ ਹੋਵੈਗਾ ਹੇ ਮਹਾਰਾਜ ਏਹ ਕਰਤਾਰ ਕੀ ਆਗਿਆ ਹੈ ਮੇਰੇ ਰਾਜ ਮੇ ਏਹ ਅਮ
ਲ ਹੋਵੈਗੇ ਅਬ ਜੈਸੀ ਤੁਸੀ ਹੁਣ ਆਗਿਆ ਕਰੋ ਮੈ ਤੈਸੇ ਹੀ ਮਾਨੇਗਾ ਮੈ ਆਪਦੀ
ਆਗਿਆ ਅਨੁਸਾਰੀ ਹਉ ਇਸਤੇ ਕੁਛ ਕ ਭੇਟਾ ਮੇਰੀ ਲੇਵਹੁ ਸੋਨਾ ਚਾਂਦੀ ਮੰ
ਦਰ ਜਵਾਹਰ ਏਹੁ ਲੇਵਊ ਤੇ ਮੈਂ ਬਡਾ ਅਨੰਦ ਹੋਵੈਗਾ ਸੁਨਕਰ ਗੁਰੂ ਜੀ ਪ੍ਰਸੰਨ
ਹੋਏ ਅਤੇ ਕਹਾ ਸਰਬ ਜੁਗਾਤੇ ਤੇਰਾ ਤੇਜ ਬਡਾ ਹੋਵੈਗਾ ਏਹੁ ਅਸਾਡਾ ਵਰ ਹੋਇਆ ਤੇ
ਰੇਕੋ ਤੇਰੇ ਰਾਜ ਮੇ ਜੋ ਕਰਤਾਰ ਕੀ ਕੀਰਤੀ ਕਰੈਗੇ ਤਿਨਾਂਦੀ ਮਹਿਮਾਂ ਬਡੀ ਹੋਵੈਗੀ
ਲਖ ਵਰੇ ਸਤਜੁਗ ਮੇ ਅਯੁਤ ਵਰਖ ਤ੍ਰੇਤੇ ਮੇ ਦੁਆਪਰ ਮੇ ਹਜਾਰ ਵਰ੍ਹੇ ਯਤਨ ਕ
ਰੇ ਸੋ ਕਲਜੁਗਾ ਵਿਚ ਥੋੜ੍ਹੇ ਸਮੇ ਮੇ ਪਰਮੇਸਰ ਕੀ ਕੀਰਤੀ ਕਰਨੇ ਮੇ ਸਰਬ ਫਲ ਮਿ
ਲੈਗੇ ਤਤਕਾਲ ਹੀ ਬਹੁਰੋ ਜੇੜ੍ਹੀ ਭੇਟਾ ਤੂੰ ਦੇਤਾ ਹੈ ਸੋ ਚਉਥੇ ਜਾਮੇ ਮੇ ਹਮ ਲੇਵੈ
ਗੇ ਮਾਇਆ ਪਦਾਰਥਾ ਕੇ ਸਮੇਤ ਲੇਵਾਂਗੇ ਏਹੁ ਸੁਨਕੇ ਕਲਜੁਗ ਬਹੁਤ ਪ੍ਰਸੰਨ
ਹੋਇਆ ਹਥ ਜੋੜ ਕੇ ਨਮਸਕਾਰ ਕੀਤੀ ਅਤੇ ਕਹਾ ਹੇ ਗੁਰੂ ਜੀ ਤੁਹਾਡੀ ਸੰਗਤ ਕੇ
ਨਿਕਟ ਨਹੀ ਜਾਵੈਂਗਾ ਹੋਰ ਜੀਵ ਜੋ ਦੰਭੀ ਕਪਟੀ ਹੋਨਗੇ ਤਿਨਾਂ ਉਪਰ ਮੇਰਾ ਅਮਰ
ਜੋਰ ਹੋਵੈਗਾ ਜੇੜ੍ਹੇ ਜੀਵ ਤੁਹਾਡਾ ਬਚਨ ਮੰਨੈਗੇ ਤਿਨਾ ਉਪਰ ਮੇਰਾ ਕੁਛ ਜੋਰ ਨਹੀ ਚ
ਲੇਗਾ ਨਹੀ ਤਾਂ ਹੋਰ ਸਭ ਮੇਰੀ ਨਬ ਵਿਚ ਹੋਵੈਗੀ ਤੇਰੀ ਭੇਟ ਅਸੀ ਏਹ ਚਾਹੁੰਦੇ ਹਾ
ਹੇ ਕਲਜੁਗ ਤੂੰ ਆਪਣਾ ਜੋਰ ਮੇਰੇ ਸਿਖਾਂ ਸੇਵਕਾਂ ਪਰ ਨਹੀ ਕਰਨਾ ਮੇਰੀ ਸੰਗਤ ਕੇ
ਦੁਖ ਨਹੀ ਦੇਣਾ ਤਾ ਕਲਜੁਗ ਹਥ ਜੋੜ ਕੇ ਤੇ ਅਰਦਾਸ ਕੀਤੀ ਹੇ ਗਰੀਬ ਨਿਵਾਜ ਮੇ
ਨੂੰ ਬਖਸ ਲੈਣਾ ਹੇ ਗਰੀਬ ਨਿਵਾਜ ਮੇਰਾ ਤੇਜ ਹੋਰਨਾ ਜੁਗਾਂ ਤੇ ਆਪਨੇ ਅਧਕ ਕੀਤ
ਹੈ ਅਤੇ ਮੈਨੂੰ ਕਰਤੇ ਪੁਰਖ ਕੀ ਆਗਿਆ ਹੈ ਭਾਵੇਂ ਕੋਈ ਕੈਸਾ ਸਾਧੂ ਬਲੀ ਹੋਵੇ ਭਾਵੇਂ
ਕੈਸਾ ਮਹਾਂਪੁਰਖ ਹੋਵੇ ਮੇਰੀ ਆਂਚ ਤੇ ਕੋਈ ਨ ਬਚੇਗਾ ਗੁਰੂ ਜੀ ਕਹਾ ਭਾਈ ਤੈਨੂੰ ਏ

Sri Satguru Jagjit Singh Ji eLibrary NamdhariElibrary@gmail.com

ਵੁਹੀਆਂ ਆਗੀਆਂ ਹੈ ਪਰੰਤੂ ਸਾਨੂੰ ਛੱਡਣੇ ਏਹੀ ਦੇਹੁ ਜਿਤ ਵੇਲੇ ਅਸਾਂਡਾ ਸਬਦ ਹੋਵੇ ਮੇ
ਰੀ ਸੰਗਤ ਵਿਚ ਤਾਂ ਤੈਨੇ ਸੰਗਤ ਵਿਚ ਨਹੀ ਜਾਣਾਂ ਬਾਹਰ ਬੈਠਿਆ ਕਰਿ ਤਾ ਕਲ
ਜੁਗ ਨੇ ਕਹਾ ਮੇਰੀ ਗਤਿ ਕੈਸੇ ਹੋਵੇਗੀ ਜਿਤ ਵੇਲੇ ਕੜਾਹ ਪ੍ਰਸਾਦ ਵਰਤੇ ਤਉ ਆਪ
ਨਾ ਬਖਰਾ ਲੈਣੇ ਵਾਸਤੇ ਆਂਵਉਗਾ ਅਤੇ ਜਹਾਂ ਤੁਹਾਡੀ ਸੰਗਤ ਦੇ ਜੋੜੇ ਹੋਵਨ
ਗੇ ਤਹਾਂ ਮੈ ਰਹਿਆ ਕਰੌਂਗਾ ਜਬ ਸਬਦ ਕਾ ਭੋਗ ਪੜੇਗਾ ਤਿਸ ਵੇਲੇ ਮੈ ਆਵਉ
ਗਾ ਤਾਂ ਕਲਜੁਗ ਨੂੰ ਸਿਖ ਕੀਤਾ ਕਲਜੁਗ ਹਥ ਜੋੜ ਕੇ ਖੜਾ ਹੋਇਆ ਤੇ ਕਹਿ
ਓ ਸਚੇ ਗੁਰੂ ਜੀ ਤਨ ਮਨ ਕਰ ਮੈਂ ਆਪ ਕਾ ਦਾਸ ਹੋ ਮੇਰਾ ਜੀਉ ਪ੍ਰਾਣ ਭੀ ਆਪ
ਕੇ ਹਾਜਰ ਹੈ ਜਿਉ ਤੁਸਾਂ ਕਹਿਆ ਹੈ ਮੈਂ ਤਿਵੇਂ ਹੀ ਕਰਾਂਗਾ ਅਤੇ ਕਲਜੁਗ ਨੇ
ਬਚਨ ਦੀਆ ਆਪ ਕੇ ਸਬਦ ਕਾ ਦਾਸ ਹੋ ਤੇਰੇ ਸੰਗਤ ਕੇ ਚਰਨ ਦਾਸੀਆਂ ਮੈਂ
ਰਹੇਗਾ ਮਾਨੀ ਦੇਂਭੀ ਸੂਠੇ ਕੋ ਛੋਡੋਗਾ ਨਹੀ ਏਹ ਬਚਨ ਕਹਿ ਕਰ ਭੇਟਾ ਦੇ ਇਕ
ਰ ਵਰ ਲੈ ਕਰ ਗੁਰੂ ਜੀ ਅਗੇ ਮਥਾ ਟੇਕ ਕਰਿ ਚਲਣੇ ਲਗਾ ਗੁਰੂ ਜੀ ਨੇ ਖੁ
ਸੀ ਕੀਤੀ ਹੇ ਕਲਜੁਗ ਤੇਰਾ ਪ੍ਰਤਾਪ ਸਭਨਾਂ ਜੁਗਾਂ ਤੇ ਬਡਾ ਹੋਵੇਗਾ ਪਿਛਲਿ
ਆਂ ਜੁਗਾਂ ਵਿਚ ਜੋ ਬਡੇ ਜੋ ਪਕੀਏ ਤੇ ਹੋਵੇਗਾ ਸੋ ਤੇਰੇ ਰਾਜ ਮੈ ਥੋੜੇ ਹੀ ਕਾਲ ਮੈਂ
ਮਿਲੈਗਾ ਇਕ ਘੜੀ ਮਾਤ੍ਰ ਸਿਮਰਨੇ ਤੇ ਮੁਕਤ ਪਾਵੇਗਾ ਏਹੁ ਬਚਨ ਸੁਣ ਕਰ ਕਲ
ਜੁਗ ਮਥਾ ਟੇਕਿਆ ਕਲਜੁਗ ਨੇ ਗੁਰੂ ਜੀ ਕੇ ਅਗੇ ਬਹੁਤ ਬੇਨਤੀ ਕੀਤੀ ਗੁਰੂ ਜੀ
ਕਲਜੁਗ ਪਾਸੋ ਬਿਦਿਆ ਹੋਏ ਅਤੇ ਕਲਜੁਗ ਭੀ ਸੰਸਾਰ ਵਿਚ ਰਮਦਾ ਰਿਹਾ।

ਸਾਖੀ ਇਕ ਬਾਢੀ ਭਗਤ ਨਾਲ ਹੋਈ।

ਗੁਰੂ ਜੀ ਜਾਂਦੇ ਜਾਂਦੇ ਰਾਹੁ ਵਿਚ ਇਕ ਬਾਢੀ ਭਗਤ ਦੇ ਘਰਿ ਰਾਤ ਜਾਇ ਰਹੇ ਤਾਂ ਉਸ
ਬਾਢੀ ਨੇ ਸ੍ਰੀ ਗੁਰੂ ਜੀ ਕੀ ਸੇਵਾ ਬਹੁਤ ਕੀਤੀ ਜਦ ਅਗਲਾ ਭਲਕ ਹੋਇਆ ਤਾਂ ਗੁਰੂ
ਜੀ ਚਲਦੇ ਹੋਏ ਉਸ ਬਾਢੀ ਕੀ ਝੁਗੀ ਢਾਹਿ ਸੁਟੀ ਅਰ ਮੰਜੀ ਭੰਨ ਚਲੇ ਅਤੇ ਉ
ਸਦੇ ਭਾਂਡੇ ਭੀ ਤੋੜ ਕੇ ਚਲੇ ਓਹ ਬਾਢੀ ਕਿਤੇ ਗਿਆ ਸੀ ਗੁਰੂ ਜੀ ਉਠ ਕੇ ਚਲੇ ਜਦ
ਗਿਰਾਂਉ ਦੇ ਬਾਹਰ ਗਏ ਤਾਂ ਬਾਲੇ ਮਰਦਾਨੇ ਅਰਦਾਸ ਕੀਤੀ ਜੀ ਸਚੇ ਪਾਤਿਸਾਹ ਇ
ਸਨੇ ਤਾਂ ਸਾਡੀ ਬਹੁਤ ਟਹਿਲ ਕੀਤੀ ਅਰ ਹਛੇ ਅਸਥਾਨ ਸਵਾਰ ਕੇ ਸਾਨੂੰ ਸਵਾਇਆ
ਸੇਵਾ ਕੀਤੀ ਮੰਜਾ ਭੀ ਦਿਤਾ ਅਤੇ ਤੁਸੀ ਇਸਦੇ ਭਾਂਡੇ ਭੰਨੇ ਝੁਗੀ ਢਾਹ ਮੰਜੇ ਤੋੜੇ ਇਸ
ਦੀ ਆਂ ਵਸਤੂੰ ਗਵਾਇ ਚਲੇ ਹੋ ਜੀ ਤਾਂ ਗੁਰੂ ਜੀ ਨੇ ਕਹਿਆ ਭਾਈ ਇਸ ਦੀ ਟਹਿਲ ਸੇ
ਵਾ ਥਾਂਇ ਪਈ ਹੈ ਇਸਨੇ ਬਹੁਤ ਪ੍ਰੀਤ ਨਾਲ ਸੇਵਾ ਕੀਤੀ ਸੀ ਜਿਸ ਤਰਾਂ ਸ੍ਰੀ ਕ੍ਰਿਸਨ ਜੀ
ਦੀ ਸੇਵਾ ਕੀਤੀ ਹੋਈ ਸੁਦਾਮੇ ਭਗਤ ਦੇ ਮੰਦਰ ਈ ਸ੍ਰੀ ਰਾਜ ਭਗਵਾਨ ਨੇ ਕਰ ਦੀਏ ਥੇ

ਤਿਸੀਤਰਾਂ ਇਸਕਾਭੀ ਸਭੁਘਰਮੰਦਰ ਸਾਜਸਵਾਰਨੇਹੈ ਇਤਨਾਕਹਿਕਰ ਗੁਰੂਜੀ
ਆਗੇਕੋ ਚਲਦੇਰਹੇ ਅਤੇ ਓਹਬਾਣੀਘਰਿਜਾਇਕਰ ਦੇਖੈਤਾਂ ਉਸਕੀਜਗਾਹਿ ਅਉ
ਰਕੀ ਔਰਹੀ ਹੋਇਰਹੀਹੈ ਉਸਕੀ ਝੁੱਗੀਕੀ ਜਗਾਹਿ ਬਡਾਮੰਦਰ ਬਨਗਇਆਹੈ
ਅਤੇਘਰਕੀ ਸਭ ਸਾਮਾਂ ਅਧਕਤੇਅਧਕ ਸਜਾਈਪਈਹੈ ਓਹਦੇਖਕਰਭੁਲਗਿ
ਆ ਪਹਿਚਾਨਸਕੇ ਨਾਹੀ ਪਰਮੇਸਰਕੀ ਕੁਦਰਤ ਅਪਰ ਅਪਾਰਹੈ ਹਰਨਭਰਨ
ਜਾਕਾਨੇਤਰਫੇਰ ਤਿਸਕਾਮੰਤਰਨਜਾਨੈ ਹੋਰ॥ ਤਿ ਸਭੁਗਵੰਤਕੇ ਅਪਾਰਚਰਿਤ੍ਰਹੈ
ਅਰਸੰਤਭਗਤਭੀ ਅਪਾਰਮਾਹਿਮਾਵਾਲੇਹੈਨ ਜਬ ਓਹਬਾਣੀ ਉਸਘਰਕੇਅੰਦਰ
ਗਇਆ ਜਹਾਂਉਸਕਾ ਮੰਜਾਪੜਾਥਾ ਚਾਰਪਾਵਿਆਕੇਪਾਸ ਪਦਾਰਥਭੀਅਗਨਿ
ਤਹੀਂਧਰਿਆਹੈ ਹੋਰ ਸਾਮਗ੍ਰੀਘਰਕੀ ਆਗਿਨਤਾਂਹੀਧਰੀਹੈ ਏਹੁਕੁਦਰਤਦੇਖਕਰ
ਬਾਣੀ ਹੈਰਾਨਹੋਇਗਇਆ ਅਤੇਜੇਕੋਈਪ੍ਰਾਣੀ ਸੰਤਾਂਭਗਤਾਂਕੀ ਟਹਿਲਕਰੇਗਾਪ੍ਰੀ
ਤਭਾਵਨੀਲਾਇਕਰਪਰਮੇਸਰਉਸਕੋ ਸਦਾ ਸੁਖਾਲਾ ਹੀਰਖੇਗਾ ਉਸਕੇ ਸੰਕਟਦੂ
ਰਹੋਵਨਗੇ ਅਤੇਪਰਲੋਕਭੀ ਸਵਰ ਜਾਵੇਗੇ ਪਰਮੇਸਰਕੇ ਭਗਤਾਂਕਾ ਸਦਕਾ
ਇਸ ਅਚਰਜਕੋਦੇਖਕਰ ਉਸਵਸਤੀਕੇ ਲੋਗ ਅਤੇ ਓਹ ਬਾਣੀਭਗਤ ਗੁਰੂਜੀ
ਕੇਪਿਛੇ ਦੌੜੇ ਕਿਤਨੀਕ ਦੂਰ ਸੀਗੁਰੂਜੀਨੂੰ ਜਾਇਮਿਲੇ ਬਡਾਪ੍ਰੇਮਲਗੇਕਰਨ
ਗੁਰੂਜੀਦੇ ਦਰਸਨਦਾ ਸਦਕਾ ਉਨਾਦੇ ਮਨਨਿਰਮਲਹੋਇਗਏ ਅਤੇਉਨਾਦੇਆ
ਤਮੇਏਹਆਈ ਜੋਕਿਵੇ ਗੁਰੂਜੀ ਸਾਡੀ ਵਸਤੀਵਿਚ ਕੋਈਕ ਕਾਲ ਰਹੈ ਉਨਾਲੋ
ਕਾ ਅਰਦਾਸਕੀਤੀ ਜੀਸਚੇਪਾਤਸਾਹ ਸਾਡੇਪਰਭੀ ਕਿਰਪਾਕਰੀਏ ਕੋਈਕਾਲਰਹੋ
ਗੇਤਾਂ ਆਪਦੇਚਰਨਾਦਾ ਸਦਕਾ ਸਾਡੀਭੀ ਕਲਿਆਨਹੋਵੇਗੀ ਜਿਉਂਜਾਣੋ ਅਸਾਂਅ
ਨਾਥਾਂਦਾਉਧਾਰਕਰੀਏ ਤਾਂਗੁਰੂਜੀ ਨੇਕਹਿਆ ਭਾਈਤੁਸੀ ਧਰਮਸਾਲ ਬਣਾਵੋਅ
ਤੇਕੀਰਤਨ ਕਰਿਆਕਰੋ ਆਏ ਸੰਤਦੀ ਸੇਵਾਕੀਤਾ ਕਰੋਪ੍ਰੀਤ ਲਾਇਕਰ ਤਾਂਤੁਹਾਡਾ
ਭੀਉਧਾਰਹੋਵੇਗਾ ਓਹਸਭ ਗੁਰੂਜੀਕੇਸਿਖਹੋਏ ਉਨਾਨੇ ਤਿਵੇਹੀਕੀਤਾ ਪਿਛਲੀ
ਰਾਤੇ ਕੀਰਤਨਹੋਇਆਕਰੇ ਨਿਤਹੀ ਤਾਂਇਕਲੜਕਾ ਸਾਤਾਂ ਬਰਸਾਂਕਾ ਘਰਤੇ ਨਿਤ
ਸੁਤਾਉਠਕੇ ਕੀਰਤਨਸੁਣਨਆਵੇ ਅਤੇਉਨਾਦੇਪ੍ਰੇਮਕਰਕੇ ਗੁਰੂਜੀਭੀਉਥੇਟਿਕੇ
ਓਹਲੜਕਾ ਗੁਰੂਜੀਦੇਪਿਛਲੇਪਾਸੇ ਆਇਖੜਾਹੋਵੇ ਜਬਕੀਰਤਨਦਾਭੋਗਪਾ
ਵੇਤਾਂ ਓਹਲੜਕਾ ਆਪਣੇਂਘਰਨੂੰਚਲਿਆਜਾਵੇ ਅਤੇ ਸੰਗਤਭੀ ਮਥਾਟੇਕਕੇਜਾ
ਵੇ ਤਾਂਇਕਦਿਨਗੁਰੂਜੀਨੇਇਕ ਸਿਖਨੂੰਕਹਿਆ ਭਾਈਅਜ ਏਸ ਬਾਲਕਕੋਪਕੜ
ਰਖਣਾ ਜਾਕੀਰਤਨਕਾਭੋਗਪਾਇਆ ਅਤੇਓਹਬਾਲਕ ਜਾਵਣਲਗਾ ਤਾਂਓਸਸਿਖ

ਨੇ ਬਾਲਕਨੂੰ ਸ੍ਰੀਗੁਰੂਜੀਕੇਹਜੂਰਲੈਆਂਦਾ ਤਾਂ ਉਸ ਬਾਲਕਨੂੰ ਗੁਰੂਜੀਨੇਪੁਛਿਆ
ਅਰੇ ਬਾਲਕੇ ਤੂੰ ਇਸਵਖਤ ਸੁਤਾ ਉਠਕੇ ਘਰਤੇ ਕਿਉਆਵਤਾਹੈ ਤੇਰਾਵਖਤ ਅਜਾ
ਹਸਣੇਖੇਡਣੇਕਾਖਾਵਣੇਸੋਵਣੇਕਾਹੈ ਤਾਂ ਬਾਲਕਨੇਕਹਿਆ ਗੁਰੂਜੀਆਪਦੇ ਦਰ
ਸਨਦਾ ਸਦਕਾ ਅਤੇਆਪਦੇ ਸਬਦਕਾ ਸਦਕਾ ਮੈਨੂੰਪਰਮੇਸਰਦੀ ਭਗਤਕਰਨੀ
ਅਤੇ ਆਪਦੇ ਚਰਨਪਾਸ ਸਤਸੰਗਕਰਨਾ ਹਛਾਲਗਦਾਹੈ ਤਾਂਗੁਰੂਜੀਨੇਕਹਿ
ਆਹੇਲੜਕੇ ਏਹ ਬਾਤਤੈਨੂੰਕਿਸਤਰਾਂਮਲੂਮਹੋਈ ਤਾਂਓਹਲੜਕੇਨੇਕਹਿਆਹੇ
ਗੁਰੂਜੀ ਇਕ ਦਿਨਮੇਰੀ ਮਾਤਾਨੇਕਹਿਆ ਸੀ ਜੋਹੇਬੇਟਾ ਤੂੰ ਅਗਬਾਲ ਮੈਂਤੇਰੇਤਾਈ
ਰੋਟੀ ਬਨਾਇਦੇਵਾਂ ਤਾਂਮੈ ਅਗਬਾਲਣ ਲਗਾ ਅਤੇਮੈਚੁਲ੍ਹੇ ਵਿਚ ਲਕੜੀਆਂ ਪਾਈ
ਆਂ ਤਾਂਪਹਿਲੇ ਨਿਕੀਆਂ ਲਕੜੀਆਂਨੂੰ ਅਗਲਗੀ ਅਤੇਪਿਛੇ ਵਡੀਆਂ ਲਕੜੀ
ਆਂਨੂੰ ਅਗਲਗੀ ਏਹ ਅਚਰਜਦੇਖਕੇ ਮੈਂ ਚਿਤਵਿਚ ਵਿਚਾਰਿਆ ਕਿਹੇਜੀਆ ਨ
ਜਾਣੀਏ ਪਹਿਲਾ ਮੈਂਨਿਕਾਹੀ ਚਲਜਾਵਾਂ ਕਿਆਜਾਪੇ ਕਾਲਭਗਵਾਨ ਬਡੋਹੈ
ਵਣਦੇਵੇ ਕਿਨਹੀ ਤਾਂ ਮੈਂ ਕਹਿਆ ਜੋ ਹੁਣੇਹੀ ਗੁਰੂਗੁਰੂਜਪਲਈਏ ਤਾਂਭਲਾਹੈ ਤਾਂ
ਏਹ ਬਾਰਤਾਉਸਬਾਲਕਦੀ ਸੁਣਕਰ ਸਾਰੀਸੰਗਤਹੈਰਾਨਹੋਇਰਹੀ ਤਾਂਗੁਰੂਜੀਨੇ
ਉਸਲੜਕੇਦੇਪਰਥਾਇਸਬਦਕਹਿਆ ਸਿਰੀਰਾਗੁਮਹਲਾ੧ ਮ
ਘੜੀਮੁਹਤਕਾ ਪਾਹੁਣਾ ਕਾਜਸਵਾਰਨਹਾਰੁ॥ਮਾਇਆਕਾਮਿਵਿਆਪਿਆ ਸਮ
ਝੈਨਾਹੀਗਾਵਾਰੁ॥ਉਠਿਚਲਿਆਪਛੁਤਾਇਆਪਰਿਆਵਸਿਜੰਦਾਰ॥੧॥ਅੰਧੇਤੂੰ
ਬੈਠਾਕੰਧੀਪਾਹਿ॥ਜੇਹੋਵੀਪੂਰਬਲਿਖਿਆ ਤਾਗੁਰਕਾ ਬਚਨੁਕਮਾਇ॥ਰਹਾਉ
ਹਰੀਨਾਹੀਨਹਿਡਡੁਰੀਪਕੀਵਢਣਹਾਰੁ॥ਲੈਲੈਦਾਤਿਪਹੁਤਿਆ ਲਾਵੇਕਰਿਤ
ਈਆਰੁ॥ਜਾਹੋਇਆ ਹੁਕਮੁਕਿਰਸਾਣਦਾ ਤਾਲੁਣਿਮਿਣਿਆਖੇਤਾਰੁ॥੨॥ਪਹਿ
ਲਾਪਹਰੁਧੰਧੈਗਇਆ ਦੂਜੈਭਰਿਸੋਇਆ॥ਤੀਜੈਝਾਖਝਖਾਇਆ ਚਉਥੈਭੋਰੁਭ
ਇਆ॥ਕਦਹੀਚਿਤਿਨਆਇਓਜਿਨਿਜੀਉਪਿੰਡੁਦੀਆ॥੩॥ਸਾਧਸੰਗਤਿਕ
ਉਵਾਰਿਆ ਜੀਉਕੀਆਕੁਰਬਾਣੁ॥ਜਿਸਤੇਸੋਝੀਮਨਿਪਈਮਿਲਿਆਪੁਰਖੁਸੁ
ਜਾਣੁ॥ਨਾਨਕਡਿਠਾ ਸਦਾਨਾਲਿਹਰਿਅੰਤਰਜਾਮੀਜਾਣੁ॥੪॥੧॥ ਏਹੁਸਬਦ
ਸੁਣਕਰਿ ਓਹਲੜਕਾ ਸ੍ਰੀਗੁਰੂਜੀਦੀਚਰਨੀਆਇਪਾਇਆ ਗੁਰੂਜੀਨੇਲੜਕੇ
ਨੂੰਖੁਸੀਕੀਤੀ ਅਤੇ ਸਾਰੀਸੰਗਤਨੂੰਉਪਦੇਸਕੀਤਾ ਭਾਈਸਿਖੋ ਕਰਤਾਰਨੂੰਹਾਜ
ਰਹਜੂਰਜਾਣੋ ਅਤੇਪਰਮੇਸਰਦੀਭਗਤਕਰੋ ਏਹਜੀਵਣ ਸਦਾਸਦਨਹੀ ਪਰਮੇ
ਸਰਦੀਆਗਿਆ ਪਾਇਕਰਜਮਪਕੜਕੇ ਲੈਜਾਵੇਗਾ ਇਤਨਾਕਹਿ ਗੁਰੂਜੀਉਸ

ਹੁ ਲਦੇ ਰਹੇ॥ ਪਿਛੇ ਗੁਰੂਜੀ ਕੀ ਸੰਗਤੁ ਨਾਮਜਪਕਰ ਪਰਮ ਪਦਕੋ ਪਾਵਤੇ ਭੁਏ॥

॥ਆਗੇ ਸਾਖੀ ਇਕ ਕੀੜੀ ਨਾਲਿ ਹੋਈ॥

ਗੁਰੂਜੀ ਜਾਂਦੇ ਜਾਂਦੇ ਇਕਸ ਨਗਰੀ ਮੇ ਜਾਇ ਪਹੁਚੇ ਉਥੋਦੇ ਰੁਖ ਬਿਰਖ ਸਭ ਕਾਲੇ ਹੀ ਕਾਲੇ ਨਜਰੀ ਆਵਨ ਅਤੇ ਓਹ ਕੀੜਿਆਂ ਦੇ ਪਾਤਸਾਹ ਦੀ ਨਗਰੀ ਕਹੀਂਦੀ ਸੀ ਅਤੇ ਮਰਦਾਨਾ ਮੂਹ ਢਕ ਕੇ ਲੀ ਮਾਥੇ ਰਿਹਾ ਅਤੇ ਆਖਣ ਲਗਾ ਗੁਰੂਜੀ ਇਥੋ ਛੇਤੀ ਚਲੋ ਜੀ ਅਤੇ ਜਿਤਨਾ ਪਾਲਾ ਇਥੇ ਅਸਾਨੂ ਲਗਦਾ ਹੈ ਇਤਨਾ ਹੋਰਤ ਜਾਗਾ ਕਿਤੇ ਨਾ ਦੇਖਿਆ ਤਾਂ ਸ੍ਰੀ ਗੁਰੂਜੀ ਕਹਿਆ ਮਰਦਾਨਿਆ ਇਥੇ ਇਨਾ ਕੀੜੀਆਂ ਦੀ ਪਾਤਸਾਹੀ ਹੈ ਭਾਵੈ ਕੋਈ ਜੰਗਲਾਂ ਵਿਚ ਜੀਉ ਹੋਵੈ ਜਾਨਵਰ ਦਾ ਬਚਾ ਯਾ ਪੰਛੀ ਦਾ ਬਚਾ ਹੋਵੈ ਸਭ ਸਨੇ ਏਹੁ ਕੀੜੀਆਂ ਹੀ ਖਾਇ ਜਾਂਦੀਆਂ ਹੈਨ ਪਰ ਤੂ ਡਰੇ ਮਤ ਤੇਰੇ ਨੇੜੇ ਕੋਈ ਨਹੀ ਆਵਨੇਕਾ ਤਾਂ ਸ੍ਰੀ ਵਾਹੁਗੁਰੂ ਵਾਹੁਗੁਰੂ ਜਪਦਾ ਰਹੁ ਤਾਂ ਫੇਰ ਮਰਦਾਨੇ ਅਰਦਾਸ ਕੀਤੀ ਹੇ ਸਤਿਗੁਰ ਸੁਆਮੀ ਜੀ ਇਥੇ ਕੋਈ ਅਗੇ ਭੀ ਆਇਆ ਹੈ ਯਾ ਅਸੀ ਹੀ ਆਏ ਹਾਂ ਤਾਂ ਸ੍ਰੀ ਗੁਰੂਜੀ ਕਹਿਆ ਮਰਦਾਨਿਆ ਇਕ ਵਾਰੀ ਇਥੇ ਇਕ ਰਾਜਾ ਆਇਆ ਸੀ ਅਤੇ ਬਵੰਜਾ ਖੂਹਨੀਆ ਲਸਕਰ ਰਾਜੇ ਦੇ ਨਾਲ ਹੈਸੀ ਤਾਂ ਕੀੜੀਆਂ ਦੀ ਸਰਦਾਰ ਉਸ ਰਾਜੇ ਨੂੰ ਜਾਇ ਮਿਲੀ ਕਹਿਣ ਲਗੀ ਹੇ ਰਜਾ ਤੂ ਇਸ ਰਾਹੁ ਅਗੇ ਕੋ ਮਤ ਜਾਹੁ ਅਤੇ ਜੇਕਰ ਤੂੰ ਜਾਇਆ ਚਾਹੁੰਦਾ ਹੈ ਤਾ ਮੇਰਾ ਹੁਕਮ ਮੰਨਕੇ ਫੇਰ ਜਾਵੀ ਤਾਂ ਉਸ ਰਾਜੇ ਨੇ ਕਹਿਆ ਹੇ ਕੀੜੀਏ ਤੇਰੀ ਕਿਆ ਰਜਾਇ ਹੈ ਤਾਂ ਕੀੜੀ ਬੋਲੀ ਹੇ ਰਾਜਾ ਮੇਰਾ ਏਹ ਹੁਕਮ ਹੈ ਜੋ ਤੂੰ ਮੇਰੇ ਘਰ ਵਿਖੇ ਆਇ ਪਹੁਚਾ ਹੈ ਅਰ ਪਰਾਹੁੰਣਾਗੀ ਕਰਕੇ ਮੇਰੀ ਰੋਟੀ ਖਾਇ ਕਰ ਜਾਹੁ ਜਹਾਂ ਤੇਰੀ ਖੁਸੀ ਹੋਵੈ ਤਾਂ ਰਾਜੇ ਨੇ ਕਹਿਆ ਹੇ ਕੀੜੀਏ ਮੈ ਬਵੰਜਾ ਖੂਹਣੀਆਂ ਲਸਕਰ ਕਾ ਰਾਜਾ ਹਾਂ ਅਤੇ ਤੇਰੇ ਘਰ ਵਿਚ ਰੋਟੀ ਕਿਆ ਖਾਵਾਂ ਤੂੰ ਏਤਾ ਸਾਮਾਨ ਨਹੀ ਰਖ ਸਕਦੀ ਹੋਵੇਂਗੀ ਤਾਂ ਕੀੜੀ ਨੇ ਕਹਿਆ ਹੇ ਰਾਜਾ ਨਹੀ ਤਾਂ ਤੂੰ ਅਸਾਡੇ ਨਾਲ ਜੁਧ ਕਰ ਮੇਰੇ ਤਾਈ ਜਿਤ ਕੇ ਜਹਾਂ ਤੇਰਾ ਜੀਉ ਚਾਹੇ ਤੂੰ ਚਲਾ ਜਾਹੁ ਫੇਰ ਰਾਜੇ ਨੇ ਕਹਾ ਭਲਾ ਕੀੜੀਏ ਮੈ ਤੇਰੇ ਨਾਲ ਜੁਧ ਕਰਾਂਗਾ ਤਾਂ ਰਾਜਾ ਲਗਾ ਜੁਧ ਦਾ ਸਾਮਾਨ ਕਰਕੇ ਜੁਧ ਕਰਨ ਬਵੰਜਾ ਖੂਹਣੀ ਸੈਨਾ ਨਾਲ ਲੈਕਰ ਤਾਂ ਕੀੜੀਆਂ ਦੀ ਸਰਦਾਰ ਨੇ ਆਪਣੇ ਲਸਕਰ ਵਿਚ ਹੁਕਮ ਦਿਤਾ ਜੋ ਤੁਸੀ ਜਾਇਕੇ ਪਤਾਲ ਵਿਚੋ ਬਿਖ ਨਾਲ ਮੂਹ ਭਰਕੇ ਲੈ ਆਵਹੁ ਤਾਂ ਕੀੜੀਆਂ ਨੇ ਜਾਇ ਕਰ ਬਿਖ ਨਾਲ ਮੂਹ ਭਰ ਲਿਆਈਆ ਜਿਸ ਨੂ ਲਾਵਨ ਸੋ ਸੁਆਹ ਹੋ ਜਾਵੇ॥ ਤਾਂ ਸ੍ਰੀ ਗੁਰੂ ਨਾਨਜੀ ਨੇ ਕਹਿਆ ਮਰਦਾਨਿਆ ਇਸੇ ਤਰਾ ਬਵੰਜਾ ਖੂਹਣੀ ਲਸਕਰ ਸਭ ਮਾਰਿਆ ਗਿਆ ਇਕ ਰਾਜੇ ਨੂੰ ਰ

Sri Satguru Jagjit Singh Ji eLibrary NamdhariElibrary@gmail.com

ਖਾਲਿਆ ਤਾਂਫੇਰਰਾਜੇਦੇਪਾਸਕੀੜੀਗਈ ਕਿਉਰਾਜਾ ਹੁਣਕਿਆਮਰਜੀਹੈ ਤੁਧ
ਭੀਮਾਨਲੈਰੋਟੀ ਮੇਰੀਖਾਣੇਵਾਸਤੇ ਨਿਵਤਾਮੰਨਲੈ ਤਾਰਾਜਾਨੇਗਰਬਜੋਰਕੇਕਹਿਆ
ਕੀੜੀਨੂੰ ਮੈਮੰਨਿਆ ਨਿਵਤਾਆਪਕਾ ਪਰਮੇਤੂ ਅਬਇਕਲਾ ਹੋਇਗਇਆਹੈ
ਸੈਨਾ ਸਭੁਮਰਗਈਹੈ ਤਾਂਕੀੜੀਨੈ ਆਪਣੀ ਸੈਨਾਕੇ ਕਹਿਆ ਤੁਸੀਪਾਤਾਲਤੇਜਾ
ਇਕਰ ਅੰਮ੍ਰਿਤ ਲੈਆਵਹੁ ਤਾਂਕੀੜੀਆਂ ਗਈਆਂ ਪਾਤਾਲਤੇ ਅੰਮ੍ਰਿਤ ਲੈਆ
ਈਆਂ ਜਿਸਕੇਮੁਖਮੇਪਾਵਨ ਸੋਈ ਉਠਖੜਾਹੋਵੈ ਤਾਂਫੇਰਿ ਬਵੰਜਾਖੂਹਣੀਆਂ
ਲਸਕਰਰਾਜੇਕਾ ਸਭੁ ਸੁਰਜੀਤਹੋਇਆਇਆ ਤਾਂਗੁਰੂਜੀਨੇਕਹਿਆ ਮਰਦਾਨਿ
ਆ ਸਤਕੂੰਡਪਾਤਾਲਾਵਿਚ ਬਿਖਕੇਭਰੇਹੋਏਹੈਨ ਅਤੇਸਤ ਅੰਮ੍ਰਿਤਦੇਕੂੰਡਭਰੇ
ਹੋਏਹੈਨ ਜਿਸਵੇਲੇਸਭੁ ਲਸਕਰ ਸੁਰਜੀਤਹੋਇਆ ਤਾਰਾਜਾ ਸਾਰੇਲਸਕਰ
ਨੂੰਨਾਲ ਲੈਕਰ ਕੀੜੀਕੇ ਰੋਟੀ ਖਾਵਣਵਾਸਤੇ ਗਇਆ ਤਾਂਅਗੋਤੇਰੋਟੀਆ
ਮਿਲੀਆ ਠੰਢੀਆਂ ਅਤੇਦਾਣਾਚਿਥਿਆਹੋਇਆ ਅਤੇ ਘਾਸ ਭਿਜਾਹੋਇਆ
ਮਿਲਿਆ ਤਾਂਰਾਜੇਨੇਆਖਿਆ ਹੇਕੀੜੀਏ ਰੋਟੀਆਂ ਠੰਢੀਆਂ ਦਾਣਾਚਿਥਿਆ
ਹੋਇਆ ਘਾਹੁ ਭਿੰਜਾਹੋਇਆ ਕਿਉਂਮਿਲਿਆ ਤਾਂਰਾਜੇਨੂੰਕੀੜੀਨੇਕਹਿਆਹੇ
ਰਾਜਾ ਇਥੇ ਇਕਹੋਰਰਾਜਾਭੀ ਆਇਆਸੀ ਉਸਨੂੰਭੀ ਅਸਾਂਨੇਰੋਟੀਆਖੀਸੀ
ਉਸਦੇਲਸਕਰਤੇ ਜੋਕੁਛ ਬਾਕੀ ਬਚਿਆਸੀ ਅੰਨ ਸੋਤੇਰੇ ਲਸਕਰਨੂੰਪਰੋਸਿ
ਆਹੈ ਤਾਂਰਾਜਾਕੀੜੀਦੇ ਅੰਦਰ ਜਾਇਵੜਿਆ ਦੇਖੇਤਾ ਅਜੇਹੀ ਅੰਬਾਰਲਗੇਹੋ
ਏਪਏਹੈਨ ਤਾਂਰਾਜੇਦਾਭਰਮਦੂਰ ਹੋਇਗਇਆ ਤਾਂਰਾਜੇਕਹਿਆਹੇਪਰਮੇਸ
ਰਜੀਤੂੰਧੰਨਹੈ ਏਹੁਕੁਦਰਤ ਤੈਨੇਕਿਆਦਿਖਾਈਹੈ ਅੰਨਖਾਇਕਰ ਰਾਜਾਕੀੜੀ
ਤੇਵਿਦਾਹੋਇਆ ਇਹਬਾਤਮਰਦਾਨੇਨੂੰ ਸੁਣਾਇਕਰ ਗੁਰੂਜੀਨੇਇਕ ਸਲੋ
ਕਕਹਿਆ ਸੀਹ ਬਾਜਾ ਚਰਗਾ ਕੁਹੀਆ ਇਨਾਖਵਾਲੇਘਾਹੁ ਘਾਹੁ
ਖਾਨਤਿਨੰ ਮਾਸਖਵਾਲੇ ਏਹੁਚਲਾਏਰਾਹੁ॥ ਨਦੀਆਂਵਿਚਟਿਬੇਦਿਖਾਲੇ
ਥਲੀਕਰੇਅਸਗਾਹਾ ਕੀੜਾਥਾਪਦੇਇਪਾਤਸਾਹੀ ਲਸਕਾਰਿਕਰੈ ਸੁਆਹੁ॥
ਜੇਤੇਜੀਵਜੀਵਾਲੇਸਾਹਾ ਜੀਵਾਲੇਤਾਕਿਆਸਾਹਾ ਨਾਨਕ ਜਿਉ ਜਿਉ ਸ
ਚੇਭਾਵੇ ਤਿਉ ਤਿਉ ਦੇਇਗਿਰਾਹੁ॥੧॥ ਜਾਂਏਹੁ ਸਲੋਕ ਮਰਦਾਨੇਨੇਸੁਣਿ
ਆ ਤਾਂਗੁਰੂਜੀਦੇ ਅਗੇਮਥਾਟੇਕਿਆ ਅਤੇਕਹਾ ਏਹੁਅਸਚਰਜਕਉਤਕਆ
ਪਕੇਬਡੇਅਚਰਜਹੈਨ ਹੇਮੇਰੇਸਾਹਿਬਾ ਕੌਣਜਾਣੈ ਗੁਣਤੇਰੇ॥ ਤੁਸੀਧੰਨ
ਹੋ ਅਚਰਜਕੌਤਕਹੈਨ ਹਸਤੀਮਾਰਗਰਦਮੇਮੇਲੇ ਕੀੜੀਕੇਸਿਰਛਤਰਧਰੇ

॥ਆਗੈ ਸਾਖੀ ਸ੍ਰੰਡੇ ਬਾਢੀ ਨਾਲਿ ਹੋਈ॥

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਬਿਸੀਅਰ ਦੇਸ ਵਿਚ ਜਾਇ ਪ੍ਰਗਟੇ ਤਾਂ ਉਥੇ ਕੋਈ ਗੁਰੂ ਜੀ
ਨੂੰ ਬੈਠਣੇ ਨ ਦੇਵੈ ਤਾ ਸ੍ਰੀ ਗੁਰੂ ਜੀ ਸ੍ਰੰਡੇ ਦੇ ਘਰ ਦੇ ਬਾਹਰਿ ਵਾਰ ਜਾਇ ਬੈਠੇ। ਤਾਂ ਸ੍ਰੰਡੇ ਨੇ ਦੇ
ਖਿਆ ਏਹੁ ਤਾਂ ਕੋਈ ਪਰਮ ਪੁਰਖੁ ਹੈ ਗੁਰੂ ਜੀ ਨੂੰ ਮਥਾ ਟੇਕਿਆ ਅਤੇ ਆਪਣੀ ਘ
ਰਨੀ ਨੂੰ ਜਾਇ ਕਰਿ ਕਹਿਆ ਜੋ ਕੁਛ ਹੋਇਆ ਵੇ ਤਾਂ ਫਕੀਰਾਂ ਦੇ ਮੁਹ ਪਾਵਣੇ ਵਾਸਤੇ ਭੋਜ
ਨ ਕਰ ਲੇਵੇ ਤਾ ਸਿਖਣੀ ਨੇ ਕਹਿਆ ਜੋ ਕੁਛ ਘਰ ਵਿਚ ਹੈ ਸੋ ਸਭ ਕੁਛ ਤੈਨੂੰ ਮਲੂਮ
ਹੈ ਮੈ ਕਿਆ ਕਰਾ ਤਾਂ ਸ੍ਰੰਡਾ ਕਿਆ ਕਰਦਾ ਹੈ ਦਾਸੀ ਜੋ ਕੁਛ ਘਰ ਵਿਚ ਹੋਵੈ ਤਾਂ ਆ
ਏ ਸਾਧ ਸੰਤ ਨੂੰ ਘੋਰੇ ਖਵਾਇ ਦੇਣਾਂ ਜੇਕਰ ਘਰ ਮੈਂ ਪਦਾਰਥ ਨਾ ਹੋਵੇ ਤਾਂ ਆਏ ਸਿਖ
ਸੰਤ ਵਾਸਤੇ ਵਸਤੀ ਵਿਚੋਂ ਭੀਖਿਆ ਮੰਗ ਕੇ ਲੈ ਆਵਦਾ ਸੀ ਤਾਂ ਉਸ ਦਿਨ ਘਰ
ਵਿਚ ਪਦਾਰਥ ਨਹੀ ਸੀ ਸ੍ਰੰਡਾ ਉਸ ਵਸਤੀ ਵਿਚ ਸਾਰੇ ਹੀ ਫਿਰਿਆ ਕਿਸੇ ਕੁਛ ਦਿ
ਤੇ ਨਹੀ ਜਿਥੇ ਜਾਵੇ ਤਿਥੋ ਜਬਾਬ ਹੀ ਮਿਲੇ ਅਰ ਲੋਕ ਏਹ ਆਖਣ ਲਗ ਪਏ
ਜੋ ਫਕੀਰਾਂ ਦੇ ਬਹਾਨੇ ਆਪਣੀ ਗੁਜਰਾਨ ਕਰਦਾ ਹੈ ਤਾ ਸ੍ਰੰਡਾ ਖਾਲੀ ਹੀ ਘਰ ਉਠ
ਆਇਆ ਤਾਂ ਚਿੰਤਾ ਬਹੁਤ ਕਰਨ ਲਗਾ ਅਤੇ ਹਥ ਕਿਤੇ ਪਵੈ ਨਾਹੀ ਤਾਂ ਉਸ ਦਿਨ
ਉਥੇ ਦੇ ਰਾਜੇ ਨੇ ਛਿੰਜ ਪਵਾਈ ਸੀ ਲੋਗ ਤਮਾਸਗੀਰ ਬਹੁਤ ਹੀ ਚਲੇ ਜਾਂਵਦੇ ਨਾ
ਰਾਜੇ ਨੇ ਏਹ ਕਹਿਆ ਸੀ ਜੋ ਕੋਈ ਜਿਤੇਗਾ ਤਿਸ ਨੂੰ ਸਉ ਟਕਾ ਦੇਵੈਂਗੇ ਅਰੁ ਜੋ ਕੋ
ਈ ਏਥੇ ਹਾਰੈਗਾ ਤਿਸ ਨੂੰ ਪੰਜਾਹੁ ਟਕੇ ਦੇਵੈਂਗੇ ਏਹ ਖਬਰ ਸਾਰੇ ਸਹਿਰ ਵਿਚ ਪਰਸਿਧ
ਹੋਇ ਗਈ ਏਹ ਗਲ ਸੁਣ ਕੇ ਸ੍ਰੰਡਾ ਬਾਢੀ ਭੀ ਬਾਹਰ ਨਿਕਲ ਖੜਾ ਹੋਇਆ ਦੇਖੇ
ਤਾ ਬਹੁਤ ਹੀ ਲੋਕ ਜੁੜੇ ਹੋਏ ਹੈਨ ਅਤੇ ਪੁਛਿਆ ਏਹੁ ਇਥੇ ਕਿਆ ਹੈ ਤਾਂ ਲੋਕਾਂ ਨੇ ਕਹਿ
ਆ ਹੇ ਸ੍ਰੰਡਾ ਰਾਜੇ ਨੇ ਛਿੰਜ ਪਵਾਈ ਹੈ ਅਰੁ ਕਹਿਆ ਹੈ ਸੁ ਜੋ ਕੋਈ ਜਿਤੇਗਾ ਤਿਸ
ਨੂੰ ਸਉ ਟਕਾ ਦੇਵੈਗਾ ਜੋ ਕੋਈ ਹਾਰੈਗਾ ਤਿਸ ਕਉ ਪੰਜਾਹ ਟਕੇ ਦੇਵੈਗਾ ਤਾਂ ਏਹ ਗਲ
ਸੁਣ ਕੇ ਰਿ ਸ੍ਰੰਡਾ ਮਲ ਅਖਾੜੇ ਵਿਚ ਜਾਇ ਵੜਿਆ ਅਤੇ ਕਪੜੇ ਲਾਹ ਕੇ ਖੜਾ ਹੋ
ਇਆ ਕਹਿਓਸ ਜੇ ਮੈ ਹਾਰਾਂਗਾ ਤਦ ਭੀ ਪੰਜਾਹੁ ਟਕੇ ਲੈ ਆਵਾਂਗਾ ਤਾਂ ਇਕ ਬਲਵਾ
ਨ ਰਜੇਕਾ ਨਾਮੀ ਸੀ ਉਸ ਪਾਸੋ ਕੋਈ ਜਿਤ ਕੇ ਨਹੀ ਸੀ ਜਾਂਦਾ ਤਾਂ ਸ੍ਰੰਡੇ ਨੇ ਉਸ ਨਾਲਿ
ਜਾਇ ਕੇ ਹਥ ਜੋੜੇ ਤਾਂ ਉਸ ਬਲਵਾਨ ਨੇ ਕਹਿਆ ਤੂੰ ਸਰਕਹੁ ਅਜ ਤੂੰ ਕਿਸ ਵਾਸਤੇ
ਲੜਨ ਲਗਾ ਹੈ ਤਾਂ ਸ੍ਰੰਡੇ ਨੇ ਕਹਿਆ ਭਾਈ ਮੇਰੇ ਘਰ ਵਿਚ ਸਾਧ ਆਏ ਹੈਨ ਸੋ ਤਿਨ
ਦੇ ਨਮਿਤ ਮੈ ਆਇਆ ਹਾਂ ਜੋ ਕੁਛ ਮਿਲੇਗਾ ਉਨਾਂ ਦੇ ਮੂਹ ਪਾਵਣੇ ਵਾਸਤੇ ਲੈ ਜਾਵਾਂਗਾ
ਓਹ ਸਾਧੁ ਆਏ ਭੁਖੇ ਨ ਜਾਵਨ ਮੈ ਸੁਣਿਆ ਹੈ ਜੋ ਰਾਜਾ ਜਿਤੇ ਨੂੰ ਤਾਂ ਦੇਂਦਾ ਹੈ ਪਰ ਹਾਰਗ

Sri Satguru Jagjit Singh Ji eLibrary NamdhariElibrary@gmail.com

ਇਕੱਠੀਦੇਂਦਾਹੈ ਤਾਂਇਹਬਾਤਸੁਣਕੇਉਸਭੁਲਵਾਨਕੇਜੀਅਮੈ ਬਸੀਜੋਸਾਬਾਸੋਇ ਸਿੰਙੇਨੂੰਜੋਪਰਾਏਕਾਰਜਕੇਨਮਿਤ ਆਪਣਾਂ ਸਰੀਰਤੁੜਾਇੰਦਾਹੈ ਤਾਂਭੁਲਵਾਨਨੂੰਭੀ ਉਪਜਆਇਆ ਅਰੁਓਸਕੁਲਵਾਨਕਾ ਜੋਭੁਲਾਹੋਣਾਸੀ ਤਾਂਭੁਲਵਾਨਨੇਕਹਿ ਆ ਆਉ ਭਾਈਸਿੰਙਾ ਤੁਣਤੂੰਮੇਰੇਨਾਲਘੁਲ ਤਾਂਦੋਵੇਂਜਣੇਲਗੇ ਘੁਲਣਜਾਂਘੜੀ ਆਧੋਇਕੁ ਘੁਲੇ ਤਾਂਓਹਭੁਲਵਾਨਜਾਣਕੇ ਸਿੰਙੇਦੇ ਹੇਠ ਢਹਿਪਇਆ ਤਾਂਲੋਕਾਂਨੇਕ ਹਿਆ ਜੋ ਏਹਭੁਲਵਾਨਤਾਂਬਡਾਸੀ ਪਰਸਿੰਙੇਦੇ ਅਗੇਹਾਰਗਇਆਹੈ ਤਾਂਰਾਜੇਨੇ ਸਿੰਙੇ ਨੂੰ ਸਿਰੇਪਾਉ ਦਿਤਾ ਅਤੇਨਾਲੇ ਸਉਟਕਾ ਦਿਤਾ ਤਾਂਉਸਭੁਲਵਾਨਨੂੰ ਸ੍ਰੀਗੁਰੂਜੀਨੇ ਸਚੇਖੰਡਮੈ ਬਾਸਕਰਨੇਵਾਸਤੇਹੁਕਮਦੀਆ ਕਿਜਦੋਕਰਤਾਰਦਾ ਹੁਕਮ ਆਵੇਗਾ ਤੇਰੇ ਲੈਜਾਵਣੇਨੂੰ ਤਾਂ ਤੂੰਪਰਮੇਸਰਕੇ ਸਚਖੰਡ ਮੈਂਪ੍ਰਾਪਤਹੋਵੇਗਾ ਅਤੇਸਿੰਙਾ ਗੁਰੂਜੀ ਨੂੰਆਪਣੇਘਰਲੈਆਇਆ ਸ੍ਰੀਗੁਰੂਜੀਦੇ ਚਰਨਧੋਤੇਚਰਨਾਮ੍ਰਿਤਲੀਆ ਚਰਨਾ ਮ੍ਰਿਤਲੈਣੇਕਰ ਸਿੰਙੇਨੂੰਅਗਮਨਿਗਮਦੀ ਖਬਰਹੋਇਗਈ ਅਤੇਗੁਰੂਜੀਕਾਸਿਖਹੋ ਇਆ ਲਗਾਸਿੰਙਾ ਗੁਰੂ ਗੁਰੂਜਪਣ ਵਾਹਿਗੁਰੂਦੇਨਾਮਦੀਖੁਮਾਰੀ ਜੋਸਿੰਙੇਨੂੰਚੜੀਸੋ ਤਾਂ ਉਦਾਸੀਹੋਇਕਰ ਲਗਾਫਿਰਨ ਗੁਰੂਜੀਨੇ ਕਿਰਪਾਕਰਕੇ ਸਿੰਙੇਦਾਵਿਸਭੀ ਤਾਰਿਆ

ਅਤੇਇਕ ਸਲੋਕ ਗੁਰੂਜੀਨੇ ਕਹਿਆ ਉਸਭੁਲਵਾਨਕੇਪਰਥਾਇ ਸੁਖੀਬਸੈ ਮਸਕੀਨੀਆ ਆਪਨਿਵਾਰਤਲੇ॥ਬਡੇਬਡੇਹੰਕਾਰੀਆ ਨਾਨਕ ਗਰਬਗਲੇ॥

ਤਾਂਸਿੰਙਾ ਗੁਰੂਜੀਦੀਚਰਨੀ ਲਗਾ ਤਾਂਸ੍ਰੀਗੁਰੂਜੀ ਸਿੰਙੇਨੂੰਤਾਰਕੇਉਥੋਂ ਚਲਦੇ ਰਹੇ॥

॥ਆਗੇ ਸਾਖੀ ਮੀਏ ਮਿਠੇਨਾਲ ਹੋਈ॥

ਗੁਰੂਜੀ ਜਾਂਦੇਜਾਂਦੇਮੀਏ ਮਿਠੇਦੇ ਕੋਟਲੇ ਜਾਇਨਿਕਲੇ ਮੀਏ ਮਿਠੇਦੇ ਬਾਗਾਵਿਚ ਸ੍ਰੀ ਸਤਿਗੁਰੂ ਜਾਇਬੈਠੇ ਅਤੇਮੀਆਮਿਠਾ ਜੋਹੈਸੀ ਸੋਸਾਹੁ ਅਬਦਲਰਹਿਮਾਨਦਾ ਮੁਰੀਦਸੀ ਤਾਂਪਹਿਲੇ ਗੋਸਟ ਗੁਰੂਨਾਨਕਜੀਕੀ ਸਾਹਅਬਦਲਰਹਿਮਾਨ ਨਾਲ ਹੋਈ॥ਤਾਂਸਾਹਅਬਦਲਰਹਿਮਾਨ ਬਾਗਾਵਿਚਿ ਆਇਬੈਠਾ ਅਗੇਮਰਦਾਨਾਬੈਠ ਕੀਰਤਨਕਰਦਾਹੈ ਤਾਂਸਾਹਅਬਦਲ ਰਹਿਮਾਨਕਹਿਆ ਹੇਨਾਨਕਜੀ ਅਜ ਤੁਸਾਂਸਾਨੂੰਬਹੁਤਰਾਜੀ ਕੀਤਾਹੈ ਜੋਤੁਸਾਂਸਾਨੂੰਆਪਣਾ ਦੀਦਾਰ ਦਿਤਾ ਅਤੇਮੇਰੀ ਸਹਾਇਤਾਹੋਈਹੈ ਤੁਹਾਡੇਦੀਦਾਰਕਰਨੇਤੇ ਫੇਰਅਬਦਲਰਹਿਮਾਨ ਸ੍ਰੀਗੁਰੂ ਜੀਪਾਸੋਖੁਸੀਲੈਕਰਿ ਆਪਣੇਘਰਿ ਆਇਆ ਤਾਂਮੀਆਮਿਠਾ ਸਾਹਅਬ ਦਲਰਹਿਮਾਨਦਾਮੁਰੀਦਸੀਓਹਅਗੋ ਰਾਹਿਵਿਚ ਮਿਲਿਆ ਅਤੇਕਹਿਣ ਲਗਾਸਾਹਜੀ ਅਜਤੁਸੀ ਬਹੁਤਲਾਲ ਰੰਗੀਨ ਹੋਇਆਏਹੋ ਤਾਂਅਬਦਲਰਹਿ

ਮਾਨ ਕਹਿਆ ਮੀਆਂ ਜੀ ਅਜ ਸਾਨੂੰ ਇਕ ਖੁਦਾਇਦਾ ਪਿਆਰਾ ਮਿਲ ਗਇਆ
ਹੈ ਉਸਕੇ ਦੀਦਾਰ ਕਰਨੇ ਤੇ ਅਸੀ ਲਾਲ ਰੰਗੀਨ ਹੋਇ ਆਏ ਹੈਂ ਤਾ ਮੀਏ ਮਿਠੇ
ਨੇ ਕਹਿਆ ਜੀ ਉਸਕਾ ਨਾਉ ਕਿਆ ਹੈ ਅਰੁ ਹਿੰਦੂ ਹੈ ਯਾ ਮੁਸਲਮਾਨ ਹੈ ਤਾ ਸਾਹੁ
ਅਬਦੁਲ ਰਹਿਮਾਨ ਨੇ ਆਖਿਆ ਓਹ ਤਉ ਹਿੰਦੂ ਹੈ ਅਤੇ ਨਾਮੁ ਉਨਕਾ ਨਾਨਕ ਹੈ
ਅਰੁ ਜਾਹੁ ਤੂੰ ਭੀ ਉਨਕਾ ਦੀਦਾਰ ਕਰਿ ਆਉ ਕਿਛੁ ਤੂ ਭੀ ਫੈਜ ਨੂ ਪਹੁਚੇਗਾ ਤਾ ਮੀ
ਆ ਮਿਠਾ ਭੀ ਆਇਆ ਸ੍ਰੀ ਗੁਰੂ ਜੀ ਕੇ ਦੀਦਾਰ ਕਰਨੇ ਨੂੰ ਤਾ ਅਗੋ ਮਰਦਾਨਾ ਬੈ
ਠ ਸਬਦ ਗਾਵਦਾ ਹੈ ਅਤੇ ਏਹੁ ਤੁਕ ਮਰਦਾਨੇ ਦੇ ਮੂਹ ਵਿਚ ਸੀ   ਪੰਖੀ ਹੋਇਕੈ ਜੇ
ਭਵਾ ਸੈ ਅਸਮਾਨੀ ਜਾਉ ॥ ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥   ਏਹ ਤੁਕ ਸੁਣਦਿਆ ਹੀ ਮੀ
ਆ ਮਿਠਾ ਪੂੰਜੀ ਵਿਚ ਭੁਗਾ ਪਾਇ ਗਇਆ ਅਤੇ ਜਦੋਂ ਆਇਆ ਤਾ ਸਾਹ ਅਬ
ਦੁਲ ਰਹਿਮਾਨ ਨੇ ਪੁਛਿਆ ਮੀਆ ਜੀ ਦੀਦਾਰ ਕਰ ਆਏ ਹੋ ਤਾ ਮੀਏ ਨੇ ਕਹਿਆ
ਪੀਰ ਜੀ ਮੈ ਕਿਆ ਦੀਦਾਰ ਕਰਿ ਆਇਆ ਹਾਂ ਉਥੇ ਤਾ ਸਭੁ ਕੁਫਰੋ ਹੀ ਕੁਫਰ
ਬੋਲੀਦਾ ਹੈ ਉਥੇ ਏਹ ਬੈਤ ਆਖੀਦਾ ਹੈ ਪੰਖੀ ਹੋਇਕਰ ਜੇ ਭਵਾਂ ਸੈ ਅਸਮਾਨੀ
ਜਾਉ ਜਾਂ ਨਦਰ ਨ ਆਵਉ ਨਾ ਕਿਛੁ ਪੀਆ ਨ ਖਾਉ ॥ ਭੀ ਤੇਰੀ ਕੀਮਤ ਨਾ ਪਵੈ
ਹਉ ਕੇਵਡੁ ਆਖਾ ਨਾਉ ॥੧॥   ਮੀਏ ਮਿਠੇ ਕਹਿਆ ਪੀਰ ਜੀ ਅਸਾਂ ਤੇ ਹਿਸਾ
ਬ ਵਿਚ ਚੌਦਾਂ ਤਬਕ ਹੈਨ ਸਤ ਹੇਠ ਸਤ ਉਪਰ ਅਤੇ ਓਹ ਕਿਤਨੇ ਹੀ ਕੁਫਰ ਸੈ
ਅਸਮਾਨਾ ਦੇ ਆਖਦਾ ਹੈ ਸੋ ਸੈ ਅਸਮਾਨ ਦੇ ਕਿਥੇ ਹੈਨ ਤਾ ਪੀਰ ਨੇ ਕਹਿਆ ਬ
ਚਾ ਤੂੰ ਭੁਲਾ ਹੈ ਅਸਾਨੂ ਤਾ ਚੌਦਾ ਹੀ ਅਸਮਾਨਾ ਦੀ ਖਬਰ ਹੈ ਅਤੇ ਉਸਨੂ ਸੈ ਅਸ
ਮਾਨਾ ਦੀ ਖਬਰ ਹੈ ਅਰੁ ਫੇਰ ਭੀ ਕਹਿਆ ਹੈਸੁ ਭੀ ਤੇਰੀ ਕੀਮਤ ਨਾ ਪਵੈ ਹਉ ਕੇਵ
ਡੁ ਆਖਾ ਨਾਉ ॥ ਪਰ ਹੁਣ ਤੂੰ ਚਲ ਮੈ ਤੇਰਾ ਗੁਨਾਹੁ ਬਖਸਾਇ ਲਿਆਵਦਾ ਹਾ ਤਾ ਸਾ
ਹੁ ਅਬਦੁਲ ਰਹਿਮਾਨ ਮੀਏ ਮਿਠੇ ਨੂੰ ਨਾਲਿ ਲੈ ਕਰਿ ਸ੍ਰੀ ਗੁਰੂ ਜੀ ਪਾਸ ਆਇ
ਆ ਅਤੇ ਹਥ ਬੰਧ ਕਰਿ ਅਰਦਾਸ ਕੀਤੀ ਹੇ ਗੁਰੂ ਜੀ ਇਸਕਾ ਗੁਨਾਹੁ ਮਾਫ ਕ
ਰੀਐ ਦੋਸਤੀ ਆਪਣੇ ਖੁਦਾਇ ਕੀ ਤਾ ਗੁਰੂ ਨਾਨਕ ਜੀ ਕਹਿਆ ਆ ਓ ਸਾਹ ਜੀ
ਅਸਾਂ ਤਾ ਇਸ ਨੂ ਦੇਖਿਆ ਭੀ ਨਹੀ ਤਾ ਅਬਦੁਲ ਰਹਿਮਾਨ ਕਹਿਆ ਬਾਬਾ ਜੀ
ਇਹੁ ਆਪਣੀ ਨੀਅਤ ਪਿਛੈ ਮਾਰਿਆ ਗਇਆ ਹੈ ਵਾਸਤੇ ਸਾਹਿਬ ਕੇ ਇਸਦੀ
ਤਕਸੀਰ ਮਾਫ ਕਰੋ ਏਹ ਬਹੁਤ ਭੁਲਾ ਹੈ ਗੁਰੂ ਜੀ ਕਹਿਆ ਹੇ ਸਾਹੁ ਜੀ ਜੈਸੀ ਨੀਤ
ਤੈਸੀ ਮੁਰਾਦ ਜੈਸਾ ਕੋਈ ਕਰੈਗਾ ਤੈਸਾ ਹੀ ਪਾਵੇਗਾ ਤਾ ਸਾਹ ਅਬਦੁਲ ਰਹਿਮਾਨ

Sri Satguru Jagjit Singh Ji eLibrary    NamdhariElibrary@gmail.com

ਕਹਿਆ ਹੇਗੁਰੂਜੀ ਏਹਤਉ ਫਕੀਰੀ ਮਾਰਿਆਜੀ ਇਸਦਾ ਬਰਾਖੁਦਾਈ ਗੁਨਾ
ਹੁ ਬਖਸੋਜੀ ਏਹੁਤਾ ਬਡਾ ਗੁਨਹਿਗਾਰ ਹੈ ਅਤੇਤੁਸਾ ਸਰਨਪੜੇਕੀ ਲਾਜਰਖਣੀ
ਜੀ ਤਾਫੇਰਿ ਮੀਆਮਿਠਾ ਸ੍ਰੀਗੁਰੂਜੀ ਕੀਪੈਰੀ ਆਇਪਇਆ ਤਾ ਫੇਰਸ੍ਰੀਗੁਰੂ
ਜੀਨੇ ਇਕੁਸਬਦਕਹਿਆ॥ ਸਿਰੀਰਾਗੁਮਹਲਾ ੧ ॥ ਕੋਟਿਕੋਟੀਮੇਰੀ
ਆਰਜਾ ਪਵਣੁਪੀਅਣ ਅਪਿਆਉ॥ ਚੰਦ ਸੂਰਜਦੁਇਗੁਫੈਨਦੇਖਾ ਸੁਪ
ਨੈ ਸਉਣਨਥਾਉ॥ ਭੀਤੇਰੀ ਕੀਮਤਨਾਪਵੈਹਉ ਕੇਵਡੁਆਖਾਨਾਉ॥੧॥ ਸਾ
ਚਾਨਿਰੰਕਾਰ ਨਿਜਥਾਉ॥ ਸੁਣਿਸੁਣਿ ਆਖਣਆਖਣਾ ਜੇਭਾਵੈਕਰੇਤਮਾਉ
੧॥ਰਹਾਉ॥ ਕੁਸਾ ਕਟੀਆ ਵਾਰਵਾਰ ਪੀਸਣਪੀਸਾਪਾਉ॥ ਅਗੀਸੇਤੀਜਾ
ਲੀਆ ਭਸਮਸੇਤੀ ਰਲਜਾਉ॥ ਭੀਤੇਰੀਕੀਮਤਨਾਪਵੈਹਉ ਕੇਵਡੁਆਖਾਂਨ
ਉ॥੨॥ ਪੰਖੀਹੁਇਕੈ ਜੇਭਵਾਂ ਸੈਅਸਮਾਨੀਜਾਂਉ॥ ਨਦਰੀ ਕਿਸੈਨਆਂਵ
ਊਨਾਂ ਕਿਛੁਪੀਆਨਖਾਂਉ॥ ਭੀਤੇਰੀ ਕੀਮਤਨਾਪਵੈ ਹਉਕੇਵਡਆਖਾਂਨਾਉ
੩॥ ਨਾਨਕ ਕਾਗਦਲਖਮਣਾਂ ਪੜ੍ਹਿਪੜ੍ਹਿਕੀਚੈਭਾਉ॥ ਮਸੂਤੋਟਨਆਵਈਲੇ
ਖਣਪਵਣਚਲਾਉ॥ ਭੀਤੇਰੀਕੀਮਤਨਾਪਵੈਹਉਕੇਵਡੁਆਖਾਨਾਂਉ॥੪॥੧॥

ਜਾਗੁਰੂਨਾਨਕਜੀਨੇ ਏਹੁਸਬਦਕਹਿਆ ਤਾਭੀ ਮੀਏਮੀਠੇ ਵਿਚੋਂ ਗੁਮਾਨ
ਨਾਂਹੀਜਾਵੈ॥ ਤਾਮੀਆਮਿਠਾ ਘਰਨੂਉਠਿਗਇਆ ਸ੍ਰੀਗੁਰੂਜੀ ਅੰਤਰਜਾਮੀ
ਘਟਿਘਟਿਜੀਆਂਕੇ ਜਾਣਨਹਾਰ ਮੀਏਮਿਠੇਦੇ ਦਿਲਦੀ ਬੁਝਿਲੀਤੀ ਇਕਦਿਨ ਮੀਏ
ਮਿਠੇਦੇਦਿਲਨੂ ਅਗਾਹਹੋਈ ਜੋਨਾਨਕਜੀ ਭੁਲਾਫਕੀਰਹੈ ਪਰਜੇਅਸਾਂਨੂੰ ਮਿਲੇਗਾਤਾਂ
ਅਸੀਇਉਨਿਚੋੜਲਈਏਗੇ ਜਿਉਨਿੰਬੂਵਿਚੋ ਰਸਨਿਚੋੜਲਈਦਾਹੈ ਤਾਂਗੁਰੂਜੀਕ
ਹਿਆ ਮਰਦਾਨਿਆ ਸੇਖਮਿਠਾਕੀ ਆਖਦਾਹੈ ਤਾਮਰਦਾਨੇਕਹਿਆ ਗੁਰੂਜੀ ਤੇਰਾਜੇ
ਤਾਹੈ ਵਜਾਇਆਵਜਦਾਹੈ ਤਾਸ੍ਰੀਗੁਰੂਜੀਕਹਿਆ ਮਰਦਾਨਿਆ ਜੇਮੀਆਮਿਠਾ
ਅਸਾਨੂਮਿਲੇਗਾਤਾ ਅਸੀ ਇਉਕਰਾਗੇ ਜਿਸਤਰਾ ਗੰਨਾਪੀੜਲਈਦਾਹੈ ਤਾਮੀ
ਏਮਿਠੇਨੂੰ ਇਕਦਿਨਮੁਰੀਦਾਂਨੈਕਹਿਆਜੋ ਚਲੋਨਾਨਕਜੀਦਾ ਦੀਦਾਰਕਰਆਈਏ
ਤਾਮੁਰੀਦਾਂਨੈਕਹਿਆ ਪੀਰਜੀਤੁਸਾਤਾਂ ਅਗੇਇਉਫੁਰਮਾਇਆਸੀ ਜੋਨਾਨਕਜੀ
ਮਿਲੇਗਾਤਾ ਨਿੰਬੂਦੀਤਰਾਂ ਨਿਚੋੜਲਵਾਂਗੇ ਤਾਮੀਏਮਿਠੇਨੇਕਹਿਆ ਭਾਈਅਸਾ
ਨੂਉਥੋਜਬਾਬਆਇਗਇਆਹੈ ਜੋਮੀਏਮਿਠੇਨੂੰ ਗੰਨੇਦੀਤਰਾਂ ਪੀੜਲਵਾਂਗੇ ਤਾਮੁ
ਰੀਦਾਂਨੇਕਹਿਆ ਮੀਆਮਿਠਾਜੀ ਨਾਨਕਜੀਤੁਹਾਡੇ ਨਾਲੋਜੋਰਵਾਲਾਹੈ ਚਲੋਸਾਂਈ
ਦੇਪਿਆਰੇਹੈਨ ਨਾਨਕਜੀਨੂੰਮਿਲਨਾਚਾਹੀਦਾਹੈ ਮੀਆਂਮਿਠਾਮੁਰੀਦਾਂਨੂੰਨਾਲਲੈ

Sri Satguru Jagjit Singh Ji eLibrary NamdhariElibrary@gmail.com

ਕੇਬਾਬੇਨਾਨਕਜੀਨੂੰਆਇਆਖਿਆ ਆਪਸਮੇਂਗੋਸਟਹੋਈ ਤਾਂਪਹਿਲਗੁ
ਰੂਨਾਨਕਜੀਨੇਸਬਦਕਹਿਆ ਸਿਰੀਰਾਗੁਮਹਲਾ੧ ॥ਮਨਮੁਖਭੁਲੈਭੁ
ਲਾਈਐਭੂਲੀਠਉਰਨਕਾਇ॥ਗੁਰਬਿਨੁਕੋਨਦਿਖਾਵਈਅੰਧੀਆਵੈਜਾਇ॥ਗਿ
ਆਨਪਦਾਰਥੁਖੋਇਆਠਗਿਆਮੁਠਜਾਇ॥੧॥ਬਾਬਾਮਾਇਆਭਰਮਿਭੁਲਾਇ॥
ਭਰਮਿਭੁਲੀਡੋਹਾਗਣੀਨਾਪਿਰਅੰਕਿਸਮਾਇ॥੧॥ਰਹਾਉ॥ਭੂਲੀਫਿਰੈਦਿਸੰਤਰੀ
ਭੂਲੀਗ੍ਰਹਿਤਜਜਾਇ॥ਭੂਲੀਡੂਗਰਥਲਚੜੈਭਰਮੈਮਨਡੋਲਾਇ॥ਧੁਰਹੁਵਿਛੁੰਨੀ
ਕਿਉਮਿਲੈਗਰਬਮੁਠੀਬਿਲਲਾਇ॥੨॥ਵਿਛੁੜਿਆਗੁਰਮੇਲਸੀਹਰਰਸਨਾਮ
ਪਿਆਰ॥ਸਾਚਸਹਜਸੋਭਾਘਣੀਹਰਿਗੁਣਨਾਮਅਧਾਰ॥ਜਿਉਭਾਵੈਤਿਉਰਖੁਤੂੰ
ਮੈਤੁਝਬਿਨਕਉਨਭਤਾਰ॥੩॥ਅਖਰਪੜਪੜਭੁਲੀਐਭੇਖੀਬਹੁਤਅਭਮਾਨ॥ਤੀ
ਰਥਨਾਤਾਕਿਆਕਰੇਮਨਮੇਂਮੈਲਗੁਮਾਨ॥ਗੁਰਬਿਨਕਿਨਸਮਝਾਈਐਮਨਰਾਜਾ
ਸੁਲਤਾਨ॥੪॥ਪ੍ਰੇਮਪਦਾਰਥਪਾਈਐਗੁਰਮੁਖਤਤੁਵੀਚਾਰੁ॥ਸਾਧਨਆਪਗਵਾ
ਇਆਗੁਰਕੈਸਬਦਸੀਗਾਰ॥ਘਰਹੀਸੋਪਿਰਪਾਇਆਗੁਰਕੈਹੇਤਅਪਾਰ॥੫॥੧
ਏਹਸਬਦਸੁਣਕੇਮੀਏਮਿਠੇਕਹਿਆਹਥਜੋੜਕੇਹੇਨਾਨਕਜੀ ਤੁਸੀਬਜੁਰਗਹੋਸ
ਹਿਬਨੇਆਪਨੂੰਵਡੀਬਜੁਰਗੀਦਿਤੀਹੈ ਤਾਂਬਾਬੇਨੇਕਹਿਆ ਮੀਆਂਮਿਠਾ ਜੋਨ੍ਹੇਮਨ
ਮੁਖਹੈਨਸੋਆਪਣੇਗੁਰਾਂਥੀਭੁਲੇਹੋਏਭੁੰਦੇਹੈਨਉਨਾਨੂੰਦੁਹਾਂਲੋਕਾਂਵਿਚਠਉਰਨਹੀਂ
ਮਿਲਦੀਗੁਰਾਂਬਿਨਾਂ ਉਨਾਨੂੰਕੋਈਨਹੀਂਛੁਡਾਵਦਾ ਗੁਰਾਂਥੀਬਿਨਾ ਅਗਿਆਨੀਅੰਧੇ
ਆਵਦੇਜਾਂਦੇਹੈਨਜਿਨਾਨੇਆਪਣੇਗੁਰਾਂਦਾਨਾਮਅਤੇਗਿਆਨਖੋਇਆਹੈ ਸੋਠਗੇ
ਅਤੇਮੁਠੇਜਾਂਦੇਹੈਨ ਸਾਰਾਜਗਤਮਾਇਆਦੇਭਰਮਾਵਿਚਭੁਲਾਂਹੋਇਆਹੈ ਜੋਭੁਲੀ
ਆਹੈਨਸੋਦੁਹਾਗਣੀਂਹੈਨਸੋਆਪਣੇਪਿਰਦੇਅੰਕਵਿਚਨਹੀਸਮਾਵਦੀਆ ਓਹ
ਭੁਲੀਆਹੋਈਆਂਗ੍ਰਿਹਨੂੰਤਿਆਗਕੇਬਨਨੂੰਜਾਂਦੀਆਂਹੈਨ ਭੁਲੀਹੋਈਪਰਬਤ
ਉਤੇਤੇਥਲਾਂਵਿਚਚੜਤੀਹੈ ਸੋਗਰਬਕਰਕੇਪਿਰਸੋਂਵਿਛੁੜੀਹੈ ਤਿਨਕਾਮਿਲਣ
ਦੁਲਭਹੋਇਗਇਆਹੈ ਜੇਹੜੀਪਰਮੇਸਰਦੇਨਾਮਨੂੰਧਿਆਵਦੀਹੈਸੋਜਨਮਜਨਮਕੀ
ਵਿਛੁੜੀਫੇਰਮਿਲਦੀਹੈ ਜਿਸਨੇ ਸਤਸਗਜਿਤੇ ਨਾਮਪ੍ਰਾਪਤਹੋਤਾਹੈ ਓਸਕੀਸੋਭਾ
ਹੋਤੀਹੈ ਭਰਤਾ ਸਰਬਕਾਪਰਮੇਸਰਹੈ ਅਤੇਜੋਮਨਦੀਹਉਮੈਂਮੈਲਦੂਰਹੁੰਦੀਹੈਤਾਂਤੀ
ਰਥਾਂਦਾਨ੍ਹਾਵਣਭੀਤੇਭੇਖਭੀਸਭ ਸੁਫਲਹੋਂਦਾਹੈ ਤੇਸਤਿਗੁਰਾਂਦੇਸਬਦਬੋਧਬਿਨਾਂ ਇਸਮ
ਨਨੂੰਸਮਝਨਹੀਆਵਦੀ ਤੇਗੁਰਾਂਦੇਸਬਦਕਰਕੇਪ੍ਰੇਮਕਾਪਦਾਰਥਪ੍ਰਾਪਤਹੋਤਾਹੈਅ
ਰਤਤਕੇਵਿਚਾਰਕਰਕੇਦੇਹਅਭਮਾਨਮਿਟਜਾਂਦਾਹੈ ਤਾਂਸਭਸੋਵਿਚਪਰਮੇਸਰਜਾਣ

Sri Satguru Jagjit Singh Ji eLibrary NamdhariElibrary@gmail.com

ਤੂੰਹੋ ਏਹਸਬਦ ਸੁਣਕੇ ਮੀਆਂਮਿਠਾ ਮੁਰੀਦਾਂਕੇ ਸਮੇਤ ਗੁਰੂਜੀਕੇ ਚਰਨਾਂਪਰ ਗਿਰਪਿਆਂ ਅਤੇ ਕਹਾ ਹੇਗੁਰੂਜੀ ਮੈਨੂੰ ਆਪਣਾ ਸਿਖ ਕਰੀਏ ਤਾਂ ਗੁਰੂਜੀਨੇ ਆਖਿਆ ਮੀਆਂਮਿਠਾ ਪਰਮੇਸਰਦੀ ਬੰਦਗੀ ਕਰੋ ਅਭਿਮਾਨਕੋ ਛੋੜਕਰ ਅਤੇ ਜੋ ਪਰਮੇਸਰਕੀ ਬੰਦਗੀਵਾਲਾ ਮਿਲੇ ਉਸਕੇ ਸਾਥ ਬਰਾਬਰੀ ਨਾਕਰਿਸੀ ਉਸਦੇ ਅਗੇ ਸਿਰ ਝੁਕਾਈਆ ਕਰੋ ਸਾਂਈਸਰੋਂਵਿਚ ਅਤੇ ਬੰਦਗੀ ਵਾਲਿਆਂਵਿਚ ਭੇਦਨਹੀਹੁੰਦਾ ਇਕ ਸਮਝਕੇ ਦਿਲੋ ਦੂਜਾਭਾਉ ਦੂਰਕਰੋ ਤਾਂ ਮੀਆਂ ਮਿਠੇਨੇ ਕਹਿਆ ਪਹਿਲੇ ਖੁਦਾਇ ਇਕਲਾ ਹੈ ਦੂਜੇ ਨਬੀ ਰਸੂਲ ਹੈ ਜੇ ਕਲਮਾ ਇਨਾਦਾ ਆਖੀਦਾ ਹੈ ਤਾਂ ਦਰਗਾਹਵਿਚ ਕਬੂਲ ਹੋਈਦਾ ਹੈ ਤਾਂ ਗੁਰੂਜੀਨੇ ਕਹਿਆ ਸੁਣੋ ਮੀਆਂ ਮਿਠਾ ਉਸ ਪਰਮੇਸਰਦੇ ਦਰ ਉਪਰ ਦੂਸਰੇ ਦੀ ਜਾਹ ਠਾਹ ਨਹੀ ਜੋ ਕੋਈ ਉਥੇ ਰਹਿਆ ਹੈ ਸੋ ਏਕਤਾਹੀ ਹੋਇਕੇ ਰਹਿਆ ਹੈ

ਤਾਂ ਮੀਏ ਮਿਠੇਨੇ ਹੋਰ ਸਵਾਲ ਕੀਤਾ ਹੇਗੁਰੂਜੀ ਕਿਵੇਂ ਤੇਲ ਬਿਨਾ ਭੀ ਦੀਵਾ ਬਲਦਾ ਹੈ ਤਾਂ ਗੁਰੂਜੀਨੇ ਇਕ ਸਬਦ ਕਹਿਆ ॥ਸਿਰੀਰਾਗੁ ਮਹਲਾ ੧ ॥

ਅਛਲ ਛਲਾਈ ਨਹਿ ਛਲੈ ॥ ਨਹ ਧਾਉ ਕਟਾਰਾ ਕਰਿ ਸਕੈ ॥ ਜਿਉ ਸਾਹਿਬ ਰਖੈ ਤਿਉ ਰਹੈ ॥ ਇਸੁ ਲੋਭੀ ਕਾ ਜੀਉ ਟਲ ਪਲੈ ॥੧॥ ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥ ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥ ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥ ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥ ਸਭ ਦੁਨੀਆ ਆਵਣ ਜਾਣੀਆ ॥੩॥ ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥ ਕਹੁ ਨਾਨਕ ਬਾਹ ਲੁਡਾਈਐ ॥੪॥੧॥ ਜਾਂ ਸ੍ਰੀਗੁਰੂਜੀਨੇ ਇਹੁ ਸਬਦ ਕਹਿਆ ਤਾਂ ਮੀਏ ਮਿਠੇਨੇ ਅਰਜ ਕੀਤੀ ਹੇਗੁਰੂਜੀ ਪੜ੍ਹੇਹੋਏ ਕਬੂਲ ਕਿਉਂ ਨਹੀਂ ਪਉਦੇ ਅਰ ਓਹ ਪੋਥੀਆ ਪੁਰਾਣ ਕੇਹੜੇ ਹੈਨ ਜਿਨਾਨੂ ਪੜ੍ਹਕਰਕੇ ਪਰਮੇਸਰਨੂੰ ਸਹੀ ਕਰੀਏ ਅਤੇ ਓਹ ਦਰਵੇਸ ਕਉਣ ਹੈਨ ਜੋ ਪਰਮੇਸਰਦੇ ਦਰ ਦੀ ਲਾਇਕ ਹੈਨਾ ਅਤੇ ਓਹ ਰੋਜਾ ਕੇਹੜਾ ਹੈ ਜਿਸ ਰੋਜੇ ਦੇ ਰਖਣੇ ਤੇ ਦਿਲ ਬਾਇ ਰਹਿਦਾ ਹੈ ਅਤੇ ਓਹ ਨਿਵਾਜ ਕੇਹੜੀਆਂ ਹੈਨ ਜਿਨਾਂ ਨਿਵਾਜਾਂ ਕਰਨੇ ਤੇ ਪਰਮੇਸਰ ਨਜਰ ਕਰੇ ਤਾਂ ਗੁਰੂਜੀਨੇ ਇਕ ਸਬਦ ਕਹਿਆ ॥ਮਾਰੂ ਮਹਲਾ ੧ ॥

ਅਲਹ ਅਗਮ ਖੁਦਾਈ ਬੰਦੇ ॥ ਛੋਡਿ ਖਿਆਲ ਦੁਨੀਆ ਕੇ ਧੰਧੇ ॥ ਹੋਇ ਪੈ ਖਾਕ ਫਕੀਰ ਮੁਸਾਫਰ ਇਹੁ ਦਰਵੇਸ ਕਬੂਲ ਦਰਾ ॥੧॥ ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥ ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥੨॥ ਸਰਾ ਸਰੀ

ਅਤੁਲੰਕਮਾਵਹੁ ਤੁਰੀਕਤਤਰਕਖੋਜ ਟੋਲਾਵਹੁ ਮਾਰਫਤਮਨਮਾਰਹੁਅਬਦਾ
ਲਾ ਮਿਲਹੁ ਹਕੀਕਤ ਜਿਤੁਫਿਰਨਮਰਾ॥੩॥ਕੁਰਾਨਕਤੇਬਦਿਲਮਾਹਿਕਮਾਹੀ
ਦਸਅਉਰਤਰਖਹੁਬਦਰਾਹੀ॥ਪੰਚਮਰਦਸਿਦਕਲੇਬਾਧਹੁਖੈਰਸਬੂਰੀਕਬੂਲ
ਪਰਾ॥੪॥ਮਕਾਮਿਹਰਰੋਜਾਪੈਖਾਕਾ॥ਭਿਸਤਪੀਰਲਫਜਕਮਾਇਅੰਦਾਜਾ॥
ਹੂਰਨੂਰਮੁਸਕਖੁਦਾਇਆ ਬੰਦਗੀ ਅਲਹਿਅਲਾਹੁਜਰਾ॥੫॥ਸਚੁਕਮਾਵੈਸੋ
ਈਕਾਜੀ॥ਜੋਦਿਲਸੋਧੈਸੋਈਹਾਜੀ॥ਸੋਮੁਲਾਮਲਊਨਨਿਵਾਰੈਸੋਦਰਵੇਸਜਿ
ਸੁਸਿਫਤਧਰਾ॥੬॥ਸਭੇਵਖਤਸਭੇਕਰਿਵੇਲਾ॥ਖਾਲਕਯਾਦਦਿਲੈਮਹਿਮਉਲਾ
ਤਸਬੀਯਾਦਕਰਹੁਦਸਮਰਦਨਸੁੰਨਤਸੀਲਬੰਧਾਨਬਰਾ॥੭॥ਦਿਲਮਹਿਜਾ
ਨਹੁਸਭਫਿਲਹਾਲਾ॥ਖਿਲਖਾਨਬਿਰਾਦਰਹਮੂਜੰਜਾਲਾ॥ਮੀਰਮਲਕਉਮ
ਰੇਫਨਾਇਆਏਕਮੁਕਾਮਖੁਦਾਇਦਰਾ॥੮॥ਅਵਲਸਿਫਤਦੂਜੀਸਾਬੂਰੀ॥ਤੀ
ਜੈਹਲੇਮੀਚੌਥੈਖੈਰੀ॥ਪੰਜਵੈਪੰਜੇਇਕਤਮੁਕਾਮੈਏਹਪੰਜਵਖਤਤੇਰੇਅਪਰਪ
ਰਾ॥੯॥ਸਗਲੀਜਾਨਕਰਹੁਮਉਦੀਫਾ॥ਬਦਅਮਲਛੋਡਿਕਰਹੁਹਥਿਕੂਜਾ॥
ਖੁਦਾਇਏਕਬੁਝਿਦੇਵਹੁਬਾਂਗਾਂ ਬੁਰਗੂਬਰਖੁਰਦਾਰਖਰਾ॥੧੦॥ਹਕੁਹਲਾਲਬ
ਖੋਰਹੁਖਾਣਾ॥ਦਿਲਦਰੀਆਉ ਧੋਵਹੁ ਮੈਲਾਣਾ॥ਪੀਰਪਛਾਣੈਭਿਸਤੀਸੋਈ
ਅਜਰਾਈਲਨਦੋਜਠਰਾ॥੧੧॥ਕਾਇਆਕਿਰਦਾਰਅਉਰਤਯਕੀਨਾ॥ਰੰਗ
ਤਮਾਸੇਮਾਣਿਹਕੀਨਾ॥ਨਾਪਾਕਪਾਕਕਰਿਹਦੀਸਾ ਸਾਬਤਸੂਰਤਦਸਤਾਰਸਿ
ਰਾ॥੧੨॥ਮੁਸਲਮਾਨਮੋਮਦਿਲਹੋਵੈ॥ਅੰਤਰਕੀਮਲਦਿਲਤੇਧੋਵੈ॥ਦੁਨੀ
ਆਰੰਗਨਆਵੈਨੇੜੈਜਿਉਕੁਸਮਪਾਟਘਿਉਪਾਕੁਹਰਾ॥੧੩॥ਜਾਕਉਮਿਹ
ਰਮਿਹਰਮਿਹਰਵਾਨਾ॥ਸੋਈਮਰਦਮਰਦਮਰਦਾਨਾ॥ਸੋਈਸੇਖਮਸਾਇਕਹਾ
ਜੀਸੋਬੰਦਾਜਿਸੁਨਜਰਨਰਾ॥੧੪॥ਕੁਦਰਤਕਾਦਰਕਰਣਕਰੀਮਾ॥ਸਿਫਤਮੁ
ਹਬਤਅਥਾਹਰਹੀਮਾ॥ਹਕੁਹੁਕਮਸਚੁਖੁਦਾਇਆ ਬੁਝਿਨਾਨਕਬੰਦਿਖਲਾ
ਸਤਰਾ॥੧੫॥ ਏਹਸਬਦਸੁਣਕੇ ਮੀਏਮਿਠੇਨੇਕਹਿਆਗੁਰੂਜੀ ਤੁਸਾਂਏਕਪ
ਰਮੇਸਰਕੇਨਾਮਕੀਸਿਫਤਕੀਤੀਹੈ ਸੋਨਾਮਕੈਸਾਹਿਕਹੈਜੀ ਤਾਂਗੁਰੂਜੀਕਹਿਆ
ਮੀਆਂਜੀਏਕਨਾਮਸਿਫਤਮਾਹਿਮਾ ਕਿਸਨੇਆਖੀਹੈ ਮੀਏਮਿਠੇਕਹਿਆਜੀ
ਮਿਹਰਵਾਨਗੀਕਰਕੇਤੁਸੀਹੀਦਸੀਏਜੀ ਤੁਸੀਖੁਦਾਇਦੇਵਲੀਹੋ ਤੁਹਾਡੇਵਿ
ਚਅਤੇਖੁਦਾਇਵਿਚਭੇਦਕੋਈਨਾਹੀਜੀ ਤਾਂਸ੍ਰੀਗੁਰੂਜੀਮੀਏਮਿਠੇਨੂੰਬਾਹਿਤੇ
ਪਕੜਕਰਿਗੋਸੇਵਿਚ ਲੈਗਏ ਅਤੇਗੁਰੂਬਾਬੇਨਾਨਕਜੀਨੇਮੁਖਥੀਕਹਿਆ

ਵਾਹੁਸਾਹਿਬਵਾਹਿਸਾਹਿਬੁ ਇਤਨਾਹੀਕਹਿਣਨਾਲ ਦੂਜਾਭਾਵੁ ਮਿਠੇਦਾਭੁਸਮਹੋ
ਇਗਇਆ ਤਾਮੀਆਮਿਠਦੇਖੇ ਤਾਂਇਕਮੁਠੀਭੁਸਮਕੀਪਈਹੋਈਹੈ ਫੇਰਗੁਰੂ
ਜੀਕਹਿਆ ਵਾਹੁਸਾਹਿਬੁਵਾਹੁਸਾਹਿਬੁ ਇਤਨੇਕਹਿਣਨਾਲ ਮੀਆਮਿਠਉਠਖ
ੜਾਹੋਇਆ ਮੀਏਮਿਠੇਆਇਸੀਗੁਰੂਜੀਦੇਚਰਨਚੁੰਮੇ ਤਾਂਗੁਰੂਜੀਨੇਇਕਸ
ਬਦਕਹਿਆ ਰਾਗੁਤਿਲੰਗੁਵਿਚ ॥ਹਾਜਰਾਂਕੇਮਿਹਰਹੈ ਬਿਹਾਜਰਾਂਕੇ
ਬਿਮਿਹਰਹੈ ਈਮਾਨਦੋਸਤਹੈ ਬੇਈਮਾਨਕਾਫਰਹੈ ਕੁਫਰਕਾਹਿਰਹੈ ਗੁਸਾਹਰ
ਮਹੈ ਨਫਸਸੈਤਾਨਹੈ ਗੁਮਾਨਕੁਫਰਹੈ ਬੇਈਮਾਨਨਾਪਾਕਹੈ ਇਲਮਹਲੀਮੀ
ਹੈ ਬੇਹਿਰਸਔਲੀਆਹੈ ਬੇਦਿਆਨਤਮੁਰਖਹੈ ਅਕਿਰਤਘਣਜਰਦਰੂਹੈ
ਸਚੁਭਿਸਤਹੈ ਦਰੋਗਦੋਜਕਹੈ ਜੋਰਜੁਲਮਹੈ ਸਿਫਤਉਜੂਹੈ ਬਾਂਗਬਲੇਲਹੈ
ਚੋਰੀਲਾਲਚਹੈ ਜਾਰੀਪਲੀਤਹੈ ਫਕੀਰੀਸਬੂਰੀਹੈ ਨਾਸਬੂਰੀਮਕਰੂਹੈ ਰਾ
ਹੁਪੀਰਾਹੈ ਬੇਰਾਹੁਬੇਪੀਰਾਹੈ ਇਮਾਨਦੋਸਤਹੈ ਬੇਦਿਆਨਤ ਨਿਕਾਰਹੈ ਤੇਗਮ
ਰਦਾਂਹੈ ਅਦਾਲਤਪਾਤਸਾਹਾਂਹੈ ਏਤੇਟੋਲਜੋਜਾਨਜਨਾਵੈ ਤਉਨਾਨਕਦਾਨਸ
ਵੰਦਕਹਾਵੈ॥੧॥ ਤਾਮੀਆਮਿਠਾਹਾਜਰਨਾਮਾਸੁਣਕੇਗੁਰੂਜੀਕੀਚਰਨੀਆਇਲ
ਗਾ ਅਤੇਕਹਿਓਸ ਹੇਨਾਨਕਜੀ ਤੂੰਕੋਈਖੁਦਾਇਕਾਰੂਪਹੈ ਅਕੇਕੋਈਖੁਦਾਇਕ
ਅਉਲੀਆਹੈ ਅਕੇਆਪਹੀਖੁਦਾਇਨੇਤੇਰੇਜਿਸਮਵਿਚਆਇਕੇਨਾਨਕਕਹਾ
ਇਆਹੈ ਅਸੀਤਾਂਏਵੇਂਭੁਲੇਫਿਰਦੇਸਾਂ ਅਸਾਨੂੰਤੁਸੀਹੁਣਬਖਸੋ ਤਾਂਮੀਏਮਿਠੇ
ਪਰਗੁਰੂਨਾਨਕਜੀਨੇਖੁਸੀਕੀਤੀ ਮੀਏਮਿਠੇਦਾਭਰਮਦੂਰਹੋਇਗਇਆ ਮੀਏ
ਮਿਠੇਗੁਰੂਨਾਨਕਜੀ ਕੋਸਰਖੁਦਾਇਕਰਕੇਜਾਤਾ ਗੁਰੂਜੀਦਾਸਿਖਹੋਇਆ॥

॥ਆਗੇ ਸਾਖੀ ਧਨਾਸਰੀਦੇਸਵਿਚਸਿਧਾਂਨਾਲਹੋਈ॥

ਗੁਰੂਜੀਧਨਾਸਰੀਦੇਸਵਿਚਕੋਈਦਿਨਜਾਇਰਹੇ ਅਤੇ ਸੈਦੋਘਿਉਗੁਰੂਨਾਨਕ
ਜੀਦੀਸੇਵਾਕਰੈ ਅਤੇ ਗੁਰੂਜੀ ਨਿਤਨੇਮਪਿਛਲੀਰਾਤੇਕੇ ਅਸਨਾਨਕਰਕੇਦਰੀ
ਆਉਪਰ ਬੈਠਕੇ ਨਿਰੰਕਾਰਕੀਬੰਦਗੀਕਰਤੇਥੇ ਸੈਦੋਘਿਉ ਮਹਾਰਾਜਕਾ ਨਿਤ
ਦਰਸਨਕਰਦਾਹੋਂਦਾਸੀ ਇਕ ਦਿਨਸੈਦੋਘਿਉਨੇ ਕਹਿਆ ਅਸੀਭੀ ਖੁਆ
ਜੇਕੀਸੇਵਾਕਰਾਂਗੇ ਅਸਾਂਤੇਗੁਰੂਨੇਖੁਆਜੇਕੀ ਸੇਵਾਤੇਪਾਇਆਹੈ ਤਾਸੈਦੋਘਿ
ਉਭੀਲਗਾਖੁਆਜੇਕੀਸੇਵਾਕਰਨ ਤਾਇਕਦਿਨਸੈਦੋਘਿਉਰਾਤਨੂੰਦੇਖੇ ਤਾਂਇ
ਕਮਾਨੁਖਚਲਿਆ ਆਉਂਦਾਹੈ ਅਤੇਹਥਾਵਿਚਮਛੀਹੈਸੁ ਉਸਦੇਨੇੜੇਸੈਦੋਘਿ
ਉਭੀਦਰਿਆਕੇਕਨਾਰੇਨੂੰਜਾਂਦਾਸੀ ਅਵੁਨਵਾਲੇ ਮਾਨੁਖਨੇਸੈਦੋਪਾਸੋਪੁਛਿਆ

Sri Satguru Jagjit Singh Ji eLibrary NamdhariElibrary@gmail.com

ਭਾਈਤੇਰਨਾਉਕਿਆਹੈ ਅਰਕਿਥੇਚਲਿਆਹੈ ਇਤੁਵੇਲੇ ਤਾਸੈਦੋਘੇਉਨੇਕਾਹ
ਆ ਜੋਭਾਈ ਨਾਮ ਤਾ ਮੇਰਾ ਸੈਦੋਘੇਉਹੈ ਅਤੇਦਰੀਆਦੇਕਨਾਰੇਪਰ ਜਾਂਦਾਹਾ
ਅਸੀਨਿਤਖੁਆਜੇਦੀਸੇਵਾਕਰਨਜਾਂਦੇਹਾਂ ਪਹਿਰਰਾਤ੍ਰਗਇਦੀਤੇ ਲੈਕੇ ਅਤੇਸਾਡੇ
ਗੁਰੂਨੇਭੀਖੁਆਜੇਕੀਸੇਵਾਹੀਤੇਪਾਇਆਹੈ ਫੇਰਸੈਦੋਘੇਉਨੇਉਸਪਾਸੋਂਪੁਛਿ
ਆ ਭਾਈਤੂੰਕਉਣਹੈ ਅਤੇਕਿਥੇਚਲਿਆਹੈ ਤਾਉਸਮਾਨੁਖਨੇਕਾਹਿਆ ਭਾਈ
ਮੈਖੁਆਜਾਹਾ ਇਤਸਮੇ ਨਿਤਗੁਰੂਨਾਨਕਜੀਦੇਦਰਸਨਵਾਸਤੇਆਵਦਾਹਾਅ
ਤੇ ਸੇਵਾਕਰਨਜਾਂਦਾਹਾ ਬਾਬਾਨਾਨਕਜੀਆਪਪੂਰਨਪਰਮੇਸਰਹੈ ਮੇਰੇਆਤਮੇਏਹ
ਸਹੀਹੈ ਓਹਪਰਮੇਸਰ ਜਿਸਨੇਇਸਸੀਸਾਰਨੂੰ ਪੈਦਾਕੀਤਾਹੈ ਉਸਾਵਿਚ ਤੇਗੁਰੂਨਾ
ਕਵਿਚਭੇਦਕੋਈਨਾਹੀ ਇਸਦੁਨੀਆਨੂੰਪਰਮੇਸਰਦੇ ਰਾਹਦਸਣੇਵਾਸਤੇ ਅਤੇ
ਦੁਨੀਆਨੂੰਉਧਾਰਨਵਾਸਤੇਪਰਮੇਸਰਨੇ ਗੁਰੂਨਾਨਕਜੀਦੀਦੇਹਧਾਰੀਹੈ ਅਤੇਸਿਰ
ਜਨਹਾਰਪਰਮੇਸਰਦਾ ਏਹਹੁਕਮਹੈ ਜੋਕੋਈਗੁਰੂਨਾਨਕਜੀਦੇ ਰਾਹਪੁਰਚਲੇਗਾ
ਸੋਮੇਰੇਲੋਕਨੂੰਪ੍ਰਾਪਤਹੋਵੇਗਾ, ਜਿਸਨੇਮੇਰਾਦਰਸਨਕਰਨਾਹੈ ਓਹਗੁਰੂਨਾਨਕਜੀ
ਦਾ ਦਰਸਨਕਰੇ ਇਸਵਾਸਤੇਮੈ ਨਿਤਬਾਬੇਦੀਟਹਿਲਾਵਿਚ ਹਾਜਰਹੁੰਨਾਹਾਂ ਏਹਬ
ਤ ਕਹਿਕਰਖੁਆਜਾਤੇਚਲਦਾਰਿਹਾ ਅਤੇਸੈਦੋਘੇਉਅਚਰਜਹੋਇਗਇਆ
ਤੇ ਸੈਦੋਘੇਉਨੇਕਾਹਿਆ ਭਾਈਅਸੀਕਹਦੇਹਾਂ ਜੋਸਾਡੇਗੁਰੂਨੇਖੁਆਜੇਕੀਸੇਵਾ
ਕਰਕੇ ਏਹਮਰਤਬਾਪਾਇਆਹੈ ਅਤੇਖੁਆਜਾ ਇਨਾਦੀਸੇਵਾਕਰਨਵਾਸਤੇਨਿਤਆ
ਵਦਾਹੈ ਫੇਰਖੁਆਜਾ ਸੈਦੋਘੇਉਨੂੰਮਿਲਿਆ ਕਿਤਨੇਕਦਿਨਾਪਿਛੇ ਸੈਦੋਨੂੰਆਖਿ
ਓਸਦੇਖ ਸੈਦੋਮੈ ਜੋਹਾਂਸੋਪਾਣੀਹਾ ਅਤੇਬਾਬਾਨਾਨਕਜੀਪਉਣਗੁਰੂਹੈ ਅਰਮੈਕ
ਈਵਾਰੀਉਸਤੇਉਪਾਜਿਆਹਾਂ ਅਤੇਕਈਵਾਰਉਸਦੇਵਿਚਮੈ ਸਮਾਇਗਇਆਹ
ਏਹਬਾਤਸੁਣਕੇ ਸੈਦੋਘੇਉਗੁਰੂਨਾਨਕਜੀਦੀ ਪੈਰੀਪਾਇਆ ਤਾਗੁਰੂਨਾਨਕਜੀ
ਪੁਛਿਆ ਜੋਭਾਈਤੁਸੀਇਤਸਮੈ ਪਹਿਰਰਾਤ੍ਰਗਇਦੀ ਕਿਉਆਏਹੋ ਅਰੁਅਗੇਤ
ਤੁਸੀਦਿਨਚੜ੍ਹੇਆਵਦੇਥੇ ਤਾ ਸੈਦੋਘੇਉਨੇਖੁਆਜੇਕੇਮਿਲਨੇਕੀਬੇਨਤੀਕਹਿਸੁ
ਣਾਈ ਤਾਗੁਰੂਨਾਨਕਜੀਨੇ ਇਕਸਬਦਕਾਹਿਆ ਗਉੜੀਬੈਰਾਗਣਮਹਲਾ ੧
॥ਰੈਣਿਗਵਾਈਸੋਇਕੈ ਦਿਵਸਗਵਾਇਆਖਾਇ॥ਹੀਰੇਜੈਸਾਜਨਮਹੈਕਉ
ਡੀਬਦਲੇਜਾਇ॥੧॥ਨਾਮਨਜਾਪਿਆਰਾਮਕਾ ਮੂੜ੍ਹੇ ਫਿਰਪਾਛੈਪਛੁਤਾਹਿਰੇ॥੧॥ਰ
ਹਾਉ॥ਅਨਤਾਧਨੁਧਰਣੀਧਰੇ ਅਨਤਨਚਾਹਿਆਜਾਇ॥ਅਨਤਕਉਚਾਹਨਜੋ
ਗਏ ਸੇਆਏ ਅਨਤਗਵਾਇ॥੨॥ਆਪਣਲੀਆਜੇਮਿਲੈ ਤਾਸਭੁਕੋ ਭਾਗਠੁਹੋਇ

Sri Satguru Jagjit Singh Ji eLibrary NamdhariElibrary@gmail.com

ਕਰਮਾਉਪਰ ਨਿਬੜੈਜੇਲੋੜੇ ਸਭੁਕੋਇ॥੩॥ਨਾਨਕ ਕਰਣਾਜਿਨਕੀਆਸੋ
ਈਸਾਰਕਰੇਇ॥ਹੁਕਮੁਨਜਾਪੀਖਸਮਕਾ ਕਿਸੈਵਡਾਈਦੇਇ॥੪॥੧॥ ਏਹਜੋ
ਜਗਤਦੇਜੀਵਹੈਨ ਜੋਰਾਤ੍ਰੀਨੂੰ ਸਉਂਕੇਗਵਾਵੁਦੇਹੈਨ ਅਤੇਦਿਨਖਾਵਣਦੇਧੰਧਿਆ
ਵਿਚਗਵਾਵੁਦੇਹੈਨ ਏਕਏਕਜੋ ਸ੍ਵਾਸਹੈ ਸੋਹੀਰੇਜੈਸੇ ਤੇਮੋਤੀਆਂਜੈਸੇਹੈਨ ਸੋ
ਵਿਖਿਆਕੇ ਭੋਗੋਵਿਖੇਗਵਾਵੁਦੇਹੈਨ ਜੋਸੁਖਾਲੀਸਾਸੀਵਾਹੁਗੁਰੂਨਹੀਧਿਆਵ
ਦੇ ਸੋਮਰਦੀਵਾਰੀਪਛੁਤਾਵੁਦੇਹੈਨ ਅਨਿਤਧਨਜੋਹਨਾਂਹੈਸੋਧਰਤੀਵਿਚਦਬਦੇਹੈ
ਪਾਪਕਰਕੇਇਕਠਾਕਰਤੇਹੈਨ ਅਨਿਤਜੋਪਰਮੇਸਰਕਨਾਮਹੈ ਸੋਨਹੀਰਾਹਤੇਜੋ
ਅਨਿਤਪਦਾਰਥਾਂਕਉਚਾਹਤੇਹੈਨ ਸੋਆਪਣਾ ਮਨੁਖਾਜਨਮ ਏਵੇਗਵਾਵੁਤੇਹੈਨ ਸੋ
ਪਦਾਰਥਭੀ ਕਰਮਾਦੇ ਲੇਖੇਬਿਨਾ ਨਹੀਹਥਆਵਤੇ ਗੁਰੂਨਾਨਕਜੀਕਹਿਦੇਹੈਨ
ਜਿਸ ਈਸਰਨੇਜਗਤਕਉਕੀਤਾਹੈ ਸੋਈਗੁਰੂਹੋ ਸੰਤਰੂਪਹੋਇਕੇਜੀਆਂਕੀਸਾਰ
ਲੇਤਾਹੈ ਗਿਆਨਤੇਨਾਮਦੇਤਾਹੈ ਵਾਹਿਗੁਰੂਦਾਹੁਕਮਨਹੀਜਾਣਿਆਜਾਂਦਾ ਜੋਕਿ
ਸੋਨੂੰ ਨਾਮਦੀਵਡਿਆਈਦੇਇ ਤਾਂਏਹ ਵਚਨਸੁਣਕੇਰਾਜੇਨੇਹਥਜੋੜਕੇਅਰਦਾ
ਸਕੀਤੀ ਜੀਮਨਦਾ ਤਾਂਵਿਸਾਹੁ ਕਛੁਨਹੀ ਇਕਦੂਵਚਨਸੁਣਦਾਹੈ ਇਕਦੂਭੁ
ਲਾਇਦੇਤਾਹੈ ਜੇਤੁਹਾਡਾਸਦਾਹੀਦਰਸਨਹੋਂਦਾਰਹੇ ਤਾਂਸਾਡਾਕਲਿਆਣਹੋਵੇਗਾ
ਤਾਂਬਚਨਹੋਇਆ ਸਾਡੇਦੋਇਰੂਪਹੈਨ ਸਰਗੁਨਰੂਪਸਰੀਰਹੈ ਤੇਨਿਰਗੁਨਰੂਪੀ
ਸਬਦਹੈ ਤੇਸਰੀਰਦਾ ਦਰਸਨਸਦੀਵਨਹੀਹੋਂਤਾ ਤੇਸਬਦਦਾਦਰਸਨਸਦੀਵ
ਹੋਤਾਹੈ ਤਾਂਸੈਦੋ ਘੇਉ ਏਹਬਾਰਤਾਸੁਣਕੇਗੁਰੂਜੀਅਗੇਨਮਸਕਾਰਕੀਤੀ ਤੇ
ਕਹਿਆ ਹੇਸੁਆਮੀ ਮੈਤੁਛਬੁਧਵਾਲਾਹਾਂ ਮੈਨੇਏਹਜਾਣਿਆਸੀ ਜੋਗੁਰੂਜੀਖੁ
ਆਜੇਕੀਸੇਵਾਕਰਤੇਹੈ ਅਤੇਏਹਬਿਭੂਤੀਖੁਆਜੇਕੋਲੋਂਹੀਹੈ ਮੈਏਹਨਹੀਜਾਣਦ
ਸਾਂ ਜੋਤੂਹੀਨਿਰੰਕਾਰਹੈ ਤੇਰਾਹੀਏਹਪਸਾਰਾਹੈ ਤੇਰਾਹੀਸਭਕੀਤਾਹੋਇਆਹੈ ਜਿ
ਨੇਤੂੰਜਗਾਵੇ ਸੋਈਜਾਗਦਾਹੈ ਤੇਰਾਹੀਕੀਤਾ ਸਭੁਹੋਂਦਾਹੈ ਤਾਂਗੁਰੂਜੀਨੇ ਇਕਸਲੋ
ਕਕਹਿਆ ਸਲੋਕਮਹਲਾ੧ ॥ਅਠੀਪਹਰੀਅਠਖੰਡ ਨਾਵਾਖੰਡੁਸਰੀਰੁ॥
ਤਿਸੁਵਿਚਿਨਉਨਿਧਿਨਾਮੁਏਕੁਭਾਲਹਿਗੁਣੀਗਹੀਰ॥ਕਰਮਵੰਤੀਸਾਲਾਹਿਆ
ਨਾਨਕਕਰਿਗੁਰੁਪੀਰੁ॥ਚਉਥੈਪਹਰਿਸਬਾਹਕੈਸੁਰਤਿਆਉਪਜੈਚਾਉ॥ਤਿਨਾ
ਦਰੀਆਵਾਸਿਉਦੋਸਤੀਮਨਿਮੁਖਿਸਚਾਨਾਉ॥ਓਥੈਅੰਮ੍ਰਿਤੁਵੰਡੀਐਕਰਮੀਹੋ
ਇਪਸਾਉ॥ਕੰਚਨਕਾਇਆਕਸੀਐਵੰਨੀਚੜੈਚੜਾਉ॥ਜੇਹੋਵੈਨਦਰਿਸਰ
ਫਕੀਬਹੁੜਿਨਪਾਈਐਤਾਉ॥੨॥ ਸਤੀਪਹਰੀਸਤੁਭਲਾ ਬਹੀਐਪੜਿਆਪਾ

ਜਾਉਥੈਪਾਪਪੁੰਨਵੀਚਾਰੀਐਕੂੜਾਹੋਵਟਵਾਸਾ॥ਤਿਥੈਖੋਟੇਸੁਟੀਅਹਿਖਰੇ ਕੀਚਹਿਸਾਬਾਸਾ॥ਬੋਲਣਫਾਦਲੁਨਾਨਕਾਦੁਖਸੁਖਖਸਮੈਪਾਸਾ॥੩॥ ਜਬ ਗੁਰੂਨਾਨਕਜੀਨੇਏਹੁਸਲੋਕੁਕਹਿਆ ਤਾਉਸਦੇਸਕੇਲੋਕ ਸਭਸ੍ਰੀਗੁਰੂਜੀ ਕੀਪੈਰੀਆਇਪਏ ਅਰੁਲਗੇਗੁਰੂਗੁਰੂਜਪਣ ਗੁਰੂਜੀਉਸਦੇਸਨੂੰਉਧਾਰਕੇ ਉਥੋਚਲੇਅਤੇ ਧਰਮਸਾਲਬਣਾਈਨਿਤਸਾਧਸੰਗਤਉਥੇਕਠੀਹੋਵੇ॥

॥ਅਗੇਸਾਖੀਮੁਨਾਫਕਦੇਸਵਿਚਇਕਰਾਜੇਨਾਲ

ਅਗੇਗੁਰੂਨਾਨਕਜੀਦੀਮਨਸਾਕੀਚਾਲ ਜਿਧਰਸੁਰਤਹੋਵੇ ਤਿਧਰਹੀਜਾਇ ਨਿਕਲੀਐ ਅਤੇਜਿਥੇਜਾਵਨਉਥੇਹੀਕੋਈਫਕੀਰਡੂਮਮਿਰਾਸੀਮੰਗਤਜੋ ਕੋਈਆਵੈ ਗੁਰੂਜੀਕੋਦੇਖਕੇ ਵਰਮੰਗਣਲਗਜਾਵੈ ਤਾਸ੍ਰੀਗੁਰੂਜੀਕਹਿਨ ਜਾਹੋਫਲਾਨੀਜਾਹਿਗਾਏਹੁਅਮਕਾਪਦਾਰਥਉਥੇਧਰਿਆਹੈ ਤੁਸੀਜਾਇਕੇ ਲੈਜਾਵੋ ਅਰੁਜੋਕੋਈਲੈਜਾਵੈ ਸੋਕਹੈ ਵਾਹੁਨਾਨਕਜੀ ਵਾਹੁਤੁਸੀਵਡੇਬਜੁਰ ਗਹੋ ਵਡੇਪੀਰਹੋ ਤਾਸਭਕਰਾਮਾਤਾ ਨਉਨਿਧੀ ਅਠਾਰਹਿਸਿਧੀਗੁਰੂਜੀਕੇ ਅਗੇਹਥਜੋੜੀਖੜੀਆਰਹਿਨ ਫੇਰਗੁਰੂਜੀਜਾਂਦੇਜਾਂਦੇ ਮੁਨਾਫਕਦੇਸਵਿ ਚਗਏ ਉਸਦੇਸਵਿਚ ਸ੍ਰੀਪਰਮੇਸਰਜੀਕਉ ਕੋਈਨਹੀਸੀਜਾਣਦਾ ਪਰਮੇ ਸਰਜੀਭੀਕੋਈਵਸਤਹੈਕਿਨਹੀ ਉਥੇਮੀਹਵੁਸਦੇਸਨਤਾਖੇਤੀਹੋਦੀਸੀਅ ਤੇਉਥੋਦਾਰਾਜਾਜੋਹੈਸੀ ਸੋਬਰਕਤਵਾਲਾਸੀ ਜੋਕੋਈਵਸਤੁਜਾਇਕਰਮੰਗੇ ਸੋਰਾਜਾਦੇਦਾਸੀ ਮੀਹਮੰਗੇਰਯਤ ਤਾਂਮੀਹਭੀਦੇਦਾਂਸੀ ਪੁਤ੍ਰਮੰਗਨਤਾਂਰਜਾ ਪੁਤ੍ਰਭੀਦੇਦਾਂਸੀ ਉਸਰਾਜਾਦੇਬਾਗਵਿਚਗੁਰੂਜੀਜਾਇਬੈਠੇ ਤੇਕਹਿਆਮ ਰਦਾਨਿਆ ਸਬਦਗਾਉ॥ ਗਉੜੀਮਹਲਾ੧ ॥ਭਉਮੁਚਭਾਰਾ ਵਡਾਤੋਲ ਮਨਮਤਿਹਉਲੀਬੋਲੇਬੋਲ॥ਸਿਰਧਰਚਲੀਐਸਹੀਐਭਾਰ॥ਨਦਰੀਕਰ ਮੀਗੁਰਵੀਚਾਰ॥੧॥ਭੈਬਿਨਕੋਇਨਲੰਘਸਪਾਰ॥ਭੈਭਉਰਖਿਆਭਾਇਸ ਵਾਰ॥੧॥ਰਹਾਉ॥ਭੈਤਨਅਗਨਭਖੈਭੈਨਾਲ॥ਭੈਭਉਘੜੀਐਸਬਦਸਵ ਾਰ॥ਭੈਬਿਨਘਾੜਤਕਚਨਿਕਚ॥ਅੰਧਾਸਚਾਅੰਧੀਸਟ॥੨॥ਬੁਧੀਬਾਜੀ ਉਪਜੈਚਾਉ॥ਸਹਸਸਿਆਣਪਪਵੈਨਤਾਉ॥ਨਾਨਕਮਨਮੁਖਬੋਲਣਵਾ ਉ॥ਅੰਧਾਅਖਰਵਾਉਦੁਆਉ॥੩॥ ਤਿਸਰਾਜਾਦੇਬਾਗਵਾਲੇਨੇਏਹੁਸ ਬਦਸੁਣਕੇਬਾਬੇਦਾਦਰਸਨਕਰਕੇਮਥਾਟੇਕਿਆ ਉਨਾਪੁਛਿਆਹੇਸੰਤ ਜੀਆਪਦਾਨਾਉਕਿਆਹੈ ਬਾਬੇਕਹਿਆ ਨਾਨਕਨਿਰੰਕਾਰੀਹੈ ਹਮਾਰਾਨਾਮ

ਤਾਉਸਨੇਕਹਿਆਰਾਜੇਨੇਕੀਆਪਕੀਖਬਰਦੇਤੇਹੈ ਤਾਬਾਬੇਨੇਕਹਿਆਮਹਾਰਾਜਜੋ
ਪਰਮਪੁਰਖਪਰਮੇਸਰਹੈ ਤਿਸਕਾ ਬਡਾਭਾਰਾਤੋਲਹੈ ਜੈਸੇਭਰਿਆਹੋਇਆਭਾਂਡਾ
ਡੋਲਦਾਨਹੀ ਸਖਣਾਂਡੋਲਦਾਹੈ ਮਨਮਤਿਵਾਲਾਹੌਲਾਹੋਤਾਹੈ ਸੋਓਹਡੋਲਦਾਹੈ ਜੋ
ਭਉਕੋਸਿਰਪੁਰਧਰਤੇਹੈ ਗੁਰਾਂਦੀਕ੍ਰਿਪਾਦ੍ਰਿਸਟਹੋਤੀਹੈ ਤਉਸਬਦਕਾ ਅਰਥਪ੍ਰ
ਪਤਹੋਤਾਹੈ ਤਬ ਆਗਿਆਨਦੇਸਮੁੰਦਰ ਸੇਂਪਾਰਪਰਤੇਹੈ ਜੈਸੇਅਗਨਵਿਚਧਾਤ
ਤਪਾਈਹੋਈ ਜੈਸੇਚਾਹੀਏਭੂਖਨਬਣਾਏਲੇਤੇਹੈ ਤਿਸੀਤਰਾਂਭਉਮੇ ਸਿਖਾਂਕਾ
ਰਿਦਾਸੁਧਹੋਤਾਹੈ ਜੈਸਾਚਾਹੀਏਸਵਾਰਲੇਤੇਹੈ ਭੈਬਿਨਜੀਆਂਦੀਪ੍ਰਾਣਤਨ
ਹੀਪ੍ਰਤੀਤੀਸਟਭੀਨਹੀਲਗਤੀ ਬਾਜੀਤੇਸਿਆਣਪਦੀਬੁਧਹੋਤੀਹੈ ਤਾਮਨ
ਨੂੰਨਹੀਲਗਤਾ ਤਾਗੁਰੂਨਾਨਕਜੀਕਹਿਆ ਆਗਿਆਨੀਆਂਨੂੰ ਬੋਲਣਾਂਜੋਹੈ ਸੋ
ਜਿਸਤਰਾਂਪਵਨਇਕਪਾਸੇਤੇ ਆਵਦੀਹੈ ਇਕਪਾਸੇਚਲੀਜਾਂਵਦੀਹੈ ਆਗਿਆ
ਨੀਆਂਦੇਰਿਦੇਵਿਖੇਨਹੀਠਹਿਰਤੇ ਜੈਸੇ ਸਖਣੀਆਂ ਬੰਦੂਕਾਂਦਾ ਅਵਾਜਹੁੰਦਾਹੈ
ਪਰਘਾਉਨਹੀਹੋਂਦਾ ਤੇਗੋਲੀਆਂਘਾਵਕਰਦੀਆਂਹੈਨ ਤੈਸੇਸੰਤਾਂਕਾ ਵਚਨਰਿ
ਦੇਨੂੰਘਾਵਕਰਦਾਹੈ ਆਗਿਆਨੀਆਂਕਾ ਵਚਨਘਾਵਨਹੀਕਰਦਾ ਜੈਸੇ ਬੋਝ
ਦੀਭਰੀਹੋਈਗਡੀਜਮੀਨਕਉਤੋੜਦੀਹੈ ਤੇਸਖਣੀਗਡੀਲਕੀਰਮਾਤ੍ਰਨਿ
ਸਾਨੀਕਰਤੀਹੈ ਤੈਸੇਗੁਰਮੁਖਾਂਕਾਵਚਨਰਿਦੇਕਉਭੇਦਜਾਤਾਹੈ ਅਤੇਮਨਮੁਖ
ਕਾ ਸਰਵਨਮਾਤ੍ਰਹੀਹੈ ਫੇਰਭੁਲਜਾਂਦਾਹੈ ਏਹਵਚਨਸੁਣਕੇ ਸਭਭੈਮਾਨਹੋ
ਏ ਅਤੇਰਾਜੇਕੋਕਹਿਆ ਹੇਰਾਜਾਆਪਕੇਬਾਗਮੇ ਤਿਨਸੰਤਆਏਹੈਨ ਏਕ
ਕਾਨਾਮ ਗੁਰੂਨਾਨਕਜੀਹੈ ਦੋਇਉਸਕੇਸਾਥਹੈ ਰਾਜਾਸੁਣਕੇ ਬਡਾਪ੍ਰਸੰਨਹੋਇ
ਆ ਅਰੁਰਾਜੇਨੇਅਪਣੀਆਂ ਦਾਸੀਆਂਕੋਭੇਜਾ ਬਡੇਉਤਮਪਦਾਰਥ ਦੇਇਕਰ
ਸੋਗੁਰੂਨਾਨਕਜੀਦੇਪਾਸਆਈਆਂ ਪ੍ਰਸਾਦਲੈਕਰ ਬਡੀਆਂਸੁੰਦਰ ਦ੍ਰਿਬਜੋਤ
ਲਗੀਆਂਆਪਣੇਕਟਾਖ੍ਯਦਿਖਾਵਣ ਤਾਬਾਬਾਜੀਕਹਿਆ ਇਸਸਰੀਰਮੇਸੁੰ
ਦਰਤਾ ਆਤਮਾਹੀਕੀਹੈ ਸਰੀਰਮੇਤੋਂ ਹਡੁਮਾਸਲੋਹੂਮਿਝ ਵਿਸਟਾਮੂਤ੍ਰਹੈ ਇਸ
ਕਰਕੇਸੁੰਦਰਨਹੀ ਤੇਜੇਹੜੇ ਅੰਮ੍ਰਿਤਰੂਪਭੋਜਨਖਾਈਦੇਹੈਨਸੋ ਵਿਸਟਾਹੋਜਾਂਦੇ
ਹੈਨ ਇਹਵਚਨਸੁਣਕੇ ਉਨਾਂਇਸਤ੍ਰੀਆਂਦੀਚਪਲਤਾਰਹਿਗਈ ਅਤੇਉਨਾਕ
ਆਹੇਸੰਤਜੀਸਾਨੂੰਕੁਛਉਪਦੇਸਕਰੋ ਤਾਗੁਰੂਨਾਨਕਜੀਸਬਦਕਹਿਆ

ਬਸੰਤਮਹਲਾ੧ ਅਸਟਪਦੀ ਜਗੁਕਊਆਨਾਮੁਨਹੀਚੀਤਾਨਾ
ਮਬਿਸਾਰਗਿਰੇਦੇਖਭੀਤਾ ਮਨੂਆਡੋਲੈਚੀਤਅਨੀਤਾ ਜਗਸਿਉਤੂਟੀਝੂਠ

Sri Satguru Jagjit Singh Ji eLibrary NamdhariElibrary@gmail.com

ਪਰੀਤਿ॥੧॥ਕਾਮਕ੍ਰੋਧਬਿਖੁਬਜਰੁਭਾਰੁ॥ਨਾਮਬਿਨਾਕੈਸੇਗੁਨਚਾਰੁ॥੧॥ਰਹਾਉ
ਘਰਿਬਾਲੂਕਾਘੂਮਨਘੇਰਿ॥ਬਰਖਸਬਾਣੀਬੁਦਬੁਦਾਹੇਰਿ॥ਮਾਤ੍ਰਬੂੰਦਤੇਧਰਿਚ
ਕਫੇਰਿ॥ਸਰਬਜੋਤਨਾਮੈਕੀਚੇਰਿ॥੨॥ਸਰਬਉਪਾਇਗੁਰੂਸਿਰਮੋਰੁ॥ਭਗਤਕਰ
ਉਪਗਲਾਗਉਤੋਰੁ॥ਨਾਮੁਰਤਉਚਾਹਉਤੁਝਓਰ॥ਨਾਮੁਦੁਰਾਇਰਹੈਸੋਚੋਰੁ॥੩
ਪਤਿਖੋਈਬਿਖੁਅੰਚਲਿਪਾਇ॥ਸਾਚਨਾਮਿਰਤਉਪਤਿਸਿਉਘਰਿਜਾਇ॥ਜੋ
ਕਿਛੁਕੀਨਸਿਪ੍ਰਭੁਰਜਾਇ॥ਭੈਮਾਨੈਨਿਰਭਉਮੇਰੀਮਾਇ॥੪॥ਕਾਮਨਿਚਾਹੈਸੁੰ
ਦਰਿਭੋਗੁ॥ਪਾਨਫੂਲਮੀਠੇਰਸਭੋਗ॥ਖੀਲੈਬਿਗਸੈਤੇਤੋਸੋਗ॥ਪ੍ਰਭਸਰਣਾਗ
ਤਕੀਨਸਿਹੋਗ॥੫॥ਕਾਪੜੁਪਹਿਰਸਿਅਧਿਕਸੀਗਾਰੁ॥ਮਾਟੀਫੂਲੀਰੂਪਬਿ
ਕਾਰੁ॥ਆਸਾਮਨਸਾਬਾਂਧੋਬਾਰੁ॥ਨਾਮਬਿਨਾਸੂਨਾਘਰਿਬਾਰੁ॥੬॥ਗਾਛਹੁਪੁ
ਤ੍ਰੀਰਾਜਕੁਆਰਿ॥ਨਾਮੁਭਣਹੁਸਚੁਦੋਤੁਸਵਾਰਿ॥ਪ੍ਰਿਉਸੇਵਹੁਪ੍ਰਭਪ੍ਰੇਮਅਧ
ਾਰਿ॥ਗੁਰਸਬਦੀਬਿਖੁਤਿਆਸਨਿਵਾਰਿ॥੭॥ਮੋਹਨਿਮੋਹਿਲੀਆਮਨਮੋਹਿ॥
ਗੁਰਕੈਸਬਦਿਪਛਾਨਾਤੋਹਿ॥ਨਾਨਕਠਾਢੇਚਾਹਹਿਪ੍ਰਭੂਦੁਆਰਿ॥ਤੇਰੇਨਾਮਿਸੰਤੋਖੇ
ਕਿਰਪਾਧਾਰਿ॥੮॥੧॥ ਜਗਤੁਕਊਆਹੈ ਵਿਖਿਆਰੂਪਾਵਿਸਟਾਖਾਵਦਾਹੈ
ਇਕਪਰਮੇਸਰਕਉਨਹੀਜਾਣਦਾ ਜੇੜ੍ਹੇਨਾਮਕੋਵਿਸਾਰਦੇਹੈਨ ਸੋਸਭਭੈਕੇਪ੍ਰਾਪ
ਤਹੋਤੇਹੈ ਏਹਮਨਜੋਹੈ ਸੋਅਨਿਤਪਦਾਰਥਾਂਨੂਦਉੜਦਾਹੈ ਗੁਰਮੁਖਝੂਠੀਪ੍ਰੀਤ
ਕੋਤੋੜਤੇਹੈ ਕਾਮਕ੍ਰੋਧਜੋਹੈਨ ਸੋਵਿਖਕੇ ਬਜਰਭਾਰਹੈਨ ਨਾਮਤੋਬਿਨਾ ਗੁਣਕਾਅ
ਚਾਰਨਹੀਪ੍ਰਾਪਤਹੋਤਾ॥੧॥ਏਹਸਰੀਰਰੇਤਕਾਘਰਹੈ ਕਾਮਕ੍ਰੋਧਘੂਮਨਘੇਰਹੈ ਸ
ਰੀਰਬੁਦਬੁਦੇਹੈ ਉਪਜਤੇਬਿਨਸਤੇਹੈਂ ਮਾਤਾਪਿਤਾਕੀਬੂੰਦਸੇਸਰੀਰਰੂਪੀਚਕ੍ਰੂ
ਆ ਜੋਤਮਹਾਰਾਜਦੀਇਸਦੇਵਿਚਹੈ ਸੋਨਾਮਕਰਕੇਪ੍ਰਾਪਤਿਹੋਤੀਹੈ॥ ਸਰਬਜੋ
ਉਪਾਵਹੈਨਗੁਰਾਂਕੇਸਬਦਕਰਪ੍ਰਾਪਤਹੋਤੇਹੈ॥੨॥ ਤਤੇਗੁਰਮੁਖਭਗਤਕਰਤੇਹੈ॥
ਗੁਰਾਂਦੀਚਰਨੀਲਗਤੇਹੈ ਜੋਨਾਮਨੂੰਵਿਸਾਰਤੇਹੈ ਸੋਈਚੋਰਹੈ ਜੋਸਚੇਨਾਮਨਾਲਰ
ਤੇਹੈ ਸੋਈਪਤਿਸਿਉਆਪਣੇਂਘਰਜਾਤੇਹੈ ਜੋਕੁਛਹੁੰਦਾਹੈ ਸੋਂਵਾਹਿਗੁਰੂਦੀਰਜਾ
ਇਵਿਚਹੁੰਦਾਹੈ ਜੋਵਾਹਿਗੁਰੂਦਾਭੈਮੰਨਦੇਹੈਨ ਸੋਈਨਿਰਭਉਹੁੰਦੇਹੈਨ॥੪॥ਤੁਸੀ
ਜੋਇਸਤ੍ਰੀਆਂ ਸੁੰਦਰਭੋਗਚਾਹੁੰਦੀਆਂਹੋ ਪਾਨਫੂਲਤੁਹਾਨੂੰਮਿਠੇਲਗਦੇਹੈਨ ਜਿਨ
ਦੇਅੰਦਰਵਿਖਿਆਦੀਪ੍ਰੀਤਹੈ ਸੋਈਖੋਟੇਹੈਨ ਤੁਮਾਰੇਸਾਥਰਸਭੋਗਕਰਕੇਜੋਵਿ
ਗਸਤਾਹੈ ਸੋ ਸੋਗਾਨੂੰਪ੍ਰਾਪਤਹੋਂਦਾਹੈ॥੫॥ਅਤੇਅਸੀ ਨਰਾਇਣਨਾਮਕੇਉਪਾਸਕਹੋ
ਉਸਕਾਕੀਆਂਭੁਲਮਾਨਤੇਹੈ ਤੁਸੀਬਸਤਰਪਹਿਰਤੀਆਂਹੋ ਸੀਗਾਰਕਰਤੀਆਂ

Sri Satguru Jagjit Singh Ji eLibrary NamdhariElibrary@gmail.com

ਹੇ ਇਹ ਸਰੀਰ ਜੋ ਮਾਟੀ ਕਾ ਵਿਕਾਰ ਰੂਪ ਹੈ ਇਸਕੀ ਆਸਾ ਮਨਸਾ ਕਰਕੇ ਮਨ ਤੁਹਾਂਡਾ ਬਧ
ਹੂਆ ਹੈ ਨਾਮ ਤੋਂ ਬਿਨਾ ਘਰ ਬਾਰ ਸੰਗ ਸੁਣਿਆ ਹੈ ਹੇ ਰਾਜਕੁਆਰ ਹੇ ਪੁਤ੍ਰੀਅਹੁ ਤੁਸੀ ਰਾਜੇ
ਪਾਸ ਜਾਵਹੁ ਪਰਮੇਸਰ ਕਾ ਨਾਮ ਜਪਹੁ ਆਪਣਾ ਜਨਮ ਸਵਾਰਹੁ ਪਰਮੇਸਰ ਕੇ ਸੇਵਕ
ਮਹਾਰਾਜ ਕੇ ਨਾਮ ਕਾ ਅਧਾਰ ਕਰਹੁ ਤੇ ਗੁਰਾਂ ਦੇ ਸਬਦ ਕਰਿ ਵਿਖਿਆ ਕੇ ਤਿਆਗੋ ਮਾ
ਮੋਹਣੀ ਜੋ ਵਡੁ ਗੁਰੂ ਹੈ ਤਿਸ ਨੇ ਮੇਰਾ ਮਨ ਮੋਹ ਲੀਆ ਹੈ ਗੁਰਾਂ ਦੇ ਸਬਦ ਕਰਕੇ ਤਿਸ
ਨੂੰ ਮੈ ਪਛਾਣਤਾ ਹਾਂ ਗੁਰੂ ਨਾਨਕ ਜੀ ਕਹਿੰਦੇ ਹੈਂ ਨ ਤਿਸ ਕੇ ਦੁਆਰੇ ਮੈ ਖਲੋਤਾ ਹਾਂ ਜਿਨ
ਨੂ ਸਤਿਗੁਰਾਂ ਦੀ ਕਿਰਪਾ ਹੈ ਸੋ ਪਰਮੇਸਰ ਕੇ ਨਾਮ ਕਰਿ ਸੰਤੋਖੇ ਹੈਨ ਸੋ ਵਿਸਿਓਕੇ ਰ
ਸਹੁ ਕੇ ਨਹੀ ਰਹਿੰਦੇ ਹੈਂ ॥੯॥ ਏਹ ਬਚਨ ਸੁਣਕਰ ਮੋਹਣੀਆਂ ਰਾਜੇ ਪਾਸ ਗਈਆਂ
ਹੇ ਰਾਜਾ ਜੀ ਸਾਧ ਕੇ ਮੋਹਨੇ ਵਾਸਤੇ ਹਮ ਗਈ ਥੀਂ ਸਾਧੂ ਨੇ ਹਮ ਕੋ ਮੋਹ ਨ ਕਰ ਲੀਆ ਹੈ
ਚਲੋ ਤੁਸੀ ਭੀ ਸਾਧੂ ਕਾ ਦਰਸਨ ਕਰਹੁ ਉਨਾ ਦੇ ਦਰਸਨ ਕੀਏ ਸੰਤੁ ਆਵਦੀ ਹੈ
ਤਾਂ ਰਾਜੇ ਨੇ ਅਪਨੀ ਰਾਣੀ ਕੋ ਕਹਾ ਪਹਿਲੇ ਤੁਮ ਜਾਓ ਸਾਧੂ ਕਾ ਦਰਸਨ ਕਰ ਆਓ
ਮੈ ਪੀਛੇ ਜਾਊਂਗਾ ਰਾਣੀ ਮੋਤੀਆਂ ਦਾ ਥਾਲ ਅਤੇ ਪ੍ਰਸਾਦ ਭੇਟਾ ਲੈਕਰ ਆਈ ਆਇ
ਪ੍ਰਸਾਦ ਆਗੇ ਰਖਿਆ ਇਕ ਮੁਠ ਪ੍ਰਸਾਦ ਦੀ ਮਰਦਾਨੇ ਨੂੰ ਦੇ ਦਿਤੀ ਅਤੇ ਕਹਿਓ
ਨੇ ਏਹ ਮੋਤੀ ਅਤੇ ਪ੍ਰਸਾਦ ਫੇਰ ਲੇ ਜਾਵੁ ਰਾਣੀ ਕਹਿਆ ਹੇ ਸੰਤ ਜੀ ਏਹ ਮੋਤੀ ਬਡੇ ਕੀ
ਮਤੀ ਹੈਨ ਬਚਨ ਹੋਇਆ ਇਨ ਮੋਤੀਆਂ ਨਾਲ ਨਹੀ ਨਿਭਣਾ ਵਾਹਗੁਰੂ ਦਾ ਨਾਮ ਨਾ
ਲ ਨਿਭੇਗਾ ਸਾਡੇ ਕੋਲ ਧਨ ਬਹੁਤ ਹੈ ਏਹ ਵਚਨ ਬਾਬੇ ਜੀ ਕੇ ਸੁਣਕੇ ਸਭ ਸੰਗ ਕੀਆਂ
ਜੋ ਔਰਤਾਂ ਹੈਸਨ ਤਿਨਾਂ ਨੂ ਪਰੇ ਕਰਕੇ ਬਾਬੇ ਜੀ ਦੇ ਚਰਨਾਂ ਤੇ ਰਾਣੀ ਗਿਰ ਪਈ ਬਡੀ ਪ੍ਰ
ਰਥਨਾ ਕੀਤੀ ਹੇ ਸੰਤ ਜੀ ਮੈ ਤੇਰੀ ਸਰਨ ਆਈ ਹਾਂ ਮੇਰੀ ਰਖਿਆ ਕਰ ਰਖ ਲੈ ਮੈਨੂੰ
ਮੈ ਅਨਾਥ ਹਾਂ ਅਤੇ ਦੀਨ ਹਾਂ ਤੁਸੀ ਦੀਨਾਨਾਥ ਹੋ ਸੰਤ ਸਾਮਰਥ ਹੋ ਹੇ ਮਹਾਰਾਜ ਜੀ ਮੇ
ਰੇ ਘਰ ਲੜਕੀ ਹੋਈ ਨੂੰ ਦੋ ਬਰਸ ਹੋਏ ਹੈਨ ਲੜਕੀ ਹੋਈ ਸੀ ਮੈ ਪੁਤ੍ਰ ਕਹਿ ਦੀਆ ਹੇ
ਰਾਜਾ ਮੇਰੇ ਘਰ ਪੁਤ੍ਰ ਭਇਆ ਹੈ ਪਰ ਚਾਰ ਬਰਸ ਤੁਸਾਂ ਲੜਕੇ ਦੇ ਮੂੰਹ ਨਾਹੀ ਲਗਣਾ
ਅਤੇ ਏਹ ਛਲ ਮੈ ਰਾਜੇ ਨਾਲ ਇਸ ਵਾਸਤੇ ਕੀਆ ਹੈ ਜੋ ਰਾਜਾ ਮੁਝ ਕੋ ਛੋਡ ਕੇ ਹੋਰ ਰਾ
ਣੀ ਪਾਸ ਨ ਜਾਵੇ ਤੁਸੀ ਤ੍ਰਿਕਾਲ ਗਿਆਨੀ ਹੋ ਮੇਰਾ ਪੜਦਾ ਢਕਣਾ ਮੇਰੇ ਮਨ ਬਡੀ ਚਿ
ਤਾ ਹੈ ਸੰਤ ਚਿੰਤਾ ਦੂਰ ਕਰ ਦੇਤੇ ਹੈ ਲੋਕ ਪਰਲੋਕ ਦੀ ਰਾਣੀ ਕੀ ਦੀਨਤਾ ਸੁਣਕੇ ਮਹਾਰ
ਾਜ ਦਇਆਲੂ ਨੇ ਕਹਾ ਪਰਮੇਸਰ ਸਰਬ ਸਕਤਿ ਵਾਲਾ ਹੈ ਸਾਮਰਥ ਹੈ ਚਾਹੇ ਤਾਂ ਇਸਤ੍ਰੀ
ਕਾ ਪੁਰਖ ਕਰੇ ਪੁਰਖ ਕੋ ਇਸਤ੍ਰੀ ਕਰ ਦੇਵੇ ਤੂ ਪੂਰਖ ਭਗਵਾਨ ਕਾ ਧਿਆਨ ਕਰ ਮਹਾ
ਰਾਜ ਕੇ ਭੇਖ ਕਾ ਜੋ ਸੰਤ ਸਾਧੂ ਆਵੇ ਤਿਸਕੀ ਸੇਵਾ ਕਰਨੀ ਛਲ ਨਹੀ ਕਰਨਾ ਭੇਖ

Sri Satguru Jagjit Singh Ji eLibrary NamdhariElibrary@gmail.com

ਮੇਅਲੇਖਹੈ ਕਿਸੀਕਾਪੜ੍ਹਦਾਨਹੀਉਥਲਣਾ ਇਸਲੜਕੇਕੋ ਤਾਲਾਵਮੇਇਸਨ
ਕਰਵਾਓ ਲੜਕੀਕੇ ਬਸਤ੍ਰਉਤਾਰੇ ਉਸਲੜਕੀਕੇ ਅੰਗ ਸਭੁਲੜਕਿਆਂਕੇਨਜ
ਰਆਏ। ਰਾਣੀਨੇਂਲੜਕੇਕੋ ਇਸਨਾਨਕਰਾਇਕੇ ਜਿਤਨੇਮੋਤੀਥੇਅਰਭੂਖਣਥੇ
ਸਭੁਦਾਨਕਰੇ   ਗੁਰੂਨਾਨਕਜੀਕੇ ਬਚਨਕਾਸਦਕਾ ਰਾਜਕੁਵਰਕੋ ਲੈਕਰ ਬਾਬੇ
ਜੀਦੀ ਚਰਨੀਆਇਲਗੀ ਅਤੇਰਾਣੀਨੇਕਹਾ ਹੇਮਹਾਰਾਜ ਤੇਰਾਸਦਕਾ ਮੈਨੂੰਏਹੁਪੁਤ੍ਰ
ਮਿਲਿਆਹੈ ਇਸਕੋ ਆਪਣਾਸਿਖਕਰੀਏ ਮਹਾਰਾਜਨੇ ਸਤਿਨਾਮਕਾ ਉਪਦੇਸ
ਦੀਆ ਤਾਂਰਾਣੀਘਰਆਈ ਰਾਜੇਨੂੰ ਕਹਿਆ ਜੈਸਾਬਾਬਾਨਾਨਕਜੀ ਸੁਣੀਦਾਸੀ ਤੈ
ਸਾਹੀਦੇਖਿਆਹੈ ਅਤੇ ਏਹੁਮੇਰੇ ਬੇਟੀਹੋਈਥੀ ਤੇਰੇ ਡਰਕਰਕੇ ਮੈ ਬੇਟਾਕਹਿਆਥਾ
ਸੋਗੁਰੂਜੀਨੇ ਬੇਟਾਕਰਦੀਆਹੈ ਏਹੁਬਾਤਰਾਜਾਨੇ ਸੁਣਕਰ ਬਡ੍ਰੇਖੁਲ੍ਹੇਦਾਨਕੀਏ
ਅਤੇਆਪਪੈਰਾਂਥੀਨੰਗਾ ਸਤਿਗੁਰਾਂਦੇਚਰਨਾਂਪਾਸ ਆਇਆ ਆਇਰਾਜੇਨੇਮਥਾ
ਟੇਕਿਆ ਰਾਜੇਨੇਕਹਾ ਹੇਗੁਰੂਜੀਉਪਦੇਸਕਰੋ   ਗੁਰੂਜੀ ਸਬਦਕਹਿਆ।
ਆਸਾਮਹਲਾ੧   ਮਕਾਇਆਕਾਗਦਮਨਪਰਵਾਣਾ।ਸਿਰਕੇਲੇਖਨਪੜੈਇ
ਆਣਾ।ਦਰਗਾਹਿਘੜੀਅਹਿਤੀਨੇਲੇਖ।ਖੋਟਾਕਾਮਨਆਵੈਵੇਖੁ।੧।ਨਾਨਕਜੇਵਿ
ਚਰੁਪਾਹੋਇ।ਖਰਾਖਰਾਆਖੈ ਸਭੁਕੋਇ।੧।ਕਾਜੀਕੂੜੁਬੋਲਿਮਲਖਾਇ।
ਬ੍ਰਾਹਮਣਨਾਵੈਜੀਆਘਾਇ।ਜੋਗੀਜੁਗਤਿਨਜਾਣੈਅੰਧਾ।ਤੀਨੇਉਜਾੜੇਕਾਬੰ
ਧਾ।ਸੋਜੋਗੀਜੋਜੁਗਤਪਛਾਣੈ।ਗੁਰਪ੍ਰਸਾਦੀਏਕੋਜਾਣੈ।ਕਾਜੀਸੋਜੋਉਲਟੀ
ਕਰੈ।ਗੁਰਪਰਸਾਦੀਜੀਵਤਮਰੈ।ਸੋਬ੍ਰਾਹਮਣਜੋਬ੍ਰਹਮਬੀਚਾਰੈ।ਆਪਤਰੈਸਗ
ਲੇਕੁਲਤਾਰੈ।੩।ਦਾਨਸਵੰਦਸੋਈਦਿਲਧੋਵੈ।ਮੁਸਲਮਾਨਸੋਈਮਲੁਖੋਵੈ।
ਪੜ੍ਹਿਆਬੂਝੈਸੋਪਰਵਾਨਾ।ਜਿਸੁਸਿਰਦਰਗਾਹਿਕਾਨੀਸਾਨਾ।੪।।੧।। ਏਹੁਕਾਇ
ਆਜੋਸਰੀਰਹੈ ਸੋਏਹੁਕਾਗਦਹੈ ਅਤੇਮਨਜੋਹੈ ਜੋਇਸਕੇਉਪਰ ਪਰਵਾਨਾਲਿਖਿ
ਆਹੂਆਹੈ ਜੋਇਸਕਾਲੇਖਹੈ ਸੋਪ੍ਰਥਮੇਹੀਇਸਕੇਸੀਸਪਰਲਿਖਿਆਹੈ ਮਾਤਾ
ਕੇਗਰਭਮਾਹਿ ਏਹਜੋਆਪਣੀਚਤੁਰਾਈਕਰਤਾਹੈ ਸਿਰਕੇਲੇਖਲਿਖੇਹੈ ਪਰਜੋ
ਅੰਦਰਰੁਪਾਖਰਾਹੋਤਾਹੈ ਸੋਈਕਿਮਿਆਵਤਾਹੈ ਜੈਸੇਰਾਜਾਦੇਦੁਆਰੇ ਟਕਸਾਲ
ਘੜੀਦੀਹੈ ਸੁਇਨੇਰੁਪੇਤਾਂਬੇਕੀ ਜੇਨਾਵਿਚੋਖਰਾ ਹੋਤਾਹੈ ਸੋਈਕੰਮਆਵਦਾਹੈ।
ਇਸੇਤਰਾ ਤਿੰਨਪ੍ਰਕਾਰਦੇਮਨੁਖਹੈਨ ਇਕਤਾਮਸੀ ਹੈਨਜੋਅਠੇਪਾਹਿਰਜੁਧ
ਵਿਚਰਹਿਦੇਹੈਨ ਓਹਭੀਜਪਦਾਨਕਰਤੇਹੈ ਨਾਮਜਪਦੇਹੈਨ ਅੰਦਰੋਸੁਧਹੋਤੇਹੈ
ਇਕਰਾਜਸੀ ਆਪਣੇ ਵਿਵਹਾਰਾਂਵਾਲੇਹੈਨ ਸੋਭੀਪਰਮੇਸਰਦਾਨਾਮਜਪਦੇਹੈਨ

Sri Satguru Jagjit Singh Ji eLibrary NamdhariElibrary@gmail.com

ਤੇ ਵੰਡਕੇਖਾਂਦੇਹੈਨ ਸੋਈਸੁਧਹੈਤੇਹੈ ਤੇਸਾਤਕੀ ਜੋਭਜਨਵਾਲੇ ਸਿਮਰਨ ਵਾਲੇਹੈ
ਨ ਸੋਭੀਜੋਅੰਦਰ ਉਨਕੇਅਭਮਾਨਨਹੀ ਹੁੰਦਾਤਾ ਸਰਬਨੂਪਰਮੇਸਰ ਰੂਪਜਾਣਤੇ
ਹੈਨ ਓਹ ਸਭਤੇ ਵਸੇਖਹੈਨਾ ਅਤੇ ਜੋਹੜੇ ਪਖੰਡੀਹੈਨ ਸੋਕੰਮਨਹੀ ਆਂਵਦੇ ਅਤੇ
ਜੋਹੜੇ ਰਾਜਾਹੈਨ ਤੇ ਕਾਜੀਹੈਨ ਨਿਆਉਨਹੀਕਰਦੇਸੋ ਵਿਖ ਖਾਂਦੇਹੈਨ ਅੰਤਨੂੰਨਰਕਾਂ
ਵਿਚ ਜਾਨਗੇਤੇ ਬ੍ਰਾਹਮਣ ਜੋਹੜੇ ਇਸਨਾਨ ਕਰਦੇਹੈਨ ਤੇਜੀਆਂਨੂੰਦੁਖ ਦੇਂਦੇਹੈਨ ਤੇਪ
ਰਾਇਆ ਪਦਾਰਥ ਲੈਲੈਖਾਂਦੇਹੈਨ ਸੋਨਰਕਾਂਕੇ ਪ੍ਰਾਪਤਹੋਵਦੇਹੈਨ ਅਤੇ ਜੋਹੜਾ ਜੋਗੀ
ਪ੍ਰਾਣਾਂਦੀ ਸੁਰੇਤਗੀਨਹੀਰਖਦਾਤੇਪਾਖੰਡ ਕਰਕੇ ਲੋਕਾਨੂੰਦਿਖਾਵਦੇਹੈਨ ਸੋਅਗਿ
ਆਨੀਅੰਧਾਹੈ ਏਹਪ੍ਰਾਣਬੰਧਾਪਨਾਹੈਨ ਜੋਪ੍ਰਾਣਕਾ ਸਮਾਧਾਨਹੀਕਰਤਾ ਸੋਉਜ
ਨਮੇਮੁਹਾਵਤਾਹੈ ਜੋਅੰਦਰਪਰਮੇਸਰਕਾਨਾਮੁਹੋਵੈ ਤੋਤੀਨੋਹੀ ਸਫਲਹੈਨ ਬੁਧਵਾ
ਨਸੋਈਹੈ ਜੋਆਪਣੀ ਹਉਮੈਕੀ ਮੈਲਧੋਤਾਹੈ ਪੜ੍ਹਿਆ ਸੋਈਹੈ ਜੋਗੁਰਾਂਦੇ ਵਚਨਕੋ
ਕਮਾਵਦਾਹੈ ਜੋਅੰਦਰਹੁ ਸੁਧਹੈ ਸੋਈ ਵਸੇਖਹੈ ਏਹਵਚਨ ਸੁਣਕੇ ਰਜਾਚਰਨਾਂਪਰ
ਗਿਰਪੜਿਆ ਅਤੇਪ੍ਰਬਥਨਾਰਾਜੇਨੇਕੀਤੀ ਹੇਗੁਰੂਜੀ ਮੇਰੇਪਰਕਿਰਪਾਕਰੋ ਮੇਰੇਮਨ
ਵਿਚਾਵਿਕਾਰ ਬਹੁਤ ਭੁਰੇਹੋਏਹੈਨ ਤੁਸੀਆਪਣੀਮਿਹਰਕਰਕੇ ਮੇਰੀਮੈਲਕਾਟਛੋਰੋ
ਤਾਗੁਰੂਜੀ ਕਹਿਆਹੇਰਾਜਾਨਾਮਜਪੋ ਉਤਮਭੋਜਨ ਤਿਆਰਕਰਕੇ ਆਏ ਸੰਤ ਸ
ਧਾਂਕੋ ਛਕਾਓ ਭਾਵਨੀਸਹਿਤ ਨੰਗੇਜੋਹੋਵਨ ਤਿਨਾਨੂ ਬਸਤਰਪਹਿਨਾਓ ਅਭਮਾਨ
ਨਹੀਕਰਨਾ ਅਤੇ ਸੰਤਾਂਵਿਚਮੇਰੇ ਵਿਚਭੇਦਨਹੀਜਾਣਨਾ ਤਾਂਤੇਰੇ ਸਭਅਉਗਣ ਬਖਸੇ
ਜਾਨਗੇ ਅਤੇ ਵਾਹੁਗੁਰੂ ਵਾਹਗੁਰੂ ਜਪਦੇਗਾਹਿਣਾ ਤੇਰਾਕਰਤਾਰ ਭਲਾਕਰ ਦੇਵੇਗਾ
ਓਹਰਾਜਾ ਅਗੇਭੀ ਬਰਕਤਵਾਲਾਸੀ ਰਯਤਦੇ ਲੋਕਾਨੇ ਬੇਨਤੀਕੀਤੀ ਹੇਰਾਜਾ
ਅਸਾਨੂ ਮੀਂਹ ਮਿਲੇ ਰਾਜਾਨੇ ਕਹਿਦੀਆ ਜਾਵੋ ਮੀਂਹ ਦਿਤਾ ਤਾਂਮੀਂਹ ਬਰਸ ਗਿ
ਆ ਇਸ ਬਾਤਕਰਵਹਾਂਕੇ ਲੋਕ ਪਰਮੇਸਰਨੂੰ ਕੁਛ ਵਸਤਨਹੀ ਜਾਣਦੇਸੇ ਇਸਪ
ਧਦੇ ਬਦਲੇ ਓਹ ਨਗਰੀ ਕੇ ਲੋਕ ਨਰਕਾਂਦੇ ਅਧਕਾਰੀਸੇ ਬਾਬੇਜੀ ਕਹਿਆ ਏਹਨਗ
ਰੀਰਸਾਤਲਜਾਂਦੀਹੈ ਹੁਣ ਏਹਨਗਰੀਕਾ ਉਧਾਰਕਰਨਾ ਚਾਹੀਏ ਤਾਗੁਰੂਜੀ ਉਸ
ਬਾਗਵਿਚੋ ਉਠਕੇ ਤਿਨਾਂਕੋਹਾਂ ਦੀ ਵਿਥਪੁਰ ਜਾਇਬੈਠੇ ਇਕ ਖੇਤ ਵਿਚ ਧੂਆਂ ਜਾਇ
ਪਾਇਆ ਅਤੇ ਮੀਂਹ ਬਰਸਣੇਤੇ ਰਹਿਗਇਆ ਰਈਯਤ ਲੋਕ ਰਾਜੇ ਪਾਸ ਜਾਕੇ
ਪੁਕਾਰੇ ਹੇਰਾਜਾਜੀ ਖੇਤੀਆਂ ਸੁਕਤੀਆਂਹੈ ਮੀਂਹਮਿਲੇ ਰਾਜੇਕਹਿਆ ਜਾਓਮੀਂਹ
ਬਰਸੇਗਾ ਸਭਲੋਕ ਟੁਰਗਏ ਜਾਂਪੰਜ ਸਤਦਿਨ ਗੁਜਰੇ ਮੀਂਹ ਨਾਂਪਾਇਆ ਫੇਰ
ਲੋਕਪੁਕਾਰੇ ਫੇਰਭੀਰਾਜੇਕਹਿਆ ਹੁਣਜਾਵੋ ਮੀਂਹ ਬਰਸੇਗਾ ਲੋਕਗਏ ਰਾਜੇਨੇ

Sri Satguru Jagjit Singh Ji eLibrary NamdhariElibrary@gmail.com

ਇੰਦਰਕਾ ਮੰਤ੍ਰਪੜ੍ਹਿਆ ਅਗੇਤੇ ਦਸਗੁਨਾ ਫੇਰਭੀ ਮੀਹਨਾ ਬਰਸਿਆ ਤਾਂ ਰਈਅਤਕੇ ਲੋਕਾਂਨੂੰ ਰਾਜਾ ਕਹਨੇ ਲਾਗਾ ਮੈਂਤਾਂ ਆਪਣੇ ਜੇਹਾ ਬਹੁਤੇਰਾ ਯਤਨ ਕਰ ਰਿਹਾਹਾਂ ਪਰ ਮੀਹੁ ਨਾਹੀ ਹੋਂਦਾ ਰਾਜੇਨੇ ਜਬਾਬ ਦਿਤਾ ਸਾਰੀ ਰਈਯਤ ਰਾਜੇਤੇ ਬੇਮੁਖ ਹੋਇਗਈ ਅਤੇ ਜਿਸ ਕਿਰਸਾਣਦੀ ਖੇਤੀਵਿਚ ਗੁਰੂਜੀ ਬੈਠੇਸਨ ਓਹ ਕਿਰਸਾਣ ਗੁਰੂਜੀ ਪਾਸ ਆਇ ਬੈਠਦਾਸੀ ਉਸ ਪਾਸੋਂ ਗੁਰੂ ਸਾਹਿਬ ਰਾਜੇਦੀ ਖਬਰ ਪੁਛਦੇ ਰਹਿੰਦੇਸਨ ਇਕਦਿਨ ਓਹ ਕਿਰਸਾਣ ਬੈਠਕੇ ਗੁਰੂਜੀ ਪਾਸ ਲਗਾ ਝੂਰਨ ਅਤੇ ਕਹਿਣ ਲਗਾ ਬਾਬਾਜੀ ਹੁਣ ਵਡਾ ਕਹਿਰ ਹੋਇਆ ਹੈ ਮੀਹੁ ਨਾਹੀ ਵਰਸਦਾ ਤੇ ਸਭ ਦੇਸ ਉਜੜ ਜਾਵੇਗਾ ਤਾਂ ਸ੍ਰੀ ਗੁਰੂਜੀ ਕਹਿਆ ਹੁਣੇ ਮੀਹ ਨਾਹੀ ਵਰਸਿਆ ਕਿ ਅਗੇ ਭੀ ਕਦੀ ਨਹੀ ਬਰਸਿਆ ਤਾਂ ਉਸ ਜਟ ਕਹਿਆ ਬਾਬਾਜੀ ਮੀਹ ਤਾਂ ਹੁਣੇ ਹੀ ਨਹੀ ਵਰਸਦਾ ਤਾਂ ਗੁਰੂਜੀ ਕਹਿਆ ਅਗੇ ਮੀਹ ਕਉਣ ਵਰਸਾਂਵਦਾਸੀ ਤਾਂ ਜਟਨੇ ਕਹਿਆ ਗੁਰੂਜੀ ਅਗੇ ਰਾਜਾ ਮੀਹ ਵਰਸਾਂਵਦਾਸੀ ਗੁਰੂਜੀ ਕਹਿਆ ਹੁਣ ਰਾਜੇਨੂੰ ਕਹੋ ਤਾਂ ਜਟਨੇ ਕਹਾ ਜੀ ਹੁਣ ਤਾਂ ਰਾਜੇਨੂੰ ਬਹੁਤ ਜਾਇਕੇ ਕਹਿਆ ਹੈ ਹੁਣ ਰਾਜੇ ਪਾਸੋਂ ਹੁੰਦਾ ਕੁਛ ਨਹੀ ਕਿਆ ਜਾਣੀਏ ਰਾਜੇਨੂੰ ਕਿਆ ਹੋਇਆ ਤਾਂ ਸ੍ਰੀ ਗੁਰੂਜੀ ਕਹਿਆ ਸੁਣ ਭਾਈ ਜੇ ਤੁਸੀ ਸ੍ਰੀ ਪਰਮੇਸਰ ਜੀ ਕਾ ਨਾਮ ਸਿਮਰੋਗੇ ਤਾਂ ਮੀਂਹ ਵਰਸੈਗਾ ਨਹੀਂ ਤਾਂ ਕਦੀ ਨਹੀ ਵਰਸਣਾ ਉਸ ਜਟਨੇ ਆਖਿਆ ਬਾਬਾਜੀ ਸ੍ਰੀ ਪਰਮੇਸਰ ਕਿਸਨੂੰ ਆਖਦੇ ਹਨ ਤੇ ਰਹਿੰਦਾ ਕੇਹੜੀ ਜਾਗਾ ਹੈ ਤਾਂ ਗੁਰੂਜੀ ਹਸਕੇ ਕਹਾ ਸੁਣ ਭਾਈ ਪਰਮੇਸਰ ਜੀ ਤਾਂ ਸਭ ਸ੍ਰਿਸਟ ਵਿਚ ਹੈ ਅਤੇ ਸਾਰੀ ਸ੍ਰਿਸਟ ਉਸੇ ਕੀਤੀ ਹੈ ਸਰਬਾਈ ਹਾਜਰ ਹੈ ਜਿਥੇ ਅਰਾਧੀਏ ਤਹਾਂ ਹੀ ਮਉਜੂਦ ਹੈ ਤਾਂ ਉਸ ਜਟਨੇ ਕਹਿਆ ਬਾਬਾਜੀ ਇਥੇ ਤਾਂ ਸ੍ਰੀ ਪਰਮੇਸਰ ਜੀਨੂੰ ਕੋਈ ਜਾਣਦਾ ਭੀ ਨਹੀ ਜੋ ਸ੍ਰੀ ਪਰਮੇਸਰ ਜੀ ਕਉਣ ਹੈ ਮੈ ਅਜ ਤੁਹਾਡੇ ਪਾਸੋਂ ਸੁਣਿਆ ਹੈ ਜੋ ਪਰਮੇਸਰ ਭੀ ਕੋਈ ਹੈ ਤਾਂ ਸ੍ਰੀ ਗੁਰੂਜੀ ਕਹਾ ਤੁਸੀ ਹੁਣੇ ਸ੍ਰੀ ਪਰਮੇਸਰ ਪਾਸੋਂ ਮੀਂਹ ਮੰਗੋਗੇ ਤਾਂ ਹੁਣੇ ਹੀ ਮੀਂਹ ਬਰਸੇਗਾ ਤਾਂ ਉਸ ਜਟਨੇ ਕਹਾ ਬਾਬਾਜੀ ਬਿਨ ਦੇਖੇ ਪਰਮੇਸਰ ਕਿਉਂਕਰਿ ਜਾਣੀਏ ਤਾਂ ਗੁਰੂਜੀ ਕਹਾ ਓਹ ਦੇਖਣੇ ਗੋਚਰਾ ਨਾਹੀ ਤਾਂ ਜਟਨੇ ਕਹਾ ਬਾਬਾਜੀ ਓਹੁ ਕਿਉਂਕਰਿ ਜਾਣੀਏ ਤਾਂ ਸ੍ਰੀ ਗੁਰੂਜੀ ਕਹਿਆ ਭਾਈ ਓਹ ਕੁਦਰਤ ਤੇ ਜਾਂਣਿਆ ਜਾਂਦਾ ਹੈ ਤਾਂ ਉਸ ਜਟਨੇ ਕਹਿਆ ਕੁਦਰਤ ਕਿਆ ਹੁੰਦੀ ਹੈ ਤਾਂ ਗੁਰੂਜੀ ਕਹਾ ਭਾਈ ਤੂੰ ਕੁਦਰਤ ਏਹੁ ਜਾਂਣ ਜੋ ਹਲ ਫੇਰ ਅਤੇ ਬੀਜ ਪਾਉ ਦੇਖਾਂ ਖੇਤੀ ਜੰਮੇਗੀ ਯਾਂ ਨਾ ਜੰਮੇਗੀ ਅਤੇ ਜੇ ਤਾਂ ਤੇਰੀ ਖੇਤੀ ਉਗੀ ਤਾਂ ਤੂੰ ਜਾਣੀ ਜੋ ਕੋਈ ਪਰਮੇਸਰ ਜੀ ਹੈ ਤਾਂ ਉਸ ਜਟਨੇ ਕਹਿਆ ਤੇਰੀ

ਅਹਰਬਾਨੀਕਰਕੇ ਮੀਹਬਰਸੇਗਾ ਪਰਹਲ ਐਵੇਂਨਹੀਫਿਰਦਾ ਬਿਨਬਾਰਸਹੋਏ
ਤੇ ਤਾਗੁਰੂਜੀਨੇਂਕਹਿਆ ਤੂੰ ਹਲਲਿਆਉ ਆਣਕਰ ਜਮੀਨ ਵਾਹੁ ਤਾਂਓਹਜਟਘ
ਰਜਾਇਕੇ ਹੋਰਨਾਂਲੋਕਾਂਪਾਸਕਹਿਆ ਸੁਣੋ ਭਾਈ ਇਕ ਫਕੀਰਆਇਉ ਕਹਿਦਾਹੈ
ਤੁਸੀ ਸ੍ਰੀਪਰਮੇਸਰਜੀਕਾਨਾਮਸਿਮਰੋ ਅਤੇਜਮੀਨ ਮੇਹਲਫੇਰੋ ਬੀਜਪਾਵੋ ਖੇ
ਤੀਉਗੈਗੀ ਏਹੁ ਬਾਤ ਸੁਣਕੇ ਸਭਲੋਕਹਸੇ ਤੇਕਹਾ ਅਰੇ ਬੋਪੇ ਕਦੀਮੀਹ ਸੇ ਬਿ
ਨ ਭੀਖੇਤੀਹੋਈਹੈ ਤਾਂ ਉਸਜਟਨੇ ਆਣਗੁਰੂਜੀਨੂੰ ਕਹਿਆ ਹੇ ਬਾਬਾਜੀ ਮੈਨੂੰ ਲੋ
ਕਹਸਤੇਹੈ ਕਹਤੇਹੈਂ ਕਦੀਮੀਹਤੇ ਬਿਨਭੀ ਖੇਤੀ ਹੋਈਹੈ ਤਾਗੁਰੂਜੀਕਹਿਆ ਭਾ
ਈ ਤੇਰੀ ਖੇਤੀ ਜੇਮਣੇਂਦੇ ਅਸੀ ਜਾਮਨਹਾਂ ਤੈਂ ਓਸਜਟਨੇ ਗੁਰੂਬਾਬੇਜੀ ਦੇਆਖੇ
ਉਪਰ ਪਰਤੀਤ ਕਰਕੇ ਹਲ ਲੈਕੇ ਆਇਆ ਗੁਰੂਜੀਨੇ ਕਹਿਆ ਇਕਆਦਮੀ
ਹਲਵਾਹੇ ਦੂਜਾਪਿਛੇ ਪਿਛੇ ਬੀਜਪਾਉਂਦੇਜਾਓ ਉਨਨੇ ਏਵੇਹੀ ਕੀਤਾ ਜਿਉਗੁਰੂ
ਜੀਕਹਿਆ ਉਨਾਂਦੀਰੀਸਨਾਲਹੋਰਨਾਂਭੀ ਗੁਰੂਜੀਕੀਪੈਰੀਪਏ ਉਨਾਂਨੂੰ ਭੀਆ
ਗਿਆਹੋਈ ਬਚਾਤੁਸੀਭੀ ਬੀਜਪਾਓ ਜੋ ਕੋਈਗੁਰੂਜੀਕੇਪਾਸਆਵੈ ਤਿਸਨੂੰ
ਏਹੀਆਗਿਆਹੋਵੈ ਸ੍ਰੀਪਰਮੇਸਰਨੂੰ ਯਾਦਕਰੋ ਹਲਵਾਹੋ ਬੀਜਪਾਵੋ ਜਿਤ
ਨਾਗਿਰਾਂਉਸੀ ਸਭਨਾਂਨੇ ਬੀਜਪਾਇਆ ਜਮੀਨਵਾਹਕੇ ਅਤੇ ਸ਼ੁਭਪਰਮੇਸਰਕ
ਭਜਨਕਰਨਲਗੇ ਅਤੇਕਿਤਨੇਕਦਿਨ ਬੀਤੇ ਤਾਖੇਤੀਆਂਭੀਉਗੀਆ ਤਾਂਰਾਜੇਨੇ
ਏਹੁਬਾਤ ਸੁਣੀ ਇਕ ਸੰਤਨੇ ਸਾਰੇਵਸਤੀਕੇਲੋਕਾਂਨੂੰ ਉਪਦੇਸਕੀਆਹੇ ਅਤੇਖੇਤੀ
ਆਂ ਉਗੀਆਂਹੈਨ ਏਹੁ ਬਾਤ ਦੇਖਕੇ ਰਾਜਾਗੁਰੂਸਾਹਿਬ ਜੀਕੀਪੈਰੀ ਆਇ ਪਾਇ
ਆ ਤਾਂ ਸ੍ਰੀਪਰਮੇਸਰਜੀਕੀ ਕ੍ਰਿਪਾਨਾਲ ਭੁਲੇ ਖੇਤਜੰਮੇ ਅਤੇ ਇਕਦਿਨਰਾਜਾਭੀ
ਅਤੇਵਸਤੀਕੇ ਲੋਕਭੀ ਸਭ ਇਕਠੇ ਹੋਇਕਰ ਬਾਬਾਜੀਦੇਪਾਸ ਬੈਠੇਸੇ ਬਾਤਾਂਕਰ
ਰਹੇਸੇ ਖੇਤੀਆਂ ਜੰਮਣਕੀਆਂ ਤਾਂਗੁਰੂਜੀਨੇਕਹਿਆ ਬਚਾ ਤੁਸੀ ਇਕ ਬੂਟਾ ਪੁਟ
ਕੇ ਦੇਖੋ ਤਾਂ ਸਹੀ ਜੋ ਬੂਟੇਦੇ ਹੇਠ ਕਿਆਹੈ ਤਾ ਓਹੁਜਟ ਬੂਟਾਪੁਟਕਰਿਦੇਖਨਤਾ ਬੂਟੇ
ਦੇਹੇਠ ਅੰਗਿਆਰ ਹੈਨ ਤਾਂ ਏਹੁ ਕੁਦਰਤ ਦੇਖਕਰ ਸਭਰਾਜਾ ਪਰਜਾ ਹੈਰਾਨ ਹੋ ਹੁਇ
ਗਏ ਅਰਕਹਿਣਲਗੇ ਵਾਹੁ ਤੇਰੀ ਕੁਦਰਤ ਧੰਨਗੁਰੂ ਬਾਬਾਨਾਨਕਜੀਹੈ ਹੇਗੁਰੂਜੀ
ਜੇ ਤੈਨੂੰ ਭੁਣਦੇ ਹੈ ਤਾਂ ਅੰਗਿਆਰਾਂ ਤੇ ਖੇਤੀ ਪਕਾਈਹੈ ਇਸ ਬਾਤਨੂੰ ਦੇਖਕਰ ਰਾਜਾ
ਪਰਜਾ ਗੁਰੂਸਾਹਿਬਕੇ ਸਿਖ ਹੋਏ ਲਗੇ ਨਿਰੰਕਾਰ ਕਰਤਾਰ ਗੁਰੂ ਗੁਰੂ ਜਪਣ ਜਾਂ
ਕਹਾਂ ਪਰਮੇਸਰਕਾ ਭਜਨ ਬੰਦਗੀ ਹੋਵੈ ਗੁਰੂਕੇ ਪਰਤਾਪ ਕਰ ਘਰਘਰ ਧਰਮ
ਸਾਲ ਬਣਗਈ ਸਭਲੋਕਾਂਨੂੰ ਬਾਣੀ ਪ੍ਰਾਪਤ ਹੋਈ ਗੁਰੂਬਾਬੇ ਬਾਣੀਕਾ ਦਾਨਦਿ

Sri Satguru Jagjit Singh Ji eLibrary NamdhariElibrary@gmail.com

ਤਾ ਸਤਿਨਾਮਕਾ ਚਕਰ ਫੇਰਿਆ ਅਤੇਗੁਰੂਜੀਨੇਉਸ ਦੇਸਕਾਨਾਮ ਸੁਆਲਿਓ
ਦੇਸ ਰਖਿਆ ਸਭੁਲੋਕਾਂਨੂ ਨਾਮਦਾਨ ਦਇਆ ਧਰਮ ਪਰਉਪਕਾਰ ਦਿੜ੍ਹਾਇਆ
ਅਤੇਗੁਰੂਜੀ ਉਥੋ ਤੁਰਨ ਲਗੇ ਤਾਰਾਜੇਨੇ ਸੁਣਿਆ ਗੁਰੂਜੀ ਤਿਆਰ ਹੋਏ ਹੈਨ
ਰਾਜਾਆਇਗੁਰੂਜੀਕੀ ਚਰਨੀਲਗਾ ਅਤੇਕਹਾ ਮਹਾਰਾਜ ਹੁਣਤਾਂ ਆਪਦੇਚਰਨ
ਦੇਪਰਤਾਪਕਰਕੇ ਖੇਤੀਆਂਹੋਈਆਂਹੈਨ ਪਿਛੋ ਆਪਕੇ ਸਾਡਾ ਕੀਹਾਲ ਤਾਗੁਰੂ
ਜੀਨੇਕਹਾ ਹੇਰਾਜਾ ਨਿਰੰਕਾਰ ਕਰਤਾਰ ਵਾਹੁਗੁਰੂ ਪਰਮੇਸਰਨੂੰ ਯਾਦਕਰਿਆਕਰੋ
ਸਰਬ ਬਿਆਪਕ ਪਰਮੇਸਰ ਦੀ ਕਿਰਪਾਕਰਕੇ ਤੁਹਾਡੇ ਕਾਰਜ ਸਉਰਨਗੇ ਜੇਕਰ
ਕਰੋ ਪਰਮੇਸਰਨੂੰ ਯਾਦਕਰੋ ਜਤ ਸਤ ਰਖਣਾਂ ਜੁਲਮ ਨਹੀਂਕਰਨਾ ਸਭਕਾ ਭਲਾਬ
ਛਨਾ ਪਰਮੇਸਰ ਤੁਹਾਡਾ ਭੀ ਭਲਾਕਰੇਗਾ ਧਰਮਦੀ ਕਿਰਤਕਰਨੀ ਵੰਡਖਾਣਾਂ ਪ
ਰਮੇਸਰਨੂ ਹਾਜਰ ਹਜੂਰ ਜਾਣਨਾਂ ਸਭ ਸੰਗਤ ਇਕਤ੍ਰ ਹੋਇਕਰ ਕੜਾਹਪ੍ਰਸਾ
ਤਿਹਾਵਲ ਕਰਾਇਕਰ ਰਖਣਾਂ ਇਕਮਨ ਹੋਇਕਰ ਹਥਜੋੜਕੇ ਅਰਦਾਸਕਰ
ਨੀ ਹੇਭਗਵੰਤ ਹੇ ਸਰਬ ਸਾਮਰਥ ਅਸੀ ਤੇਰੇਜੀਵਹਾ ਤੂੰ ਸਾਡਾ ਮਾਲਕ ਹੈ ਆ
ਪਣੀ ਕਿਰਪਾਕਰਕੇ ਸਾਨੂੰ ਮੀਹ ਮਿਲੈ ਹੇਰਾਜਾ ਹੋਰ ਜੇਕਾਰਜ ਹੋਵੇ ਸਭਨੇ ਇਕ
ਤ੍ਰ ਹੋਇਕਰ ਪਰਮੇਸਰ ਅਗੇ ਅਰਦਾਸ ਕਰਨੀ ਸਭ ਕਾਰਜ ਮੈਂ ਤੁਹਾਡੀ ਫਤੇ ਹੋਵੇਗੀ

ਆਗੇ ਸਾਖੀ ਅਰਬਦੇਸ ਲਾਜਬਰਦ ਪਾਤਸਾਹਾ

ਇਕ ਦਿਨ ਮਰਦਾਨੇ ਕਹਿਆ ਗੁਰੂਜੀ ਅਰਬਦੇਸ ਜੋਹੈ ਸੋਕੈਸਾਹੈ ਤਾਗੁਰੂਜੀ
ਕਹਿਆ ਮਰਦਾਨਿਆਂ ਤੁੰਹਿ ਦੇਖਣਾਹੈ ਤੈਨੂੰ ਦਿਖਾਇ ਲਿਆਂਵਦੇਹਾ ਤਾਭਾਈ
ਬਾਲੇਨੂੰ ਕਹਿਆ ਕਿਉਬਾਲਾ ਮਰਦਾਨਾਂ ਕਿਆਕਹਿਦਾਂਹੈ ਭਾਈਬਾਲੇ ਕਹਿਆ
ਗੁਰੂਜੀ ਜਿਉ ਤੁਹਾਡੀ ਰਜਾਇ ਤਾਂ ਗੁਰੂਜੀ ਮੁਨਾਫਕਦੇ ਸਤੇ ਉਠਕਰ ਚਲਦੇਰ
ਹੇ ਜਾਂਦੇਜਾਂਦੇ ਅਰਬ ਅਸਥਾਨਦੀ ਵਲਾਇਤਾਵਿਚ ਜਾਇ ਵੜੇ ਉਸਦੇਸਦਾ
ਪਾਤਸਾਹ ਲਾਜਬਰਦ ਨਾਮਕਰਕੇ ਆਖੀਦਾਹੈਸੀ ਅਤੇਬਹੁਤਜੁਲਮੀਕਰਦਾ
ਸੀਪਰਜਾਦੇਲੋਕ ਵਡੇ ਦੁਖੀ ਹੈਸਨ ਅਤੇਜੇਕੋਈ ਹਿੰਦੂਸਥਾਨਦਾ ਉਸਮੁਲਕ
ਵਿਚ ਜਾਂਦਾਸੀ ਤਿਸਨੂ ਗਰਦਨ ਮਰਵਾਂਉਦਾਸੀ ਏਹੁ ਧ੍ਰੋਮ ਉਸ ਮੁਲਕ ਵਿਚਬ
ਹੁਤ ਹੋਰਹੀਸੀ ਉਸ ਮੁਲਕਦੇ ਲੋਕਾਂਦੀ ਅਵਾਜ ਪਰਮੇਸਰ ਨੇਸੁਣਕੇ ਬਾਬਾ
ਨਾਨਕਜੀਨੂੰ ਅਕਾਸਬਾਣੀ ਕਰਕੇ ਅਵਾਜ ਹੋਈ ਜੋ ਹੇਨਾਨਕਜੀ ਤੇਰੇਤਾਈ ਇਕ
ਖਿਲਕਾ ਮਿਲਦਾਹੈ ਤਿਸਕੋ ਪਹਿਨਕੇ ਇਸ ਬਾਦਸਾਹਕੇਰਾਹਿਪਾਓ ਇਸਮੁਲਕ
ਦੇਲੋਕ ਬਡੇ ਦੁਖੀਹੈਨ ਤਾਗੁਰੂਜੀ ਕਹਿਆ ਬਹੁਤ ਭਲਾਜੀ ਤਾਗੁਰੂ ਬਾਵੇਜੀਨੇ

ਜਾਇਕਰ ਸ੍ਰੀਠਾਕੁਰਜੀ ਅਗੇ ਮਥਾਟੇਕਿਆ ਤਾ ਗੁਰੂਜੀ ਦੇਖੇ ਤਾ ਉਸ ਖਿਲਕੇ ਪ
ਰ ਬੜੀ ਕੁਦਰਤ ਕੇ ਅਖਰ ਲਿਖੇ ਹੂਏ ਹੈਨ ਆਰਬੀ ਤੋਰਕੀ ਫਰਸੀ ਹਿੰਦਵੀ
ਸਾਹਸਕ੍ਰਿਤ ਏਹ ਪੰਜ ਜਤਰਾ ਕੇ ਅਖਰ ਲਿਖੇ ਹੈਨ ਗੁਰੂਜੀਨੇ ਏਹ ਖਿਲਕਾ ਗਲੇ
ਪਾਹਿਨਕਰ ਸਹਿਰ ਤੇ ਬਾਹਰ ਵਾਰ ਦੋਇ ਕੋਸ ਪਰ ਜਾਇ ਬੈਠੇ ਸਤਾ ਦਿਨ ਗੁਜਰਗ
ਏ ਬੈਠਿਆਂ ਲੋਕਾਨੇ ਦੇਖਕੇ ਕਹਿਆ ਦੇਖੋ ਭਾਈ ਏਹੁ ਕੈਸਾ ਦਰਵੇਸ ਹੈ ਜਿਸਕੇ
ਖਿਲਕੇ ਪਰ ਤੀਹ ਸੁਪਾਰੇ ਕੁਰਾਨ ਕੇ ਲਿਖੇ ਹੈਨ ਅਰ ਚਾਰੇ ਵੇਦ ਕਾ ਅਰਥ ਭੀ ਲਿ
ਖਿਆ ਹੋਇਆ ਹੈ ਏਹੁ ਦੇਖਕਰ ਲੋਕਾਨੇ ਬਾਦਸਾਹ ਨੂ ਖਬਰ ਕੀਤੀ ਕਹਿਆ ਹੇ
ਬਾਦਸਾਹ ਜੀ ਇਕ ਐਸਾ ਦਰਵੇਸ ਹਮਾਰੇ ਦੇਸ ਇਸ ਸਾਹਿਰ ਮੇ ਆਇਆ ਹੈ ਜੋ
ਉਸਕੇ ਖਿਲਕੇ ਪਰ ਤੀਹ ਸਿਪਾਰੇ ਕੁਰਾਨ ਕੇ ਲਿਖੇ ਹੋਏ ਹੈਨਿ ਅਰ ਪੰਜ ਭਾਂਤ ਕੇ ਅ
ਖਰ ਲਿਖੇ ਹੋਏ ਹੈਨ ਤਾ ਪਾਤਸਾਹ ਨੇ ਵਜੀਰਾਂ ਨੂੰ ਕਹਿਆ ਉਸ ਫਕੀਰ ਦੇ ਗਲੋਂ ਖਿ
ਲਕਾ ਉਤਰਾ ਲਿਆਵੋ ਤਾ ਵਜੀਰਾਂ ਨੇ ਗੁਰੂਜੀ ਨੂ ਕਹਿਆ ਜੋ ਹੇ ਦਰਵੇਸ ਏਹੁ ਖਿ
ਲਕਾ ਅਪਣੇ ਗਲੇ ਤੇ ਉਤਾਰ ਦੇਓ ਬਾਦਸਾਹ ਕੇ ਵਾਸਤੇ ਬਾਦਸ਼ਾਹ ਮੰਗਤੇ ਹੈ ਹੁਕ
ਮ ਨਹੀ ਮੋੜਨਾ ਬਾਦਸਾਹ ਕਾ ਨਹੀ ਤਉ ਆਪ ਕੋ ਦੁਖ ਦੇਵੇਗਾ ਏਹ ਬਾਤ ਸੁਣਕੇ ਗੁਰੂ
ਨਾਨਕ ਜੀ ਨੇ ਕਹਿਆ ਹੇ ਭਾਈ ਤੁਹਾਡੇ ਕੋਲੋ ਉਤਰਤਾ ਹੈ ਤਾ ਉਤਾਰ ਲੇਵੋ ਇਤਨਾ ਸੁਨ
ਕੇ ਜਿਤਨੇ ਨਫਰ ਵਜੀਰ ਕੇ ਸਾਥ ਹੈਸਨ ਸਭ ਦਉੜੇ ਵਾਸਤੇ ਉਤਾਰਨ ਕੇ ਓਹ ਖਿਲ
ਕਾ ਕੁਦਰਤੀ ਅਰ ਰੰਗਾਤੀ ਉਸਕਾ ਕੁਦਰਤੀ ਨਿਰੰਕਾਰ ਕੀ ਕੁਦਰਤ ਸੇ ਬਾਬੇਜੀ ਕੇ ਗ
ਲੇ ਪਹਿਰਿਆ ਹੋਇਆ ਉਨਾ ਤੁਛ ਲੋਕਾਂ ਜਗਤ ਕੇ ਜੀਵਾਂ ਪਾਸੇ ਕੈਸੇ ਉਤਰ ਸਕੇ ਗੁਰੂ
ਜੀ ਕੇ ਗਲੇ ਤੇ ਬਹੁਤੇਰਾ ਯਤਨ ਕਰ ਰਹੇ ਪਰ ਖਿਲਕਾ ਗਲੇ ਉਤਰੈ ਨਾਂਹੀ ਖਿਚਿਆ
ਖੀਚਤਾ ਨਾਂਹੀ ਫਾੜਿਆਂ ਫਟਤਾ ਨਹੀ ਸਭ ਲੋਕ ਅਚਰਜ ਹੋਇ ਗਏ ਬਾਦਸਾਹ ਕੋ ਖ
ਬਰ ਭੇਜੀ ਵਜੀਰਨੇ ਕਿ ਖਿਲਕਾ ਫਕੀਰ ਕੇ ਗਲੇ ਤੇ ਨਹੀ ਉਤਰਤਾ ਬਾਦਸਾਹ ਸੁਨ
ਕਰ ਬਡਾ ਕ੍ਰੋਧ ਕਰਨੇ ਲਗਾ ਅਰ ਕਹਨੇ ਲਾਗਾ ਇਹ ਦਰਵੇਸ ਹਿੰਦੂ ਹੈ ਇਸਕੋ ਦ
ਰੀਆਵ ਵਿਚ ਡੋਬ ਦਿਓ ਏਹ ਹੁਕਮ ਬਾਦਸਾਹ ਕਾ ਲੈਕਰ ਵਜੀਰ ਨੇ ਬਾਬੇਜੀ ਕੋ ਦਰਿ
ਆਈ ਮੇ ਡਾਲ ਦਿਤਾ ਬਡਾ ਕ੍ਰੋਪ ਕਰਕੇ ਖਲਕ ਤੂੰ ਦੇਖਤੇ ਹੈ ਖੜੇ ਓਹ ਖਿਲਕਾ ਬਾਬੇਜੀ
ਦੇ ਗਲੇ ਕਾ ਭੀਜਾ ਭੀ ਨਹੀ ਰੰਚਕ ਜਲ ਸਪਰਸ ਨਹੀ ਹੋਇਆ ਅਤੇ ਬਰਫ ਦੇ ਵ
ਡਾਨੇ ਦੋ ਨੌਹਾ ਥੇ ਪਰ ਬਾਬੇਜੀ ਕੋ ਉਠਾਇ ਲੀਆ ਅਰ ਚਰਨ ਬੰਦਨਾ ਕੀਤੀ ਅਤੇ ਦ
ਰਿਆ ਦੇ ਕਨਾਰੇ ਪਰ ਬੈਠਾਇਆ ਖੁਆਜੇ ਨੇ ਸਭ ਲੋਕ ਦੇਖਕਰ ਅਚਰਜ ਹੋਇ ਗਏ
ਬਾਦਸਾਹ ਕੋ ਖਬਰ ਭੇਜੀ ਫਕੀਰ ਪਾਨੀ ਮੇ ਡੁਬਤਾ ਭੀ ਨਹੀ ਤਾ ਪਾਤਸਾਹ ਨੇ ਹੁਕਮ ਦੀ

Sri Satguru Jagjit Singh Ji eLibrary NamdhariElibrary@gmail.com

ਆ ਲਕੜੀਆ ਇਕਠੀਆ ਕਰਕੇ ਫਕੀਰਕੇ ਅਗਨਮੈ ਜਲਾਇ ਦੇਵੋ ਤਾਂ ਵਜੀ
ਰ ਲਕੜੀਆਂ ਕੇ ਬਡੇ ਬਡੇ ਅੰਬਾਰ ਇਕਠੇ ਕਰਕੇ ਬਾਬੇ ਨਾਨਕ ਜੀ ਦੇ ਉਦਾਲੇ ਜੋੜ
ਕਰ ਆਗ ਲਗਾਈ ਤਾਂ ਬਾਬੇ ਨਾਨਕ ਜੀ ਦੇ ਅਗਨ ਦੇਵਤਾ ਨੇ ਚਰਨ ਬੰਦਨਾ ਕੀਤੀ
ਇਕ ਰੋਮ ਕੋ ਭੀ ਸੇਕ ਨਹੀ ਲਗਾ ਬਾਬਾ ਜੀ ਬੈਠੇ ਹੈ ਸਾਵਧਾਨ ਹਜਾਰਾਂ ਮਣ ਲਕੜੀ
ਆਂ ਜਲਕਰ ਰਾਖ ਹੋਇ ਗਈਆ ਏਹੁ ਖਬਰ ਪਾਤਸਾਹ ਕੋ ਪਹੁਚੀ ਕਿ ਸਤਾ ਦਿਨ
ਅਗ ਬਲਦੀ ਰਹੀ ਉਸ ਦਰਵੇਸ ਕਾ ਏਕ ਵਾਲ ਭੀ ਨਹੀ ਜਲਿਆ ਏਹ ਸੁਨਕਰ
ਬਾਦਸਾਹ ਨੇ ਕਹਾ ਏਹ ਫਕੀਰ ਕੋਈ ਚੇਟਕੀ ਹੈ ਅਬ ਇਸ ਫਕੀਰ ਕੋ ਬਡੇ ਉਚੇ
ਮਕਾਨ ਤੇ ਗਿਰਾਇ ਦੇਓ ਤਬ ਵਜੀਰਾਂ ਨੇ ਇਕ ਬਡੇ ਉਚੇ ਪਹਾੜ ਕੇ ਊਪਰ ਤੇ ਧਕੇਲ
ਦੀਆ ਤਬ ਪਵਨ ਦੇਵਤਾ ਨੇ ਬਾਬਾ ਜੀ ਕੋ ਏਕ ਸਿੰਘਾਸਨ ਪਰ ਬਿਠਾਇ ਦੀਆ ਬਹੁ
ਤ ਸੁੰਦਰ ਫੂਲੋ ਕੀ ਸੇਜਾ ਬਿਛੀ ਹੈ ਤਿਸ ਪਰ ਬੈਠੇ ਹੈ ਏਹੁ ਦੇਖਕੇ ਬਡੇ ਅਚਰਜ ਹੋਏ
ਵਜੀਰਾਂ ਕਹਿਆ ਹੇ ਪਾਤਸਾਹ ਫਕੀਰ ਅਬ ਭੀ ਜਿੰਦਾ ਹੈ ਏਹੁ ਸੁਨਕਰ ਬਾਦਸਾਹ ਬਡੇ
ਅਚਰਜ ਮੈ ਆਇਆ ਅਰ ਕਹਾ ਏਹੁ ਹਿੰਦੂ ਬਡਾ ਨਾਟਕ ਚੇਟਕ ਵਾਲਾ ਹੈ ਬਾਦਸਾਹ
ਨੇ ਕਹਾ ਹੇ ਵਜੀਰ ਇਸ ਫਕੀਰ ਕੋ ਇਕ ਬਡਾ ਖਾਤ ਖੋਦਕੇ ਉਸ ਮੈ ਪਾਇ ਦੇਵੋ ਅਤੇ ਉ
ਪਰ ਉਸਦੇ ਪਥਰ ਪਾਇਕੇ ਦਬ ਦੇਓ ਵਜੀਰ ਨੇ ਉਸੀ ਤਰਾਂ ਕੀਆ ਸੈਕੜੇ ਮਣਾਂ ਦੇ ਪ
ਥਰ ਪਾਇਕਰ ਦਬਾਇ ਦੀਆ ਅਪਨੇ ਅਪਨੇ ਘਰਾਂ ਕੋ ਚਲੇ ਆਏ ਸਭ ਲੋਕਾਂ ਨੇ
ਏਹੀ ਅਪਨੇ ਜੀਅ ਮੇ ਠਾਨੀ ਕਿ ਅਬ ਏਹੁ ਦਰਵੇਸ ਨਹੀ ਬਚੇਗਾ ਅਗਲੇ ਭੁਲਕੇ ਮੈ
ਬਾਬਾ ਨਾਨਕ ਜੀ ਸਾਵਧਾਨ ਬੈਠੇ ਹੈਂ ਏਹ ਦੇਖਕਰ ਬਾਦਸਾਹ ਨੇਂ ਕਹਾ ਮੇਰੇ ਰੂਬਰੋ ਗਰਦ
ਨ ਮਾਰੋ ਤਾਂ ਵਜੀਰਾਂ ਨੇ ਪਕੜਕੇ ਮਾਰਿਆ ਸਸਤ੍ਰ ਬਾਬਾ ਜੀ ਕੋ ਲਗੇ ਨਾਹੀ ਬਾਦਸਾਹ
ਬਡੇ ਗੁਸੇ ਮੈਂ ਆਇਆ ਅਤੇ ਕਹਾ ਇਸ ਕੋ ਸੂਲੀ ਦੇਓ ਜਬ ਸੂਲੀ ਕੇ ਨਜੀਕ ਗੁਰੂ
ਜੀ ਕੋ ਲੈ ਗਏ ਤਬ ਸੂਲੀ ਹਰੀ ਹੋਇ ਗਈ ਤਬ ਸਭ ਵਜੀਰਾਂ ਨੇ ਮੰਤ੍ਰੀਆਂ ਨੇ ਮਿਲਕ
ਰ ਕਹਾ ਹੇ ਖੁਦਾਇ ਏਹੁ ਕਿਆ ਸਰਾਰ ਹੈ ਬਡਾ ਅਚਰਜ ਹੈ ਇਸ ਫਕੀਰ ਕੋ ਕਿਤਨੀ
ਸਜਾਇ ਭੁਈ ਹੈ ਬਾਦਸਾਹ ਕੋ ਖਬਰ ਭਈ ਲੋਕਾਂ ਕਹਿਆ ਜੀ ਅਸੀ ਤਾਂ ਬਹੁਤੇਰਾ
ਆਪਣੇ ਜੇਹਾ ਕਰ ਰਹੇ ਹਾਂ ਓਹੁ ਫਕੀਰ ਮਰਤਾ ਨਹੀ ਨਾ ਉਸਕੇ ਗਲੇ ਤੇ ਚੋਲਾ ਹੀ ਮਿ
ਲਤਾ ਹੈ ਤਾਂ ਬਾਦਸਾਹ ਕੇ ਪਾਸ ਜੋ ਵਡੀ ਉਮਰ ਕੇ ਅਰ ਕੁਲੇ ਭੁਲੇ ਲੋਕ ਬੈਠੇ ਥੇ ਉਨੋ ਨੇ
ਕਹਾ ਬਾਦਸਾਹੁ ਸਲਾਮਤ ਏਹੁ ਕੋਈ ਮਾਨੁਖ ਨਹੀ ਏਹ ਤੋ ਆਪ ਖੁਦਾਇ ਹੈ ਜੋ ਭੁਨ
ਣ ਘੜਨ ਸਾਮਰਥ ਹੈ ਜਿਸਕਾ ਫੁਰਮਾਨ ਪੌਣ ਪਾਣੀ ਅਗਨੀ ਭੀ ਮਾਨਤਾ ਹੈ ਏਹ ਮ
ਨੁਖੋ ਕੇ ਕਰਤਬ ਨਾਹੀ ਇਧਰ ਤੋ ਏਹ ਹੂਆ ਉਧਰ ਭਾਈ ਬਾਲਾ ਤੇ ਮਰਦਾਨਾ ਨੇ

Sri Satguru Jagjit Singh Ji eLibrary NamdhariElibrary@gmail.com

ਸ੍ਰੀਗੁਰੂਜੀਕੇ ਆਗੇਅਰਦਾਸਕੀਤੀਜੀਸਚੇਪਾਤਿਸਾਹੁ ਇਸਬਾਦਸਾਹ ਨੇ ਐਸੀਬੇ
ਦਬੀਕਰੀਹੈ ਇਸਕੋ ਸਜਾਇਦੇਣੀਚਾਹੀਏ ਤਾਗੁਰੂਜੀਨੇ ਕਹਿਆ ਹੇ ਮਰਦਾਨਾ ਭਾ
ਈਬਾਲਾਜੀ ਏਹੁਕਰਤਾਰਦੇਹੁਕਮਾਵਿਚਹੋਰਹੀਹੈ ਜਿਉਭਾਵੈਕਰਤਾਰਸਾਈਭ
ਲੀਗਲ ॥ ਕਰੇਸੁਚੰਗੀਮਾਨ ਦੂਜੀਗਣਤਛਾਹ ਇਸਨੂੰਕਰਤਾਰਦਾਹੁਕਮਹੈ
ਇਨਾਨੂੰਭਲੇਮਾਰਗ ਲਗਾਵਣਾ ਸੋ ਜਿਸਤਰਾਂਇਨਾਂਦੀ ਮਤਵਿਚਪਰਮੇਸਰ ਨੇ
ਪਾਇਆਹੈ ਤਿਸੀਸੁਭਾਵਪਰ ਏਹੁਚਲਦੇਹੈਨ ਅਤੇ ਭਾਈਬਾਲਾਜੀ ਪਰਮੇਸਰ
ਜਿਨਾਂਦੀ ਤਰਫਹੁੰਦਾਹੈ ਉਨਾਂਦਾ ਵਾਲਵਿੰਗਾ ਨਹੀਕੋਈਕਰਸਕਦਾ ਅਸੀਉਸਦੇਹ
ਜਿਸਦਾ ਤੂੰਰਖਵਾਲਾ ਮਾਰੇਤਿਸਕਉਣ॥ ਇਤਨਾਕਹਿਦੇਹੀਸਨ ਤਾਪਾਤਸਾਹ
ਉਨਆਪਣੀਸਭਾਦੇਲੋਕਾਂਸਮੇਤ ਆਣਮਹਾਰਾਜਜੀਦੀਚਰਨੀਪਾਇਆ ਕਹੇ ਹੇ
ਦਰਵੇਸ ਮੈਨੇਤੇਰੀ ਬਹੁਤਬੇਅਦਬੀਕੀਤੀਹੈ ਮੇਰੇਖਤਾ ਬਖਸੀਏ ਕੈਬਦਾਕੈਬਦ
ਗੁਰੂਜੀਦੇਸਾਮਣੇਆਣਖੜੋਤਾ ਮੈ ਤੁਹਾਡੀਬੜੀਅਵਗਿਆਕੀਤੀਹੈ ਇਸਾਵਿਲਾਇ
ਤੋਕੋਰਖਲੈਣਾ ਨਹੀਤੋਖੁਦਾਕੇਗਜਬਸੇਗਰਕਹੋਇਜਾਵੇਗੀ ਕਈਤਰਾਂਕੀਆਂਭੇਟ
ਆਗੇਧਰੀਆਂ ਬਾਦਸਾਹਦਾਰੰਗਸਫੇਦਹੋਇਗਇਆ ਬਹੁਤਾਭੈ ਕਰਕੇਦੀਨਅਤੇ
ਆਤੁਰਹੋਇਆ ਮਹਾਰਾਜਦੇਚਰਨਾਕੋਬੰਦਨਾਕਰਦਾਹੈ ਤੇਕਹੇਮੈ ਬਹੁਤਕਸੀਰੰ
ਹੋਆਪਕਾ ਮੁਝਕੋ ਬਖਸੀਏ ਤੁਸੀਸੰਤਹੋਖੁਦਾਇਕਾਰੂਪਹੋ ਗੁਣਕੇ ਸਮੁੰਦਰ ਹੋ
ਪੀਰਾਦੇਪੀਰਹੋ ਅਰੁਆਪਖੁਦਾਇਹੀਹੋ ਜਿਉਆਪਕੀ ਆਗਿਆਹੋਵੇਗੀ
ਤਿਵੇਹੀਕਰਾਂਗਾ ਅਤੇ ਫੇਰਕਿਸੀਕੀਅਵਗਿਆਨਹੀਕਰਉਗਾ ਮੁਝਕੋਆਪਕੀ
ਖਬਰਨਹੀਸੀ ਅਣਜਾਣਪਣੇਵਿਚ ਅਵਗਿਆਹੋਈਹੈ ਮੇਰੇਭੀ ਮੇਹਰਕਰੋ ਮੇ
ਰੇਉਪਰ ਮੇਰੇਗੁਨਾਹੁਬਖਸੀਏ ਬਹੁਤਾਦੀਨਹੋਇਕਰ ਮਹਾਰਾਜਦੀਚਰਨੀ ਲਾਗਾ
ਤਉਬਾਬਾਨਾਨਕਜੀ ਬਡੇਦੀਨ ਦਾਇਆਲ ਕਿਰਪਾਕੇਸਮੁੰਦਰ ਤਿਸਨੂੰਦੀਨਦੇਖਕ
ਰ ਕਹਿਨੇਲਗੇ ਹੇਬਾਦਸਾਹ ਤਬਤੇਰੇਤਾਈ ਬਖਸਸਾਹੋਵੇਗੀ ਜੇਕਰ ਆਦਮੀ
ਆਕੇਮਾਰਨਾਛੋੜਦੇਹ ਨਹੀਤਾਦੋਜਕ ਤੇਰੇਵਾਸਤੇ ਤਿਆਰਹੈ ਧਰਮਦਾਨਿਆਉਕ
ਰਿਆਕਰ ਜੁਲਮੀਮਤੁਕਰਹਿ ਤਾਲਾਜਬਰਦਨੇਕਹਾ ਹੇਸੰਤਜੀ ਤੇਰੇਦਰਸਨਕ
ਰਨੇਕਰ ਅਤੇਤੇਰੇਚਰਨੀਹਥਲਾਵਣੇਕਰ ਹੁਣਮੇਰੇਵਿਚ ਇਕਤਿਣਕਾਤੇਭੀਨਕੀਸ
ਕਤਨਹੀਰਹੀ ਹੋਰਜੋਬਚਨਕਹੋਗੇ ਸੋਈਮੈਕਰਾਂਗਾ ਗੁਰੂਜੀਨੇਕਹਾ ਸਤਨਾਮੁਕਾਸਿ
ਮਰਨਕਰਨਾ ਆਪਨੇਦੇਸਵਿਚਦੇਗਚਲਾਉ ਨੰਗਾਭੁਖਾਕੋਈਨਾਰਹੇਗਰੀਬਗੁਰ
ਬੇਕੀਪਾਲਨਾਕਰਨੀ ਖੁਦਾਨੂੰਯਾਦਰਖਣਾ ਹਰਵੇਲੇ ਆਜਜਲੋਕਾਂਦੀਪਰਵਰਸ

ਕਰਨੀ ਪਾਪ ਗੁਨਾਹਕਰਨੇ ਛੋੜਦੇਵੇ ਬਾਦਸਾਹਨੇਸਭ ਬਚਨ ਗੁਰੂਜੀਦੇਮੰਨਕੇਗੁਰੂ
ਕਾਮੁਰੀਦਹੋਇਆ ਕੋਈਕ ਸਮਾ ਗੁਰੂਉਸਅਸਥਾਨਰਹੇ ਸਿਮਰਨਸਤਨਾਮੁਕਾ
ਜਹਾਂਕਹਾ ਉਸਦੇਸਮੈਹੋਵਣੇਲਗਾ ਪੀਰਕਰਕੇ ਬਾਬੇਜੀਨੂੰਮਨਦੇਰਹੇਲੋਕ ਭੁਖ
ਨੰਗਾ ਪਿਆਸਾ ਕੋਈਨਰਹੇ ਦੁਖੀਆ ਦੀਨਕੋਈਨਾਰਹਿਆ ਸਭਲੋਕਪਰਮੇਸ
ਰਨੂੰਯਾਦਕਰਨੇਲਗੇ ਜਹਾਂਕਹਾਂ ਗੁਰੂਕਾਜਸ ਫੈਲਰਿਹਾ ਗੁਰੂਜੀਉਥੋਂ ਚਲਦੇਰਹੇ

॥ਅਗੇ ਸਾਖੀ ਉਪਲਖੜੀਆਂਕੇਪਰਥਾਇ ਚਲੀ॥

ਗੁਰੂਜੀਜਾਂਦੇਜਾਂਦੇ ਇਕਉਜਾੜ੍ਹ ਵਿਚਿਹੀ ਚਲੇਗਏ ਕਿਤੇਵਸਤੀਵਿਚ ਵੜੀਏਨ
ਹੀ ਅਤੇਜੇਕਦੇ ਮਰਦਾਨੇਨੂੰ ਭੁਖਲਗੇ ਤਾਸ੍ਰੀਗੁਰੂਜੀ ਕਹਿਆਕਰੇ ਮਰਦਾਨਿਆ
ਕਿਉਕਰਿਗੁਜਰਦੀਹੈ ਤਾਮਰਦਾਨਾ ਕਹੇ ਗੁਰੂਜੀਤੁਸੀ ਸਭਕੁਛ ਜਾਣਦੇਹੋ ਤਉ
ਰ ਗੁਰੂਨਾਨਕਜੀ ਕਹਿਆ ਮਰਦਾਨਿਆਂ ਤੂੰਹੁਣ ਇਸ ਵਸਤੀ ਵਿਚਜਾਇ ਖੜੋਇ
ਸਿਧਾਹੀ ਚਲਿਆ ਜਾਹੁ ਇਸਵਸਤੀਵਿਚ ਉਪਲਜਾਤ ਖਤਰੀ ਰਹਿੰਦੇਹੈਨਅ
ਤੇਜੋਕੋਈ ਇਥੇ ਆਂਵਦੇਹੈਨ ਤਿਨਨੂੰ ਪਰਮੇਸਰਕੇ ਅਰਥ ਖਵਾਂਉਂਦੇਹੈਨ ਪਰ
ਸਾਦ ਅਤੇਨੰਗੇਨੂੰ ਬਸਤਰਭੀ ਦੇਂਦੇਹੈਨ ਅਤੇਤੇਰੇਜਾਂਣੇਨਾਲ ਹਿੰਦੂਮੁਸਲਮਾਨ
ਜੋਕੋਈ ਤੇਰੇਮੂਹ ਲਗੇਗਾ ਸੋਈਤੇਰੀਪੈਰੀ ਆਂਣਪੜੇਗਾ ਕੋਈਰੁਪਯਾ ਕੋਈਕ
ਪੜਾ ਕੋਈਪੈਸਾ ਕੋਈਟਕਾ ਤੇਰੇ ਆਗੇਰਖਣਗੇ ਅਤੇਤੈਨੂੰਕੋਈ ਪੁਛੇਗਾਭੀ ਨ
ਹੀਜੋਤੂੰ ਕਿਥੋ ਆਇਆਹੈ ਅਰਕਿਸਦਾ ਆਦਮੀਹੈ ਤੇਰਾਨਾਉ ਕਿਆਹੈ ਅਤੇ
ਜੋਕੋਈ ਤੇਰਾਦਰਸਨ ਆਣਕੇਕਰੇਗਾ ਸੋਈ ਏਹੁਆਖੇਗਾ ਜੋਮੈ ਆਪਣੇਂ ਸਰ
ਬੀਸਹੀ ਅਗੇਤੇਰੇਲਿਆਰਖਾਂ ਤਾਮੇਰਾ ਭਲਾਹੋਵੇਗਾ ਤਾਮਰਦਾਨਾ ਸ੍ਰੀਗੁਰੂਜੀ
ਪਾਸੋ ਖੁਸੀਲੈਕਰ ਸਹਿਰਵਿਚਿਜਾਇ ਵੜਿਆ ਤਾਜਾਂਦਿਆਂਹੀ ਨਾਲਲਗੀ
ਮਰਦਾਨੇਦੀ ਪੂਜਾਹੋਣ ਪਰਸ੍ਰੀਗੁਰੂਜੀਕੇ ਬਚਨਕਾ ਸਦਕਾ ਸਾਰਾਸਹਿਰ ਮਰ
ਦਾਨੇਦੇਜਾਵਣਨਾਲਿ ਪੈਰੀ ਆਇਪਇਆ ਤਾਰੁਪਯੇਪੈਸੇ ਕਪੜੇ ਕਈਪਰਕਾਰ
ਦੀਮਾਇਆ ਲੈਕੇਮਰਦਾਨਾ ਸ੍ਰੀਗੁਰੂਜੀਦੇਚਰਨਾਪਾਸਲੈ ਆਇਆ ਸਭਕੁਛ
ਗੁਰੂਕੇਅਗੇ ਲਿਆ ਰਖਿਆ ਦੇਖਕਰ ਗੁਰੂਜੀ ਹਸਦੇਹਸਦੇ ਬੜੇਪ੍ਰਸੰਨਹੋਏ
ਤਾਗੁਰੂਜੀਨੇਕਹਾ ਮਰਦਾਨਿਆ ਏਹੁ ਕਿਆ ਆਂਦਾ ਹਈ ਤਾਮਰਦਾਨੇ ਆਖਿ
ਆ ਹੈ ਸਤਗੁਰੂ ਆਪਕੇ ਬਚਨਕਾ ਸਦਕਾ ਸਾਰਾਹੀ ਸਹਿਰਸੇਵਾਨੂੰ ਉਠਖੜਾਹੋ
ਇਆ ਅਤੇਮੈਜੀਅ ਵਿਚਏਹੁਕਹਿਆ ਜੋਏਹੁ ਕਪੜੇਪੈਸੇ ਰੁਪਯੇ ਗੁਰੂਜੀਕੇ
ਚਰਨਾਪਾਸਲੈਜਾਵਾਂ ਤਾ ਸ੍ਰੀਗੁਰੂਜੀਨੇਕਹਿਆ ਮਰਦਾਨਿਆ ਲੈਆਂਦੇਨੀ

Sri Satguru Jagjit Singh Ji eLibrary NamdhariElibrary@gmail.com

ਤਾਂ ਭੁਲਾ ਕੀਤਾ ਗਣੀ ਪਰ ਏਹ ਅਜਾਣੂ ਕੈਮ ਦੇਤਾ ਨਹੀ ਤਾਂ ਮਰਦਾਨੇ ਨੇ ਆਖਿਆ ਗੁਰੂਜੀ
ਹੁਣ ਇਨਾਨੂ ਕਿਆ ਕਰੀਏ ਤਾਂ ਗੁਰੂਜੀ ਕਹਿਆ ਮਰਦਾਨਿਆ ਏਹੁ ਸਭੁ ਕੁਛ ਸ੍ਰੀ ਪਰਮੇ
ਸਰ ਜੀ ਕੇ ਅਰਥ ਗਰੀਬਾਂ ਨੂੰ ਦੇਂਦਾ ਜਾਹ ਤਾਂ ਮਰਦਾਨੇ ਨੇ ਸਭੁ ਕੁਛ ਸ੍ਰੀ ਪਰਮੇਸੁਰ ਜੀ ਕੇ
ਅਰਥ ਗਰੀਬਾਂ ਨੂੰ ਪੁੰਨ ਕਰ ਦਿਤੀਆਂ ਤਾਂ ਫੇਰ ਮਰਦਾਨੇ ਹਥ ਜੋੜ ਕੇ ਪੁਛਿਆ ਗੁਰੂਜੀ
ਜੋ ਕੋਈ ਤੇਰੇ ਨਾਮ ਕਾ ਸਦਕਾ ਸਿਖਾਂ ਦੇ ਮੂਹਿ ਪਾਵਦਾ ਹੈ ਅਰ ਤੇਰੇ ਅਰਥ ਸਿਖਾਂ ਨੂੰ ਮ
ਨੀਦਾ ਹੈ ਤਉ ਆਪਨੂੰ ਭੀ ਉਸ ਭਾਵ ਭੁਗਤ ਦਾ ਫਲ ਕੁਛ ਪਹੁਚ ਦਾ ਹੈ ਯਾ ਨਹੀ ਪ
ਹੁੰਚਦਾ ਏਹੁ ਮੇਰੇ ਮਨ ਵਿਚ ਬੜਾ ਬਿਸਵਾਸ ਹੈ ਤਾਂ ਗੁਰੂ ਜੀ ਨੇ ਤਿਸ ਪਰ ਇਕ ਸ
ਬਦ ਕਹਿਆ ਗਉੜੀ ਰਾਗੁ ਵਿਚ ॥ ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥ ਮੀਨੇ ਪ੍ਰੀ
ਤਿ ਭਈ ਜਲਿ ਨਾਇ ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥ ੧ ॥ ਤੇ ਹਰਿਜਨ
ਹਰਿ ਮੇਲਹੁ ਹਮ ਪਿਆਰੇ ॥ ਜਿਨ ਮਿਲਿਆ ਦੁਖ ਜਾਹਿ ਹਮਾਰੇ ॥ ੧ ॥ ਰਹਾਉ ॥
ਜਿਉ ਮਿਲਿ ਬਿਛੁਰੇ ਗਊ ਪ੍ਰੀਤਿ ਲਗਾਵੈ ॥ ਕਾਮਨ ਪ੍ਰੀਤਿ ਜਾ ਪਿਰੁ ਘਰਿ ਆਵੈ ॥
ਹਰਿਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥ ੨ ॥ ਸਾਰਿੰਗ ਪ੍ਰੀਤਿ ਬਸੈ ਜਲਧਾਰਾ ॥ ਨਰਪਤਿ
ਪ੍ਰੀਤਿ ਮਾਇਆ ਦੇਖਿ ਪਸਾਰਾ ॥ ਹਰਿਜਨ ਪ੍ਰੀਤਿ ਜਪੈ ਨਿਰੰਕਾਰਾ ॥ ੩ ॥ ਨਰ ਪ੍ਰਾਣੀ ਪ੍ਰੀ
ਤਿ ਮਾਇਆ ਧਨ ਖਾਟੇ ॥ ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥ ਨਾਨਕ ਪ੍ਰੀਤਿ ਸਾ
ਧ ਪਗ ਚਾਟੇ ॥ ੪ ॥ ੧ ॥ ਏਹੁ ਸਬਦ ਸੁਣਿ ਕਰਿ ਮਰਦਾਨੇ ਨੇ ਸ੍ਰੀ ਗੁਰੂ ਜੀ ਦੇ ਅਗੇ
ਮਥਾ ਟੇਕਿਆ ॥ ਫੇਰ ਗੁਰੂ ਜੀ ਨੇ ਕਹਿਆ ਮਰਦਾਨਿਆ ਏਹ ਪਦਾਰਥ ਪੂਜਾ ਦਾ ਖਾ
ਣਾ ਐਸਾ ਹੈ ਜੈਸੇ ਵਿਖ ਖਾਧੀ ਪਚਦੀ ਨਹੀ ਤੈਸੇ ਹੀ ਪੂਜਾ ਦਾ ਧਨ ਖਾਧਾ ਨਹੀ ਪਚਦਾ
ਅਤੇ ਜੇਹੜਾ ਅਠੇ ਪਹਿਰ ਪਰਮੇਸਰ ਦੀ ਬੰਦਗੀ ਕਰੇ ਰਾਤਾਂ ਦਿਨ ਭੁਗਵੰਤ ਦਾ ਭਜਨ
ਕਰਦਾ ਰਹੇ ਅਤੇ ਵੰਡ ਖਾਵੇ ਆਪਣਾ ਤਮਾਲ ਕਰੇ ਹਰ ਕੋਈ ਜੀਵ ਜੋ ਆਵੇ ਤਿਸ ਨਾ
ਲ ਖੁਸੀ ਰਹੇ ਅਰ ਥੋੜਾ ਅਹਾਰ ਕਰੇ ਸੰਜਮ ਨਾਲ ਰਹੇ ਉਸ ਨੂੰ ਪਚਦਾ ਹੈ ਤੇ ਜੇਹੜਾ
ਭਜਨ ਬੰਦਗੀ ਨਾ ਕਰੇ ਅਤੇ ਪਲੇ ਬੰਨੇ ਲਾਲਚ ਪੂਰ ਚੀਜ ਦਾ ਲਾਲਚ ਕਰੇ ਪੂਜਾ ਦੀ ਭੀ
ਜੋ ਕਿਸੇ ਨੂੰ ਵੰਡ ਕੇ ਨਾ ਖਾਏ ਉਸ ਨੂੰ ਵਿਖ ਵਤਰੋ ਲਗਦੀ ਹੈ ਜਿਸ ਤਰਾਂ ਅਗਨ ਕਾ ਕੁੰਡ
ਬਲਦਾ ਹੋਵੇ ਤੇ ਇਕ ਛੰਨਾ ਪਾਣੀ ਦਾ ਉਸ ਵਿਚ ਪਾਈਏ ਤਾਂ ਉਹ ਪਾਣੀ ਭੀ ਦਗਧ ਹੋ ਜ
ਦਾ ਹੈ ਤੇ ਅਗਨ ਭੀ ਬਲਦੀ ਰਹਿੰਦੀ ਹੈ ਅਤੇ ਅਗਨ ਥੋੜੀ ਹੋਵੇ ਤੇ ਪਾਣੀ ਬਹੁਤਾ ਪਾਵੀ
ਏ ਤਾਂ ਅਗਨ ਸਭ ਬੁਝ ਜਾਂਦੀ ਹੈ ਤਿਸੀ ਤਰਾਂ ਜੋ ਕੋਈ ਪੂਜਾ ਦਾ ਧਨ ਗੁਰੂ ਕੀ ਗੁਰਦੁਆ
ਰੇ ਕੀ ਮਾਇਆ ਮਿਠੀ ਜਾਣ ਕੇ ਚਾਹ ਨਾਲ ਖਾਂਦੇ ਹੈਨ ਸੋ ਬਹੁਤ ਦੁਖੀ ਹੋਂਦੇ ਹੈਨ ਅਤੇ
ਉਨਾ ਵਾਸਤੇ ਅਗੇ ਨਰਕ ਭੀ ਤਿਆਰ ਹੈ ਇਸ ਲੋਕ ਵਿਚ ਦੁਖ ਭੀ ਪਾਂਵਦੇ ਹੈਨ

Sri Satguru Jagjit Singh Ji eLibrary NamdhariElibrary@gmail.com

ਜਦ ਗੁਰੂ ਜੀ ਉਥੋ ਅਗਾਹਾਂ ਨੂੰ ਚਲੇ ਜਾਂਦੇ ਸੇ ਇਕ ਬਡੀ ਉਜਾੜ੍ਹ ਵਿਚ ਕਿਤਨਾ ਦਿਨ
ਹੀ ਚਲੇ ਗਏ ਤਾਂ ਮਰਦਾਨੇ ਆਖਿਆ ਗੁਰੂ ਜੀ ਹੁਣ ਸਾਨੂ ਪਰਮੇਸਰ ਇਸ ਉਜਾੜ੍ਹ
ਵਿਚੋ ਕਢੇਗਾ ਕਿ ਕਦੀ ਨਹੀ ਕਢੇਗਾ ਅਸੀ ਇਸ ਉਜਾੜ੍ਹ ਵਿਚੋ ਨਿਕਲਾਂਗੇ ਜੀ
ਨਹੀ ਤਾਂ ਕੋਈ ਬਲਾਇ ਸਾਨੂੰ ਮਾਰ ਜਾਵੇਗੀ ਤਾਂ ਗੁਰੂ ਜੀ ਕਹਿਆ ਮਰਦਾਨਿਆ
ਤੇਰੇ ਨੇੜ੍ਹੇ ਕਿਛੁ ਨਹੀ ਆਂਵਦਾ ਤੂੰ ਓਦਰ ਨਾਹੀ ਤਾਂ ਗੁਰੂ ਜੀ ਕਹਿਆ ਮਰਦਾਨਾ ਜਿ
ਥੇ ਪਰਮੇਸਰ ਦਾ ਨਾਮ ਚਿਤ ਆਂਵਦਾ ਰਹੇ ਓਸ ਅਸਥਾਨ ਵਿਚ ਸਦਾ ਹੀ ਵਸਤੀ ਹੈ
ਓਹ ਉਜਾੜ੍ਹ ਨਹੀ ਜਿਥੇ ਪਰਮੇਸਰ ਭੁਲ ਜਾਵੇ ਓਹ ਵਸਤੀ ਨਹੀ ਉਜਾੜ੍ਹ ਹੈ ਹੇ ਮਰ
ਦਾਨਿਆ ਪਰਮੇਸਰ ਦੇ ਨਾਮ ਨੂ ਬਡੇ ਬਡੇ ਸਿਧ ਸਾਧਕ ਤੇਤੀ ਕਰੋੜ੍ਹ ਦੇਵਤੇ ਅਰ
ਜੋਗੀ ਸਰ ਢੂੰਢਤੇ ਰਹੇ ਹੈਨ ਗੁਰੂ ਜੀ ਨੇ ਇਕ ਸਬਦ ਉਚਰਿਆ ਆਸਾ ਮਹਲਾ ੧
ਗਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ਜੋਗੀ ਜਤੀ ਜੁਗਤ
ਮਾਹਿ ਰਹਿਤੇ ਕਰਿ ਕਰਿ ਭਗਵੇ ਭੇਖ ਭਏ ॥੧॥ ਤਉ ਕਾਰਣਿ ਸਾਹਿਬਾ ਰੰਗਿ ਰਤੇ ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥ ਦਰ
ਘਰ ਮਹਿਲਾ ਹਸਤੀ ਘੋੜੇ ਛੋਡਿ ਵਿਲਾਇਤ ਦੇਸ ਗਏ ॥ ਪੀਰ ਪੇਕੰਬਰ ਸਾਲਿਕ ਸਾ
ਦਿਕ ਛੋਡੀ ਦੁਨੀਆ ਥਾਇ ਪਏ ॥੨॥ ਸਾਦ ਸਹਜ ਸੁਖ ਰਸ ਕਸ ਤਜੀਅਲੇ
ਕਾਪੜ ਛੋਡੇ ਚਮੜ ਲੀਏ ॥ ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ
॥੩॥ ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥ ਤੂੰ ਸਾਹਿਬੁ ਹਉ ਸਾਂ
ਗੀਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥ ਤਾਂ ਗੁਰੂ ਜੀ ਕਹਿਆ ਸੁਣ ਮਰ
ਦਾਨਿਆ ਮਾਇਆ ਦੀ ਅਤੇ ਸ੍ਰੀ ਪਰਮੇਸਰ ਜੀ ਦੀ ਬਣਨਾਂ ਹੀ ਆਉਂਦੀ ਇਸੇ ਤ
ਰਾਂ ਮਾਨੁਖ ਭੀ ਬਾਣੀ ਬਿਨਾ ਕੰਮ ਨਾਹੀ ਆਉਂਦਾ ਪਰਤੂ ਵਾਹਗੁਰੂ ਆਖ ਕੇ ਰਬਾਬ
ਬਜਾਉ ਤਾਂ ਮਰਦਾਨੇ ਆਖਿਆ ਗੁਰੂ ਜੀ ਮੇਰਾ ਘਟ ਭੁਖ ਨਾਲ ਮਿਲਿ ਗਇਆ
ਹੈ ਮੈ ਰਬਾਬ ਨਾਹੀ ਵਜਾਇ ਸਕਦਾ ਤਾਂ ਗੁਰੂ ਜੀ ਕਹਿਆ ਮਰਦਾਨਿਆ ਅਸੀ
ਤੈਨੂੰ ਮਰਣ ਨਾਹੀ ਦੇਂਦੇ ਪਰਤੂੰ ਹੁਸੀਆਰ ਹੋਹੁ ਤਾਂ ਮਰਦਾਨੇ ਕਹਿਆ ਗੁਰੂ ਜੀ ਮੈ
ਕਿਉਕਰਿ ਹੁਸੀਆਰ ਹੋਵਾਂ ਮੈਥੋ ਹੁਣ ਤੁਰ ਨਦੀ ਭੀ ਸਕਤ ਨਾਹੀ ਰਹੀ ਜੀ ਤਾਂ ਗੁ
ਰੂ ਨਾਨਕ ਜੀ ਕਹਿਆ ਮਰਦਾਨਿਆ ਇਹੁ ਫਲ ਤੋੜ ਕੇ ਖਾਇ ਲੇਹੁ ਪਰ ਰਜ ਕੇ ਖ
ਈ ਪਲੇ ਨਾ ਬੰਨੀ ਜੇ ਪਲੇ ਬੰਨੇਗਾ ਤਾਂ ਤੂੰ ਜਾਣੇਗਾ ਤਾਂ ਮਰਦਾਨੇ ਕਹਿਆ ਭਲਾ ਗੁ
ਰੂ ਜੀ ਅੱਕ ਖਵਾਇ ਕੇ ਕਿਉ ਮਾਰਦੇ ਹੋ ਤਾਂ ਗੁਰੂ ਜੀ ਹਸ ਕੇ ਕਹਿਆ ਨਾਂ ਮਰਦਾਨਾ ਤੇ
ਰੀ ਭੁਖ ਹਟਾਂਵਦੇ ਹਾਂ ਤਾਂ ਮਰਦਾਨੇ ਅਕਰੀਆਂ ਖਖੜੀਆਂ ਲਗਾ ਤੋੜ ਤੋੜ ਖਾਵਨ

Sri Satguru Jagjit Singh Ji eLibrary NamdhariElibrary@gmail.com

ਓਹ ਖਰੇ ਅੰਮ੍ਰਿਤ ਫਲ ਆਹੇ ਮਰਦਾਨੇਨੂੰ ਫਲ ਮਿਠੇ ਲਗੇ ਖਾਵੇ ਭੀ ਅਰ ਪਲੇ ਭੀ ਬੰਨ
ਦਾ ਜਾਵੇ ਰਜ ਕੇ ਖਾਧੇ ਓਸ ਪਲੇ ਭੀ ਬੰਨ ਲੀਤੇ ਸਜਾ ਅਗਲੇ ਦਿਨ ਭੁਖ ਲਗੀ ਓਸ ਤਾਂ ਤੂ
ਪਾਤਾਹੀ ਕਢ ਕੇ ਲਗਾ ਖਾਵਣ ਤਾ ਮਰਦਾਨਾ ਖਾਂਦਿਆਂ ਹੀ ਨਾਲਿ ਢਹਿ ਪਾਇਆ ਅ
ਰ ਲਗਾ ਹਥ ਪੈਰ ਮਾਰਣ ਤਾ ਗੁਰੂ ਜੀ ਨੇ ਕਹਿਆ ਮਰਦਾਨਿਆ ਤੈਨੂੰ ਕਿਆ ਹੋਇ
ਗਇਆ ਹੈ ਕਿਤੇ ਕਲ ਵਾਲੇ ਫਲ ਖਾਵਣ ਲਗੋ ਤਾ ਮਰਦਾਨੇ ਆਖਿਆ ਗੁਰੂ
ਜੀ ਤੁਸਾਂ ਜੋ ਕਹਿਆ ਸੀ ਫਲ ਖਾਇ ਕੇ ਪਲੇ ਨਾਂ ਬੰਨੀ ਅਰ ਮੈਨੂੰ ਕੰਬਖਤੀ ਨੇ ਜੋ
ਘੇਰਿਆ ਮਿਠੇ ਜੋ ਲਗੇ ਆਹੇ ਤਾ ਰੱਜ ਕੇ ਖਾਧੇ ਭੀ ਅਤੇ ਪਲੇ ਭੀ ਬੰਨ ਲੀਤੇ ਜਾਂ
ਹੁਣ ਭੁਖ ਲਗੀ ਤਾ ਮੈ ਖਾਂਵਣ ਲਗਾ ਖਾਂਦਿਆਂ ਹੀ ਨਾਲ ਢਹਿ ਪਿਆ ਹਾਂ ਹੁਣ ਮੇ
ਰਾ ਬੁਰਾ ਹਾਲ ਹੋਇ ਗਇਆ ਹੈ ਤਾ ਗੁਰੂ ਜੀ ਕਹਿਆ ਮਰਦਾਨਿਆਂ ਤੈ ਬੁਰਾ ਕੀ
ਤਾ ਹੈ ਸਾਨੂੰ ਪੁਛ ਦੇਤੋਂ ਸਹੀ ਹੈ ਗੁਰੂ ਜੀ ਕਲ੍ਹ ਵਾਲੇ ਫਲ ਮੈਂ ਖਾਵਾਂ ਕੇ ਨਾਂ ਖਾਵਾਂ ਓ
ਹੁ ਅਕਦੀਆਂ ਖਖੜੀਆਂ ਬਿਖ ਫਲ ਹੈਸਨ ਬਚਨ ਪਾਇ ਕਰ ਅੰਮ੍ਰਿਤ ਫਲ
ਹੋਏ ਹੈਸਨ ਤਾਂ ਮਰਦਾਨੇ ਕਹਿਆ ਗੁਰੂ ਜੀ ਧੰਨ ਤੇਰੀ ਕੁਦਰਤ ਹੈ ਹੇ ਪ੍ਰਭੁ ਜੀ ਤੁ
ਸੀ ਜਗਤ ਦੇ ਈਸਰ ਹੋ ਤੁਹਾਨੂੰ ਭੁਖ ਨਹੀ ਤੇਹ ਭੀ ਨਹੀ ਬਿਆਪਦੀ ਅਤੇ ਮੈ ਤਾਂ ਮ
ਰਦਾ ਹਾਂ ਤਾ ਗੁਰੂ ਜੀ ਕਹਿਆ ਮਰਦਾਨਿਆ ਤੈਨੂੰ ਮਰਨ ਨਹੀ ਦੇਦੇ ਤਕੜਾ ਹੋ
ਜੇ ਮਰੇਗਾ ਤਾ ਜਿਵਾਲ ਲਵਾਂਗੇ ਤਾ ਮਰਦਾਨੇ ਆਖਿਆ ਗੁਰੂ ਜੀ ਮੈ ਤਾ ਹੁਣ ਮ
ਰਦਾ ਹਾਂ ਮੈਨੂੰ ਰਾਜੀ ਕਰੋ ਤਾ ਗੁਰੂ ਜੀ ਨੇ ਅੱਕਦਾ ਫਲ ਤੋੜ ਕੇ ਆਪਣੇ ਹਥੀ ਮਰ
ਦਾਨੇ ਨੂੰ ਦਿਤਾ ਤੇ ਕਹਿਆ ਮਰਦਾਨਾ ਖਾਹੁ ਜਦ ਮਰਦਾਨੇ ਖਾਧਾ ਤਾ ਰਾਜੀ ਹੋਇ
ਬੈਠਾ ਅਤੇ ਆਖਣ ਲਗਾ ਹੇ ਗੁਰੂ ਜੀ ਮੈਨੂੰ ਤੁਸਾਂ ਆਪਣੇ ਪਾਸ ਭੀ ਰਖਿਆ ਤੇ
ਮੇਰੀ ਭੁਖ ਤੇਹ ਤੁਸਾ ਦੂਰ ਨਾ ਕੀਤੀ ਤੇ ਮੈਨੂੰ ਭੁਖ ਨੇ ਅਕਾਵਣਾ ਹੋਇਆ ਤੇ ਮੈਨੂੰ ਤੁ
ਸਾਂ ਕਿਸੇ ਵਸਤੀ ਵਿਚ ਮੰਗਣ ਭੀ ਨਹੀ ਜਾਣ ਦੇਵਣਾਂ ਹੋਇਆ ਤੇ ਨਾ ਕਿਸੀ ਕਾ ਤੁ
ਸਾ ਲੈਵਣਾ ਹੋਇਆ ਨਾਂ ਮੇਰੀ ਭੁਖ ਤੁਸਾ ਦੂਰ ਕਰਨੀ ਹੋਈ ਮੇਰੀ ਤੇਰੇ ਨਾਲ ਕਿਉ
ਕਰ ਰਹਾਇਸ ਹੋਵੇ ਜੀ ਤਾ ਗੁਰੂ ਜੀ ਕਹਿਆ ਮਰਦਾਨਿਆ ਤੇਰੇ ਨਾਲ ਸਾਡਾ ਕੀ ਮਤੈ
ਤਾਂ ਮਰਦਾਨੇ ਕਹਿਆ ਗੁਰੂ ਜੀ ਮੈਨੂੰ ਆਪ ਜੇਹਾ ਕਰ ਲੈਵੋ ਜੋ ਮੈ ਅਹਾਰ ਨਾਂ ਖਾਵਾਂ ਤੇ
ਮੈਨੂੰ ਸੰਤ ਪ੍ਰਾਪਤ ਹੋਵੇ ਨਹੀਤਾਂ ਮੈਨੂੰ ਜਬਾਬ ਦੇਹੁ ਜੋ ਮੈ ਆਪਣੇ ਘਰ ਜਾਂਵਾ ਤਾ ਗੁ
ਰੂ ਜੀ ਕਹਿਆ ਮਰਦਾਨਿਆਂ ਤੇਰੇ ਪਰ ਮੇਰੀ ਬਹੁਤ ਖੁਸੀ ਹੈ ਤੂੰ ਵਿਦਿਆ ਕਿਉ ਮੰ
ਗਦਾ ਹੈ ਤਾ ਮਰਦਾਨੇ ਕਹਾ ਗੁਰੂ ਜੀ ਹੁਣ ਤੂੰ ਮੈਨੂੰ ਵਿਦਿਆ ਹੀ ਦੇਹੁ ਜੀ ਤਾ ਗੁਰੂ ਜੀ
ਕਹਿਆ ਮਰਦਾਨਿਆਂ ਤੂੰ ਕਿਵੇਂ ਰਹੇਂ ਭੀ ਤਾ ਮਰਦਾਨੇ ਕਹਿਆ ਗੁਰੂ ਜੀ ਮੈ ਤਦ ਰ

Sri Satguru Jagjit Singh Ji eLibrary NamdhariElibrary@gmail.com

ਕਹਿਆ ਜੇ ਮੇਰੀ ਭੁਖ ਦੂਰ ਕਰੇਂਜੀ ਜੇ ਤੇਰਾ ਅਹਾਰ ਹੈ ਸੋ ਮੇਰਾ ਭੀ ਅਹਾਰ ਹੋਵੇ ਜੀ
ਜਿਥੇ ਤੁਸੀ ਭੁਗਤ ਕਰਦੇ ਹੋ ਪਰਮੇਸਰ ਦੀ ਉਥੇ ਹੀ ਮੈ ਤੁਹਾਡੇ ਪਾਸ ਹੋਵਾਂ ਅਤੇ ਤੇਰਾ ਦ
ਰਸਨ ਕਰਦਾ ਰਹਾਂ ਜੀ ਤੂੰ ਇਤਨੀਆਂ ਵਸਤੂ ਮੈਨੂੰ ਦੇਵੇਂ ਤਾਂ ਮੈ ਤੇਰੇ ਨਾਲ ਰਹਾਂ ਜੀ
ਤਾਂ ਗੁਰੂ ਜੀ ਬਚਨ ਕੀਤਾ ਮਰਦਾਨਿਆ ਜਦ ਤੈਨੂੰ ਖੁਧਿਆ ਲਗੇ ਤਾਂ ਚਿਟਾ ਖਬਲ
ਜੋ ਘਾਸ ਹੁੰਦਾ ਹੈ ਉਸ ਨੂੰ ਘੋਟਕੇ ਤੇ ਵਿਚ ਨਿੰਮ ਦੇ ਪਤ੍ਰ ਰਲਾਇਕੇ ਮਹੀਨ ਕਰਕੇ ਸ
ਫ ਕਰਕੇ ਪੀਵੇਂ ਤਾਂ ਤੇਰੀ ਭੁਖ ਦੂਰ ਹੋ ਜਾਵੇਗੀ ਅਨਜ ਦਾ ਅਹਾਰ ਹੋਇ ਜਾਵੇਗਾ
ਅਤੇ ਹੋਰ ਤੂੰ ਮੇਰੇ ਅੰਗ ਸੰਗ ਰਹੇਗਾ ਤੂੰ ਛਡ ਜਾਂਵਦਾ ਹੈ ਮੈ ਨਹੀ ਤੈਨੂੰ ਛਡਦਾ ਤਾਂ ਮ
ਰਦਾਨੇ ਹਥ ਜੋੜਕੇ ਗੁਰੂ ਜੀ ਦੇ ਅਗੇ ਮਥਾ ਟੇਕਿਆ ਤਾਂ ਗੁਰੂ ਜੀ ਕਹਿਆ ਮਰਦਾ
ਨਿਆ ਨਿਹਾਲ ਤੂੰ ਨਿਹਾਲ ਹੋਇਆ ਤਾਂ ਮਰਦਾਨੇ ਨੂੰ ਸਭ ਸੋਝੀ ਹੋਇ ਗਈ ਤਾਂ ਮਰ
ਦਾਨਾ ਗੁਰੂ ਜੀ ਦੇ ਪਾਸ ਲਗਾ ਰਹਿਣ ਤਾਂ ਗੁਰੂ ਜੀ ਨੇ ਕਹਿਆ ਮਰਦਾਨਾ ਜਿਥੇ ਕੋ
ਈ ਵਸਤੀ ਆਵੇਗੀ ਉਥੇ ਤੈਨੂੰ ਪ੍ਰਸਾਦਿ ਖਵਾਇ ਲਿਆ ਕਰਾਂਗੇ ਤੂੰ ਤਕੜਾ ਹੋ

॥ਆਗੇ ਸਾਖੀ ਇਕ ਸਿਖ ਨਾਲ ਹੋਈ॥

ਗੁਰੂ ਜੀ ਜਾਂਦੇ ਜਾਂਦੇ ਇਕ ਗਿਰਾਂਉ ਵਿਖੇ ਜਾਇ ਬੈਠੇ ਉਥੇ ਇਕ ਸਿਖ ਰਹਿੰਦਾ ਸੀ
ਓਹ ਸਿਖ ਜਬ ਬਾਹਰ ਆਇਆ ਤਾਂ ਕਿਆ ਦੇਖੈ ਜੋ ਦੋਇ ਸੰਤ ਬੈਠੇ ਹੈਨ ਅਰ ਇ
ਕ ਬੈਠਾ ਸਬਦ ਗਾਂਵਦਾ ਹੈ ਉਸ ਸਿਖ ਦਾ ਮਨ ਸਬਦ ਸੁਣ ਕਰ ਬਡਾ ਪ੍ਰਸੰਨ ਹੋਇਆ
ਉਸ ਸਿਖ ਨੈ ਹਥ ਜੋੜ ਕਰ ਅਰਦਾਸ ਕੀਤੀ ਹੇ ਗੁਰੂ ਬਾਬਾ ਨਾਨਕ ਜੀ ਧਰਮਸਾਲ
ਵਿਚ ਆਪ ਚਲੀਏ ਤਿਸ ਅਸਥਾਨ ਵਿਖੇ ਆਪ ਚਰਨ ਪਾਵੀਏ ਜੀ ਤਾਂ ਗੁਰੂ ਜੀ ਭਈ
ਬਾਲਾ ਮਰਦਾਨਾ ਉਨਾ ਸਿਖਾਂ ਦੇ ਘਰ ਜਾਇ ਬੈਠੇ ਅਤੇ ਓਹ ਸਿਖ ਬੀ ਨਿਰਧਨ ਸੀ ਘ
ਰ ਤੇ ਜੇ ਦਿਨੇ ਜੁੜੇ ਤਾਂ ਰਾਤ ਨੂੰ ਨਾ ਜੁੜੇ ਜੇ ਰਾਤ ਨੂੰ ਜੁੜੇ ਤਾਂ ਦਿਨ ਨੂੰ ਨਾ ਜੁੜੇ ਇਕ ਸਿਖ ਇ
ਕ ਸਿਖਣੀ ਸੀ ਇਕ ਉਨਾ ਦਾ ਬਾਲਕ ਸੀ ਉਨਾ ਸਿਖਾਂ ਨੇ ਪ੍ਰਸਾਦਿ ਕੀਤਾ ਸ੍ਰੀ ਗੁਰੂ ਜੀ
ਪ੍ਰਸਾਦਿ ਉਨਾ ਦੇ ਕੋਠੇ ਪਾਇਆ ਅਗਲੇ ਦਿਨ ਉਨਾ ਪਾਸੋ ਕੁਛ ਹੋਇਆ ਵੇ ਨਾਹੀ
ਅਰ ਓਹ ਸਿਖ ਸਿਰ ਪਰ ਬਾਲ ਰਖਦਾ ਸੀ ਪਰ ਪਾਹੁਲ ਨਹੀ ਲੀਤੀ ਸੀ ਤਾਂ ਉਸ
ਨੇ ਆਪਣੇ ਸਿਰ ਦੇ ਵਾਲ ਮੁਨਾਇ ਕਰ ਸੇਲੀ ਬਣਾਈ ਅਰ ਤਿਸ ਕੋ ਵੇਚ ਕਰ ਗੁ
ਰਾਂ ਦੇ ਅਰਥ ਪ੍ਰਸਾਦ ਕੀਤਾ ਤਾਂ ਉਸ ਸਿਖ ਦੀ ਸਿਖਣੀ ਅੰਦਰ ਕਿਸੇ ਵਸਤ ਲੈਣ
ਵਾਸਤੇ ਗਈ ਉਸ ਦਾ ਲੜਕਾ ਚੁਲੇ ਵਿਚ ਜਾਇ ਪਾਇਆ ਸੜ ਕਰ ਮਰ ਗਿਆ
ਜਦ ਓਹ ਸਿਖਣੀ ਬਾਹਰ ਆਈ ਤਾਂ ਲੜਕਾ ਮੋਇਆ ਹੋਇਆ ਦੇਖਿਆ ਤਾਂ ਸਿ
ਖਣੀ ਨੈ ਲੜਕੇ ਨੂੰ ਕਪੜੇ ਵਿਚ ਲਪੇਟ ਕੇ ਅੰਦਰ ਪਾਇ ਛਡਿਆ ਆਪਣੇ ਭੁਰਤੇ

Sri Satguru Jagjit Singh Ji eLibrary NamdhariElibrary@gmail.com

ਧਾਸਭੀ ਨਾਕਹਿਆ ਜੋਮਤ ਸਾਧ ਸੁਣਕੇ ਪ੍ਰਸਾਦਿ ਨਾਪਾਵੈ ਦਲਗੀਰ ਹੋਇਜ
ਵੈ ਜਾ ਪਰਸਾਦਿ ਤਿਆਰ ਹੋਇਆ ਤਾਸ੍ਰੀ ਗੁਰੂਜੀਨੂੰ ਸਿਖ ਸਦਕਾਰਿ ਲੈ ਗਇ
ਆ ਤਾਗੁਰੂਜੀ ਚੌਕੇ ਵਿਚ ਜਾਇ ਬੈਠੇ ਤਾਸ੍ਰੀ ਗੁਰੂਜੀ ਕਹਿਆ ਹੇ ਸਿਖਣੀਏ
ਓਹ ਬਾਲਕ ਕਿਥੇ ਹੈ ਤਾਸਿਖਣੀਨੇ ਕਹਿਆ ਗੁਰੂਜੀ ਕਿਤੇ ਅੰਦਰ ਬਾਹਰ ਸੂ
ਤਾ ਪਇਆ ਹੋਵੈਗਾ ਤਾ ਗੁਰੂਜੀ ਕਹਿਆ ਹੇ ਸਿਖਣੀਏ ਤੂਉਸਨੂ ਬੁਲਾਇ
ਲਿਆਉ ਤਾਸਿਖਣੀਨੇ ਕਹਿਆ ਹੇ ਗਰੀਬ ਨਵਾਜ ਓਹ ਤਾ ਹੁਣ ਸੂਤਾ ਪਇਆ
ਹੈਜੀ ਤਾ ਗੁਰੂਜੀ ਕਹਿਆ ਸਿਖਣੀਏ ਉਸ ਬਾਲਕ ਦਾ ਨਾਉ ਕਿਆ ਹੈ ਤਾਸਿਖ
ਣੀਨੇ ਕਹਿਆ ਗੁਰੂਜੀ ਉਸਦਾ ਨਾਉ ਲਾਲਾ ਹੈ ਤਾਗੁਰੂਜੀ ਬਚਨ ਕੀਤਾ ਜੋ
ਬਚਾ ਲਾਲਿਆ ਤੂੰ ਬਾਹਰ ਆਉ ਗੁਰੂਜੀ ਕੇ ਇਤਨੇਹੀ ਕਹਿਣ ਨਾਲਿ ਓਹੁ ਬਾ
ਲਕ ਖੇਡਦਾ ਖੇਡਦਾ ਅੰਦਰੋ ਬਾਹਰ ਆਇ ਨਿਕਲਿਆ ਅਤੇ ਗੁਰੂਜੀ ਦੇ ਅਗੇ
ਮਥਾ ਟੇਕਿਆ ਤਾ ਓਹ ਸਿਖ ਸਿਖਣੀ ਹਥ ਜੋੜਕੇ ਗੁਰੂ ਨਾਨਕ ਜੀ ਦੀ ਪੈਰੀਂ ਅ
ਇ ਪਏ ਅਰੁ ਕਹਣ ਲਗੇ ਜੋ ਵਾਹੁ ਤੇਰੀ ਕੁਦਰਤਿ ਤਾ ਫੇਰਿ ਅਗਲੇ ਦਿਨ ਉਨ
ਸਿਖਾ ਪਾਸੋ ਕੁਛ ਹੋਇ ਆਵੈ ਨਾਹੀ ਤਾ ਬਾਲਕ ਨੂ ਬੇਚਣ ਲੈ ਚਲੇ ਤਾਸ੍ਰੀ ਗੁਰੂ
ਜੀਨੇ ਕਹਿਆ ਭਾਈ ਸਿਖਾ ਓਹ ਬਾਲਕ ਕਿਥੇ ਹੈ ਤਾਸਿਖਨੇ ਕਹਿਆ ਗਰੀ
ਬ ਨਿਵਾਜ ਜੀ ਤੈਨੂ ਤਾ ਸਭ ਕਿਛੁ ਮਲੂਮ ਹੈ ਤਾਗੁਰੂਜੀ ਕਹਿਆ ਭਾਈ ਸਿਖ
ਤੂੰ ਬਾਲਕ ਨੂੰ ਲੈ ਆਉ ਤਾ ਉਸ ਸਿਖ ਨੇ ਉਸ ਲੜਕੇ ਨੂੰ ਸ੍ਰੀ ਗੁਰੂਜੀ ਕੇ ਅਗੇ
ਆਣ ਖੜਾ ਕੀਤਾ ਤਾਗੁਰੂ ਨਾਨਕ ਜੀ ਪੁਛਿਆ ਕਿਉ ਰੇ ਬਾਲਕੇ ਤੈਨੂੰ ਮਾਈ
ਪਿਉ ਵੇਚਦੇ ਹੈਨ ਪਰ ਤੂੰ ਚਕੀ ਪੀਸੇਗਾ ਅਰੁ ਪਖ ਕਰੈਗਾ ਪਾਣੀ ਭਰੇਗਾ ਅਗਨਿ
ਤ ਕਾਰੀ ਕਰੇਗਾ ਤਾ ਉਸ ਲੜਕੇ ਨੇ ਕਹਿਆ ਗੁਰੂਜੀ ਜੋ ਕੁਛ ਖਸਮ ਕੀ ਰਜਾਇ
ਹੋਵੈਗੀ ਸੋ ਮੇਰੇ ਮਾਥੇ ਪਰ ਜੀ ਫੇਰ ਗੁਰੂਜੀ ਨੇ ਉਸ ਲੜਕੇ ਨੂੰ ਕਹਿਆ ਹੇ ਲੜਕੇ ਤੂੰ
ਖਾਵੇਗਾ ਕੀ ਅਰ ਪਹਿਨੇਗਾ ਕੀ ਅਤੇ ਕੰਮ ਕੇਹੜਾ ਕਰੇਗਾ ਤਾ ਲੜਕੇ ਨੇ ਕਹਿਆ
ਹੇ ਗੁਰੂਜੀ ਜੋ ਕੁਛ ਖਵਾਓਗੇ ਸੋ ਖਾਵਾਂਗਾ ਜੋ ਪਹਿਨਾਓਗੇ ਸੋ ਪਹਿਨਾਂਗਾ ਅਤੇ ਕੰ
ਮ ਜੇਹੜਾ ਦਸੋਗੇ ਸੋ ਕਰਾਂਗਾ ਜਿਥੇ ਰਖੋਗੇ ਤਿਸੀ ਜਾਗਾ ਰਹਾਂਗਾ ਜਬ ਤੁਹਾਡਾ ਮੁ
ਲ ਖਰੀਦਿਆ ਹਾਂ ਤਉ ਮੈਨੂੰ ਕਿਸੀ ਬਾਤ ਮੈ ਕੋਈ ਉਜਰ ਨਹੀ ਏਹ ਬਾਤ ਲੜਕੇ ਕੀ
ਸੁਨਕੇ ਬਾਬਾ ਜੀ ਨੇ ਕਹਾ ਧੰਨ ਹੈ ਤੂੰ ਹੇ ਸ੍ਰੀ ਨਿਰੰਕਾਰ ਜੀ ਅਸੀ ਤੇਰੇ ਹਾ ਏਹ ਬਾਤ ਤੇ
ਸੁਭਾਵ ਸਾਡੇ ਵਿਚ ਹੋਵਨ ਤਾ ਸਾਡੇ ਉਪਰ ਤੇਰੀ ਬੜੀ ਮਿਹਰਵਾਨਗੀ ਹੋਵੇ ਫੇਰ ਭੀ
ਧੰਨ ਹੈ ਸਾਡੇ ਔਗਣ ਵਲ ਨਹੀ ਦੇਖਦਾ ਅਸੀ ਤੇਰੇ ਉਪਰ ਕਈ ਬਰਤਾ ਆਖਨੇ

ਤਾ ਹੇ ਭਗਵੰਤ ਏਹ ਬਾਰਤਾ ਸਾਡੇ ਵਾਸਤੇ ਹੋਵੇ ਏਹ ਬਾਰਤਾ ਨਾ ਹੋਵੇ ਧੰਨ ਹੋ ਤੁਸੀ ਹੇ ਨਿਰੰ
ਕਾਰ ਜੀ ਸਾਡੇ ਦੋਸਾਂ ਵਲ ਨਹੀ ਦੇਖਦੇ ਹੋ ਆਪ ਕ੍ਰਿਪਾ ਕਰਦੇ ਹੋ ਅਤੇ ਏਸ ਲੜਕੇ ਕੋ ਏ
ਹ ਬਾਤ ਬੁਝਾਈ ਹੈ ਜੋ ਤੁਸੀ ਕਹੋਗੇ ਸੋ ਮੈਨੂ ਕਬੂਲ ਹੈ ਫਿਰ ਪਕਰ ਐਸਾ ਸੁਭਾਵ ਸਾਨੂ
ਭੀ ਮਿਲੇ ਤੇ ਤੇਰੇ ਘਰੋ ਜੋ ਤੇਰੇ ਭਾਣੇ ਵਿਚ ਹੋਵੇ ਅਸੀ ਖੁਸੀ ਹੋਕਰ ਪਰਮਾਣ ਕਰੀਏ
ਇਹ ਪ੍ਰਾਰਥਨਾ ਸ੍ਰੀ ਨਿਰੰਕਾਰ ਜੀ ਅਗੇ ਗੁਰੂ ਨਾਨਕ ਜੀ ਨੇ ਕੀਤੀ ਜਗਤ ਦੇ ਜੀਵਾਂ
ਦੇ ਭਲੇ ਵਾਸਤੇ ਸੀ ਸਾਰੀ ਲੋਕ ਪਰਮੇਸਰ ਦਾ ਭਾਣਾ ਮੰਨਕੇ ਖੁਸੀ ਹੋਵਨ ਤੇ ਹੰਕਾਰ ਨਾ
ਕਰਨ ਇਹ ਕਹਿਕੇ ਉਨਾ ਸਿਖਾਂ ਨੂੰ ਬਾਬੇ ਜੀ ਨੇ ਆਪਣੇ ਗਲੇ ਲਗਾਇਆ ਅਤੇ ਉ
ਸ ਲੜਕੇ ਦੇ ਪਰਥਾਇ ਸਬਦ ਉਚਾਰਿਆ॥ ਰਾਗੁ ਮਾਰੂ ਮਹਲਾ ੧ ॥
ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥ ਗੁਰ ਕੀ ਬਚਨੀ ਹਾਟਿ ਬਿਕਾਨਾ ਜਿ
ਤੁ ਲਾਇਆ ਤਿਤੁ ਲਾਗਾ॥੧॥ ਤੇਰੇ ਲਾਲੇ ਕਿਆ ਚਤੁਰਾਈ॥ ਸਾਹਿਬ ਕਾ ਹੁਕਮੁ ਨ
ਕਰਣਾ ਜਾਈ॥੧॥ਰਹਾਉ॥ ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ
॥ ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥ ਪੀਅਹਿ ਤ ਪਾਣੀ ਆਣੀ
ਮੀਰਾ ਖਾਹਿ ਤ ਪੀਸਣ ਜਾਉ॥ ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥ ਲੂ
ਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥ ਆਦਿ ਜੁਗਾਦਿ ਦਇਆ ਪ
ਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥੪॥੧॥ ਏਹ ਸਬਦ ਸੁਣਕਾਰਿ ਓਹ ਸਿਖ ਗੁ
ਰੂ ਨਾਨਕ ਜੀ ਦੇ ਚਰਨੀ ਆਇ ਪਏ ਗੁਰੂ ਜੀ ਨੇ ਉਨਾਨੂ ਸਤਨਾਮ ਦਾ ਉਪਦੇਸ ਦਿਤਾ ਅ
ਰ ਹੁਕਮ ਕੀਤਾ ਧਰਮ ਦੀ ਕਿਰਤ ਕਰਨੀ ਦਸਵੰਧ ਗੁਰੂ ਕੇ ਨਮਿਤ ਦੇਣਾ ਆਏ ਸਿਖ ਸੰ
ਤ ਦੀ ਸੇਵਾ ਕਰੋਗੇ ਨਾਮ ਜਪੋਗੇ ਤੁਹਾਡੀ ਕਿਰਤ ਭੀ ਬਰਕਤ ਹੋਵੇਗੀ ਅਤੇ ਲੋਕ ਪਰਲੋ
ਕ ਦੋਵੇ ਸਉਰਨਗੇ ਓਹ ਸਿਖ ਲਗੇ ਗੁਰੂ ਗੁਰੂ ਜਪਣ ਉਥੋ ਚਲਕੇ ਇਕ ਸਿਖ ਦੇ ਘ
ਰ ਆਇ ਰਹੇ ਗੁਰੂ ਜੀ ਨੇ ਕਹਾ ਚਲੋ ਭਾਈ ਬਾਲਾ ਇਕ ਸਿਖ ਦੇ ਘਰ ਚਲਣਾ ਹੈ ਸਭ ਸਾ
ਧਾ ਕੋਲੋ ਏਹੀ ਪੁਛਦਾ ਹੈ ਕਿ ਸੰਤਾ ਦੇ ਮਿਲੇ ਦਾ ਕਿਆ ਫਲ ਹੁੰਦਾ ਹੈ ਉਸਦਾ ਦਰਸਨ ਭੀ
ਕਰਦੇ ਚਲੀਏ ਤਾ ਭਾਈ ਬਾਲੇ ਕਹਿਆ ਚਲੋ ਮਹਾਰਾਜ ਜਿਸ ਪਾਸੇ ਆਪ ਦੀ ਰਜਾ
ਇਹੈ ਤਿਸੀ ਪਾਸੇ ਚਲਦੇ ਹਾ ਤਾ ਗੁਰੂ ਜੀ ਜਾਂਦੇ ਜਾਂਦੇ ਉਸਦੇ ਡੇਰੇ ਜਾਇ ਬੈਠੇ ਉਸ ਸਿਖ ਨੇ
ਗੁਰੂ ਜੀ ਦੀ ਸੇਵਾ ਬਹੁਤ ਕੀਤੀ ਜਾ ਸਵੇਰ ਹੋਈ ਤਾ ਓਹ ਸਿਖ ਹਥ ਜੋੜਕੇ ਮਹਾਰਾਜ ਗੁਰੂ ਨਾ
ਨਕ ਜੀ ਪਾਸੋ ਲਗਾ ਪੁਛਣ ਹੇ ਗੁਰੂ ਜੀ ਆਪ ਕਿਰਪਾ ਕਰਕੇ ਮੈਨੂੰ ਦਸੋ ਜੀ ਸਾਧ ਮਿਲੇ ਕਾ
ਕਿਆ ਫਲ ਹੈ ਜੀ ਤਾ ਗੁਰੂ ਜੀ ਨੇ ਕਹਿਆ ਸੁਣ ਭਾਈ ਸਿਖਾ ਅਗੇ ਭੀ ਤੈਨੂੰ ਕਿਸੇ ਕੁਛ ਦਸਿ
ਆ ਹੈ ਕਿ ਨਹੀ ਤਾ ਉਸ ਸਿਖ ਨੇ ਕਹਾ ਗੁਰੂ ਜੀ ਜੋ ਕੋਈ ਸੰਤ ਆਵਦਾ ਹੈ ਮੇਰੇ ਪਾਸ ਜੇੜ੍ਹੀ ਸੇ

Sri Satguru Jagjit Singh Ji eLibrary NamdhariElibrary@gmail.com

ਵੇ ਸਰਦੀ ਹੈ ਜੋ ਮੈ ਕਰਦਾ ਹਾਂ ਅਤੇ ਪੁਛਦਾ ਭੀ ਹਾਂ ਜੋ ਕੋਈ ਕੁਛ ਦਸਦਾ ਹੈ ਕੋਈ ਕੁਛ ਦਸ
ਜਾਂਦਾ ਹੈ ਮੇਰੀ ਨਿਸਾ ਨਹੀ ਹੁੰਦੀ ਤਾ ਗੁਰੂ ਜੀ ਨੇ ਕਹਾ ਸੁਣ ਭਾਈ ਸਿਖਾ ਸਾਧ ਮਿਲੇ ਕਾ ਫਲ
ਤੈਨੂੰ ਭੁਲਕੇ ਮਲੂਮ ਹੋਵੇਗਾ ਅਤੇ ਤੂੰ ਵਾਹਿਗੁਰੂ ਆਖਕੇ ਫਲਾਨੇ ਅਸਥਾਨ ਵਿਚ ਜਾਇ
ਕੇ ਜੰਗਲ ਮੇ ਜਾਇ ਪੁਛੀ ਜੋ ਭਾਈ ਸਾਧ ਮਿਲੇ ਕਾ ਕਿਆ ਫਲ ਹੈ ਅਤੇ ਜੋ ਕੋਈ ਉਥੇ ਹੋ
ਵੇਗਾ ਸੋ ਤੇਰੀ ਨਿਸਾ ਕਰੇਗਾ ਅਤੇ ਜੇ ਤੇਰੀ ਉਥੇ ਨਿਸਾ ਨਹੀ ਹੋਵੇਗੀ ਤਾ ਤੂੰ ਫੇਰਿ ਅਸਾਡੇ
ਪਾਸ ਆਇ ਜਾਵੀ ਜਾਂ ਭੁਲਕ ਹੋਇਆ ਤਾ ਓਹ ਸਿਖ ਉਥੇ ਗਇਆ ਜਦ ਜਾਇਕੇ ਦੇਖੇ ਤਾ
ਇਕ ਜੋੜਾ ਕਾਉ ਕਾਉਣੀ ਦਾ ਬੈਠਾ ਹੈ ਸੀ ਹੋਰ ਉਥੇ ਕੋਈ ਭੀ ਨਾਹੀ ਤਾ ਓਹ ਸਿਖ ਦੋ ਤਿੰਨ
ਘੜੀਆ ਬੈਠਕੇ ਉਠਿ ਆਇਆ ਆਇਕੇ ਸ੍ਰੀ ਬਾਬੇ ਜੀ ਪਾਸ ਬੈਠਾ ਤਾ ਬਾਬੇ ਜੀ ਪੁਛਿ
ਆ ਕਿਉ ਭਾਈ ਸਿਖਾ ਤੇਰੀ ਨਿਸਾ ਹੋਈ ਹੈ ਜਾਂ ਨਹੀ ਹੋਈ ਤਾ ਉਸ ਸਿਖ ਨੇ ਕਹਿਆ ਗੁ
ਰੂ ਜੀ ਉਥੇ ਤਾ ਮਨੁਖ ਕੋਈ ਨਹੀ ਸੀ ਇਕ ਜੋੜਾ ਕਾਵਾਂ ਕਾ ਬੈਠਾ ਸੀ ਮੇਰੀ ਨਿਸਾ ਕਿਸ ਪਾ
ਸੋ ਹੋਵੈ ਜੀ ਤਾ ਗੁਰੂ ਜੀ ਕਹਿਆ ਭਾਈ ਸਿਖਾ ਭੁਲਕੇ ਤੂੰ ਉਥੇ ਫੇਰ ਜਾਵੀ ਜਾ ਭੁਲਕ ਹੋ
ਇਆ ਤਾ ਸਿਖ ਫੇਰ ਉਥੇ ਗਇਆ ਜਾਇਕਰ ਦੇਖੇ ਤਾ ਬਗਲਿਆ ਕਾ ਜੋੜਾ ਬੈਠਾ ਹੈ ਅ
ਰ ਮਨੁਖ ਕੋਈ ਭੀ ਨਹੀ ਸੀ ਤਾ ਦੋਇ ਤਿੰਨ ਘੜੀਆ ਬੈਠਕੇ ਸਿਖ ਗੁਰੂ ਜੀ ਪਾਸ ਮੁੜ ਆ
ਇਆ ਮਥਾ ਟੇਕਕੇ ਬੈਠਾ ਤਾ ਗੁਰੂ ਜੀ ਨੈ ਪੁਛਿਆ ਕਿਉ ਭਾਈ ਸਿਖਾ ਤੇਰੀ ਨਿਸਾ ਅਜ
ਹੋਈ ਹੈ ਕਿ ਨਹੀ ਹੋਈ ਤਾ ਉਸ ਸਿਖ ਨੇ ਕਹਿਆ ਗਰੀਬ ਨਿਵਾਜ ਜੀ ਉਥੇ ਇਕ ਜੋੜਾ ਬ
ਗਲਿਆਂ ਦਾ ਅਜ ਬੈਠਾ ਸੀ ਤਾ ਗੁਰੂ ਨਾਨਕ ਜੀ ਕਹਾ ਭਲਾ ਭਾਈ ਸਿਖਾ ਤੂੰ ਭੁਲਕੇ ਫੇਰ
ਉਥੇ ਜਾਈ ਤਾ ਓਹ ਸਿਖ ਸਿਦਕ ਵਾਲਾ ਹੈ ਸੀ ਅਤੇ ਪ੍ਰੇਮੀ ਸੀ ਗੁਰੂ ਕਾ ਹੁਕਮ ਮੰਨਕੇ ਭੁ
ਲਕੇ ਫੇਰ ਗਇਆ ਉਥੇ ਹੀ ਜਾਇਕੇ ਦੇਖੇ ਤਾ ਇਕ ਜੋੜਾ ਹੰਸਾ ਦਾ ਉਥੇ ਬੈਠਾ ਹੈ ਤਾ ਸਿ
ਖ ਦੇਖਕੇ ਗੁਰੂ ਨਾਨਕ ਜੀ ਪਾਸ ਉਠ ਆਇਆ ਗੁਰੂ ਨਾਨਕ ਜੀ ਨੈ ਪੁਛਿਆ ਕਿਉ ਭਾ
ਈ ਸਿਖਾ ਅਜ ਤੇਰੀ ਨਿਸਾ ਹੋਈ ਹੈ ਕਿ ਨਹੀ ਤਾ ਸਿਖ ਨੈ ਕਹਿਆ ਗੁਰੂ ਜੀ ਇਕ ਜੋੜਾ
ਹੰਸ ਤੇ ਹੰਸਣੀ ਉਥੇ ਬੈਠਾ ਹੈ ਤਾ ਗੁਰੂ ਜੀ ਕਹਿਆ ਭਾਈ ਸਿਖਾ ਕਲ ਤੂੰ ਫੇਰ ਜਾਈ
ਤੇਰੀ ਨਿਸਾ ਉਥੇ ਹੀ ਹੋਣੀ ਹੈ ਤਾ ਸਿਖ ਨੇ ਗੁਰੂ ਕਾ ਹੁਕਮ ਮੰਨਿਆ ਫੇਰ ਉਥੇ ਗਇਆ ਤਾ
ਜਾਇਕਰ ਦੇਖੇ ਤਾ ਇਕ ਇਸਤ੍ਰੀ ਅਤੇ ਇਕ ਪੁਰਖ ਉਥੇ ਬੈਠੇ ਹੈਨ ਤਾ ਸਿਖ ਨੇ ਉਨਾਨੂੰ
ਪੈਰੀ ਪਉਣਾ ਕਰਕੇ ਬੈਠ ਗਇਆ ਅਰੁ ਲਗਾ ਪੁਛਣ ਜੋ ਹੇ ਭਾਈ ਪਰਮੇਸਰ ਕੇ ਲੋ
ਕ ਸਾਧ ਮਿਲੇ ਕਾ ਕਿਆ ਫਲ ਹੈ ਤਾ ਅਗੋ ਉਸ ਸਿਖ ਸਿਖਣੀ ਨੈ ਕਹਿਆ ਸੁਣ ਭਾਈ
ਸਿਖਾ ਸਾਧ ਮਿਲੇ ਕਾ ਫਲ ਤੈਨੂੰ ਅਜੇ ਮਾਲੂਮ ਨਾਹੀ ਹੋਇਆ ਸਾਨੂੰ ਤੇਰੇ ਦਰਸਨ ਕਾ
ਏਹ ਫਲ ਹੋਇਆ ਹੈ ਜੋ ਅਸਾਡਾ ਜਨਮ ਸਵਰ ਗਇਆ ਹੈ ਅਸੀਂ ਵਡੇ ਧਤਿਆਰੇ ਪਾ

Sri Satguru Jagjit Singh Ji eLibrary NamdhariElibrary@gmail.com

ਪੀਜੀਵ ਹੈਗੇਸਾ ਪਹਿਲੇ ਕਾਉੜੀਜੂਨਸਾ ਦੂਜੇਦਿਨ ਕਾਵੜੀਜੂਨ ਤੇ ਤੇਰੇ ਦਰਸਨ ਕ
ਸਦਕ ਬਗਲਿਆ ਦੀ ਦੇਹ ਹੋਈ ਤੀਜੇਦਿਨ ਤੇਰੇ ਦਰਸਨ ਦਾ ਪ੍ਰਤਾਪ ਬਗਲਿਅ
ਥੀ ਹੰਸ ਹੰਸਣੀ ਹੋਏਹਾਂ ਚੌਥੇ ਦਿਨ ਤੇਰੇ ਦਰਸਨ ਨੂੰ ਪਾਇਕੇ ਅਸਾਂ ਪਾਪੀਆਂ ਜੀਵਾ
ਨੂੰ ਮਾਨੁਖ ਦੇਹ ਸਵਾਧਾਨ ਪਾਈਹੈ ਸੁਣ ਭਾਈ ਸਿਖਾ ਓਹ ਧੰਨ ਤੇਰਾ ਗੁਰੂ ਹੈ ਜੋ ਤੇਰੇ ਦ
ਰਸਨ ਕੀਤਿਆ ਅਸਾਂ ਪਾਪੀਆਂ ਜੀਵਾਂ ਦੀ ਮੁਕਤ ਭਈ ਹੈ ਪਰੰਤੂ ਆਪਣੇ ਗੁਰੂ ਕਾ
ਦਰਸਨ ਅਸਾਨੂੰ ਕਰਵਾਉ ਏਹ ਬਾਤ ਸੁਣਕੇ ਸਿਖ ਦੇ ਕਪਾਟ ਖੁਲ ਗਏ ਅਰ ਦਿਬਾਦਿ
ਸਟ ਹੋਈ ਤਾਂ ਓਹ ਸਿਖ ਸਭੇ ਇਕਠੇ ਹੋਇਕਰ ਗੁਰੂਜੀ ਦੀ ਚਰਨੀ ਆਇ ਲਗੇ ਤਾਂ ਗੁ
ਰੂ ਬਾਬੇਜੀ ਨੇ ਉਸ ਸਿਖ ਨੂੰ ਪੁਛਿਆ ਕਿਉ ਭਾਈ ਸਿਖਾ ਅਜੇ ਭੀ ਤੇਰੀ ਨਿਸਾ ਹੋਈ
ਹੈ ਕਿ ਨਹੀ ਹੋਈ ਤਾਂ ਸਿਖ ਨੈ ਕਹਿਆ ਜੀ ਸਰੇ ਪਾਤਿਸਾਹੁ ਤੇਰੀਆ ਤੂੰ ਹੈ ਜਾਣੈ ਜੀ
ਪਰ ਜੀ ਪਰਮੇਸਰ ਮਿਲਿਆ ਤਾਂ ਨਿਸਾ ਦੀ ਕਿਆ ਚਲੀ ਹੈ ਜੀ ਤਾਂ ਗੁਰੂਜੀ ਨੇ ਉਸ
ਸਿਖ ਨੂੰ ਖੁਸੀ ਕੀਤੀ ਅਤੇ ਕਹਾ ਸੁਣੋ ਭਾਈ ਸਿਖੋ ਪਰਮੇਸਰ ਪਤਤਪਾਵਨ ਕਾ ਨਾਮ
ਸਿਮਰਨ ਕਰੋ ਅਤੇ ਕਿਰਤ ਧਰਮ ਦੀ ਕਰੋ ਮਨ ਤੁਹਾਡਾ ਨਿਰਮਲ ਹੋਵੇਗਾ ਸੰਤਾਂ ਦੀ ਸੇ
ਵਾ ਕਰਨੀ ਤੁਹਾਡੀ ਭੁਗਤ ਥਾਇ ਪਵੇਗੀ ਭਜਨ ਬੰਦਗੀ ਕਰੋਗੇ ਤਾਂ ਤੁਹਾਡੇ ਜਨਮ
ਜਨਮਾਂਤਰਾਂ ਦੇ ਪਾਪ ਦੂਰ ਹੋਵਨਗੇ ਤਾਂ ਓਹ ਸਿਖ ਗੁਰੂ ਗੁਰੂ ਜਪਣ ਲਗੇ
ਤਾਂ ਗੁਰੂਜੀ ਨੇ ਇਹ ਤੁਕ ਪੜੀ ਜੇ ਤੁਧ ਭਾਵੈ ਨਾਨਕਾ ਕਾਗਹੁ ਹੰਸ ਕਰੇਹ॥
ਏਹ ਤੁਕ ਪੜ੍ਹਕਰ ਗੁਰੂਜੀ ਨੇ ਕਹਾ ਹੇ ਭਗਵੰਤ ਜੋ ਤੈਨੂੰ ਭਾਵਦੀ ਹੈ ਸੋਈ ਬਾਤ
ਹੁੰਦੀ ਹੈ ਤੂੰ ਚਾਹੇ ਤਾਂ ਬਡੇ ਬਡੇ ਪਾਪੀਆਂ ਨੂੰ ਭੀ ਬਖਸ ਕਰ ਸਦਗਤੀ ਦੇਂਦਾ ਹੈ॥

॥ਆਗੇ ਸਾਖੀ ਗੋਬਿੰਦ ਲੋਕਾਂ ਨਾਲਿ ਹੋਈ॥

ਤਾਂ ਗੁਰੂ ਨਾਨਕ ਜੀ ਜਾਂਦੇ ਜਾਂਦੇ ਪੂਰਬ ਕੀ ਧਰਤੀ ਜਾਇ ਪਰਗਟ ਹੋਏ ਤਾਂ ਉਥੇ ਗੋਬਿੰ
ਦ ਲੋਕ ਸ੍ਰੀ ਗੁਰੂਜੀ ਨੂੰ ਆਇ ਮਿਲੇ ਅਤੇ ਆਇਕਰ ਬਾਬੇਜੀ ਨੂੰ ਮਥਾ ਟੇਕਿਆ ਅਤੇ
ਮੁਖ ਥੀ ਰਾਮ ਰਾਮ ਕਹਿਆ ਹੇ ਬਾਬਾ ਜੀ ਤਾਂ ਅਗੋ ਬਾਬਾ ਜੀ ਕਹਿਆ ਆਵੋ ਸੰਤੋ ਗੋ
ਬਿੰਦ ਲੋਕੋ ਜੀ ਸਤਿ ਰਾਮ ਜੀ ਆਈਏ ਜੀ ਬੈਠੀਏ ਜੀ ਤਾਂ ਗੋਬਿੰਦ ਲੋਕ ਇਕ ਘੜੀ
ਸਸਤਾਇਕੇ ਉਨਾਂ ਗੋਬਿੰਦ ਲੋਕਾਂ ਨੇ ਕਹਿਆ ਗੁਰੂਜੀ ਹਮ ਬਲਿਹਾਰ ਜਾਵੈਂ ਜੀ ਤੁਮਾਰੇ
ਦਰਸਨ ਤੇ ਜੀ ਇਕ ਹਮਾਰੀ ਬੇਨਤੀ ਹੈ ਜੀ ਜੇ ਤੁਮ ਕਹੋ ਤਾਂ ਹਮ ਪੂਛੈਂ ਜੀ ਤਾਂ ਗੁਰੂ ਨਾਨ
ਕ ਜੀ ਕਹਿਆ ਸੁਣੋ ਭਾਈ ਜੀ ਜੋ ਕੁਛ ਤੁਮਾਰੇ ਜੀਅ ਮੇ ਆਵੈ ਸੋਈ ਪੂਛੋ ਜੀ ਤਾਂ ਉ
ਨਾਂ ਗੋਬਿੰਦ ਲੋਕਾਂ ਕਹਿਆ ਗੁਰੂਜੀ ਇਕ ਪੁੰਨ ਦਾਨ ਕਰਦੇ ਹੈਨ ਇਕ ਹੋਮ ਜਗ ਕਰ
ਦੇ ਹੈਨ ਇਕ ਤੀਰਥ ਕਰਦੇ ਹੈਨ ਸੋ ਤਿਨ ਕੀ ਮੁਕਤਿ ਹੋਤੀ ਹੈ ਯਾ ਨਾਹੀ ਹੋਤੀ ਤਾਂ ਗੁਰੂ

Sri Satguru Jagjit Singh Ji eLibrary NamdhariElibrary@gmail.com

ਨਾਨਕਜੀਨੇਕਹਿਆ ਭੈਰਉਰਾਗਵਿਚ ਸਬਦ॥ ॥ਜਗਨਹੋਮਪੁੰਨਤਪਪੂ
ਜਾ ਦੇਹ ਦੁਖੀਨਿਤਦੂਖਸਹੈ॥ਰਾਮਨਾਮਬਿਨੁਮੁਕਤਿਨਪਾਵਸਿ ਮੁਕਤਿਨਾਮਿਗੁਰ
ਮੁਖਿਲਹੈ॥੧॥ਰਾਮਨਾਮਬਿਨੁਬਿਰਥੇ ਜਗਿਜਨਮਾ॥ਬਿਖੁਖਾਵੈ ਬਿਖੁਬੋਲੀਬੋਲੈ
ਬਿਨੁਨਾਵੈ ਨਿਹਫਲਮਰਿਭ੍ਰਮਨਾ॥੧॥ਪੁਸਤਕਪਾਠਬਿਆਕਰਣਬਖਣਹਿ
ਸੰਧਿਆਕਰਮਤਿਕਾਲਕਰੈ॥ਬਿਨਗੁਰਸਬਦਮੁਕਤਿਕਹਾਪ੍ਰਾਣੀਰਾਮਨਾਮਬਿਨੁ
ਉਰਝਿਮਰੈ॥੨॥ਡੰਡਕਮੰਡਲਸਿਖਾਸੂਤਧੋਤੀਕੀਨੀ ਤੀਰਥ ਗਵਨੁਅਤਿਭ੍ਰਮਨ
ਕਰੈ॥ਰਾਮਨਾਮਬਿਨਸਾਂਤਿਨਆਵੈ ਜਪਹਰਿਹਰਿਨਾਮੁ ਸੁਪਾਰਿਪਰੈ॥੩॥ਜਟਾਮੁ
ਕਟਤਨਭਸਮਲਗਾਈਬਸਤ੍ਰਛੋਡਿਤਨਨਗਨਭਇਆ॥ਰਾਮਨਾਮਬਿਨੁਤ੍ਰਿ
ਪਤਿਨਆਵੈ ਕਿਰਤਕੈਬਾਂਧੈਭੇਖਭਇਆ॥੪॥ਜੇਤੇਜੀਅਜੰਤਜਲਥਲਮ
ਹਿਜਤ੍ਰਕਤ੍ਰਤੂਸਰਬਜੀਆ॥ਗੁਰਪ੍ਰਸਾਦਿਰਾਖਲੇਹੁਜਨਕਉਹਰਿਰਸਨਾਨਕਝੋ
ਲਪੀਆ॥੫॥੧॥ ਤਿਸਕਾਪਰਮਾਰਥ ਸ੍ਰੀਗੁਰੂਨਾਨਕਜੀਕਹਿਦੇਹੈਨ॥
ਸੁਨਹੁਭਾਈਰਾਮਜਨਹੁ ਭਾਵੈਂ ਹੋਮਕਰੈ ਜਗਕਰੈ ਭਾਵੈ ਤੀਰਥਕਰੈ ਭਾਵੈਜੋਗੀ
ਹੋਇ ਸੰਨਿਆਸੀਹੋਵੈ ਭਾਵੈ ਬ੍ਰਹਮਚਾਰੀ ਹੋਵੈ ਭਾਵੈਨਾਗਾਹੋਇਕਰ ਸਿਰਾਵਿਖੇ
ਕਵਦੜ ਧਰਾਵੈ ਭਾਵੈ ਸਗਲੀ ਧਰਤੀ ਭ੍ਰਮੇ ਭਾਵੈ ਪੂਜਾ ਪੁੰਨ ਸਗਲੇ ਕਰੈ ਅਰੁ
ਬਹੁਤ ਤਪਸਿਆ ਕਰੈ ਅਤੇ ਦੇਹੀ ਕਉ ਸਾਧਨ ਕਰੈ ਤਾਂਭੀ ਰਾਮਨਾਮ ਸਿਮਰੇ ਬਿ
ਨਾ ਮੁਕਤ ਨਾਹੀ ਹੋਂਦੀ ਅਰੁ ਮੁਕਤਿ ਤਾਂ ਹੋਵੈ ਜਾਂ ਸਤਿਗੁਰੂ ਨੂੰ ਮਿਲਕਰ ਸੁੱਧਅਤਮੇ
ਨਾਮੁ ਸਿਮਰੇ ਤਾਂ ਇਸਕੀ ਮੁਕਤਿ ਹੋਵੈ ਅਰ ਜਨਮ ਸਕਾਰਥਾ ਹੋਵੈ ਨਹੀ ਤਾਂ ਇਸ ਪ੍ਰਾ
ਣੀਕਾ ਜਨਮ ਬਿਰਥਾ ਜਾਂਦਾ ਹੈ ਸ੍ਰੀ ਪਰਮੇਸਰਜੀਕੇ ਨਾਂਮ ਬਿਨਾਂ ਏਹੁ ਮਾਨੁਖ ਬਿ
ਖਹੀ ਖਾਂਦਾ ਹੈ ਬਿਖਹੀ ਬੋਲਦਾ ਹੈ ਇਸ ਬਿਖ ਬੋਲੀਦਾ ਅਰੁ ਬਿਖ ਕੇ ਖਾਵਣੇ ਕਾ
ਏਹੁ ਗੁਣ ਹੈ ਜੋ ਬਾਰ ਬਾਰ ਜਨਮਦਾ ਮਰਦਾ ਹੈ ਅਤੇ ਅਨੇਕਾਂ ਹੀ ਜੂਨਾਂ ਬਿਖੇ ਭ੍ਰਮਦਾ
ਫਿਰਦਾ ਹੈ ਫੇਰ ਉਨ ਗੋਬਿੰਦ ਲੋਕਾਂ ਕਹਿਆ ਹੇ ਗੁਰੂ ਜੀ ਇਕ ਪੁੱਸਤਕ ਪੜ੍ਹਦੇ ਹੈਂ
ਇਕ ਤ੍ਰੈਕਾਲ ਸੰਧਿਆ ਕਰਦੇ ਹੈਨ ਸੋ ਤਿਨਕੀ ਮੁਕਤ ਹੋਵੈਗੀ ਜਾਂ ਨਹੀ ਹੋਵੈਗੀ
ਤਾਂ ਗੁਰੂ ਨਾਨਕ ਜੀ ਕਹਿਆ ਸੁਣੋ ਭਾਈ ਰਾਮਕੇ ਲੋਕੋ ਜੋ ਚਾਰ ਬੇਦ ਪੜ੍ਹੈ ਅਰੁ ਤ੍ਰੈਕਾ
ਲ ਸੰਧਿਆ ਕਰੈ ਅਰ ਅਠਾਰਾਂ ਪੁਰਾਣ ਪੜ੍ਹੈ ਤਾਂਭੀ ਮੁਕਤ ਨਾਂਹੀ ਹੁੰਦੀ ਮੁਕਤ ਤਾਂਹੀ
ਹੁੰਦੀ ਹੈ ਜਾਂ ਸਤਿਗੁਰਾਂ ਨੂੰ ਮਿਲਕੈ ਸੁਧਅਤਮੈਂ ਵਾਹੁਗੁਰੂ ਕਾ ਨਾਮੁ ਜਪੈ ਤਾਂ ਫੇਰ ਉ
ਨ ਗੋਬਿੰਦ ਲੋਕਾਂ ਕਹਿਆ ਹੇ ਗੁਰੂ ਜੀ ਇਕ ਗ੍ਰਹਸਤ ਛਡਕਰ ਅਤੀਤ ਹੋਦੇ ਹੈਨ
ਇਕ ਤੀਰਥਾਂ ਨੂੰ ਜਾਂਦੇ ਹੈਨ ਉਨਕੀ ਮੁਕਤ ਹੋਵੈਗੀ ਕਿ ਨਹੀ ਹੋਵੈਗੀ ਤਾਂ ਗੁਰੂ ਜੀ ਕਹਾ ਸੁਨ

Sri Satguru Jagjit Singh Ji eLibrary NamdhariElibrary@gmail.com

ਹੁ ਭਾਈ ਰਾਮ ਕੇ ਲੋਕੋ ਭਾਵੈ ਡੰਡ ਕਮੰਡਲ ਹਾਥ ਮੇ ਲੈ ਕਰ ਸਿਖਾ ਸੂਤ ਧੋਤੀ ਕਰੇ ਤਿਲ
ਕ ਬਣਾਵੈ ਭਾਵੈ ਘਰ ਛਡ ਕੇ ਤੀਰਥ ਯਾਤ੍ਰਾ ਕਰੇ ਭਾਵੈ ਸਾਰੀ ਧਰਤੀ ਕੋ ਪਰਦਖਣਾ
ਕਰ ਆਵੇ ਤਭੀ ਮੁਕਤ ਨਹੀ ਪਾਵਦਾ ਸੁਣਹੁ ਭਾਈ ਰਾਮ ਕੇ ਸੰਤਹੁ ਮੁਕਤ ਤਉ ਹੋਵੈ
ਗੀ ਜਾ ਸੁਧ ਆਤਮੇ ਪਰਮੇਸਰ ਕਾ ਭਜਨ ਕਰੇਗਾ ਤਾ ਫੇਰ ਉਨਾ ਗੋਬਿੰਦ ਲੋਕਾ ਕਹਿ
ਆ ਹੇ ਗੁਰੂ ਜੀ ਇਕ ਜਟਾਧਾਰ ਕੇ ਹੋਇ ਬੈਠਤੇ ਹੈ ਕੋਈ ਭਸਮ ਲਗਾਵਤੇ ਹੈ ਇਕ ਬ
ਸਤ੍ਰ ਕੇ ਉਤਾਰ ਕਰ ਨਗਨੋ ਹੋਇ ਫਿਰਤੇ ਹੈ ਉਨ ਕੀ ਮੁਕਤ ਹੋਇਗੀ ਕਿ ਨਹੀ ਹੋਵੇਗੀ
ਤਾ ਗੁਰੂ ਨਾਨਕ ਜੀ ਕਹਿਆ ਸੁਣੋ ਸੰਤ ਜੀ ਭਾਵੈ ਜਟਾਧਾਰ ਕੇ ਹੋਇ ਬੈਠੇ ਭਾਵੈ ਭਸਮ
ਲਗਾਇ ਬੈਠੇ ਭਾਵੈ ਬਸਤ੍ਰ ਉਤਾਰ ਕੇ ਨੰਗਾ ਹੋਇ ਫਿਰੈ ਤਾ ਭੀ ਮੁਕਤ ਨਹੀ ਹੋਵੇਗਾ
ਹੇ ਸੰਤ ਜੀ ਜਿਸ ਵੇਲੇ ਇਸ ਪ੍ਰਾਣੀ ਦੇ ਅੰਦਰੋ ਹਉਮੈ ਜਾਵੈ ਅਤੇ ਵਾਹਿਗੁਰੂ ਵਾਹਿਗੁਰੂ
ਜਪੇ ਤਾ ਇਸ ਕੀ ਪਰਮਗਤਿ ਹੋਵੈਗੀ ਫੇਰ ਗੋਬਿੰਦ ਲੋਕਾਂ ਨੇ ਕਹਿਆ ਹੇ ਬਾਬਾ ਨਾਨਕ ਜੀ
ਜੇਹੜੇ ਜੀਅ ਜਲ ਥਲ ਵਿਚ ਹੈਨ ਉਨਾ ਦੀ ਮੁਕਤਿ ਕਰਣੇਹਾਰਾ ਕਉਣ ਹੈ ਜੀ ਤਾ ਫੇ
ਰ ਗੁਰੂ ਜੀ ਕਹਾ ਜਿਤਨੇ ਜੀਅ ਜਲ ਥਲ ਵਿਚ ਰਹਿਣੇ ਵਾਲੇ ਹੈਨ ਸੋ ਉਨ ਕੇ ਨਾਲ ਤੌ
ਭਉ ਪਰਮੇਸਰ ਜੀ ਹੈ ਸੋ ਉਨਾ ਜੀਆ ਕੀ ਪ੍ਰਿਤਪਾਲ ਭੀ ਪਰਮੇਸਰ ਹੀ ਕਰਦਾ ਹੈ ਪਰ
ਓਹ ਭੀ ਗੁਰਦੇਵ ਬਿਨਾ ਮੁਕਤ ਨਾਹੀ ਹੁੰਦੇ ਜਾ ਓਹ ਜੀਅ ਸੁਧ ਆਤਮੇ ਰਾਮ ਨਾਮ ਸਿ
ਮਰੈ ਤਾ ਉਨ ਕੀ ਮੁਕਤ ਹੋਵੈਗੀ ਸੁਣੋ ਭਾਈ ਰਾਮ ਜਨਹੁ ਹਮਾਰੇ ਮਾਰਗ ਮੇ ਇਉ ਕ
ਹਿਆ ਹੈ ਆਗੇ ਸਾਹਿਬ ਕੀ ਗਤ ਸਾਹਿਬ ਜਾਣੈ ਪਰਮੇਸਰ ਬਿਅੰਤ ਹੈ ਸਰਬ ਸਮ
ਰਥ ਹੈ ਜਿਉ ਚਾਹਿਦਾ ਹੈ ਤਿਉ ਹੀ ਕਰਦਾ ਹੈ ਏਹੁ ਬਚਨ ਸੁਣਕੇ ਓਹ ਗੁਬਿੰਦ ਲੋਕ
ਗੁਰੂ ਮਹਾਰਾਜ ਕੀ ਚਰਣੀ ਆਇ ਪਏ ਅਰ ਕਹਣੇ ਲਗੇ ਹੇ ਗੁਰੂ ਜੀ ਤੁਹੀ ਸ੍ਰੀ ਪਰਮੇ
ਸਰ ਜੀ ਹੈ ਅਬ ਹਮ ਤੇਰੀ ਸਰਨ ਪੜ੍ਹੇ ਹੈ ਹਮ ਕਉ ਜਨਮ ਮਰਣ ਤੇ ਰਖ ਲੇਵਹੁ ਜੀ
ਗੁਰੂ ਜੀ ਕਹਾ ਸੁਨਹੁ ਭਾਈ ਰਾਮ ਜਨਹੁ ਤੁਸੀ ਪਰਮੇਸਰ ਜੀ ਕਾ ਨਾਮ ਸਿਮਰਿਆ ਕ
ਰੋ ਨਿਰੰਕਾਰ ਤੁਹਾਡਾ ਭਲਾ ਕਰੇਗਾ ਏਹ ਸੁਣਕੇ ਓਹ ਗੋਬਿੰਦ ਲੋਕ ਗੁਰੂ ਜੀ ਕੇ ਸਿਖ ਹੋਏ

### ਅਗੇ ਸਾਖੀ ਇਕ ਖਤ੍ਰੀ ਨਾਲ ਹੋਈ ਦੂਰ ਦੇਸ ਵਿਚ

ਗੁਰੂ ਜੀ ਜਾਂਦੇ ਜਾਂਦੇ ਦੂਰ ਦੇਸ ਵਿਚ ਜਾਇ ਪ੍ਰਾਪਤ ਹੋਏ ਉਸ ਦਾ ਇਕ ਪ੍ਰਧਾਨ ਨਗਰ
ਸੀ ਤਿਸ ਦੇ ਦੁਆਲੇ ਬਹੁਤ ਬਾਗ ਹੈਗੇ ਸਨ ਉਸ ਬਾਗ ਵਿਚ ਗੁਰੂ ਜੀ ਜਾਇ ਬੈਠੇ ਉਥੇ
ਇਕ ਖਤ੍ਰੀ ਬਹੁਤ ਧਨਾਢ ਸੀ ਉਸ ਦਾ ਸਦਾਬਰਤ ਉਥੇ ਹੈਸੀ ਉਸ ਨੈ ਸੁਣਿਆ ਜੋ ਤਿ
ਨ ਅਤੀਤ ਬਾਗ ਮੇ ਆਇ ਉਤਰੇ ਹੈਨ ਪਰ ਬੇਸੁਆਲ ਹੈਨ ਓਹ ਖਤ੍ਰੀ ਬਾਬੇ ਨਾਨਕ ਜੀ
ਦੇ ਦਰਸਨ ਨੂੰ ਆਇਆ ਆਇ ਮਥਾ ਟੇਕਿਆ ਅਤੇ ਕਹਿਓਸ ਹੇ ਗਰੀਬ ਨਿਵਾਜ ਜੀ

Sri Satguru Jagjit Singh Ji eLibrary NamdhariElibrary@gmail.com

ਜੇਤੁਸੀ ਬਚਨਕਰੋਤਾਮੈ ਜੀਂਦਾਪਹੁਚਾਂਵਾਂਜੀ ਤਾਂਗੁਰੂਨਾਨਕਜੀ ਕਹਿਆ ਸੁਣਿ ਭਾਈ
ਸਿਖਾਂ ਜੋਕੁਛ ਨਿਰੰਕਾਰਭੇਜੇਗਾ ਸੋ ਲੈ ਲਵਾਂਗੇ ਤਾਂਉਸਖਤ੍ਰੀਨੇ ਆਪਣਿਆਂ ਗੁਮ
ਸਤਿਆਂ ਨੂੰ ਕਹਿਆ ਤੁਸੀਜਾਇਕੇ ਛਤੀਪ੍ਰਕਾਰਕੇ ਅੰਮ੍ਰਿਤਭੋਜਬਨਾਇਕਰਲੈਆਵੋ
ਅਰਮੈ ਅਗੇ ਬਡੇਬਡੇ ਅਤੀਤ ਦੇਖੇਹੈਨਪਰ ਸਭਮਾਇਕੇ ਸੁਆਲੀਹੀਦੇਖੇਹੈਨਅ
ਰੁਇਹਤਾਂਨਿਰੰਕਾਰਕਾਹੀ ਸੁਆਲੀਹੈ ਸੋਇਹੁ ਮੈਨੂੰ ਨਿਰੰਕਾਰਹੀ ਨਜਰ ਆਂਵਦਾਹੈ ਤਾਂ
ਉਨਾ ਪ੍ਰਸਾਦਿ ਤਈਆਰਕਰਾਇਕਰ ਸ੍ਰੀਗੁਰੂ ਨਾਨਕਸਾਹਿਬਜੀਦੇਅਗੇ ਆਣਿਰ
ਖਿਆ ਉਸਖਤ੍ਰੀ ਕਹਿਆ ਗਰੀਬਨਿਵਾਜਜੀ ਇਹੁਪ੍ਰਸਾਦਿ ਨਿਰੰਕਾਰਜੀਨੇਭੇਜਿ
ਆਹੈ ਸੋਤੁਸੀ ਭੋਜਨਕਰੋ ਤਾਂਸ੍ਰੀਗੁਰੂਜੀਨੇਪੁਛਿਆ ਭਾਈ ਇਹੁ ਸਭੁਲੋਕ ਕੌਣਹੈਨ
ਤਾਂਉਸਖਤ੍ਰੀਨੇ ਕਹਿਆ ਹੇਗਰੀਬਨਿਵਾਜਜੀ ਇਹੁਸਭੁਕੁਟੰਬ ਮੇਰਾਹੀਹੈ ਭਾਈ
ਹੈਨਮਾਤਾਪਿਤਾਹੈਨ ਹੋਰ ਸਭ ਸਰੀਕਲੋਕਹੈਨ ਤਾਂਗੁਰੂਜੀਨੇ ਸਬਦਿ ਕਹਿਆ॥

॥ਗਉੜੀਮਹਲਾ੧ ॥ਮਾਤਾਮਤਿਪਿਤਾ ਸੰਤੋਖੁ॥ਸਤਿਭਾਈਕਰਿਏਹੁ ਵਿਸੇਖੁ
੧॥ਕਹਣਾਹੈ ਕਿਛੁ ਕਹਣੁ ਨਜਾਇ॥ਤਉ ਕੁਦਰਤਿ ਕੀਮਤਿ ਨਹੀ ਪਾਇ॥੧॥ਰਹਾ
ਉ॥ਸਰਮ ਸੁਰਤਿ ਦੁਇ ਸਸੁਰ ਭਏ॥ਕਰਣੀ ਕਾਮਣਿ ਕਰਿ ਮਨ ਲਏ॥੨॥ਸਾਹਾ
ਸੰਜੋਗੁ ਵੀਆਹੁ ਵਿਜੋਗੁ॥ਸਚੁ ਸੰਤਤਿ ਕਹੁ ਨਾਨਕ ਜੋਗੁ॥੩॥੧॥ ਜਾਂਇਹਸਬ
ਦ ਗੁਰੂਜੀਨੇ ਕਹਿਆ ਤਾਂਓਹਖਤ੍ਰੀ ਸ੍ਰੀਗੁਰੂਜੀਕੇਚਰਨਾਂਪਰ ਢਹਿਪਇਆ ਅਤੇ
ਕਹਿਓਸੁ ਹੇ ਗੁਰੂਜੀ ਮੇਰਾਭੀ ਉਧਾਰਕਰੋ ਇਹਪ੍ਰਸਾਦਿ ਆਪਣੀ ਰਸਨੀਲਾਵਹੁਜੀ
ਤਾਂਗੁਰੂਨਾਨਕਜੀਨੇ ਪ੍ਰਸਾਦਿ ਪਾਇਆ ਅਰਉਸਖਤ੍ਰੀਨੂੰ ਆਪਣੇ ਬਾਲਾਂਵਿਚੋ ਸੀਤ
ਪ੍ਰਸਾਦਿ ਦਿਤਾ ਉਸਖਤ੍ਰੀਦੀ ਬੁਧਨਿਰਮਲਹੋਇਗਈ। ਬਾਬੇਜੀਦੇ ਸੀਤਪ੍ਰਸਾਦਖਾ
ਵਣਦਾ ਸਦਕਾ ਤਾਂਮਰਦਾਨੇ ਕਹਿਆ ਗੁਰੂਜੀ ਤੁਸਾਂਇਸਖਤ੍ਰੀਉਪਰ ਬਡੀਮਿਹਰਕੀ
ਤੀਹੈ ਤਾਂਗੁਰੂਨਾਨਕਜੀ ਕਹਿਆ ਮਰਦਾਨਿਆ ਇਹੁਮਾਇਆ ਚੰਡੀਹੈ ਇਹ ਭੁਲਕਰ
ਮ ਕਰਣੇਨਹੀਦੇਂਦੀ ਅਰਜਿਸਪ੍ਰਾਣੀ ਉਪਰਪਰਮੇਸਰਦਿਆਲਹੋਂਦਾਹੈ ਸੋ ਮਨੁਖ
ਇਸਮਾਇਆਨੂੰ ਵੰਡਖਾਂਦਾਹੈ ਅਤੇਮਨਨੀਵਾਂਰਖਦਾਹੈ ॥ਇਕਪਾਲਿਓਦੇਣਾ ਦੂਜਾਅ
ਜਜੀਕਰਣੀ ਇਹਭੀ ਕਿਸੇਦਾਹੀਕੰਮਹੈ ਅਤੇ ਚਾਰਪਹਿਰ ਸਾਡੀ ਇਸਦੀ ਗੋਸਟ
ਹੈ ਅਸੀ ਇਸੇ ਵਾਸਤੇ ਇਥੇ ਆਏਹਾਂ ਤਾਂਗੁਰੂਜੀ ਸਾਰਾਦਿਨ ਉਸਖਤ੍ਰੀਦੇਪਾਸਰ
ਹੇ ਜਾਂ ਤ੍ਰੈਪਹਿਰ ਗੁਜਰੇ ਤਾਂਉਸਖਤ੍ਰੀਦਾ ਜੀਉ ਕਾਹਲਾ ਹੋਇਗਇਆ ਤਾਂਗੁਰੂਨਾਨ
ਕਜੀ ਉਸਦੇ ਕੁਟੰਬੀਆਂਨੂੰ ਕਹਿਆ ਜੋਭਾਈ ਤੁਸੀਇਸਦੀ ਤਈਆਰੀਕਰੋ ਅਰੁਇ
ਸਦਾ ਚਲਾਣਾ ਨਜੀਕ ਆਇਲਗਾਹੈ ਤਾਂ ਉਸਖਤ੍ਰੀਦੇ ਭਿਰਾਭਾਈ ਸਭੁਰੋਵਣੇਲ

ਗੇ ਉਹਖਤ੍ਰੀ ਪੂਰਾ ਹੋਇਗਇਆ ਉਸਨੂੰ ਮਸਾਣਪਰ ਲੈਗਏ ਉਸਦਾ ਸਿਸਕਾਰ ਕੀ
ਆ ਉਸਖਤ੍ਰੀਦੇ ਸਨਬੰਧੀਆਂ ਨੇ ਗੁਰੂਜੀ ਪਾਸ ਅਰਦਾਸ ਕੀਤੀ ਹੇ ਗਰੀਬਨਿਵਾ
ਜ ਏਹੁ ਤੁਹਾਡੇ ਦਰਸਨ ਨੂੰ ਆਇਆ ਸੀ ਹੁਣ ਤੁਸੀ ਹਥਜੋੜ੍ਹੋ ਜੋ ਏਹੁ ਸਾਧ ਮੁਕਤਕ
ਉਪ੍ਰਾਪਤਿ ਹੋਵੈ ਤਾਂ ਸ੍ਰੀ ਗੁਰੂਜੀ ਨੈ ਕਹਿਆ ਹੇ ਮਰਦਾਨਾ ਰਬਾਬ ਵਜਾਇ ਤਾਂ ਮਰਦਾਨੇ
ਰਬਾਬ ਵਜਾਇਆ ਗੁਰੂਜੀ ਨੇ ਇਕ ਸਬਦ ਕਹਿਆ ਉਸਖਤ੍ਰੀ ਦੇ ਪਰਥਾਇ॥

॥ਰਾਗੁ ਵਡਹੰਸ ਮਹਲਾ੧ ॥ ॥ਅਲਾਹਣੀਆ॥ ॥ਧੰਨੁ ਸਿਰੰਦਾ ਸਚਾ
ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥ ਮੁਹਲਤਿ ਪੁੰਨੀ ਪਾਈ ਭਰੀ ਜਾਨੀਅੜਾ ਘਤ
ਚਲਾਇਆ॥ ਜਾਨੀ ਘਤਿ ਚਲਾਇਆ ਲਿਖਿਆ ਪਾਇਆ ਰੁੰਨੇ ਵੀਰ ਸਬਾਏ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥ ਜੇਹਾ ਲਿਖਿਆ ਤੇਹਾ
ਪਾਇਆ ਜੇਹਾ ਪੁਰਬਿ ਕਮਾਇਆ॥ ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ
ਲਾਇਆ॥੧॥ ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥ ਏਥੈ ਧੰ
ਧਾ ਕੂੜਾ ਚਾਰਿ ਦਿਹਾੜੇ ਅਗੈ ਸਰਪਰ ਜਾਣਾ॥ ਅਗੈ ਸਰਪਰ ਜਾਣਾ ਜਿਉ ਮਿਹਮਾਣਾ
ਕਾਹੇ ਗਾਰਬੁ ਕੀਜੈ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥
ਅਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥ ਸਾਹਿਬੁ ਸਿਮਰਹੁ ਮੇਰੇ ਭਾ
ਈਹੋ ਸਭਨਾ ਏਹੁ ਪਇਆਣਾ॥੨॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰ
ਸਾਰੋ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ॥ ਸਾਚਾ ਸਿਰ
ਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ॥ ਆਇਆ ਤਿਨ ਕਾ ਸਫਲੁ ਭ
ਇਆ ਹੈ ਇਕ ਮਨਿ ਜਿਨੀ ਧਿਆਇਆ॥ ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣ
ਹਾਰੋ॥ ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥੩॥ ਨਾਨਕ ਰੁੰਨਾ ਬਾਬਾ ਜਾ
ਣੀਐ ਜੇ ਰੋਵੈ ਲਾਇ ਪਿਆਰੋ॥ ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਵਿਕਾਰੋ
ਰੋਵਣੁ ਸਗਲ ਵਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥ ਚੰਗਾ ਮੰਦਾ ਕਿਛੁ ਸੂ
ਝੈ ਨਾਹੀ ਇਹੁ ਤਨੁ ਏਵੈ ਖੋਵੈ॥ ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ॥ ਨਾਨ
ਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥੪॥੧॥ ਏਹੁ ਸਬਦ ਗਾਇਕੇ ਤ
ਫੇਰ ਗੁਰੂ ਨਾਨਕ ਜੀ ਨੈ ਬਚਨ ਕੀਤਾ ਜੋ ਸੁਣੋ ਭਾਈ ਜਿਥੇ ਏਹ ਸਬਦ ਪ੍ਰਾਣੀ ਦੇ ਸਸਕਾ
ਰ ਉਤੇ ਚਲਾਣੇ ਕੇ ਸਮੇ ਪੜ੍ਹੀਐਗਾ ਤਾਂ ਉਸ ਕੀ ਮੁਕਤਿ ਹੋਇਗੀ ਏਹ ਬਚਨ ਸੁਣਕੇ
ਉਸ ਖਤ੍ਰੀਕੇ ਭਰਾਉ ਭਾਈ ਗੁਰੂਜੀ ਕੀ ਚਰਨੀ ਲਗੇ ਤੇ ਕਹਿਣ ਲਗੇ ਹੇ ਗੁਰੂਜੀ ਸਾਡਾ
ਭੀ ਨਿਸਤਾਰਾ ਕਰੋਜੀ ਤਾ ਗੁਰੂ ਨਾਨਕ ਜੀ ਨੇ ਉਨਾਂ ਸਭਨਾਂ ਨੇ ਸਿਖੀਦਾਨ ਬਖਸਿਆ

Sri Satguru Jagjit Singh Ji eLibrary NamdhariElibrary@gmail.com

ਅਤੇ ਸਭਲੋਕ ਸ੍ਰੀਗੁਰੂਜੀਦੇ ਸਿਖਹੋਏ ਲਗੇਗੁਰੂਗੁਰੂਜਪਣ ਸਤਿਕਰਤਾਰ

੧ਅਗੇ ਸਾਖੀ ਇਕਪਠਾਣ ਦੇਨਾਲ ਹੋਈ॥

ਗੁਰੂਜੀ ਜਾਂਦੇ ਜਾਂਦੇ ਇਕਸ ਪਠਾਣਦੇ ਸਹਿਰਵਿਚ ਜਾਇ ਪ੍ਰਾਪਤਿਹੋਏ ਉਸ ਸਹਿ
ਰਦੇ ਬਾਹਰਵਾਰ ਦੋਇ ਕੋਹਾਂ ਉਪਰ ਇਕ ਹੁਜਰਾ ਬਣਿਆ ਹੋਇਆਸੀ ਉਸਹੁ
ਜਰੇਵਿਚ ਗੁਰੂਨਾਨਕਜੀ ਜਾਇਬੈਠੇ ਤਾਮਰਦਾਨੇ ਨੇ ਕਹਿਆ ਗੁਰੂਜੀ ਇਥੇਉਜ
ੜਦੇਵਿਚ ਹੁਜਰਾ ਕਿਸਨੇ ਬਣਾਇਆਹੈ ਤਾਸ੍ਰੀਗੁਰੂਜੀਨੇ ਕਹਿਆਹੇ ਮਰਦਾਨੇ
ਆਇਥੇਦਾ ਪਠਾਣ ਜੋਸਿਰਦਾਰਹੈ ਸੋਰਾਤਨੂ ਇਥੇ ਆਇਕੇ ਨਿਵਾਜਪੜ੍ਹਦਾਹੈ
ਅਤੇ ਬਹੁਤ ਮਸਲੇ ਸੁਣਦਾਹੈ ਪਰਦਿਲਾਵਿਚ ਮਿਹਰਨਹੀ ਆਵਦੀਸ ਅਗਰਿ
ਨੇ ਸਹਿਰਵਿਚ ਲੋਟੀ ਧਰਦੇਦਾਹੈ ਸੋ ਅਸੀਭੀ ਉਸਦੇ ਮਿਲਣੇ ਵਾਸਤੇ ਇਥੇਅ
ਇ ਬੈਠੇਹਾਂ ਅਤੇ ਅਜੇਹੇਦਾ ਦੀਦਾਰ ਭੀਕਰਨਾ ਭਲਾਨਾਹੀ ਪਰ ਅਸੀ ਗਰੀਬਾਂਦੇ
ਵਾਸਤੇ ਆਖਦੇਹਾਂ ਜੋ ਮਤਿ ਦਿਲਤੇ ਰਹਿਮਭੀ ਆਇਜਾਂਦਾ ਹੋਵੈਸੁ ਤਾਂ ਇਹਰਾ
ਨੂਦਿਨ ਗੁਜਰਗਇਆ ਤਾਂਓਹ ਪਠਾਣ ਬਾਹਨੂ ਪਿਛਾਹਾ ਕਰਕੇ ਮਥਾਟੇਕਦਾ
ਟੇਕਦਾ ਉਸ ਹੁਜਰੇਵਿਚਿ ਆਇਬੈਠਾ ਗੁਰੂਨਾਨਕਜੀਦੇਪਾਸ ਅਤੇ ਮੁੱਲਾਂਲੋਕ
ਕਿਤਾਬਾਂ ਕਢਕੇ ਲਗੇ ਮਸਲੇ ਕਰਨ ਅਤੇ ਆਪ ਪਠਾਣ ਆਖਣਲਗਾ ਜੋਵਾਹੁ
ਖੁਦਾਇ ਵਾਹੁਖੁਦਾਇ ਅਤੇ ਬਹੁਤਹੀ ਨਿਵਾਜਾ ਕਰੇ ਨੀਵਾ ਹੋਇ ਹੋਇਕਰਕੇ ਤਾਗੁ
ਰੂਨਾਨਕਜੀ ਉਸ ਪਠਾਣਨੂ ਦੇਖਕਰ ਹਸਣੇ ਲਗੇ ਤਾਉਸ ਪਠਾਣਨੇ ਆਖਿਆ ਹੇ
ਫਕੀਰਜੀ ਅਸੀ ਤਾਂ ਸਾਈਦਾ ਨਾਉ ਪੜ੍ਹਨੇਹਾਂ ਅਤੇ ਤੂਸੀ ਅਸਾਨੂ ਹਸਦੇਹੋ ਏਹ
ਗੈਸ ਤੁਸੀ ਕਿਆ ਕਰਦੇਹੋ ਤਾਸ੍ਰੀਗੁਰੂਜੀਨੇ ਇਕੁ ਸਲੋਕ ਕਹਿਆ॥

ਸਲੋਕਮਹਲਾ੧ ੧ਹਰਣਾ ਬਾਜਾਂਤੈ ਸਿਕਦਾਰਾ ਇਨਾਪੜ੍ਹਿਆਨਾਉ॥ ਫਾਧੀ
ਲਗੀਜਾਤਿ ਫਹਾਇਨਿ ਅਗੈਨਾਹੀਥਾਉ॥ ਸੋਪੜ੍ਹਿਆਸੋਪੰਡਿਤਬੀਨਾ ਜਿਨੀਕ
ਮਾਣਾਨਾਉ॥ ਪਹਿਲੋਦੇ ਜੜ੍ਹ ਅੰਦਰਜੰਮੈ ਉਪਰਹੋਵੈਛਾਉ॥ ਰਾਜੇਸੀਹਮੁਕਦ
ਮਕੁਤੇ॥ ਜਾਇਜਗਾਵਨਬੈਠੇਸੁਤੇ॥ ਚਾਕਰਨਹਦਾਪਾਇਨਿਘਾਉ॥ ਰਤੁਪਿਤੁ
ਕੁਤਹੋਚਟਜਾਉ॥ ਜਿਥੈਜੀਆਹੋਸੀਸਾਰ॥ ਨਕੀਵਢੀਲਾਇਤਬਾਰ॥

ਜਾਸ੍ਰੀਗੁਰੂਜੀਨੇ ਏਹੁ ਸਲੋਕ ਕਹਿਆ ਤਾਉਸ ਪਠਾਣਨੇ ਆਖਿਆ ਹੇ ਫਕੀਰ
ਜੀ ਖੁਦਾਇਦਾ ਨਾਉ ਲਾਇਆਂ ਪੜ੍ਹਿਆਂ ਸੁਣਿਆਂ ਛੁਟਕਾਰਾ ਨਾਹੋਵੈਗਾ ਤਾਹੋਰ
ਕਿਸਤਰਾਂ ਛੁਟਕਾਰਾ ਹੋਵੈਗਾ ਤਾਫੇਰ ਗੁਰੂਨਾਨਕਜੀਨੇ ਕਹਿਆ ਹੇ ਪਠਾਣ ਤੂੰ ਭੁਲ
ਫਿਰਦਾਹੈ ਇਥੇ ਤੂ ਖੁਦਾਇਦਾ ਨਾਮ ਲੈਂਦਾਹੈ ਭਲੀਤਰਾਂ ਪੜ੍ਹਦਾਹੈ ਸੁਣਦਾਹੈ ਅਰੁ

Sri Satguru Jagjit Singh Ji eLibrary NamdhariElibrary@gmail.com

ਜਾਹਿਰਵਿਚ ਜਾਇਕਰ ਫਾਹੀਆ ਅੜ੍ਹਦਾਹੈ ਅਤੇਗਰੀਬਾਂਦਾਘਾਤਕਰਦਾਹੈ ਸੋਖੁਦ
ਾਇਤੈਨੂੰ ਸਜਾਇਦੇਵੈਗਾ ਤਾਂਉਸਪਠਾਣਨੇਅਰਜਕੀਤੀ ਮੈਤਾਂਆਪਣਾ ਭੁਲਾਜਾਣ
ਦੇ ਖੁਦਾਇਖੁਦਾਇਕਰਦਾਹਾ ਸ੍ਰੀਗੁਰੂਜੀਨੇਇਕਹੋਰ ਸਲੋਕ ਕਹਿਆ ਰਾਗੁਮਲ
ਾਰਵਿਚਿ॥ ॥ਸਲੋਕੁ ਮਹਲਾ ੧ ॥ਸਉਮਣਹਸਤੀਘਿਉਗੁੜੁਖਾਵੈ
ਪੰਜਸੈਦਾਣਾ ਖਾਇ॥ਡਕੈਫੂਕੈਖੇਹਉਡਾਵੈ ਸਾਹਿਗਇਐਪਛੁਤਾਇ॥ਅੰਧੀ ਫੂ
ਕਿਮੁਈ ਦੇਵਾਨੀ॥ਖਸਮਿਮਿਟੀ ਫਿਰਿ ਭਾਨੀ॥ ਅਧਗੁਲ੍ਹਾ ਚਿੜੀਕਾਚੁਗਣਗੈ
ਣਿਚੜੀਬਿਲਲਾਇ॥ਖਸਮੈਭਾਵੈ ਓਹਾਚੰਗੀ ਜਿਕਰੇਖੁਦਾਇਖੁਦਾਇ॥ਸਕਤਾ
ਸੀਹਮਾਰੇਸੈਮਿਰਿਆ ਸਭਪਿਛੈਪੈਖਾਇ॥ਹੋਇਸਤਾਣਾ ਘੁਰੈਨਮਾਵੈ ਸਾਹਿਗ
ਇਐਪਛੁਤਾਇ॥ਅੰਧਾ ਕਿਸਨੋਬੁਕਸੁਣਾਵੈ ਖਸਮੈਮੂਲਨਭਾਵੈ॥ਅਕਸਿਉ
ਪ੍ਰੀਤਿਕਰੇ ਅਕਤਿਡਾ ਅਕਡਾਲੀ ਬਹਿਖਾਇ॥ਖਸਮੈਭਾਵੈ ਓਹੋਚੰਗਾ ਜਿਕਰੇਖੁ
ਦਾਇਖੁਦਾਇ॥ਨਾਨਕਦੁਨੀਆ ਚਾਰਦਿਹਾੜੇ ਸੁਖਕੀਤੇਦੁਖੁਹੋਈ॥ਗਲਾਂਵਾਲੇ
ਹੈਨਘਣੇਰੇ ਛਡਨਸਕੈਕੋਈ॥ਮਖੀਮਿਠੈਮਰਣਾ॥ਜਿਨਤੂੰਰਖਹਿ ਤਿਨਨੇੜਿ
ਨਆਵੈ ਤਿਨਭਉਸਾਗਰਤਰਣਾ॥੧॥ ਜਦਏਹ ਸਲੋਕ ਗੁਰੂਜੀਨੇ ਕਹਿਆ
ਤਾਂਉਸਪਠਾਣਨੇਗੁਰੂਬਾਬੇਜੀਦੇਕਦਮਪਕੜਲੀਏ ਅਤੇਅਰਜਕੀਤੀਓਸਹੇਗੁ
ਰੂਜੀਅਸਾਂਤਾਂਜਾਣਿਆਸੀਜੋਰਾਜ ਬਹਿਸਤ ਹੈ ਪਰਇਸਰਾਜਦੇਜੈਸਾ ਦੁਖਹੀਕੋ
ਈਨਹੀਹੋਰ ਪਰਹੇਗੁਰੂਜੀਅਸਾਡੀਖਲਾਸੀ ਕਿਸਕਰਹੋਵੈਗੀਜੀ ਤਾਂਗੁਰੂਨਾਨ
ਕਜੀਨੇ ਇਕਸਲੋਕੁ ਹੋਰਕਹਿਆ ॥ਰਾਜਮਾਲ ਰੂਪਜਾਤਿ ਜੋਬਨ ਪੰਜੇ
ਠਗ॥ਏਨੀਠਗੀਜਗਠਗਿਆ ਕਿਨੈਨਰਖੀਲਜ॥ਏਨਾਠਗਨਿਠਗਸੇ ਜੇਗੁਰ
ਕੀਪੈਰੀਪਾਹਿ॥ਨਾਨਕਕਰਮਾ ਬਾਹਰੇਹੋਰਕੇਤੇਮੁਠੇਜਾਹਿ॥ ੧॥ ਜਾਂਗੁਰੂਨਾਨ
ਕਜੀਨੇ ਏਹੁ ਸਲੋਕਕਹਿਆ ਤਾਂਪਠਾਣ ਸੁਣਕਰ ਅਤੇਗਲਾਂਵਿਚਪਲਾਪਾਇਕੇ
ਸ੍ਰੀਗੁਰੂਜੀਦੀਪੈਰੀ ਆਇਪਾਇਆ॥ਅਤੇਕਹਿਣੇਂਲਾਗਾ ਹੇਗਰੀਬਨਿਵਾਜਜੀਵ
ਸਭੇਖੁਦਾਇਦੇ ਮੇਰਾਗੁਨਾਹੁ ਮਾਫਕਰੀਏਜੀ ਤਾਂਗੁਰੂਜੀਨੇਕਹਿਆ ਜਾਹੁਭਾਈਤੂੰ
ਹੁਣਬਖਸਿਆਹੈ ਪਰਨੇਕੀਕੇਰਾਹੁਪਰਚਲੀ ਤਾਂ ਓਹਪਠਾਣ ਗੁਰੂਬਾਬੇਜੀਕਾ ਮੁਰੀ
ਦਹੋਇਆ ਗੁਰੂਨਾਨਕਜੀਨੂੰਪੀਰ ਕਰਕੇਜਾਤਾ ਤਾਂਓਹਪਠਾਣਗੁਰੂਬਾਬੇਜੀਕਉ
ਘਰਲੈਗਇਆ॥ਉਸਨੇਸੇਵਾ ਟਹਿਲ ਬਹੁਤਕੀਤੀ ਤਾਂ ਗੁਰੂਜੀਨੇਂ ਮਹੀਨੇਉਥੇਰ
ਹੇ ਤਾਂਗੁਰੂਜੀਉਨਾਂਪਠਾਣਾਂ ਉਪਰਦਇਆਲਹੋਏ ਅਰਕਹਿਆ ਭਾਈਤੁਸੀਕਿਛੁ
ਮੰਗੋ ਤਾਂ ਉਨਾਂਪਠਾਣਾਂਕਹਿਆ ਹੇ ਗੁਰੂਜੀ ਅਸਾਨੂੰਕੋਈਆਪਣੀਨਿਸਾਨੀ ਦੇਵੋਜੀ

ਜੇਆ ਜਾਨੂਪੁਤ੍ਰਪੋਤ੍ਰੇਆ ਤੁਈਪਰਤ੍ਰਾਤੁਰਹੇਜੀ ਤਾਂਗੁਰੂਨਾਨਕਜੀ ਕਹਿਆ ਭਾਈ
ਤੁਸੀ ਕੜ੍ਹਾਹਪ੍ਰਸਾਦਿਕਰਾਵੋ ਤਾਂਉਨਾਪਠਾਣਾਨੇ ਗੁਰੂਕਾ ਬਚਨਮੰਨਕੇ ਹਿੰਦੂਲੋਕਸ
ਦਾਇਕੇ ਕੜ੍ਹਾਹਪ੍ਰਸਾਦਿਤੀਆਰਕਰਵਾਇਆ ਅਤੇਗੁਰੂਬਾਬੇਜੀਦੇ ਅਗੇ ਰਖਿ
ਆ ਤਾਂਗੁਰੂਜੀਨੇਕਹਿਆ ਇਸਦੇ ਉਪਰਚਾਦਰਆਣਪਾਵੋ ਤਾਂਉਨਾਪਠਾਣਾਨੇਬਹੁ
ਤਹਛੀਚਾਦਰ ਕੜ੍ਹਾਹਕੇ ਉਪਰ ਆਣਪਾਈ ਤਾਂਗੁਰੂਨਾਨਕਜੀਨੇ ਸਤਿਨਾਮੁਕਹਿਕੇ
ਉਨਾਂਪਠਾਣਾਨੂਕਹਿਆ ਤੁਸੀ ਸਭ ਮਿਲਕੇ ਵਾਹਗੁਰੂ ਆਖੋ ਤਾਂਉਨਾਨੇ ਵਾਹਗੁਰੂ
ਆਖਕੇ ਕੜ੍ਹਾਹਪ੍ਰਸਾਦਿਉਪਰੋਚਾਦਰਉਤਾਰੀ ਤਾਂ ਓਹਚਾਦਰਗੁਰੂਜੀਨੇਉਨਾਨੂਦਿਤੀ
ਅਤੇਕੜ੍ਹਾਹਪ੍ਰਸਾਦਉਪਰਪੰਜਾਲਗਾਹੋਇਆ ਦੇਖਿਆ ਬੜੇਪ੍ਰਸੰਨਹੋਏਪਠਾਣ
ਤਾਂਗੁਰੂਜੀਨੇ ਕਹਿਆਭਾਈ ਅਸਾਡਾ ਬਚਨਏਹੀਹੈ ਜਦ ਤੁਸੀ ਅਪਣੀਭਾਵਨੀਨਾ
ਲਅਤੇ ਕਿਸੇ ਕਾਰਜਕੰਮਪਾਇਆ ਕੜ੍ਹਾਹਪ੍ਰਸਾਦਿਕਰੋਗੇ ਤਦੋਹੀਪੰਜਾ ਲਗੇਗਾ ਤਾਂ
ਤੁਸਾਂ ਜਾਣਨਾ ਏਹ ਕੜ੍ਹਾਹਪ੍ਰਸਾਦ ਪਰਵਾਨਹੋਇਆ ਤਾਂਓਹ ਸਭਪਠਾਣ ਕਹਣਲਗੇ
ਜੇਵਾਹੁ ਨਾਨਕਜੀ ਤੁਸੀਕੋਈਜਾਹਰੇਪੀਰਹੋ ਤਾਂਸਾਰੀਧਰਤੀ ਗੁਰੂਨਾਨਕਜੀਨੂਲਗੀ
ਅਰਾਧਣ ਹੁਣਤੀਕਰਉਥੇ ਏਹਨਿਸਾਨੀਹੈਜੋਕੜ੍ਹਾਹਪ੍ਰਸਾਦਨੂਪੰਜਾਲਗਦਾਹੈ
ਤਾਂਦ੍ਰਿਤ ਦਾਹੈ ਨਾਹੀਤਾਂ ਨਹੀਵਰਤਦਾ ਗੁਰੂਜੀ ਉਥੇ ਸਿਖੀ ਦ੍ਰਿੜਾਇਕਰਚਲਦੇਰਹੇ

॥ਅਗੇ ਸਾਖੀ ਗੋਬਿੰਦ ਲੋਕਾਂ ਨਾਲ ਹੋਈ॥

ਇਕਦਿਨ ਗੁਰੂਜੀਦੇਪਾਸਿ ਗੋਬਿੰਦਲੋਕਾਂਨੇ ਆਇਕਰ ਰਾਮਰਾਮ ਕਹੀ ਤਾਂਸਤਿ
ਗੁਰੂਜੀਨੇਕਹਿਆ ਸਤਰਾਮਜੀ ਆਈਏ ਸੰਤੋਸਾਧੋ ਗੋਬਿੰਦਲੋਕੋ ਆਈਏ ਬੈ
ਠੀਏਜੀ ਤਾਂਓਹਗੋਬਿੰਦਲੋਕ ਇਕਘੜੀ ਸਸਤਾਇਕਰ ਕਹਿਨੇਲਗੇ ਹੇਗੁਰੂ
ਬਾਬਾਜੀ ਇਕਸਾਡਾ ਪ੍ਰਸਨਹੈ ਜੇਆਗਿਆਹੋਵੈ ਤਾਂ ਹਮ ਪੂਛੀਏਜੀ ਤਾਂਗੁਰੂਜੀ
ਨੇਕਹਿਆ ਹੇਰਾਮਜਨੋਜੀ ਜੋਤੁਮਾਰੇਦਿਲ ਮੇਆਵਦੀਹੈ ਸੋਪੂਛੀਏਜੀ ਉਨਾਗੋ
ਬਿੰਦਲੋਕਾਂਕਹਿਆ ਹੇਗੁਰੂਜੀ ਏਹਪ੍ਰਾਣੀਜੋ ਪਾਪਪੁੰਨ ਕਰਦਾਹੈ ਅਤੇਮਾਇਆ
ਕੇਦੌੜੂਦੌੜੂ ਪੈਂਦਾਹੈ ਸੋਏਹ ਆਪੇਕਰਦਾਹੈ ਯਾਕਿਸੀਕਾ ਕਰਾਇਆ ਕਰਦਾਹੈ
ਤਾਂਗੁਰੂਜੀਨੇ ਇਕਸਬਦਕਹਿਆ ॥ਰਾਗਬਿਲਾਵਲੁ ਮਹਲਾ੧ ॥ਮਨਕ
ਕਹਿਆਮਨਸਾ ਕਰੈ॥ਇਹੁਮਨਪਾਪਪੁੰਨਉਚਰੈ॥ਮਾਇਆਮਦਮਾਤੇ ਤ੍ਰਿਪਤਨ
ਆਵੈ॥ਤ੍ਰਿਪਤਮੁਕਤਿਮਨਸਾਚਾਭਾਵੈ॥੧॥ਤਨਧਨਕਲਤਸਭਦੇਖਅਭਿਮਾਨ
॥ਬਿਨਨਾਵੈ ਕਿਛੁਸੰਗਨਜਾਨਾ॥੧॥ਰਹਾਉ॥ਕੀਚੈਰਸਭੋਗ ਖੁਸੀਆਮਨਕੇਰੀ
ਧਨਲੋਕਾਂ ਤਨਭਸਮੈਢੇਰੀ॥ਖਾਕੂਖਾਕੁ ਰਲੈਸਭ ਫੈਲੁ॥ਬਿਨਸਬਦੈਨਹੀ ਉਤ

ਰੈ ਮੇਲਾ॥੨॥ ਤਿਸਕਾ ਪਰਮਾਰਥ ਗੁਰੂਨਾਨਕਜੀ ਕਹਿਦੇ ਹੈਨਿ॥ ਜੇ ਸੁਨਹੁ
ਭਾਈਰਾਮਜਨੋ ਏਹੁਪ੍ਰਾਣੀ ਰਾਜਭੀ ਕਰੈ ਜੋਗਭੀ ਕਰੈ ਧਨ ਸੰਚਸੰਚ ਬਡੇ ਭੁਭਰੇ
ਤਾ ਇਸਕੇ ਸਾਥ ਕਿਛੁ ਧਨ ਅਰੁ ਮਾਇਆ ਕੇ ਬਿਲਾਸ ਨਾਲ ਨਹੀ ਚਲਦੇ ਅਰੁ
ਇਸਕਾ ਤਨ ਜੋ ਹੈ ਸੋ ਸੁਆਹੁ ਕੀ ਢੇਰੀ ਹੋਇਜਾਇਗਾ॥ ਧਨਕੋ ਤਾ ਹੋਰ ਲੋਕ ਪਿਛੋ
ਲੈਜਾਵੈਗੇ ਕੁਟੰਬ ਕੇ ਲੋਕ ਭੀ ਕਿਸੇ ਕੰਮ ਨਹੀ ਆਵਦੇ ਅਤੇ ਧਨ ਹੋਰ ਨਾ ਲੋਕਾਨੇ
ਖਾਧਾ ਅਰੁ ਧਨ ਕੇ ਨਮਿਤ ਜੋ ਏਹੁ ਪਾਪ ਕਰਦਾ ਸੀ ਸੋ ਪਾਪ ਇਸਦੇ ਸੰਗ ਗਏ ਸੋ
ਉਨਾ ਪਾਪਾਂ ਕੇ ਅਗੇ ਪਕੜਿਆ ਅਰੁ ਨਰਕ ਨੂੰ ਠੇਹਲ ਦਿਆ ਲਿਆ ਅਤੇ ਸ੍ਰੀ ਪਰ
ਮੇਸਰ ਜੀ ਕੇ ਨਾਮ ਬਿਨਾ ਇਸ ਕਾ ਬੇਲੀ ਕੋਈ ਨਹੀ ਹੋਵਣੇ ਕਾ ਅਰੁ ਬਿਨਾ ਸਬਦ
ਇਸ ਪ੍ਰਾਣੀ ਕੀ ਮੈਲ ਕਟੀਦੀ ਨਹੀ ਜਬ ਏਹੁ ਗੁਰੂ ਕਾ ਸਬਦ ਕਮਾਵੈਗਾ ਤਬ ਇ
ਸਕੀ ਮੈਲ ਜਾਇਗੀ ਤਾ ਏਹੁ ਪ੍ਰਾਣੀ ਮੁਕਤਿ ਹੋਇਗਾ ਤਾ ਫੇਰ ਗੋਬਿੰਦ ਲੋਕਾਨੇ ਕ
ਹਿਆ ਹੇ ਗੁਰੂਜੀ ਜੋ ਪ੍ਰਾਣੀ ਜੂਨੀ ਮੇ ਨਚਦਾ ਹੈ ਸੋ ਕਿਤ ਤਾਲ ਕਰਕੇ ਨਚਦਾ ਹੈ
ਅਤੇ ਨਚਣੇ ਤੇ ਪ੍ਰਾਣੀ ਛੂਟੇਗਾ ਸੋ ਕਿਤੁ ਪ੍ਰਕਾਰ ਕਰਕੇ ਛੂਟੇਗਾ ਤਾ ਫੇਰ ਸ੍ਰੀ ਗੁਰੂਜੀ
ਨੇ ਸਬਦ ਦੀ ਪੌੜੀ ਆਖੀ॥ ਗੀਤ ਨਾਦ ਧੁਨ ਤਾਲ ਸਿ ਕੂਰੇ॥ ਤ੍ਰਿਹੁ ਗੁਣ ਉਪਜੈ
ਬਿਨਸੈ ਦੂਰੇ॥ ਦੂਜੀ ਦੁਰਮਤਿ ਦਰਦੁ ਨ ਜਾਇ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ
॥੩॥ ਤਿਸਕਾ ਪਰਮਾਰਥ ਗੁਰੂਜੀ ਕਹਤੇ ਹੈਨ ਸੁਣੋ ਭਾਈ ਰਾਮਜਨਹੁ
ਨਚਣਹਾਰੇ ਕਉ ਤੋਂ ਗੀਤ ਨਾਦ ਤਾਲ ਪਖਾਵਜ ਬਜਾਈਦੇ ਹੈਨ ਤਾ ਓਹੁ ਪ੍ਰਾਣੀ
ਉਨਾ ਬਜੰਤ੍ਰਾ ਕਰਕੇ ਨਚਦਾ ਹੈ ਏਹ ਪ੍ਰਾਣੀ ਜੋ ਜੂਨੀ ਮੇ ਪੜਦਾ ਹੈ ਸੋ ਕਿਉ ਕਰਿ
ਪੜਦਾ ਹੈ ਕਾਮ ਕ੍ਰੋਧ ਲੋਭੁ ਮੋਹ ਹੰਕਾਰ ਮਮਤਾ ਸੋ ਇਨਾ ਬਜੰਤ੍ਰਾ ਕਰਕੇ ਪ੍ਰਾਣੀ
ਜੂਨੀ ਮੇ ਪੜਦਾ ਹੈ ਅਰ ਇਨਾ ਬਜੰਤ੍ਰਾ ਕਰਕੈ ਪ੍ਰਾਣੀ ਜੂਨੀ ਮੇ ਨਚਦਾ ਹੈ ਅਤੇ ਬ
ਾਰੰਬਾਰ ਬਿਨਸਦਾ ਹੈ ਅਤੇ ਬਾਰੰਬਾਰ ਉਪਜਤਾ ਹੈ ਅਰੁ ਅਬਕਾ ਵਿਛੜਿਆ
ਹੋਇਆ ਬਹੁੜ ਮਿਲਨਾ ਕਠਨ ਹੈ ਅਰ ਇਕ ਇਕ ਜੀਆਂ ਕੀ ਆਰਜਾ ਸੈਂਕੜੇ
ਹੀ ਬਰਸਾ ਦੀਆਂ ਜੂਨਾਂ ਹੈਨ ਸੋ ਤਿਸ ਵਿਖੇ ਲਾਖਾ ਬਰਸਾਂ ਹੀ ਇਕ ਪਥਰ ਕੀ
ਜੂਨ ਹੈ ਸੁਣੋ ਭਾਈ ਗੋਬਿੰਦ ਲੋਕੋ ਪਥਰ ਕੀ ਜੂਨ ਤਬ ਹੀ ਕਟੀਏਗੀ ਜਬ ਧਰ
ਤੀ ਪਰਲੋ ਹੋ ਜਾਵੈਗੀ ਸੋ ਇਤਨਾ ਇਸ ਜਨਮ ਕਾ ਵਿਛੜਿਆ ਹੋਇਆ ਪ੍ਰਾਣੀ
ਦੂਰ ਜਾਇ ਪੈਦਾ ਹੈ ਪਰੁ ਏਹੁ ਜੋ ਪ੍ਰਾਣੀ ਵਿਛੜਿਆ ਹੈ ਸੋ ਦੂਜੇ ਭਾਉ ਨੇ ਬਿਛੋੜਿਆ
ਹੈ ਅਤੇ ਏਹੁ ਦੁਰਮਤਿ ਇਸ ਪ੍ਰਾਣੀ ਨੇ ਵਡਾ ਰੋਗ ਲਗਾ ਹੋਇਆ ਹੈ ਤਾਂ ਫੇਰ ਉਨ
ਗੋਬਿੰਦ ਲੋਕਾਨੇ ਕਹਿਆ ਹੇ ਗੁਰੂਜੀ ਕਿਵੇ ਇਸ ਕੀ ਦੁਰਮਤਿ ਕਾ ਰੋਗ ਭੀ ਜਾਇ

ਤਾਫੇਰਿ ਗੁਬਿੰਦਲੋਕਾਨੂ ਗੁਰੂਨਾਨਕਜੀਨੇ ਆਖਿਆ ਹੇਗੋਬਿੰਦਲੋਕੋ ਇਸਰੋਗ
ਕਾਦਾਰੂਨਾਮਹੈ ਏਹੁਪ੍ਰਾਣੀਜਬਸ੍ਰੀਪਰਮੇਸਰਜੀਕੇ ਗੁਣਗਾਵੈ ਤਾਂਏਹੁਰੋਗਜਾਵੈ
ਤਾਂਫੇਰਗੁਬਿੰਦਲੋਕਾਂ ਕਹਿਆ ਹੇਗੁਰੂਜੀ ਇਕਬੈਸਨੋਕਹਾਂਵਦੇਹੈਨ ਇਕਤਪਸੀ
ਹੈਨ ਇਕਪੰਡਿਤਹੈਨ ਇਕਗੁਣੀਹੈਨ ਇਕਜੈਨਮਾਰਗਕਹਾਵਦੇਹੈਨ ਇਨਾਮੈ
ਉਤਮਕਉਣਹੈਨ ਤਾਂਗੁਰੂਜੀਨੈਪਉੜੀਕਹੀ ਧੋਤੀਊਜਲਤਿਲਕਗ
ਲਮਾਲਾ ਅੰਤਰਕ੍ਰੋਧਪੜਹਿਨਾਟਸਾਲਾ ਨਾਮਵਿਸਾਰਮਾਇਆਮਦਪੀਆ
ਬਿਨਗੁਰਭਗਤਨਾਹੀਸੁਖਥੀਆ॥੪॥ ਤਿਸਕਾਅਰਥਗੁਰੂਜੀ ਕਹਦੇਹੈ
ਨ ਸੁਣੋਭਾਈਰਾਮਜਨੋਏਹੁਸਭੁਨਾਟਬਿਦਿਆਹੈ ਅਰਜਿਸਤਰਾਂਨਚੂਆਸ
ਭੁਸਾਂਗਕਰਦਾਹੈ ਸੋਤੈਸਾਹੀਜਾਣੀਦਾਹੈ ਤਿਉ ਏਹੁਧੋਤੀਆਂਪਹਿਰਨੀਆ ਮਾ
ਲਾਪਾਵਣੀਆਂ ਤਿਲਕਲਗਾਵਣਾਂ ਏਹੁਬੈਸਨੋਕਾ ਸਾਂਗਹੈਨਾਟਕੀਨਿਆ
ਈਅਰਜਦ ਤਾਂਈ ਇਸਦੇ ਅੰਦਰਕਾਮਕਰੋਧਲੋਭਮੋਹਹੰਕਾਰਮਮਤਾਮਾਇ
ਆਰਹਿੰਦੀਆਂਹੈਨ ਤਾਂਕਿਆਹੋਇਆਜੇਬਾਹਰੋ ਬੈਸਨੋਕਾ ਸਾਂਗਕਰਿਆਅ
ਰੁ ਬਿਨਪਰਮੇਸਰਜੀਕੀਭਗਤਕੀਤਿਆ ਓਹਭਗਤਨਾਹੀਹੋਇਜਾਂਦੇ ਤਾਂਫੇਰਿ
ਉਨਾਂਗੋਬਿੰਦਲੋਕਾਂਨੇਕਹਿਆ ਅਬਕੇਪਾਹਿਰੇਮੇ ਜੋਗੁਰੂਕਰਦੇਹੈਨ ਅਰੁਨ
ਮਸਿਖਕਰਣਗੁਰਾਂਕੇਬਚਨਾਂਉਪਰ ਚਲਨਾਂਹੀ ਸਕਦੇ ਅਤੇਗੁਰਾਂਤੇ ਮੁਹਿਫੇਰ ਜਾਂ
ਦੇਹੈਨ ਸੋਹੇਗੁਰੂਜੀਉਨਾਂਜੀਵਾਂਕੀ ਕਿਆਗਤਹੋਵੈਗੀ ਤਾਂਫੇਰ ਗੁਰੂਨਾ
ਨਕਜੀਨੇਪਉੜੀ ਆਖੀ ॥ਸੂਕਰਸੁਆਨ ਗਰਧਭਮੰਜਾਰਾਪਸੂਮਲੇ
ਛਨੀਚਚੰਡਾਲਾ ਗੁਰਤੇਮੁਹਿਫੇਰੇਤਿਨਜੋਨਭਵਾਈਐ॥ਬੰਧਨਬੰਧਿਆਅ
ਰਆਈਐਜਾਈਐ॥ ਤਿਸਕਾਅਰਥ ਗੁਰੂਨਾਨਕਜੀਕਹਿਦੇਹੈਨ ਜੋਸੁ
ਣਹੁਭਾਈਰਾਮਜਨਹੁ ਗੁਰਾਂਤੇਜੋਮੁਹਿਫੇਰਦੇਹੈਨ ਸੋ ਸੂਰਕੇਜਨਮ ਅਰਨੀ
ਚਚੰਡਾਲਕੇਜਨਮ ਅਤੇਕਾਂਉਕੇਜਨਮ ਆਵੈਗੇ ਹੋਰ ਪਸੂਕੇਜਨਮਕੀ ਗਿ
ਣਤੀਹੀਕੋਈਨਾਂਹੀ ਅਰਪ੍ਰੇਤਕੇਜਨਮ ਓਇਆਵੈਗੇ ਸੋ ਤਿਨਾਜੂਨਕੇ ਬਿਖੇ
ਓਇਪ੍ਰਾਣੀਫੇਰੀਆਹਿਗੇ ਅਰੁਜੋਕੋਈ ਗੁਰਾਂਤੇ ਬੇਮੁਖਹੋਂਦੇਹੈਨ ਸੋਤਿਨਾਂਕੋਏਹੁ
ਜੂਨਪ੍ਰਾਪਤਹੋਵਨਗੀਆਂ ਅਤੇ ਸੁਣੋਭਾਈਰਾਮਜਨਹੁ ਏਹੁਜੂਨਾਂਜੋਹੈਨ ਸੋ ਸ
ਰਬਜੂਨਾਂ ਬਿਖੇਨਖਿੱਧਜੂਨਾਹੈਨ ਤਾਂਫੇਰਉਨਾਂਗੋਬਿੰਦਲੋਕਾਂਨੇ ਕਹਿਆ ਹੇ
ਗੁਰੂਜੀ ਜੋਗੁਰਾਂਨੂਮਿਲਕਰ ਸਨਮੁਖਰਹਿੰਦੇਹੈਨ ਸੋਤਿਨਾਂਕੋ ਕੇਹੜਾ ਫਲਲ
ਗੇਗਾਜੀ ਤਾਂਫੇਰ ਗੁਰੂਨਾਨਕਜੀ ਪਉੜੀ ਆਖੀ ਗੁਰਸੇਵਾਤੇ ਲਹੇ

Sri Satguru Jagjit Singh Ji eLibrary NamdhariElibrary@gmail.com

ਪਦਾਰਥਾ॥ ਹਿਰਦੈ ਨਾਮੁ ਸਦਾ ਕਿਰਤਾਰਥਾ॥ ਸਾਚੀ ਦਰਗਹਿ ਪੂਛ ਨ ਹੋਇਆ॥
ਮਾਨੈ ਹੁਕਮੁ ਸੀਝੈ ਦਰਿ ਸੋਇਆ॥ ਤਿਸਕਾ ਅਰਥ ਗੁਰੂਜੀ ਕਹਿੰਦੇਹੈਨ ਸੁਣੋ
ਭਾਈ ਰਾਮਜਨਹੁ ਜੋ ਕੋਈ ਸ੍ਰੀਪਰਮੇਸਰਜੀਕੀ ਸੇਵਾ ਕਰੈਗਾ ਤਿਸਕਾ ਏਹ ਜਨ
ਮ ਸਉਰੇਗਾ ਅਰੁ ਨਾਮ ਰਤਨ ਜੋ ਪਦਾਰਥ ਹੈ ਸੋ ਇਸ ਪ੍ਰਾਣੀਨੂੰ ਹਥ ਆਵੈਗਾ
ਅਤੇ ਪਰਮੇਸਰਜੀਕੀ ਕਿਰਪਾ ਕਰਕੇ ਇਸ ਪ੍ਰਾਣੀਦੇ ਹਿਰਦੇਸੇ ਨਾਮ ਕਦੀ ਵਿਸਰੈ
ਗਾਭੀ ਨਹੀ ਅਰ ਸੱਚੇ ਖੰਡਮੇ ਇਸ ਪ੍ਰਾਣੀਕੋਂ ਪੂਛ ਨਹੀ ਹੋਵੈਗੀ ਜੋ ਤੂੰ ਕੌਣ ਹੈ
ਅਤੇ ਕਿਥੇ ਜਾਂਦਾ ਹੈ ਓਹੁ ਸਿਖ ਆਦਰ ਭਾਉ ਨਾਲ ਪਰਮੇਸਰ ਕੀ ਦਰਗਾਹ ਮੇ ਵੜ੍ਹੀ
ਆਨਗੇ ਅਗੇ ਸਚੇਕੀ ਦਰਗਾਹਮੇ ਜੋ ਸਚ ਪਰਮੇਸਰਕਾ ਦੀਬਾਣ ਹੈ ਤਿਸ ਵਿਚ
ਵਡਿਆਈ ਮਿਲੈਗੀ ਸੁਣੋ ਭਾਈ ਰਾਮਜਨਹੁ ਦਰਗਾਹ ਸੱਚੀ ਮੇ ਸੋਈ ਸਿਝੰਨ
ਗੇ ਜਿਨਾ ਸ੍ਰੀਪਰਮੇਸਰਜੀਕੀ ਆਗਿਆ ਮੰਨੀ ਹੈ ਨਹੀ ਤਾ ਹੋਰ ਐਵੇਂ ਹੀ ਪਏ ਫਿ
ਰਨਗੇ ਤਾਂ ਫੇਰ ਉਨ ਗੋਬਿੰਦ ਲੋਕੋਂ ਨੇ ਕਹਿਆ ਹੇ ਗੁਰੂ ਬਾਬਾਜੀ ਏਹ ਪ੍ਰਾਣੀ ਸ੍ਰੀਪ
ਰਮੇਸਰਜੀਕੋ ਜਾਣੈ ਸੋ ਕਿਸ ਤਰਾ ਜਾਣੈ ਤਾ ਗੁਰੂ ਨਾਨਕਜੀ ਪਉੜੀ ਆਖੀ
ਸਤਿਗੁਰਿ ਮਿਲੈ ਤ ਤਿਸਕਉ ਜਾਣੈ॥ ਰਹੈ ਰਜਾਈ ਹੁਕਮੁ ਪਛਾਣੈ॥ ਹੁਕਮੁ ਪਛਾ
ਣਿ ਸਚੈ ਦਰਿ ਵਾਸਾ॥ ਕਾਲ ਬਿਕਾਲ ਸਬਦਿ ਭਏ ਨਾਸਾ॥ ਤਿਸਕਾ ਅਰਥ ਗੁ
ਰੂ ਨਾਨਕਜੀ ਕਹਿੰਦੇਹੈਨ ਸੁਣਹੁ ਭਾਈ ਰਾਮਜਨਹੁ ਏਹੁ ਪ੍ਰਾਣੀ ਸ੍ਰੀਪਰਮੇ
ਸਰਜੀਕੋ ਜਾਣੈ ਅਤੇ ਸਤਿਗੁਰਾਂਨੂੰ ਮਿਲੇ ਅਰ ਦੁਖ ਸੁਖ ਕੋਂ ਸਮ ਕਰਿ ਜਾਣੈ॥
ਤਾਂ ਇਸ ਪ੍ਰਾਣੀਕੋਂ ਸਚੇਕਾ ਮਹਿਲ ਪ੍ਰਾਪਤਿ ਹੋਵੈਗਾ ਫੇਰ ਉਨਾ ਗੁਬਿੰਦ ਲੋਕਾਨੇ
ਕਹਿਆ ਹੇ ਗੁਰੂਜੀ ਏਹੁ ਗ੍ਰਹਸਤੀ ਗ੍ਰਹਸਤ ਬਿਖੇ ਸ੍ਰੀਪਰਮੇਸਰਜੀਕੀ ਸੇਵ
ਕਰੈ ਸੋ ਕਿਉਕਰ ਕਰੈ ਤਾ ਗੁਰੂਜੀ ਨੇ ਪਉੜੀ ਆਖੀ ਰਹੈ ਅਤੀਤ ਜਾਣੈ ਸ
ਭੁ ਤਿਸਕਾ॥ ਤਨੁ ਮਨੁ ਅਰਪੈ ਹੈ ਏਹੁ ਜਿਸਕਾ॥ ਨਾ ਓਹੁ ਆਵੈ ਨਾ ਓਹੁ ਜਾਇਆ॥
ਨਾਨਕ ਸਾਚੈ ਸਾਚਿ ਸਮਾਇਆ॥ ੮॥ ਤਿਸਕਾ ਅਰਥ ਗੁਰੂਜੀ ਕਹਿੰਦੇਹੈਨ
ਸੁਣੋ ਭਾਈ ਰਾਮਜਨਹੁ ਗ੍ਰਹਸਤੀ ਗ੍ਰਹਸਤ ਵਿਖੇ ਇਉ ਰਹੇ ਕਿਸੀ ਨਗਰੀ
ਮੇ ਕੋਈ ਅਤੀਤ ਆਲਸੀ ਆਇ ਬੈਠਦਾ ਹੈ ਅਰ ਪਹਿਲੇ ਦਿਨ ਜਿਉ ਓਹ
ਜਾਂਣਦਾ ਹੈ ਜੋ ਇਸ ਨਗਰੀ ਵਿਚ ਮੇਰਾ ਕੋਈ ਨਹੀ ਇਕ ਪਰਮੇਸਰਜੀ ਹੀ ਮੇਰ
ਹੈ ਏਹੁ ਘਰ ਅਤੇ ਏਹੁ ਲੋਕ ਸਭ ਪਰਾਏ ਹੈਨ ਏਹੁ ਨਗਰੀ ਭੀ ਪਰਾਈ ਹੈ ਮੇ
ਜੋ ਹਾਂ ਸੋ ਨਿਰਾਸ ਹਾਂ ਮੇਰਾ ਇਕ ਸ੍ਰੀਪਰਮੇਸਰਜੀ ਹੈ ਅਰੁ ਮੈ ਸ੍ਰੀਪਰਮੇਸਰਜੀ
ਕੀ ਆਸ ਪਰ ਹਾਂ ਜੋ ਕੋਈ ਸ੍ਰੀਪਰਮੇਸਰਜੀਕੇ ਨਮਿਤ ਕਰਕੈ ਟੁਕੜਾ ਦੇਵੈਗਾ ਤ

Sri Satguru Jagjit Singh Ji eLibrary NamdhariElibrary@gmail.com

ਮੈ ਖਾਂਵਾਗਾ ਨਹੀਂਤਾਂ ਏਵੇਂਹੀ ਬਿਹਾਇਜਾਵੇਗੀ ਅਬ ਸੁਣੋ ਭਾਈ ਰਾਮਜਨੋ ਜੀ ਜੋ
ਊ ਓਹ ਪਰਦੇਸੀ ਅਤੀਤ ਪਹਿਲੇ ਦਿਨ ਜਾਣਦਾ ਹੈ ਜੋ ਇਸ ਨਗਰੀ ਮੈ ਮੇਰਾ ਕਿਛੁ
ਨਾਹੀ ਏਹੁ ਸਭ ਸ੍ਰੀ ਪਰਮੇਸਰ ਜੀ ਕਾ ਹੀ ਹੈ ਇਸੀ ਤਰਾਂ ਗ੍ਰਹਸਤੀ ਭੀ ਜਾਣੈ ਤਾਂ ਓ
ਹ ਗ੍ਰਹਸਤੀ ਗ੍ਰਹਸਤ ਵਿਖੇ ਭਗਤ ਹੋਂਦਾ ਹੈ ਏਹੁ ਤਨ ਮਨ ਧਨ ਸਰਬਸੁ ਪਰਮੇ
ਸਰ ਕਾ ਕਰ ਜਾਣੈ ਤਾਂ ਓਹ ਗ੍ਰਹਸਤੀ ਨਾ ਆਂਵਦਾ ਹੈ ਨ ਜਾਂਦਾ ਹੈ ਜਨਮ ਮਰਨ
ਤੇ ਰਹਿਤ ਹੋਇ ਜਾਂਦਾ ਹੈ ਤਾਂ ਏਹੁ ਸੁਣਕਰ ਗੋਬਿੰਦ ਲੋਕ ਗੁਰੂ ਜੀ ਕੀ ਚਰਨੀ ਲਾ
ਗੇ ਅਰ ਕਹਣੇ ਲਗੇ ਏ ਗੁਰੂ ਜੀ ਤੁਸੀ ਧੰਨ ਹੋ ਜੀ ਹਮਾਰੇ ਕੋ ਭੀ ਤੁਮ ਅਪਣੀ ਚ
ਰਨੀ ਲਾਇ ਲੇਵਹੁ ਜੀ ਹਮ ਕਉ ਭੀ ਤੁਮ ਦੀਖਿਆ ਦੇਵੋ ਜੀ ਸ੍ਰੀ ਗੁਰੂ ਜੀ ਨੇ ਕਹਾ
ਸੁਣਹੁ ਭਾਈ ਰਾਮਜਨਹੁ ਤੁਮ ਸ੍ਰੀ ਪਰਮੇਸਰ ਜੀ ਕੀ ਭਗਤ ਕਰੋ ਨਾਮ ਸਿਮਰਿ
ਆ ਕਰੋ ਤੁਮਾਰਾ ਸ੍ਰੀ ਵਾਹਗੁਰੂ ਜੀ ਭਲਾ ਕਰੇਗਾ ਓਹ ਗੋਬਿੰਦ ਲੋਕ ਗੁਰੂ ਨਾਨਕ
ਜੀ ਕੇ ਸਿਖ ਹੋਏ ਲਗੇ ਗੁਰੂ ਗੁਰੂ ਜਪਣ ਅੰਤ ਕੋ ਪਰਮ ਗਤੀ ਪਾਵਤੇ ਭਏ॥

॥ਅਗੇ ਸਾਖੀ ਇਕ ਹਰਨ ਕੇ ਪਰਥਾਇ ਹੋਈ॥

ਫੇਰ ਗੁਰੂ ਨਾਨਕ ਜੀ ਇਕ ਦਿਨ ਫਿਰਦੇ ਫਿਰਦੇ ਕਿਆ ਦੇਖਨ ਜੋ ਇਕ ਹਰਨ ਹੈ
ਜੋ ਖੇਤੀਆਂ ਕੇ ਨਜੀਕ ਜਾਇ ਲਗਾ ਹੈ ਅਰ ਖੇਤੀ ਖਾਵਣ ਨੂੰ ਚਾਹੁੰਦਾ ਹੈ ਅਤੇ ਉ
ਸ ਖੇਤੀ ਕੇ ਮਾਲਕ ਨੇ ਵਹਾ ਫਾਹੀ ਲਗਾਇ ਰਖੀ ਸੀ ਅਤੇ ਹਰਨ ਨੇ ਦੇਖੀ ਨਹੀ ਓਹ
ਫਾਹੀ ਹਰਨ ਛਾਲ ਮਾਰ ਕੇ ਖੇਤੀ ਮੈ ਜਾਇ ਵੜਿਆ ਚਾਰੇ ਲੱਤਾ ਹਰਨ ਕੀਆਂ ਫਾਹੀ
ਮੈ ਫਸ ਗਈਆਂ ਖੇਤ ਦੇ ਖਸਮ ਨੇ ਹਰਨ ਨੂੰ ਆਇ ਕੇ ਪਕੜ ਲਿਆ ਤਾਂ ਏਹੁ ਤਮ
ਸਾ ਗੁਰੂ ਜੀ ਨੈ ਦੇਖਿ ਕਰ ਬਹੁਤ ਬਿਸਮਾਦ ਕੇ ਘਰ ਆਇ ਗਏ ਜੈਸਾ ਦੁਖ ਖੇਤੀ
ਦੇ ਮਾਲਕ ਨੇ ਹਰਨ ਨੂੰ ਪਕੜਿਆ ਤੇ ਹਰਨ ਨੂੰ ਹੋਇਆ ਸੀ ਉਸ ਤੇ ਦਸ ਗੁਣਾ ਦੁਖ
ਗੁਰੂ ਜੀ ਨੇ ਆਪਣੇ ਆਪ ਮੰਨਿਆ ਤਾਂ ਗੁਰੂ ਜੀ ਆਪਣੇ ਮਨ ਤਾਂਈ ਕਹਿਆ ਹੇ
ਮੇਰੇ ਮਨ ਏਹੁ ਹਰਣ ਤਾਂ ਹੀ ਫਥਾ ਜੇ ਇਸਨੇ ਕੁਥਾਇ ਪੈਰ ਪਾਇਆ ਪਰ ਜੇ ਏ
ਹ ਪਰਾਇਆ ਖੇਤ ਨ ਖਾਂਦਾ ਤਾਂ ਇਸ ਨੂੰ ਕੌਣ ਫਾਂਹਉਦਾ ਸੀ ਅਤੇ ਸੁਣ ਮੇਰੇ ਮਨ
ਜਿਉ ਇਸ ਹਰਣ ਨੂੰ ਦੇਖਦਾ ਹੈ ਤਿਵੇਂ ਤੂੰ ਭੀ ਇਕ ਦਿਨ ਮਰ ਜਾਵੇਗਾ ਇਸ ਪਰ
ਗੁਰੂ ਨਾਨਕ ਜੀ ਨੇ ਸਬਦ ਕਹਿਆ     ਆਸਾ ਮਹਲਾ ੧     ਛੰਦ ਘਰੁ ੨

॥ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ॥ ਬਿਖੁ ਫਲੁ ਮੀਠ
ਾ ਚਾਰਿ ਦਿਨ ਫਿਰਿ ਹੋਵੈ ਤਾਤਾ ਰਾਮ॥ ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾ
ਪਇਆ॥ ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਿਆ॥ ਹਰਿ ਬਾਝੁ

ਖ ਕੋਇ ਨਾਹੀ ਜੋ ਕਿਉ ਤੁਧੁ ਬਿਸਾਰਿਆ ਸਚੁ ਕਹੈ ਨਾਨਕ ਚੇਤ ਰੇ ਮਨ ਮਰਹਿ ਹਰਮ
ਕਾਲਿਆ॥੧॥ ਤਿਸ ਕਾ ਅਰਥ ਗੁਰੂ ਜੀ ਕਹਿ ਦੇਤੇ ਹੈਂ ਨਾ। ਹੇ ਮੇਰਿਆ ਮ
ਨ ਕਾਲਾ ਹਰਣ ਤੂੰ ਹੀ ਹੈ ਸੋ ਤੂੰ ਸੁਣ ਮੈ ਤੈਨੂੰ ਕਹਿਨਾ ਹਾਂ ਏਹੁ ਜੋ ਕੁਛ ਸ੍ਰੀ ਪਰਮੇਸ
ਰਜੀ ਨੈ ਤੈਨੂੰ ਮਨਾ ਕੀਤਾ ਹਈ ਸੋ ਤੂੰ ਮਤ ਖਾਵਹਿ ਅਤੇ ਜੋ ਕੁਛ ਪਰਮੇਸਰ ਜੀ ਨੇ
ਖਾਵਣਾ ਕਹਿਆ ਹੈ ਸੋ ਤੂੰ ਖਾਹੁ ਜੇ ਓਹ ਚਰੇਂਗਾ ਤਾਂ ਅੰਮ੍ਰਿਤ ਹੋਵੈਗਾ ਅਤੇ ਤੇਰ
ਬੁਰਾ ਭੀ ਨਹੀ ਹੋਵੈਗਾ ਜੋ ਕੁਛ ਪਰਮੇਸਰ ਨੈ ਮਨਾਹਿ ਕੀਤਾ ਹੈ ਸੋ ਖਾਵੈਗਾ ਤਾਂ
ਫਾਹੀ ਮੇ ਪੜੈਗਾ ਇਸ ਹਰਣ ਕੀ ਨਿਆਈ ਇਕ ਦਿਨ ਤੂੰ ਜਮ ਕੇ ਵਸ ਪੜੈਗਾ
ਜਿਉ ਹਰਣ ਫੰਧਕ ਦੇ ਵਸ ਪਾਇਆ ਹੈ ਸੁਣ ਮੇਰੇ ਮਨ ਮੈ ਤੈਨੂੰ ਕਹਿਨਾ ਹਾਂ ਸੋ ਤੂੰ ਸੁਣ
ਲੇਹੁ ਜੋ ਤੂੰ ਬਿਖ ਫਲ ਖਾਵੈਗਾ ਸੋ ਅੰਤ ਕੇ ਸਮੇ ਤੇਰੇ ਗਲੇ ਫਾਹੀ ਪੜੈਗੀ ਬਿਨ
ਪਰਮੇਸਰ ਕੇ ਨਾਮ ਪਛੁਤਾਵੈਗਾ ਨਰਕ ਕੀ ਲਾਹਿਰ ਤੈਨੂੰ ਜਲਾਵੈਗੀ ਤਬ ਤੂੰ ਬਹੁ
ਤ ਦੁਖੀ ਹੋਵੈਗਾ ਅਤੇ ਉਥੇ ਪਰਮੇਸਰ ਜੀ ਬਿਨਾ ਤੇਰਾ ਸਹਾਈ ਹੋਰ ਕੋਈ ਨਾਹੀ
ਹੇ ਮੇਰੇ ਮਨ ਤੂੰ ਸ੍ਰੀ ਪਰਮੇਸਰ ਜੀ ਕਾ ਨਾਮ ਅਰਾਧ ਜਿਸ ਕੇ ਸਿਮਰਨੇ ਤੇ ਤੂੰ ਜਮ
ਕੇ ਡੰਡ ਤੇ ਬਚੇ ਗੁਰੂ ਜੀ ਏਹੁ ਬਾਤ ਕਹਿ ਕਰ ਉਸ ਜਗਾ ਥੀ ਚਲਦੇ ਰਹੇ
ਅਗਾਹਾਂ ਗਏ ਤਾ ਇਕ ਤਲਾਉ ਜਲ ਕਾ ਭਰਿਆ ਹੂਆ ਤਿਸ ਮੇ ਕਮਲ
ਫੂਲੇ ਹੂਏ ਹੈ ਭੌਰ ਬਾਸਨਾ ਲੈਂਦਾ ਫਿਰਦਾ ਸੀ ਤਾ ਗੁਰੂ ਨਾਨਕ ਜੀ ਉਥੇ ਬੈਠ ਗਏ
ਲਗੇ ਤਮਾਸਾ ਦੇਖਨ ਭਵਰੇ ਕਾ ਓਹ ਭਵਰਾ ਕਮਲਾਂ ਕੀ ਬਾਸਨਾ ਲੈਂਦਾ ਲੈਂਦਾ
ਇਕ ਕਮਲ ਪਰ ਬੈਠ ਗਿਆ ਇਤਨੇ ਮੈਂ ਸੂਰਜ ਭਗਵਾਨ ਅਸਤ ਹੋਇਆ ਅ
ਰ ਓਹ ਕਮਲ ਮੁੰਦਿਆ ਗਇਆ ਓਹ ਭਵਰਾ ਵਿਚ ਆਇ ਗਇਆ ਏਹ ਦੇਖਕੇ
ਗੁਰੂ ਜੀ ਭੀ ਆਪਣੇ ਮਨ ਨੂੰ ਡਰ ਦਿਖਾਵਤੇ ਹੈ ਆਪਣੇ ਆਤਮੇ ਨਾਲ ਬਾਣੀ ਬੋਲੇ
ਭਵਰਾ ਫੂਲ ਭਵੰਤਿਆ ਦੁਖੁ ਅਤਿ ਭਾਰੀ ਰਾਮ॥ ਮੈ ਗੁਰੁ ਪੂਛਿਆ ਆ
ਪਣਾ ਸਾਚਾ ਬੀਚਾਰੀ ਰਾਮ॥ ਬੀਚਾਰਿ ਸਤਿਗੁਰੁ ਮੁਝੈ ਪੂਛਿਆ ਭਵਰੁ ਬੇਲੀ ਰਤਓ
ਸੂਰਜ ਚੜਿਆ ਪਿੰਡੁ ਪੜਿਆ ਤੇਲੁ ਤਾਵਣਿ ਤਾਤਓ॥ ਜਮ ਮਗਿ ਬਾਧਾ ਖਾਹਿ ਚੋ
ਟਾ ਸਬਦ ਬਿਨੁ ਬੇਤਾਲਿਆ ਸਚੁ ਕਹੈ ਨਾਨਕ ਚੇਤਿ ਰੇ ਮਨ ਮਰਹਿ ਭਵਰਾ ਕਾਲਿ
ਆ॥੨॥ ਤਿਸ ਕਾ ਅਰਥ ਗੁਰੂ ਜੀ ਕਹਤੇ ਹੈ ਹੇ ਮੇਰੇ ਮਨ ਦੇਖਿਆ ਤੈਨੇ ਭ
ਵਰੇ ਕਾ ਤਮਾਸਾ ਬਾਸਨਾ ਕੇ ਲੋਭ ਕਰਕੇ ਕਮਲਾ ਵਿਚ ਓਹ ਭੌਰਾ ਮਰ ਗਿਆ ਹੈ
ਤਿਉ ਤੂੰ ਭੀ ਇਸ ਮਾਇਆ ਕੇ ਲੋਭ ਕਰਕੇ ਉਸ ਭਵਰ ਕੀ ਨਿਆਈ ਮਾਇਆ
ਵਿਚ ਫਸ ਜਾਵੈਗਾ ਮਾਇਆ ਕੇ ਰੰਗ ਰਤਾ ਤੂੰ ਜੋ ਪਾਪ ਕਰਦਾ ਹੈਂ ਸੋ ਪਾਪ ਤੇਰੇ ਨਾਲ

ਆਗੇ ਚਲਨਗੇ ਉਨ ਪਾਪਾਂ ਦੀ ਸਜਾਇ ਤੁਝਕਉ ਆਗੇ ਮਿਲੇਗੀ ਇਸ ਮਾਇ
ਆ ਦੀ ਪ੍ਰੀਤ ਭੌਰੇ ਕੀ ਨਿਆਈ ਤੇਰੇ ਕੋ ਮਾਰ ਲੇਵੈਗੀ ਜਿਉ ਕਮਲ ਕੀ ਬਾਸਨਾ ਤੂ
ਦੂਰ ਲੈਂਦਾਂ ਲੈਂਦਾਂ ਸੂਰਜ ਕੇ ਅਸਤ ਹੋਇਆ ਕਮਲ ਵਿਚ ਆਇਕੇ ਮਰ ਗਿਆ
ਤਿਉ ਤੂੰ ਭੀ ਮਾਇਆ ਦੀ ਪ੍ਰੀਤ ਸਾਥ ਪਚ ਜਾਂਵੇਗਾ ਅਤੇ ਜਿਉ ਕੜਾਹੇ ਵਿਚ ਤੇਲ
ਤਪਦਾ ਹੈ ਕਿਛੁ ਸਾਲਣੁ ਪਾਇਕੇ ਤਲ ਲਈਦਾ ਹੈ ਹੇ ਮੇਰੇ ਮਨ ਤਿਉ ਤੂੰ ਭੀ ਅ
ਗਨਮੇ ਪਾਇਕਰ ਜਲਾਈਏਗਾ ਅਰ ਜਿਉ ਬੈਤਾਲ ਸਿਰੇ ਸਿਗਮਾਰੀਦਾ ਹੈ
ਸੋ ਤਿਵੈ ਬੈਤਾਲ ਕੀ ਨਿਆਈ ਤੇਰੀ ਸੁਰਤ ਹੋਵੈਗੀ ਬਿਨ ਗੁਰੂ ਕੇ ਸਬਦ ਹੇ ਮੇਰੇ ਮਨ
ਤੂੰ ਸਮਝ ਦੇਖ ਅਤੇ ਤੂੰ ਜੋ ਮੋਹ ਕਰੇ ਸੋ ਪਰਮੇਸਰ ਜੀ ਕੇ ਨਾਮ ਨਾਲ ਮੋਹ ਕਰ ਹੋਰ ਮੋਹ
ਸਭ ਤੂੰ ਛਡ ਦੇਹ ਹੋਰਸ ਮੋਹ ਤੇ ਤੇਰਾ ਬਚਾਉ ਨਾਂਹੀ ਇਕ ਪਰਮੇਸਰ ਜੀ ਕੇ ਮੋਹ ਤੇ ਤੇਰ
ਬਚਾਉ ਹੈ ਫੇਰ ਗੁਰੂ ਜੀ ਉਥੋਂ ਚਲ ਕਰ ਇਕ ਦਰੀਆਉ ਕੇ ਕਨਾਰੇ ਪਰ ਆਇ ਬੈ
ਠੇ ਇਕ ਝੀਵਰ ਉਥੇ ਜਾਲ ਲੈ ਕਰ ਆਇ ਨਿਕਲਿਆ ਉਸ ਝੀਵਰ ਨੇ ਦੁਹਾਥੋ
ਠਕਰ ਜਾਲ ਰਾਸ ਕੀਤਾ ਤੇ ਦਰੀਆਉ ਮੇਂ ਪਾਇਆ ਤਿਸ ਜਾਲ ਕੋ ਮਛੀਆਂ ਨਾਲ
ਭਰ ਕੇ ਝੀਵਰ ਨੇ ਬਾਹਰ ਕਢਿਆ ਖਿਚ ਕੇ ਓਹ ਝੀਵਰ ਨਿਕੀ ਮੋਟੀ ਮਛੀ ਲੈ ਕਰ ਚ
ਲਦਾ ਰਿਹਾ ਤਾ ਗੁਰੂ ਜੀ ਨੇ ਏਹੁ ਤਮਾਸਾ ਦੇਖ ਕਰ ਬਹੁਤ ਬਿਸਮਾਦ ਕੇ ਥਪਰ ਆਏ
ਅਰ ਕਹਿਣੇ ਲਗੇ ਹੇ ਪਰਮੇਸੁਰ ਜੀ ਕਿਥੇ ਏਹ ਮਛੀਆਂ ਹੈਸਨ ਅਸਗਾਹੁ ਜ
ਲ ਵਿਚ ਅਤੇ ਕਿਥੇ ਏਹ ਝੀਵਰ ਸੀ ਤਿਸ ਪਰ ਗੁਰੂ ਜੀ ਨੇ ਬਾਣੀ ਬੋਲੀ ਆਪ
ਣੇ ਆਤਮੇ ਨੂੰ ਸਮਝਾਵਦੇ ਹੈਨ ਹੇ ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ
ਜੰਜਾਲੇ ਰਾਮ॥ ਸਾਚਾ ਸਾਹਿਬੁ ਮਨਿ ਵਸੈ ਕੀ ਫਾਸਹਿ ਜਮ ਜਾਲੇ ਰਾਮ॥ ਮਛੁਲੀ
ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ॥ ਸੰਸਾਰੁ ਮਾਇਆ ਮੋਹੁ ਮੀਠਾ ਅੰ
ਤਿ ਭਰਮੁ ਚੁਕਾਇਆ॥ ਭਗਤਿ ਕਰਿ ਚਿਤੁ ਲਾਇ ਹਰਿ ਸਿਉ ਛੋਡਿ ਮਨਹੁ ਅੰਦੇਸ
ਆ॥ ਸਚੁ ਕਹੈ ਨਾਨਕੁ ਚੇਤਿ ਰੇ ਮਨ ਜੀਅੜਿਆ ਪਰਦੇਸੀਆ॥ ੨॥ ਤਿਸਕਾ
ਅਰਥ ਗੁਰੂ ਜੀ ਕਹਿਦੇ ਹੈਨ ਸੁਣ ਹੇ ਮੇਰਿਆ ਮਨਾ ਦੇਖਿਆ ਤਮਾਸਾ ਜੋ ਸਤ
ਵੇ ਪਤਾਲੇ ਮਛੀ ਨੂੰ ਝੀਵਰ ਨੇ ਜਾਲ ਪਾਇਕਰ ਇਕ ਪਲਕ ਵਿਚ ਦੋ ਲੈ ਗਿਆ॥
ਇਸੇ ਤਰਾਂ ਤੈਨੂੰ ਜਮ ਮਾਰਕੇ ਲੈ ਜਾਵੈਗਾ ਤੂੰ ਇਥੇ ਪਰਦੇਸੀ ਵਿਚਾਰਾ ਹੈ ਤੇਰਾ ਤਾ
ਇਥੇ ਕੋਈ ਨਹੀ ਪਰਮੇਸਰ ਜੀ ਕੇ ਨਾਮ ਤੇ ਬਿਨਾ ਹੋਰ ਤੇਰੇ ਕੰਮ ਕੁਛ ਨਹੀ ਆਵ
ਣਾ ਇਸ ਮਛੀ ਦੀ ਤਰਾਂ ਇਕ ਦਿਨ ਤੈਨੂੰ ਜਮਰਾਜ ਪਕੜ ਕੇ ਲੈ ਜਾਵੈਗਾ ਹੇ ਮੇਰੇ
ਮਨ ਹੁਣ ਤੂ ਪਰਮੇਸਰ ਜੀ ਕਾ ਨਾਮ ਸਿਮਰ ਲੈ ਜਿਉ ਅਚੇਤ ਹੋਈ ਮਛੀ ਪਾਣੀ

ਵਿਚਬਿਲਾਸ ਕਰਦੀ ਸੀ ਢੀਪਕਨੇ ਜਾਲ ਵਿਚ ਫਹਾਇ ਲੀਤੀ ਹੈ ਫੇਰ ਬਿਰਲਾ
ਪਲਗੀ ਕਰਨ ਤਿਉ ਹੇ ਮੇਰੇ ਮਨ ਤੈਨੂੰ ਭੀ ਮਾਇਆ ਮੇਂ ਬਿਲਾਸ ਕਰਦੇ ਨੂੰ ਇਕ ਦਿ
ਨ ਜਮ ਲੈ ਜਾਵੇਗਾ ਜਬ ਅੰਤ ਕਾਲ ਕਾ ਸਮਾਂ ਆਵੇਗਾ ਤੇਰਾ ਭੀ ਮਛੀ ਕੀ ਨਿਆ
ਈ ਭਰਮ ਉਤਰ ਜਾਵੇਗਾ ਤੈਨੂੰ ਚਾਹੀਏ ਅਗੇ ਹੀ ਇਸ ਮਾਇਆ ਕਾ ਭਰਮ ਦੂਰ ਕ
ਰਕੇ ਸ੍ਰੀ ਪਰਮੇਸਰ ਜੀ ਕਾ ਨਾਮ ਸਿਮਰ ਲੈ ਫੇਰ ਗੁਰੂ ਜੀ ਉਥੋਂ ਚਲੇ ਤਾ ਉਸ ਨਦੀ
ਵਿਚੋ ਇਕ ਵਾਹ ਨਿਕਲਿਆ ਸੀ ਤਹਾ ਜਾਇ ਖੜੇ ਹੋਏ ਨਦੀ ਦਾਹਣੇ ਚਲਦੀ
ਹੈ ਅਤੇ ਓਹ ਵਾਹ ਬਾਏਂ ਤਰਫ ਜਾਂਦਾ ਹੈ ਤਿਸ ਕੋ ਦੇਖਕਰ ਗੁਰੂ ਜੀ ਨੇ ਕਹਾ ਹੇ ਪਰ
ਮੇਸਰ ਜੀ ਏਹੁ ਪਾਣੀ ਤਾ ਇਕਠਾ ਹੀ ਜਾਂਦਾ ਸੀ ਹੁਣ ਨਦੀ ਦਾਹਣੇ ਜਾਂਦੀ ਹੈ ਵਾਹ
ਬਾਏਂ ਜਾਂਦਾ ਹੈ ਏਹੁ ਵਿਛੁੜ ਚਲੇ ਹੈਨ ਹੇ ਪਰਮੇਸਰ ਜੀ ਏਹੁ ਕਿਤੇ ਸੰਜੋਗ ਨਾਲ
ਹੀ ਮਿਲਨਗੇ ਜਾਂ ਤੂੰ ਆਪਣੀ ਕਿਰਪਾ ਕਰਕੇ ਮੇਲੇਗਾ ਤਾਂਹੀ ਏਹ ਮਿਲਨਗੇ ਏਹੁ
ਕੁਦਰਤ ਪਰਮੇਸਰ ਕੀ ਦੇਖਕਰ ਗੁਰੂ ਜੀ ਤੁਰ ਗਏ ਅਰ ਆਪਣੇ ਮਨ ਕੋ ਕਹਣੇ
ਲਗੇ ਹੇ ਮਨ ਤੂੰ ਕਿਆ ਦੇਖਦਾ ਹੈ ਏਹੁ ਗਤ ਇਕ ਦਿਨ ਤੇਰੀ ਭੀ ਐਸੀ ਹੀ ਹੋਵੇਗੀ
ਨਦੀ ਕਾ ਵਾਹਾ ਵਿਛੜਿਆ ਦੇਖਕੇ ਗੁਰੂ ਜੀ ਬਾਣੀ ਬੋਲੀ ਆਪਣੇ ਆਤਮੇ
ਪ੍ਰਤਿ ਕਹਿਦੇ ਹੈਨ     ਨਦੀਆਂ ਵਾਹ ਵਿਛੁੰਨਿਆਂ ਮੇਲਾ ਸੰਜੋਗੀ ਰਾਮ॥ ਜੁਗੁ
ਜੁਗੁ ਮੀਠਾ ਵਿਸ ਭਰੇ ਕੋ ਜਾਣੈ ਜੋਗੀ ਰਾਮ॥ ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿ
ਗੁਰੂ ਜਿਨਿ ਚੇਤਿਆ॥ ਬਿਨ ਨਾਮ ਹਰਿ ਕੇ ਭਰਮ ਭੂਲੇ ਪਚਹਿ ਮੁਗਧ ਅਚੇਤਿਆ
ਹਰਿ ਨਾਮ ਭਗਤਿ ਨ ਰਿਦੈ ਸਾਚਾ ਅੰਤਿ ਧਾਹੀ ਰੁੰਨਿਆ॥ ਸਚੁ ਕਹੈ ਨਾਨਕ ਸਬਦਿ ਸਾਚੈ
ਮੇਲਿ ਚਿਰੀ ਵਿਛੁੰਨਿਆ॥੪॥੧॥ ਤਿਸ ਕਾ ਪਰਮਾਰਥ ਗੁਰੂ ਨਾਨਕ ਜੀ ਕਹ
ਦੇ ਹੈਨ॥ ਹੇ ਮੇਰੇ ਮਨ ਏਹੁ ਦੇਖਦਾ ਹੈਂ ਨਦੀ ਤੇ ਵਾਹਾ ਵਿਛੁੜ ਚਲਿਆ ਹੈ ਸੋ ਹੁਣ
ਕਿਤੇ ਸੰਜੋਗ ਤੇ ਏਹੁ ਪਰਮੇਸਰ ਜੀ ਦੀ ਕ੍ਰਿਪਾ ਤੇ ਮਿਲੈਗਾ ਨਹੀ ਤਾ ਹੁਣ ਏਹ ਵਿਛੁ
ੜ ਚਲਿਆ ਹੈ ਸੋ ਹੇ ਮੇਰੇ ਮਨ ਹੁਣ ਤੂੰ ਪਰਮੇਸੁਰ ਜੀ ਨੂੰ ਮਿਲ ਲੈ ਨਹੀ ਤਾਂ ਫੇਰ ਕਦ
ਮਨੁਖ ਜਨਮ ਆਵੇ ਤਾਂ ਤੂੰ ਪਰਮੇਸਰ ਨੂੰ ਮਿਲੈ ਸੋ ਭੀ ਕਿਤੇ ਸੰਜੋਗ ਕਰਕੇ ਮਿਲੇਗ
ਨਹੀ ਚੌਰਾਸੀ ਦੀ ਜੂਨਾਂ ਵਿਚ ਪਾਇ ਦੇਵੇਗਾ ਪਰਮੇਸਰ ਜੁਗੋ ਜੁਗ ਏਵੇਂ ਹੀ ਹੁੰਦਾ
ਆਇਆ ਹੈ ਹੇ ਮਨਾ ਜੋ ਕੁਛ ਮਿਠਾ ਕਰਕੇ ਖਾਈਦਾ ਹੈ ਬਿਨ ਪਰਮੇਸਰ ਜੀ ਕੇ ਨਾ
ਮ ਸਿਮਰੇ ਤੇ ਅੰਤ ਕੀ ਬਾਰ ਬਿਖ ਹੋਇ ਕਰ ਲਗਦਾ ਹੈ ਇਸ ਬਾਤ ਕੋ ਸੋਈ ਜਾਣਦਾ
ਹੈ ਜੋ ਕੋਈ ਪੂਰਨ ਜੋਗ ਧਿਆਨੀ ਹੋਂਦਾ ਹੈ ਹੇ ਮੇਰੇ ਮਨ ਹਰਿ ਸਿਮਰਨ ਕਾ ਸਹਜ
ਸੁਖ ਤਬ ਤੇਰੇ ਕੋ ਪ੍ਰਾਪਤ ਹੋਵੇਗਾ ਜਾਂ ਤੂੰ ਸਤਿਗੁਰੂ ਨੂੰ ਮਿਲੇਗਾ ਤਬ ਤੇਰੇ ਜੀਅ

Sri Satguru Jagjit Singh Ji eLibrary NamdhariElibrary@gmail.com

ਬਿਖੇਸਹਿਜਕਾਸਿਮਰਨਉਪਜੈਗਾ ਅਰੁਜਿਨਾਂਨੇਗੁਰੂਨਹੀਪਾਇਆ ਅਤੇ
ਹਰਿਸਿਮਰਨਕਾ ਰਸਨਹੀਆਇਆ ਸੋਮਾਨੁਖ ਅਤਮੁਗਧਮੂਰਖਹੈਨ ਅ
ਰਿਤਮਾਇਆਕੇਮੋਹਮੇਂਪਚਮੋਏਹੈਨ ਸੋਪ੍ਰਾਣੀਨਰਕਕੋਜਾਵੈਂਗੇ ਅਰਭਰਮਕੇ
ਮੋਹਮੈਂਪਰੇਹੋਏਹੈਨ ਅਤੇਮਿਥਿਆ ਵਸਤਕੋਪਕੜਰਹੇਹੈਨ ਅਰਸਦਾਭਗ
ਤਜਸਕੀਰਤਨਨਾਮਦਾਨਇਸਨਾਨਦਇਆਧਰਮਪਰਉਪਕਾਰ ਜਿਨਕੇਹਿ
ਰਦੇਨਹੀਵਸਿਆ ਸੋਅੰਤਪਛੋਤਾਵਨਗੇ ਅਤੇਹਾਇਹਾਇਕਰਕੇਰੋਵਨਗੇਪ
ਰਹੇਮੇਰੇਮਨਅਬਤੂਨਾਮਸਿਮਰਲੈ ਜਿਸਕਰਕੇਤੂੰਸ੍ਰੀਪਰਮੇਸਰਜੀਨੂੰਮਿ
ਲੈ ਏਹੁਬਚਨਸੁਣਕਰ ਸਭਸੰਗਤਨੇਂਗੁਰੂਜੀਅਗੇਮਥਾਟੇਕਿਆ ਨਿਹਾਲਹੋਏ

॥ਅਗੇ ਸਾਖੀ ਸਹੁਸੁਹਾਗਣਫਕੀਰਨਾਲ ਹੋਈ॥

ਗੁਰੂਜੀ ਸੈਲਕਰਦੇ ਇਕ ਸਹਿਰ ਜਾਇਨਿਕਲੇ ਇਕਸਬੁਢੀਮਾਈਦੇ ਘਰ
ਜਾਇਰਹੇ ਉਸ ਸਹਿਰਵਿਖੇ ਇਕ ਫਕੀਰ ਰਹਿੰਦਾਸੀ ਜਿਸਰਾਤਚੰਦਚੜ੍ਹੈਉ
ਸਦਿਨਉਸਫਕੀਰਕੇ ਬੜੀਹਜੂਮਇਕੱਠੀਹੋਂਦੀ ਸੀ ਅਤੇ ਲੋਕਨਜਰਾਨਿਅ
ਮਤਾ ਲਿਆਵਦੇ ਸੇ ਨਗਾਰੇ ਨੌਬਤਾਂ ਵਜਦੀਆਂਹੈਸਨ ਉਸਦੇ ਇਕ ਵੜਾਮੇ
ਲਾਲਗਦਾਸੀ ਜੋਕੋਈਪੁਛੇ ਜੋਅਜ ਇਸਦੇ ਕਿਆਹੈ ਤਾਂਲੋਕਕਹਿਨਜੋਏਹ
ਫਕੀਰ ਆਖਦਾਹੈ ਜੋਚੰਦਰਾਤਨੂੰ ਮੇਰੇਪ੍ਯਾਰ ਸਹੁਆਵਦਾਹੈ ਫੁਲਾਂਦੀ ਸੇਜਾਵਿ
ਛਾਵਦਾਹੈ ਰਾਤਸਾਰੀ ਬੈਠਾਰਹਦਾਹੈ ਅਤੇਅੰਦਰਕਿਸੇਨੂੰਜਾਣਦੇਂਦਾਨਹੀ ਅਤੇ
ਨਾਕਿਸੇਨੂੰ ਆਪਣਾਂਦੀਦਾਰ ਦੇਂਦਾਹੈ ਐਸੀਰੀਤਿ ਓਹਫਕੀਰਰਹਿੰਦਾਸੀ ਜਾ
ਇਕਪਖ੍ਵੜੀ ਦਿਨਰਹਿਆ ਤਾ ਸਹਿਰ ਵਿਚ ਵੜਾਸੋਰਮਾਰਿਆ ਉਸਦਿਨਚੰਦਰ
ਤ ਸੀਉਸਬੁਢੀਮਾਈਨੇਪਰਸਾਦਿਤਿਆਰਕਰਕੇ ਗੁਰੂਜੀਦੇ ਅਗੇਆਇਹਥ
ਜੋੜੇ ਕਹਿਆ ਗੁਰੂਜੀ ਪਰਸਾਦਿਤਿਆਰਹੈ ਤਾਂਗੁਰੂਜੀਨੇਕਹਿਆ ਮਾਈਜੀਪਰ
ਸਾਦਭੀਪਾਇਲੇਵਾਂਗੇ ਪਰਸਹਿਰਵਿਚਧੂਮਕੇਹੀਹੈ ਤਾਉਸਬੁਢੀਨੇਕਹਿਆਗੁ
ਰੂਜੀਇਥੇਇਕਸਹੁਸੁਹਾਗਣਫਕੀਰਰਹਿੰਦਾਹੈਅਤੇਓਹ ਆਖਦਾਹੈਜੋਮੇਰੇਪ੍ਯਾ
ਰਚੰਦਰਾਤਨੂੰਸਹੁਆਵਦਾਹੈ ਸੋਅਜਉਸਦੇ ਬੜੀਸਾਦੀਹੋਗੀਹੈਜੀ ਤਾਗੁਰੂ
ਜੀਕਹਿਆਂ ਚਲੋਭਾਈਬਾਲਾਅਤੇਮਰਦਾਨਿਆ ਅਸੀਭੀਉਸਦੇਡੇਰੇਚਲੀ
ਏ ਅਤੇ ਸਹੁਸੁਹਾਗਣਦਾ ਦੀਦਾਰਕਰੀਏ ਤਾਗੁਰੂਜੀਭੀਉਸਦੇਦਰਵਾਜੇਪਰਜ
ਇਖੜ੍ਹੇਹੋਏ ਅਗੋਵਡੀਹਜੂਮਖੜੀਹੈ ਅੰਦਰਕਿਸੇਨੂੰਜਾਵਣਦੇਂਦੇਨਹੀ ਤਾਗੁ
ਰੂਜੀਉਸਦੇ ਦੀਦਾਰਵਾਸਤੇਅੰਦਰ ਨੂੰਚਲੇ ਤਾਂ ਲੋਕਨੇਅੰਦਰਜਾਵਣਨਾਦਿਤਾ

ਤਾਂ ਗੁਰੂਜੀ ਨੇ ਦਰਵਾਨ ਨੂੰ ਕਹਿਆ ਭਾਈ ਤੁਸੀ ਅੰਦਰ ਜਾਇਕਰ ਕਹੋ ਜੋ ਫਕੀਰ ਤੁ
ਮਾਰੇ ਦਰਸਨ ਦੀਦਾਰ ਵਾਸਤੇ ਬਾਹਰ ਖੜ੍ਹੇ ਹੈਨ ਤਾ ਦਰਵਾਨਾਂ ਅੰਦਰ ਜਾਇਕਰ ਉਸ
ਸਹੁ ਸੁਹਾਗਣ ਫਕੀਰ ਕੋ ਕਹਾ ਤੁਮਾਰੇ ਦੀਦਾਰ ਵਾਸਤੇ ਫਕੀਰ ਬਾਹਰ ਆਏ ਹੈਨ
ਤਾਂ ਸਹੁ ਸੁਹਾਂਗਣ ਨੇ ਕਹਾ ਜੋ ਅਜ ਮੈਂ ਆਪਣਾਂ ਦੀਦਾਰ ਕਿਸੇ ਨੂੰ ਨਾਂਹੀ ਦੇਣਾਂ ਮੈ
ਆਪਣੇ ਸਹੁ ਕਾ ਦੀਦਾਰ ਕਰਦਾ ਹਾਂ ਤਾ ਦਰਵਾਨਾਂ ਨੇ ਆਇਕਰ ਕਹਿਆ ਜੀ ਓਹੁ ਕ
ਹਦਾ ਹੈ ਅਜ ਮੈਂ ਦੀਦਾਰ ਆਪਣੇ ਸਹੁ ਕਾ ਕਰਤਾ ਹੋ ਅਜ ਦੀਦਾਰ ਕਿਸੇ ਕੋ ਦੇਣਾਂ ਨਾ
ਹੀ ਤਾਂ ਗੁਰੂਜੀ ਨੇ ਕਹਿਆ ਚਲੋ ਭਾਈ ਬਾਲਾ ਮਰਦਾਨਾ ਇਥੇ ਕੁਛ ਨਾਂਹੀ ਏਹੁ
ਝੂਠਾ ਹੀ ਸਾਂਗ ਹੈ ਇਸ ਨੂੰ ਅਜੇ ਆਪਣੇ ਸਹੁ ਕਾ ਦੀਦਾਰ ਨਾਂਹੀ ਹੋਇਆ ਜੋ ਇਸ
ਨੂੰ ਆਪਣੇ ਸਹੁ ਕਾ ਦੀਦਾਰ ਹੋਂਦਾ ਤਾਂ ਏਹੁ ਹਰ ਬਸ਼ਰ ਕੇ ਅੰਦਰ ਸਹੁ ਨੂੰ ਜਾਣਦਾ ਤਾਂ ਫੇ
ਰ ਸ੍ਰੀ ਗੁਰੂਜੀ ਉਥੋਂ ਚਲੇ ਇਕ ਪਹਾੜੀ ਉਪਰ ਜਾਇ ਬੈਠੇ ਤਾਂ ਕੁਦਰਤ ਸ੍ਰੀ ਪਰਮੇ
ਸਰਜੀ ਕੀ ਨਾਲ ਮੇਲੇ ਵਿਚ ਬੜੀ ਲੜਾਈ ਹੋਈ ਆਪਸ ਵਿਚ ਲੜ ਮੋਏ ਕੋਈ
ਲੁਟੇ ਬੈਠਕ ਉਠਾਇਕੇ ਲੈਗਿਆ ਕੋਈ ਨਗਾਰੇ ਲੈਗਿਆ ਮੇਲਾ ਉਸ ਫਕੀਰ ਦੇ
ਲਗਣੋ ਰਹਿਗਿਆ ਅਤੇ ਲੋਕ ਬੋਲ ਉਠੇ ਏਹੁ ਫਕੀਰ ਬੜਾ ਝੂਠਾ ਹੈ ਝੂਠ ਕਾ ਸਾਂਗ
ਕਰਦਾ ਸੀ ਉਸ ਫਕੀਰ ਨੂੰ ਕੋਈ ਮੂਹ ਨਾ ਲਾਵੇ ਨਾਂਹੀ ਜਾਂ ਮਹੀਨਾਂ ਗੁਜਰਿਆ ਤਾਂ ਸ੍ਰੀ ਗੁ
ਰੂਜੀ ਫੇਰ ਉਸ ਦੇ ਆਏ ਉਸ ਸ਼ਹਿਰ ਵਿਚ ਫੇਰ ਉਸ ਮਾਈ ਕੇ ਘਰ ਆਇ ਰਹੇ
ਉਸਾ ਦਿਨ ਚੰਦਰਾਤ ਸੀ ਉਸ ਫਕੀਰ ਕੇ ਘਰ ਮੇਲਾ ਹੋਇਓ ਨਾਂਹੀ ਤਾਂ ਗੁਰੂਜੀ ਕਹਿ
ਆ ਬੁਢੀਏ ਅਜ ਮੇਲਾ ਉਸ ਫਕੀਰ ਕੇ ਕਿਉ ਨਾਂਹੀ ਲਗਾ ਤਾਂ ਉਸ ਬੁਢੀ ਨੇ ਕਹਿਆ
ਗੁਰੂਜੀ ਉਸ ਫਕੀਰ ਕਾ ਹੁਣ ਬੁਰਾ ਹਾਲ ਹੈ ਅਤੇ ਤੇਰੀਆਂ ਤੂੰਹੀ ਜਾਂਣੈ ਓਹ ਫਕੀਰ
ਝੂਠ ਸਾਂਗ ਕਰਦਾ ਸੀ ਸੋ ਝੂਠ ਕਾ ਝੂਠਾ ਹੀ ਹੋਇਗਇਆ ਹੈ ਜਾਂ ਕਿਤਨੇ ਕ ਦਿਨ ਗੁਜ
ਰ ਗਏ ਤਾ ਇਕ ਦਿਨ ਸਹਿਰ ਮੇ ਚਲੇ ਜਾਂਦੇ ਸੇ ਤਾ ਇਕ ਲੂਲਾ ਲੰਙੜਾ ਸਹਿਰ ਵਿਚ ਮੰ
ਗਦਾ ਸੀ ਗੁਰੂਜੀ ਦੇ ਪਾਸ ਆਇ ਪਹੁਚਿਆ ਓਹ ਖਰਾ ਅਧੀਨ ਹੋਇਆ ਹੈ ਸੀ
ਤਾਂ ਗੁਰੂ ਨਾਨਕ ਜੀ ਨੇ ਉਸ ਲੂਲੇ ਵਲ ਮਿਹਰ ਦੀ ਨਜਰ ਕੀਤੀ ਉਸ ਦੇ ਹਥ ਪੈਰ ਚੰਗੇ
ਹੋਇਗਏ ਓਹ ਗੁਰੂਜੀ ਕੀ ਚਰਨੀ ਆਇ ਲਗਾ ਅਤੇ ਕਹਿਓਸ ਹੇ ਗੁਰੂਜੀ ਮੈ ਤੁਹਾ
ਡੇ ਨਾਲ ਰਹਾਂਗਾ ਜੀ ਤਾਂ ਗੁਰੂ ਨਾਨਕ ਜੀ ਨੇ ਕਹਿਆ ਸੁਣ ਭਾਈ ਜੋ ਕੋਈ ਤੈਨੂੰ ਪੁਛੇ
ਗਾ ਜੋ ਤੇਰੇ ਹਥ ਪੈਰ ਚੰਗੇ ਕਿਸ ਤਰਾਂ ਹੋਏ ਹੈਨ ਤਾ ਤੂੰ ਕਹੀ ਮੇਰੇ ਹਥ ਪੈਰ ਸਹੁ ਸੁਹਾਗ
ਣ ਫਕੀਰ ਨੇ ਦਿਤੇ ਹੈਨ ਤਾਂ ਓਹ ਫਕੀਰ ਗੁਰੂਜੀ ਅਗੇ ਮਥਾ ਟੇਕਕੇ ਸਹਿਰ ਵਿਚ ਆ
ਇਆ ਜੋ ਕੋਈ ਉਸ ਨੂੰ ਪੁਛੇ ਤਾ ਓਹ ਕਹਿਆ ਕਰੇ ਜੋ ਮੈਨੂੰ ਹਥ ਪੈਰ ਸਹੁ ਸੁਹਾਗਣ

Sri Satguru Jagjit Singh Ji eLibrary NamdhariElibrary@gmail.com

ਫਕੀਰਨੇਦਿਤੇਹੈਨ ਤਾਓਹੁ ਲੂਲਾ ਫਿਰਦਾਫਿਰਦਾ ਉਸ ਠੂਠੇ ਫਕੀਰਪਾਸਭੀਗ
ਇਆ ਤਾਂਉਸਫਕੀਰਨੇਭੀਉਸਨੂੰਪੁਛਿਆ ਭਾਈਤੇਰੇ ਹਥਪੈਰ ਕਿਸਤਰਾਂ
ਹਛੇਹੋਏਹੈਨ ਤਾਉਸਲੂਲੇਨੇਕਹਿਆ ਜੋਮੈਨੂੰ ਹਥਪੈਰ ਸਹੁਸੁਹਾਗਨਫਕੀ
ਰਨੇਦਿਤੇਹੈਨ ਤਾਉਸਠੂਠੇਫਕੀਰਨੇਂਕਹਿਆ ਜੋਭਾਈ ਓਹਕਿਥੇਹੈ ਜਿਸਨੇ
ਤੈਨੂੰ ਹਥਪੈਰਦਿਤੇਹੈਨ ਤਾਂਉਸਲੂਲੇ ਕਹਿਆ ਜੋਓਹ ਇਕਬੁਢੀਦੇਘਰ ਸ
ਹਿਰਵਿਚ ਬੈਠੇਹੈਨ ਉਸਦੇ ਦੀਦਾਰ ਕਰਨੇਤੇ ਮੇਰੇ ਹਥਪੈਰ ਹਛੇਹੋਏ ਹੈਨ
ਏਹੁਬਾਤ ਸੁਣਕੇ ਓਹਫਕੀਰ ਭੀ ਸ੍ਰੀਗੁਰੂਜੀਕੀ ਪੈਰੀਆਇਪਾਇਆ ਅਤੇ
ਕਹਣਲਗਾ ਹੇਗੁਰੂਜੀ ਮੈਭੁਲਾਹਾਂ ਅਤੇਮੈ ਤੁਹਾਨੂੰਜਾਣਿਆਂ ਨਹੀਸੀ ਜੀ
ਹੁਣਮੇਰਾਗੁਨਾਹੁ ਮਾਫਕਰੋਜੀ ਤਾਗੁਰੂਨਾਨਕਜੀਕਹਿਆ ਸੁਣਭਾਈ ਤੂੰਸਭ
ਨੂੰ ਹਰਬੂਰਕੇ ਅੰਦਰਜਾਣਿਆਂਕਰ ਅਤੇਸਭਨੂੰਦੀਦਾਰਦਿਤਾਕਰ ਅਤੇਅਗ
ਲੇਕਾ ਦੀਦਾਰ ਭੀ ਲੀਆਕਰ ਤਾਤੈਨੂੰ ਸਹੁਕਾ ਦੀਦਾਰ ਹੋਵੇਗਾ ਅਰਜੇਤੂੰਸ
ਭਨਾਵਿਚ ਇਕ ਸਹੁਨੂੰਜਾਣੇਗਾ ਅਤੇ ਪਰਮੇਸਰਦੀ ਬੰਦਗੀਕਰੇਗਾ ਤਾਸਹੁਨੂੰ
ਮਿਲੇਗਾ ਤਾਓਹ ਸਹੁਸੁਹਾਗਣ ਸ੍ਰੀਗੁਰੂਜੀਪਾਸੋਖੁਸੀਲੈਕਰਿ ਉਸੀਟਿਕਾਣੇ
ਆਇਬੈਠਾ ਅਤੇਓਹ ਲੂਲਾਕਹਿਦਾਫਿਰੇ ਮੈਨੂੰ ਸਹੁਸੁਹਾਗਣਨੇਚੰਗਾਕੀਤਾਹੈ
ਤਾਂਫੇਰ ਸਭਲੋਕ ਸਹੁਸੁਹਾਗਣਦੀਉਸਤਤਿਲਗੇਕਰਨ ਤਾਫੇਰਉਸਦੇਮੇਲਾ
ਲਗਾ ਹੋਵਣ ਫੇਰਸ੍ਰੀਗੁਰੂਜੀਕੀ ਮਿਹਰਕਾ ਸਦਕਾ ਫੇਰਉਸੀ ਤਰਾਂ ਨਜਰਨਿ
ਆਜ ਨਿਆਮਤਾਂ ਲਗੀਆਂ ਆਵਨ ਨਗਾਰੇਨੌਬਤਾਲਗੀਆਂ ਵਜਣ ਓਹ
ਸਹੁਸੁਹਬਾਨ ਗੁਰੂਨਾਨਕਜੀਦਾ ਮੁਰੀਦਹੋਇਆ ਅਤੇਓਹਜੋ ਘੁੰਘਰੂ ਅਤੇ
ਸੈਲੀ ਦੋਅਟੇ ਰਖਦੇਹੈਨ ਸੋਉਸ ਸਹੁਸੁਹਾਗਣਦੇ ਮੁਰੀਦ ਹੋਗਏਹੈਨ ਤਾਗੁਰੂਨਾ
ਨਕਜੀਉਥੇ ਇਕ ਸਲੋਕ ਕਹਿਆ॥ ਸਲੋਕੁ ਮਹਲਾ ੧

॥ਤੁਧਭਾਵਹਿਤਾ ਵਾਵਹਿਗਾਵਹਿ ਤੁਧਭਾਵਹਿ ਜਲਨਾਂਵਹਿ॥ ਜਾਤੁਧਭਾਵ
ਹਿਤਾਂਕਰਹਿ ਬਿਭੂਤਾ ਸਿੰਙੀਨਾਦੁਵਜਾਵਹਿ॥ਜਾਤੁਧਭਾਵਹਿਤਾਪੜ੍ਹਹਿਕਤੇਬਾ
ਮੁਲਾਂਸੇਖ ਕਹਾਵਹਿ॥ਜਾਂਤੁਧਭਾਵਹਿਤਾਂ ਹੋਵਹਿ ਰਾਜੇ ਰਸਕਸ ਬਹੁਤਕ
ਮਾਵਹਿ॥ਜਾਤੁਧਭਾਵਹਿਤਾ ਤੇਗ ਵਗਾਵਹਿ ਸਿਰਮੁੰਡੀ ਕਟਜਾਵਹਿ॥ਜਾ
ਤੁਧਭਾਵਹਿਜਾਹਿ ਦਿਸੰਤਰ ਸੁਣਿਗਲਾ ਘਰਆਂਵਹਿ॥ਜਾਤੁਧਭਾਵਹਿ ਨਾ
ਇਰਚਾਵਹਿ ਤੁਧਭਾਣੇ ਤੂੰਭਾਵਹਿ॥ਨਾਨਕਏਕਕਹੈਬੇਨੰਤੀ ਹੋਰਸਗਲੇਕੂ
ੜੁਕਮਾਵਹਿ॥੧॥ ਏਹਸਲੋਕ ਕਹਿਕਰ ਗੁਰੂਜੀ ਉਥੋ ਚਲਦੇਰਹੇ॥

Sri Satguru Jagjit Singh Ji eLibrary NamdhariElibrary@gmail.com

ਅਗੋ ਸਾਖੀ ਇਕੁ ਸਿਖ ਨਾਲ ਹੋਈ

ਇਕ ਸਿਖ ਗੁਰੂ ਜੀ ਦੇ ਨਾਲ ਰਸਤੇ ਵਿਚ ਲੱਗਾ ਤੁਰਿਆ ਉਸ ਸਿੱਖ ਨੇ ਗੁਰੂ ਜੀ ਅਗੇ
ਅਰਦਾਸ ਕੀਤੀ ਹੇ ਗੁਰੂ ਜੀ ਮੈਂ ਸਿੱਖੀ ਕਰਾਂ ਯਾ ਫਕੀਰੀ ਕਰਾਂ ਤਾ ਸਤਗੁਰ ਜੀ ਨੇ ਕ
ਹਿਆ ਸੁਣ ਭਾਈ ਸਿਖਾ ਤੂੰ ਸਾਡਾ ਇਕ ਕੰਮ ਕਰ ਫੇਰ ਜੋ ਤੇਰੇ ਮਨ ਆਵੇਗੀ ਸੋਈ
ਕਰੀਂ ਸਿਖ ਨੇ ਕਹਿਆ ਹੁਕਮ ਕਰੋ ਤਾ ਗੁਰੂ ਜੀ ਨੈ ਕਹਿਆ ਫਲਾਣੇ ਗਿਰਾਉਂ ਵਿਚ
ਅਮਕਾ ਸਿਖ ਹੈ ਉਸ ਪਾਸ ਸਾਡਾ ਲਿਖਿਆ ਲੈ ਜਾਹੁ ਅਤੇ ਉਸ ਕੇ ਘਰਿ ਪਰਸਾ
ਦ ਤਉ ਛਕੀ ਜਦ ਉਸਾ ਲਿਖੇ ਮੂਜਬ ਲੈ ਲਵੀਂ ਜਾ ਤੂੰ ਉਥੋਂ ਆਵੇਗਾ ਤਾ ਤੈਨੂੰ ਸਿਖੀ ਦ
ਸਾਂਗੇ ਤਾ ਉਸ ਸਿਖ ਨੈ ਕਹਿਆ ਭਲਾ ਜੀ ਤਾ ਓਹ ਸਿਖ ਗੁਰੂ ਕਾ ਲਿਖਿਆ ਲੈ ਕ
ਰ ਮਥਾ ਟੇਕ ਕਰਕੇ ਚਲਿਆ ਜਦ ਓਹ ਗਿਰਾਉ ਆਇਆ ਤਾਂ ਗਿਰਾਂਉ ਦੇ ਬਾਹਰ ਉਥੋ
ਦੇ ਵਸਕੀਣਾਂ ਪਾਸੋ ਉਸ ਸਿਖ ਦਾ ਨਾਮ ਲੈ ਕਰ ਘਰ ਦਾ ਪਤਾ ਪੁਛਿਆ ਉਸ ਪਤੇ ਮੂ
ਜਬ ਸਿਖ ਦੇ ਘਰ ਜਾਇ ਪਹੁਚਾ ਉਸ ਸਿਖ ਨੈ ਉਠ ਕੇ ਮਥਾ ਟੇਕਿਆ ਸੁਖ ਆਨੰ
ਦ ਪੁਛੀ ਬਡੇ ਆਦਰ ਨਾਲ ਬੈਠਾਇਆ ਗੁਰੂ ਜੀ ਕਾ ਲਿਖਿਆ ਦੇਖ ਕੇ ਪ੍ਰਸੰਨ ਹੋਇ
ਆ ਆਪਣੀ ਸਿਖਣੀ ਨਾਲ ਬਾਰਤਾ ਕੀਤੀ ਇਕ ਪੁਤ੍ਰੀ ਸੀ ਗ੍ਰਹਸਤੀ ਸਿਖ ਦੀ
ਅਤੇ ਘਰੋ ਬਡਾ ਨਿਰਧਨ ਸੀ ਦਿਨ ਨੂੰ ਜੁੜੇ ਤਾਂ ਰਾਤ ਨੂੰ ਨਾਂ ਜੁੜੇ ਜੇ ਰਾਤ ਨੂੰ ਜੁੜੇ ਤਾ
ਦਿਨੇ ਨਾਂ ਜੁੜੇ ਅਤੇ ਉਸ ਲੜਕੀ ਦਾ ਹਜਾਰ ਰੁਪਯਾ ਇਕ ਸਾਹੂਕਾਰ ਸਿਖ ਨੂੰ ਦੇ
ਵਦਾ ਸੀ ਪਰ ਸਿਖ ਲੈਂਦਾ ਨਹੀ ਸੀ ਜਾਂ ਉਸ ਸਿਖ ਨੇ ਗੁਰੂ ਕਾ ਹੁਕਮਨਾਂਵਾ ਦੇਖਿ
ਆ ਤਾਂ ਗੁਰੂ ਜੀ ਕੇ ਅਗੇ ਮਥਾ ਟੇਕਿਆ ਤੇ ਉਸ ਸਿਖ ਨੇ ਆਏ ਸਿਖ ਨੂੰ ਕਹਿਆ
ਭਾਈ ਤੂੰ ਪਰਸਾਦ ਛਕ ਲੇਹ ਤਾ ਹੁਕਮਨਾਵੇ ਵਾਲੇ ਸਿਖ ਨੈ ਕਹਿਆ ਸੁਣ ਭਾਈ
ਸਿਖਾ ਮੈਨੂੰ ਤਾ ਗੁਰ ਪੂਰੇ ਕਾ ਹੁਕਮ ਹੈ ਜੋ ਤੂ ਪਰਸਾਦ ਤਉ ਕਰੀ ਜਾ ਰੁਪਈਆ ਕੀ
ਨਿਸਾ ਕਰ ਲਈਂ ਤਾ ਗ੍ਰਹਸਤੀ ਸਿਖ ਚੁਪ ਕਰ ਗਇਆ ਤਾਂ ਹੁਕਮਨਾਵੇ ਵਾਲੇ ਸਿਖ
ਨੇ ਮਨ ਵਿਚ ਕਹਿਆ ਉਨਾਂ ਦਾ ਹਾਲ ਦੇਖ ਕਰਿ ਹੇ ਭਾਈ ਇਨਾਂ ਨੇ ਦੇਮ ਕਿਥੇ ਤੇ ਦੇਣੇ ਹੈਨ
ਇਨਾਂ ਦੀ ਗੁਜਰਾਨ ਹੀ ਖਰੀ ਭੀੜੀ ਹੈ ਜਾ ਦੋ ਤ੍ਰੈ ਘੜੀਆਂ ਬੀਤੀਆਂ ਤਾਂ ਸਿਖਣੀ ਨੈ ਕ
ਹਿਆ ਸੁਣ ਸਿਖਾ ਸਾਸ ਭੀ ਉਸੇ ਗੁਰੂ ਪੂਰੇ ਕੇ ਹੈਨ ਅਤੇ ਸਾਡਾ ਸਰੀਰ ਭੀ ਉਸੇ ਗੁਰ
ਪੂਰੇ ਕਾ ਹੈ ਤੂੰ ਕੀਨਿਆਂ ਨੂੰ ਗਾਹਿ ਦੇ ਧਰ ਆਉਂਦਾ ਤਾ ਗ੍ਰਹਸਤੀ ਸਿਖ ਉਸ ਸਾਹੂਕਾਰ ਪਾ
ਸ ਗਇਆ ਓਹ ਸਾਹੂਕਾਰ ਹਜਾਰ ਰੁਪਯਾ ਅਗੇ ਦੇਂਦਾ ਸੀ ਪਰ ਓਹ ਸਿੱਖ ਅਗੇ ਲੈ
ਦਾ ਨਹੀ ਸੀ ਉਸ ਸਿੱਖ ਨੈ ਜਾਇ ਕਰ ਕਹਿਆ ਹੇ ਸਾਹੁ ਜੀ ਦਾਈ ਸੈ ਰੁਪਯਾ ਮੈਨੂੰ ਲੋ
ੜੀਦਾ ਹੈ ਸੋ ਤੂੰ ਮੈਨੂੰ ਦੇਹੁ ਅਤੇ ਲੜਕੀ ਨੂੰ ਬਿਆਹ ਕੇ ਲੈ ਜਾਹੁ ਉਸ ਸਾਹੂਕਾਰ ਨੇ ਕਹਿ

Sri Satguru Jagjit Singh Ji eLibrary NamdhariElibrary@gmail.com

ਆ ਭਾਈ ਸਿਖਾ ਤੂ ਕਿਛੁ ਹੋਰ ਭੀ ਲੇਹੁ ਤਾ ਸਿਖ ਨੈ ਕਹਿਆ ਭਾਈ ਹੋਰ ਤਾਂ ਮੈਨੂੰ ਕਿਛੁ ਨਹੀ ਚਾਹੀਦਾ ਤਾ ਢਾਈ ਸੈ ਰੁਪਈਆ ਲੈਕੇ ਉਸ ਸਿਖ ਨੈ ਦੋ ਸੈ ਰੁਪਈਆ ਹੁਕਮ ਨਾਂਵੇ ਕੀ ਭੇਟ ਕੀਤਾ ਅਤੇ ਪੰਜਾਹ ਰੁਪਏ ਸਿਖ ਕੀ ਭੇਟ ਕੀਤੇ ਤਾਂ ਓਹ ਸਿਖ ਦੇਖਕੇ ਹੈਰਾਨ ਹੋਇਆ ਅਤੇ ਕਹਣ ਲਗਾ ਧੰਨ ਗੁਰੂ ਪੂਰਾ ਹੈ ਅਤੇ ਧੰਨ ਗੁਰੂ ਕੇ ਸਿਖ ਹੈਨ ਪ੍ਰਸਾਦ ਛਕ ਕੇ ਸਿਖ ਉਠ ਚਲਿਆ ਫੇਰ ਰਸਤੇ ਵਿਚ ਆਉਂਦਿਆਂ ਇਕ ਫਕੀਰ ਦੇਖਿਆ ਸਿਖ ਤਾਂ ਆਣਕੇ ਉਥੇ ਬੈਠ ਗਿਆ ਉਸ ਫਕੀਰ ਨੂੰ ਮਥਾ ਟੇਕਿਆ ਪਾਸ ਛਾਇਆਂ ਮੇ ਜਾਇ ਬੈਠਾ ਜਾ ਘੜੀ ਇਕ ਗੁਜਰੀ ਤਾ ਇਕ ਮੁਸਾਫਰ ਆਇਆ ਉਸਨੈ ਇਕ ਪੁੜਾ ਪ੍ਰਸਾਦਿ ਦਾ ਤੇ ਇਕ ਦੁਸਾਲਾ ਉਸ ਫਕੀਰ ਦੀ ਭੇਟ ਕੀਤਾ ਤੇ ਮਥਾ ਟੇਕ ਕੈ ਚਲਦਾ ਰਹਿਆ ਜਾ ਦੋ ਤਿੰਨ ਘੜੀਆ ਬੀਤੀਆਂ ਕੋਈ ਹੋਰ ਮੁਸਾਫਰ ਆਇਆ ਉਸਨੇ ਓਹ ਪੁੜਾ ਅਗੇ ਚੁਕ ਲਿਆ ਤੇ ਦੁਸਾਲਾ ਫਕੀਰ ਦੇ ਉਪਰੋ ਲਾਹ ਲਿਆ ਲੈਕਰ ਚਲਦਾ ਰਿਹਾ ਤਾ ਉਸ ਫਕੀਰ ਨੇ ਦੇਉਣ ਵਾਲੇ ਕੋ ਭਲਾ ਹੋਵੇ ਇਤਨਾ ਨਹੀ ਕਹਿਆ ਅਤੇ ਲੇਵਣ ਵਾਲੇ ਕੋ ਬੁਰਾ ਹੋਵੇ ਨਹੀ ਕਹਾ ਓਹ ਫਕੀਰ ਦੇਣੇ ਵਾਲੇ ਕੇ ਅਤੇ ਲੇਣੇ ਵਾਲੇ ਦੋਹਾਂ ਕੇ ਭਾਵ ਇਕਸਾਰ ਹੀ ਰਹਿਆ ਉਸ ਸਿਖ ਨੈ ਏਹ ਤਮਾਸਾ ਦੇਖਕੇ ਉਠ ਚਲਿਆ ਆਵਦਿਆਂ ਰਸਤੇ ਵਿਚ ਰਾਤ ਪੈ ਗਈ ਇਕ ਦਰਖਤ ਹੇਠ ਜਾਇ ਬੈਠਾ ਉਸ ਦਰਖਤ ਉਪਰ ਦੋਇ ਪੰਛੀ ਰਹਿੰਦੇ ਹੈਸਨ ਓਹੁ ਗੁਰੂ ਕੇ ਘਰ ਦੇ ਸਿੱਖ ਹੈਸਨ ਅਤੇ ਰਾਤ ਭੀ ਚਰ ਘੜੀਆ ਗਈ ਸੀ ਉਸ ਪੰਛੀ ਨੈ ਆਪਣੀ ਪੰਛਣੀ ਨੂ ਕਹਿਆ ਅਰੇ ਭਲੀ ਲੋਕ ਏਹੁ ਕੋਈ ਸਿਖ ਗੁਰੂ ਕਾ ਮੁਸਾਫਰ ਸਾਡੇ ਦੁਆਰੇ ਆਇ ਬੈਠਾ ਹੈ ਅਤੇ ਭੁਖਾ ਰਹੇਗਾ ਤਾ ਅਸੀ ਨਰਕ ਜਾਵਾਂਗੇ ਉਸ ਪੰਛਣੀ ਨੇ ਕਹਿਆ ਹੇ ਪੰਛੀ ਮੈਂ ਅੱਗ ਲੈ ਆਂਵਦੀ ਹਾਂ ਹੋਰ ਤਾ ਸਾਡੇ ਪਾਸ ਕੁਛ ਨਹੀ ਕੋਈ ਸੰਜਮ ਨਹੀ ਬਨ ਪੜਦਾ ਸਾਡਾ ਸਰੀਰ ਹਾਜੀ ਹੈ ਇਤਨਾ ਕਹਿਕਰ ਉਡ ਗਈ ਕਿਤੇ ਅਗ ਲੈ ਆਈ ਓਹ ਅਗ ਉਸ ਦੇ ਅਗੇ ਰਖਕੇ ਕਖ ਆਪਣੇ ਆਲਣੇ ਵਿਚੋ ਕੁਛ ਸੁਟ ਦਿਤੇ ਉਸ ਸਿਖ ਨੇ ਅਗ ਬਾਲੀ ਉਸ ਚਾਂਦਨੇ ਅਗ ਦੇ ਨਾਲ ਹੋਰ ਲਕੜੀ ਕਖ ਬਾਲੇ ਇਤਨੇ ਮੇ ਉਸ ਪੰਛਣੀ ਨੇ ਕਹਾ ਮੈ ਅਗ ਵਿਚ ਜਾਇ ਪੜਦੀ ਹਾਂ ਮੈਨੂੰ ਭੁੰਨ ਖਾਇ ਲੇਵੇਗਾ ਤਾ ਪੰਛੀ ਨੇ ਕਹਾ ਭਲੀ ਬਾਤ ਹੈ ਇਤਨਾ ਸੁਣਦੇ ਹੀ ਪੰਛਣੀ ਬਲਦੀ ਅਗ ਮੇ ਜਾਇ ਪਈ ਪਿਛੋ ਪੰਛੀ ਭੀ ਉਸੀ ਅੱਗ ਮੇ ਆਇ ਪਇਆ ਤਾ ਉਸ ਸਿਖ ਨੇ ਦੋਨੋ ਪੰਛੀ ਭੁੰਨ ਕੇ ਖਾਇ ਲੀਏ ਫੇਰ ਸੋਇ ਰਹਿਆ ਸਵੇਰ ਹੋਈ ਤਾਂ ਉਠ ਚਲਿਆ ਆਇ ਕਰ ਗੁਰੂ ਜੀ ਦੀ ਪੈਰੀ ਪਇਆ ਤਾ ਗੁਰੂ ਜੀ ਨੇ ਪੁਛਿਆ ਕਿਉ ਸਿਖਾ ਤੇਰੀ ਨਿਸਾ ਹੋਈ ਹੈ ਕੇ ਨਹੀ ਹੋਈ ਤਾ ਸਿਖ ਨੇ ਕਹਿਆ ਹੇ ਗੁਰੂ ਜੀ ਮੈ

Sri Satguru Jagjit Singh Ji eLibrary NamdhariElibrary@gmail.com

ਹੀਨਿਸਾਕਿਆਹੋਈਹੈ ਤਾਸ੍ਰੀਗੁਰੂਜੀਨੇਕਹਿਆ ਸੁਣਭਾਈਸਿਖ ਜੇਉਨਪੰਥੁ
ਅਜੇਹੀ ਅਤੇਹੁਕਮਨਾਵੇ ਮੰਨਣਵਾਲਿਆਂਸਿਖਜੇਹੀ ਸਿਖੀਹੋਇਆਵੀ ਤਾਂਘ
ਰਵਿਚਬੈਠਾਹੀਸਿਖੀਕਮਾਉ ਅਤੇਜੇਫਕੀਰਹੋਇਕੇਬਾਹਰਨਿਕਲਿਆਚਾਹੇਅ
ਤੇਫਕੀਰੀਕਰੇ ਤਾਂਓਸਫਕੀਰਜੈਸੀ ਫਕੀਰੀਕਰ ਜੇਹੜ੍ਹਾਰਾਹਵਿਚਫਕੀਰਦੇਖ
ਆਇਆਹੈ ਏਹੁਬਾਤਸੁਣਕਰਸਿਖਨੇ ਸ੍ਰੀਗੁਰੂਜੀਅਗੇਮਥਾਟੇਕਿਆ ਅਤੇਕ
ਹਿਣੇਲਗਾਗੁਰੂਜੀਦੇਨੋਗਲਾਂਔਖੀਆਂਹੈਨ ਅਤੇਤੇਰੀਆਤੂੰਹੈਂਜਾਣੈਂਸੀਪਰਜਿ
ਉਂਜਾਣੇ ਤਿਉਂਮੇਰੀਭੀਗਤਿਕਰੋ ਤਾਸ੍ਰੀਗੁਰੂਜੀਕਹਿਆ ਸੁਣਿਭਾਈਸਿਖਾ ਹੁਣਤੂੰ
ਕਿਰਤਕਰਕੇ ਸਿਖਾਂਦੀਟਹਿਲਕੀਤਾਕਰ ਸੇਵਾਕੀਤਾਕਰੇਗਾ ਤਾਂਤੇਰਾਭੀਭਲਾਹੋ
ਇਜਾਵੈਗਾ ਤਾਂਓਹਸਿਖਗੁਰੂਜੀਦੇਅਗੇਮਥਾਟੇਕਕੈਬਿਦਿਆਹੋਇਗਇਆ

॥ਅਗੇਸਾਖੀ ਇਕਸਰਾਜੇਦੇਨਾਲ ਹੋਈ॥

ਗੁਰੂਜੀ ਇਕਦੇਸ ਸੈਲਕਰਦੇ ਜਾਇਪਹੁਚੇ ਉਥੇ ਅੱਗਭੀ ਅਤੇਅੰਨਦੋਵੇ ਵਸਤੂ
ਪੈਦਾਨਹੀਹੁੰਦੀਆਂਸਨ ਅਤੇਦੁੰਬਿਆਂਦਾਮਾਸ ਉਥੇਖਾਵਦੇਸਨ ਆਏ ਫਕੀਰਅ
ਤੀਤਨੂੰਭੀਦੇਂਵਦੇਸਨ ਦੁੰਬਾਮਾਰਕੇ ਤਿਸਦੇਮਾਸਨੂੰ ਇਕਪਥਰਹੇਠ ਅਤੇਇਕਪਥ
ਰਉਤੇਰਖਦੇਸਨ ਵਿਚਮਾਸਰਖੰਨ ਸਵਾਪਹਿਰ ਸੂਰਜਕਾਜਾਪਕਰਨ ਤਾਂਓਹਮਾਸ
ਰਿਝਜਾਵੇ ਅਤੇਜੋਕੋਈਸਾਧਫਕੀਰਉਥੇਜਾਇਪਹੁਚੇਤਿਸਦੀਸੇਵਾਬਹੁਤਕਰ
ਨਮਾਸਖਾਂਵਣੇਨੂੰਦੇਵਨ ਗੁਰੂਜੀਭੀਉਸਦੇਸਵਿਚਜਾਇਬੈਠੇ ਉਸ ਸਹਿਰਦੇਬਾਹ
ਰਇਕਅਯਾਲਦੁੰਬੇਚਾਰਦਾਫਿਰਦਾਸੀ ਤਾਂਓਹਅਯਾਲਭੀ ਗੁਰੂਜੀਦੇਪਾਸਆ
ਇਬੈਠ ਉਸਅਯਾਲਨੇਕਹਿਆਹੇਸੰਤਜੀਮੈਇਕਦੁੰਬਾਮਾਰਦਾਹਾਂ ਤੁਸੀਖਾਂਵੋਨ
ਹੀਤਾਂਦੁੰਬਿਆਂਦਾਖਸਮਮੈਨੂੰਮਾਰੇਗਾ ਤੇਕਹੇਗਾ ਤੂੰਹਿ ਅਤੀਤਕੇਭੁਖਾਕਿਉਂਰਖਿ
ਆ ਅਤੇਇਸਮੁਲਖਦੀਰੀਤਏਹੋਹੈ ਜਿਸਨੂੰ ਅਤੀਤ ਨਦਰੀਆਇਜਾਵੇ ਸੋਈ
ਮਾਸਖੁਲਾਵੇ ਅਤੇਇਸਮੁਲਖਵਿਚ ਅਗਤੇਅੰਨਦੋਵੇ ਵਸਤੂਹੈਨਹੀ ਪੈਦੇਹੀਨਾ
ਹੋਈਆਂ ਤਾਂਗੁਰੂਜੀਨੇਕਹਿਆ ਭਾਈਹੁਣਤੂੰ ਦੁੰਬਾਮਾਰ ਉਸਅਯਾਲਨੇ ਦੁੰਬਾ
ਮਾਰਿਆ ਇਕਪਥਰਹੇਠਰਖਿਆ ਇਕਉਪਰਰਖਿਆ ਵਿਚਮਾਸਰਖਕੇ ਸੂਰਜ
ਕਾਜਾਪਲਗਾਕਰਨ ਤਾਂਸਵਾਪਹਿਰਵਿਚ ਮਾਸਰਿਝਆਇਆ ਅਯਾਲਨੇਗੁ
ਰੂਜੀਨੂੰਕਹਿਆ ਤੁਸੀ ਏਹੁਮਾਸਖਾਂਵੋਜੀ ਤਾਂਗੁਰੂਜੀਨੇਕਹਾ ਇਸਦੁੰਬੇਦਾਖਲੜ੍ਹੀ
ਤੇਹਡੀਆਂ ਇਕਠੀਕਰਇਕਰਆਪਣੇਮੁਖੋਂਕਹਾਉਠਦੁੰਬੇਚਰ ਇਤਨੇਆਖਣੇਤੇਦੁੰ
ਬਾਚਰਦਾਫਿਰੇ ਅਯਾਲ ਏਹੁਦੇਖਕੇ ਹੈਰਾਨਹੋਇਗਇਆ ਤਾਂਗੁਰੂਜੀਨੇਕਹਾ ਅਯਾ

Sri Satguru Jagjit Singh Ji eLibrary NamdhariElibrary@gmail.com

ਲਨੂੰ ਤੂੰ ਜਾਇਕੇ ਨਗਰ ਵਿਚੋ ਕਿਸੇ ਵਡੇ ਆਦਮੀ ਨੂੰ ਬੁਲਾਇ ਲਿਆਉ ਤੂੰ ਜਾਇਕੇ ਕ
ਹੁ ਤੁਹਾਨੂੰ ਇਕ ਵਾਹਗੁਰੂ ਦਾ ਸੰਤ ਬੁਲਾਵਦਾ ਹੈ ਅਗ ਤੇ ਅੰਨ ਦੋਵੇ ਵਸਤੂ ਤੁਹਾਨੂੰ ਦੇਵ
ਦਾ ਹੈ ਏਹੁ ਬਾਤ ਸੁਣਕੇ ਮਰਦਾਨਾ ਸਹਿਰ ਵਿਚ ਗਇਆ ਇਕ ਵਡਾ ਸਾਹੂਕਾਰ ਸੀ ਤਿ
ਸਨੂੰ ਜਾਇਕੇ ਕਹਿਓਸ ਤੁਹਾਨੂੰ ਇਕ ਅਤੀਤ ਬੁਲਾਵਦਾ ਹੈ ਅਤੇ ਵਾਹਗੁਰੂ ਪਾਸੋ ਅੰ
ਨ ਤੇ ਅਗ ਦੋਵੇ ਵਸਤੂ ਲੈ ਦੇਵੇਗਾ ਏਹੁ ਗਲ ਸੁਣਕੇ ਓਹ ਸਾਹੂਕਾਰ ਉਠ ਟੁਰਿਆ ਆ
ਇਕਰ ਦੇਖੇ ਤਾਂ ਇਕ ਸਾਂਈ ਲੋਕ ਬੈਠਾ ਹੈ ਪਰਬਡਾ ਮਹਾਂਪੁਰਖ ਹੈ ਓਹ ਸਾਹੂਕਾਰ ਗੁਰੂ
ਜੀ ਕੀ ਚਰਨੀ ਲਾਗਾ ਤਾਂ ਗੁਰੂ ਜੀ ਨੇ ਕਹਿਆ ਭਾਈ ਤੂੰ ਕਿਛੁ ਅਨਾਜ ਲੈ ਆਉ ਤਾਂ
ਉਸਨੇ ਕਹਿਆ ਹੇ ਗਰੀਬ ਨਿਵਾਜ ਇਥੇ ਤਾਂ ਅਨਾਜ ਪੈਦਾ ਨਹੀਂ ਹੋਂਦਾ ਪਰ ਜੀ ਹੁ
ਕਮ ਕਰੋ ਤਾਂ ਇਸ ਅਸਥਾਨ ਦੇ ਰਾਜਾ ਨੂੰ ਆਖਦਾ ਹਾਂ ਤਾਂ ਗੁਰੂ ਜੀ ਦੇ ਪਾਸੋ ਉਠਕਰ
ਓਹ ਸਾਹੂਕਾਰ ਰਾਜਾ ਪਾਸ ਗਇਆ ਅਤੇ ਰਾਜਾ ਨੂੰ ਜਾਇਕੇ ਕਹਾ ਹੇ ਰਾਜਾ ਜੀ ਇਸ ਨਗ
ਰੀ ਦੇ ਬਾਹਰ ਇਕ ਸੰਤ ਆਇ ਬੈਠਾ ਹੈ ਉਸਨੇ ਬਡੀ ਕਿਰਪਾ ਕੀਤੀ ਹੈ ਕਹਿੰਦਾ ਹੈ
ਅੱਗ ਅਤੇ ਅੰਨ ਤੁਹਾਨੂੰ ਕਰਤਾਰ ਕੇ ਪਾਸਸੇ ਲੈ ਦੇਵਾਂਗੇ ਤੂੰ ਰਾਜਾ ਕੋ ਲੈ ਆਉ ਤਾਂ ਰਾ
ਜਾ ਏਹੁ ਸੁਣਕੇ ਉਠ ਚਲਿਆ ਗੁਰੂ ਜੀ ਕੀ ਚਰਨੀ ਆਇ ਲਾਗਾ ਤਾਂ ਗੁਰੂ ਨਾਨ
ਕ ਜੀ ਖੁਸੀ ਕੀਤੀ ਅਤੇ ਕਹਾ ਹੇ ਰਾਜਾ ਤੁਸੀ ਕਰਤਾਰ ਕੀ ਭੁਗਤ ਕਰਨੀ ਗ੍ਰਹਿਣ ਕ
ਰੋ ਸਿਖ ਹੋਵੋ ਤਾਂ ਗੁਰੂ ਨਾਨਕ ਜੀ ਕੇ ਰਾਜਾ ਕੇ ਸਮੇਤ ਪਰਜਾ ਕੇ ਲੋਕ ਸਭ ਸਿਖ ਹੋਏ
ਗੁਰੂ ਜੀ ਨੇ ਕਿਰਪਾ ਕਰਕੇ ਕਹਾ ਥੋੜਾ ਅੰਨ ਲੈ ਆਉ ਤਾਂ ਸਾਰੇ ਉਸ ਨਗਰ ਸੇ ਇਕ
ਸੇਰ ਕੁਰ ਅੰਨ ਨਿਕਾਲਿਆ ਓਹ ਲੈ ਆਏ ਤਾਂ ਗੁਰੂ ਜੀ ਨੇ ਓਹ ਅੰਨ ਉਸ ਧਰਤੀ ਵਿ
ਚ ਬੀਜਣਾ ਕਹਾ ਤਾਂ ਉਨਾ ਲੋਕਾਂ ਨੇ ਬੀਜਿਆ ਤਾਂ ਗੁਰੂ ਕੇ ਹੁਕਮ ਨਾਲ ਓਹ ਅੰਨ ਉ
ਗਿਆ ਉਨਾਂ ਨੇ ਗਾਹਿਆ ਅਤੁੱਟ ਭੰਡਾਰ ਗੁਰੂ ਕੇ ਹੁਕਮ ਨਾਲ ਹੋਇ ਗਇਆ ਫੇਰ
ਗੁਰੂ ਜੀ ਨੇ ਪਥਰਾਂ ਨੂੰ ਝਾੜ ਕੇ ਅਗ ਨਿਕਾਲੀ ਤਾਂ ਗੁਰੂ ਨਾਨਕ ਜੀ ਨੇ ਉਨਾ ਲੋਕਾਂ ਨੂੰ
ਦੋਵੇ ਵਸਤੂ ਅੱਗ ਅਨਾਜ ਦਿਤਾ ਅਤੇ ਉਨਾ ਸਭ ਲੋਕਾਂ ਨੂੰ ਸਿੱਖੀ ਦਾਨ ਦਿਤਾ ਸਭ
ਲੋਗ ਗੁਰੂ ਗੁਰੂ ਲਗੇ ਜਪਣ ਤੇ ਮਹਾਂਰਾਜ ਦੀ ਚਰਨੀ ਲੱਗੇ ਸਿਖ ਹੋਏ ਗੁਰੂ ਕੇ।
ਤਾਂ ਗੁਰੂ ਜੀ ਉਨਾਂ ਨੂੰ ਅੰਨ ਬੀਜਣੇ ਕਾ ਹੁਕਮ ਦੀਆ ਸਮੇ ਸਿਰ ਅੰਨ ਬੀਜਿਆ ਕ
ਰੋ ਆਏ ਸੰਤ ਦੀ ਸੇਵਾ ਕਰਿਆ ਕਰੋ ਤਨ ਮਨ ਧਨ ਕਰਕੇ ਪਰਮੇਸਰ ਕੀ ਭੁਗਤ
ਕੀਤਾ ਕਰੋ ਨਾਮ ਜਪਿਆ ਕਰੋ ਤੁਹਾਡਾ ਉਧਾਰ ਹੋਵੇਗਾ ਏਹੁ ਬਚਨ ਕਹਿਕਰ ਗੁ
ਰੂ ਜੀ ਉਥੇ ਚਲਣ ਲਗੇ ਤਾਂ ਓਹ ਲੋਕ ਬਡਾ ਪ੍ਰੇਮ ਕਰਦੇ ਭਏ ਗੁਰੂ ਜੀ ਕੋ ਈਸ
ਮਾ ਉਸ ਅਸਥਾਨ ਰਹੇ ਫੇਰ ਚੁਪ ਕੀਤੇ ਉਸ ਅਸਥਾਨ ਬੀ ਚਲਦੇ ਰਹੇ।

ਅਗੋਂ ਗੁਰੂਜੀ ਭੂਟੰਤ ਦੇਸ ਜਾਇਕਰ ਬੈਠੇ ਇਕ ਨਗਰੀ ਬਾਹਰ ਤਾਂ ਜੋਕੋਈ ਸ੍ਰੀ
ਗੁਰੂਜੀਕੇ ਦਰਸਨ ਨੂੰ ਆਇਕਰ ਕਰੇ ਸੋਈ ਮਹਾਰਾਜਕੇ ਪਾਸ ਬੈਠਜਾਵੈ ਦਰਸਨ
ਛੋਡਨ ਸਕਦੇ ਅਤੇ ਉਸ ਮੁਲਕ ਵਿਚਭੀ ਏਹੀ ਗਲਾਂ ਹੋਈਆਂ ਜਹਾਂ ਕਹਾਂ ਏਹੀ
ਬਾਤਾਂ ਕਰਨ ਲੋਕ ਇਥੇ ਇਕ ਮਹਾਂਪੁਰਖ ਆਇਆਹੈ ਜੋ ਨਾਂ ਕਿਸੇ ਨਾਲ ਬੋਲਦਾਹੈ
ਨਾਂ ਕਿਸੇ ਪਾਸੋਂ ਕੁਛ ਲੈਂਦਾਹੀ ਹੈ ਓਹੁ ਫਕੀਰ ਬੜਾ ਬੇਪਰਵਾਹੁ ਹੈ ਤਾਂ ਉਥੋਂਦੇ ਰਾਜੇ
ਨੇ ਏਹ ਬਾਤ ਸੁਣੀ ਅਤੇ ਗੁਰੂਜੀਕੇ ਦਰਸਨ ਨੂੰ ਆਇਆ ਅਰੁ ਭਲੀਆਂ ਭਲੀਆਂ
ਵਸਤੂ ਅਗੇ ਲਿਆਣ ਰਖੀਆਂ ਅਤੇ ਉਸ ਦੇਸਕੀ ਕਿਆ ਰੀਤ ਸੀ ਜੋ ਉਥੇ ਦਾ ਰਾਜਾ
ਹੈ ਸੋ ਘਾਸ ਖੋਦੈ ਅਤੇ ਪਹਿਰਾਵਾ ਰਾਜੇ ਕਾ ਜਤਕੇ ਕਪੜੇ ਪਹਿਰੇ ਤਾਂ ਗੁਰੂਜੀ ਨੇ ਬਚ
ਨ ਕੀਤਾ ਹੇ ਰਾਜਾ ਏਹੁ ਸਭ ਵਸਤੂ ਉਠਾਇਕੈ ਲੈਜਾਹੁ ਅਤੇ ਸ੍ਰੀ ਪਰਮੇਸਰ ਜੀਕੇ ਅਰ
ਥ ਜਾਇਕੇ ਗਰੀਬਾਂ ਦੇ ਮੂਹ ਪਾਇ ਦੇਹੁ ਤਾਂ ਰਾਜੇ ਨੇ ਤਿਵੇਂਹੀ ਕੀਤਾ ਸਭ ਵਸਤੂ ਸ੍ਰੀ ਪ
ਰਮੇਸਰ ਜੀਕੇ ਅਰਥ ਪੁੰਨ ਕਰ ਦਿਤੀਆਂ ਤਾਂ ਰਾਜੇ ਨੇ ਫੇਰ ਦੋਨੋ ਹਾਥ ਜੋੜਕੇ ਰਿਕਹਿ
ਆ ਹੇ ਮਹਾਂਪੁਰਖ ਜੀ ਇਸ ਹਮਾਰੇ ਦੇਸ ਵਿਚ ਆਪਦਾ ਚਰਨ ਪਇਆਹੈ ਹਮਾਰੇ ਕਈ
ਜਨਮਾਂ ਦੇ ਪਾਪ ਦੂਰ ਹੋਏ ਹੈਨ ਹੇ ਸੰਤ ਜੀ ਹਮਾਰਾ ਬਹੁਤ ਭਲਾ ਭਇਆਹੈ ਅਰ ਆਪਕੋ
ਕੋਈ ਪਰਵਾਹੁ ਨਹੀ ਅਤੇ ਤੁਮ ਸੰਤ ਪਰਉਪਕਾਰੀ ਹੋ ਤੇ ਮੈਂ ਆਪਕੀ ਸਰਨ ਹੋ ਆਪ
ਕਾ ਆਵਣਾਂ ਇਥੇ ਹੋਇਆਹੈ ਸੋ ਅਸਾਡਾ ਭਲਾ ਕਰਨ ਵਾਸਤੇਹੀ ਹੋਇਆਹੈ ਏਹੁ
ਸੁਨਕਰ ਗੁਰੂਜੀਕੇ ਹਿਰਦੇ ਮੈ ਕਰੁਨਾ ਆਈ ਤੇ ਕਹਿਆ ਕਹੁ ਰਾਜਾ ਕਿਆ ਤੇਰੀ
ਮਨਸਾ ਹੈ ਤਾਂ ਰਾਜੇ ਨੇ ਕਹਿਆ ਹੇ ਗੁਰੂਜੀ ਇਕ ਚਾਵਲ ਇਕ ਪਸਮ ਇਸ ਦੇਸ
ਮੇਰੇ ਰਾਜ ਵਿਚ ਹੋਦੀ ਹੈ ਹੋਰ ਕਿਛੁ ਨਹੀ ਹੁੰਦਾ ਆਪ ਕਿਰਪਾ ਕਰੀਏ ਜੋ ਹੋਰ ਅ
ਨਭੀ ਇਥੇ ਉਤਪਤਿ ਹੋਇਆ ਕਰਨ ਏਹੁ ਵਰ ਆਪ ਦੀਜੀਏ ਜੋ ਕਪਾਹ ਭੀ ਹੋਇ
ਆ ਕਰੇ ਸਾਰੇ ਮੇਰੇ ਰਾਜ ਕੇ ਲੋਕਾਂ ਸਮੇਤ ਹਮ ਆਪਕੇ ਸਿਖ ਹੋਵੈਂਗੇ ਰਾਜੇ ਨੇ ਅ
ਨੇਨ ਹੋਇਕੇ ਨਮ੍ਰ ਹੋਇਕਰ ਜਬ ਬੇਨਤੀ ਕੀਤੀ ਤਬ ਕ੍ਰਿਪਾਨਿਧਾਨ ਦਾਸੋਂ ਕੇ ਸੁਖ
ਦਾਈ ਕਵਲ ਵਤ ਨੇਤ੍ਰ ਗੁਰੂ ਨਾਨਕ ਜੀ ਨੇ ਕਹਾ ਹੇ ਰਾਜਾ ਸਰਬ ਪ੍ਰਕਾਰ ਕਾ ਅੰਨ ਤੁ
ਮਾਰੇ ਹੋਵੈਗਾ ਏਹੁ ਬਾਤ ਸੁਨਕੇ ਰਾਜਾ ਬੜਾ ਪ੍ਰਸੰਨ ਹੋਇਆ ਅਤੇ ਆਪਣੀ ਪ੍ਰਜਾ ਕੇ
ਸਮੇਤ ਗੁਰੂ ਕਾ ਸਿਖ ਹੋਇਆ ਇਸਤ੍ਰੀਆਂ ਤੇ ਪੁਰਸ ਸਰਬ ਹੀ ਚਰਨਾਂ ਕੀ ਧੂਲ ਲੈ
ਕਰ ਨਾਮ ਜਪਦੇ ਹੈਨ ਪਹਿਰ ਰਾਤ ਰਹਿਦੀ ਜੋ ਸਤਿਗੁਰੂ ਕਾ ਹੁਕਮ ਹੈ ਉਸੀ ਤਰਾਂ ਵਾ
ਹਗੁਰੂ ਕਾ ਨਾਮ ਜਪੇ ਆਏ ਸੰਤ ਕੀ ਸੇਵਾ ਕਰਨੇ ਲਗੇ ਜਬ ਗੁਰੂਜੀ ਚਲਣੇਂ ਲਗੇ
ਤਾਂ ਸਰਬ ਪ੍ਰਜਾ ਕੇ ਇਸਤ੍ਰੀ ਪੁਰਸ ਰਾਜਾ ਕੇ ਸਮੇਤ ਹਥ ਜੋੜਕਰ ਖੜੇ ਹੋਏ ਬੇਨਤੀ ਕ

Sri Satguru Jagjit Singh Ji eLibrary NamdhariElibrary@gmail.com

ਹਨੇ ਲਗੇ ਹੇ ਗੁਰੂ ਜੀ ਆਪ ਇਥੇ ਹੀ ਰਹੋ ਆਪਦੇ ਚਰਨਾਂ ਦੇ ਪ੍ਰਤਾਪ ਕਰਕੇ ਸਰਬ
ਤਰਾਂ ਦੇ ਅੰਨ ਹੋਵਨਗੇ ਅਤੇ ਏਹੁ ਦੇਸ ਪਵਿਤ੍ਰ ਹੋ ਗਇਆ ਹੈ ਸਿੱਖੀ ਆਪਦੀ ਪਰਗਟ
ਭੁਈ ਹੈ ਆਪ ਇਸ ਦੇਸ ਵਿਚੋਂ ਛੇਤੀ ਕਿਉਂ ਜਾਂਦੇ ਹੋ ਸਦਾ ਹੀ ਕਿਰਪਾ ਕਰਕੇ ਏਥੇ ਰ
ਹੋ ਇਸ ਪ੍ਰਕਾਰ ਦੀਆਂ ਬੇਨਤੀਆਂ ਰਾਜਾ ਨੇ ਪ੍ਰਜਾ ਕੇ ਸਮੇਤ ਕੀਤੀਆਂ ਤਾਂ ਗੁਰੂ ਨਾ
ਨਕ ਜੀ ਨੇ ਕਿਰਪਾ ਕਰਕੇ ਕਹਾ ਹੇ ਰਾਜਾ ਇਸ ਤੇਰੇ ਦੇਸ ਵਿਚ ਸਭੇ ਖਾਣੀਆਂ ਹੋਵ
ਨਗੀਆਂ ਅਸਾਂ ਕਰਤਾਰ ਦੇ ਪਾਸੋਂ ਤੁਹਾਨੂੰ ਲੈ ਦਿਤੀਆਂ ਹੈਨ ਕਪੜੇ ਕੀ ਖਾਣ ਕਪਾ
ਹ ਹੋਇਆ ਕਰੇਗੀ ਅਤੇ ਸੁਇਨੇ ਚਾਂਦੀ ਦੀ ਖਾਣ ਭੀ ਇਥੇ ਹੋਵੇਗੀ ਸਰਬ ਪ੍ਰਕਾਰ
ਦੀਆਂ ਖਸਬੋਈਆਂ ਭੀ ਇਥੇ ਹੋਵਨਗੀਆਂ ਰਾਜਾ ਪਰਜਾ ਨੂੰ ਪਰਉਪਕਾਰ ਦ੍ਰਿ
ੜਾਇਆ ਨਾਮ ਦਾਨ ਇਸਨਾਨ ਦਾਇਆ ਧਰਮ ਦ੍ਰਿੜਾਇਆ ਸੰਤੋਖ ਸਾਂਤ ਦੇ ਕ
ਰ ਉਨਾਂ ਲੋਕਾਂ ਨੂੰ ਪਵਿਤ੍ਰ ਕੀਤਾ ਰਾਜੇ ਨੇ ਕਹਾ ਧੰਨ ਏਹੁ ਦੇਸ ਹੈ ਜਿਥੇ ਆਪਦੇ ਚਰਨ
ਪਏ ਹੈਨ ਗੁਰੂ ਕੇ ਰਹਿਣ ਵਾਸਤੇ ਬਹੁਤੇਰਾ ਹੀ ਜਤਨ ਲੋਕ ਕਰਦੇ ਰਹੇ ਪਰ ਗੁਰੂ ਜੀ
ਰਹਿਣ ਨਾਂਹੀ ਗੁਰੂ ਜੀ ਨੇ ਕਹਾ ਹੇ ਰਾਜਾ ਜਿਸ ਤਰਾਂ ਤੁਸੀ ਹੋ ਇਸੇ ਤਰਾਂ ਹੋਰਨਾਂ
ਸਥਾਨਾਂ ਵਿਚ ਭੀ ਤਾਂ ਅਸਾਂ ਫਿਰਨਾ ਹੈ ਜਿਥੇ ਜਿਥੇ ਕਰਤਾਰ ਸਾਨੂੰ ਲੈ ਜਾਂਦਾ ਹੈ ਉ
ਥੇ ਅਸੀ ਜਾਇ ਪਹੁਚਨੇ ਹਾਂ ਹੁਣ ਕਰਤਾਰ ਦੀ ਮਰਜੀ ਇਸੇ ਤਰਾਂ ਹੈ ਤਾਂ ਉਹ ਲੋਕ
ਬਹੁਤ ਪ੍ਰੇਮ ਕਰਨੇ ਲਗੇ ਕਹਿਣ ਲਗੇ ਹੇ ਸੁਆਮੀ ਜੀ ਅਸਾਂ ਆਪਕੀ ਸੇਵਾ ਭੀ
ਕੋਈ ਨਹੀ ਕੀਤੀ ਤ੍ਰਿਪਤ ਹੋਇ ਕਰ ਆਪਕਾ ਦਰਸਨ ਭੀ ਨਹੀ ਕੀਆ ਤਾਂ ਗੁਰੂ ਜੀ
ਉਨਾਂ ਲੋਕਾਂ ਨੂੰ ਪ੍ਰਸੰਨ ਕਰਕੇ ਉਥੋਂ ਚਲਦੇ ਰਹੇ ਬਹੁਤ ਲੋਕਾਂ ਦਾ ਕਲਿਆਨ ਕੀਤਾ
ਤਾਂ ਗੁਰੂ ਜੀ ਜਾਂਦੇ ਜਾਂਦੇ ਸਮੁੰਦ੍ਰ ਕੇ ਕਿਨਾਰੇ ਜਾਇ ਬੈਠੇ ਤਹਾਂ ਇਕ ਸੁੰਦਰ ਗ੍ਰਾ
ਮ ਥਾ ਤਿਸ ਕਉ ਦੇਖਕਰ ਏਕ ਬਿਰਛ ਕੇ ਤਲੇ ਜਾਇ ਬੈਠੇ ਉਨਾਂ ਲੋਕਾਂ ਨੇ ਗੁਰੂ ਜੀ
ਦੀ ਸੇਵਾ ਬਹੁਤ ਕੀਤੀ ਜਦ ਛੇ ਮਹੀਨੇ ਗੁਜਰਦੇ ਸੇ ਤਾਂ ਉਸ ਗ੍ਰਾਮ ਕੋ ਸਮੁੰਦਰ ਰੁੜ੍ਹਾ
ਇਕੇ ਲੈ ਜਾਂਦਾ ਸੀ ਜਾਂ ਗੁਰੂ ਜੀ ਨੂੰ ਥੋੜੇ ਦਿਨ ਬੀਤ ਚੁਕੇ ਸਨ ਤਾਂ ਉਨਾਂ ਲੋਕਾਂ ਨੇ ਗੁਰੂ ਜੀ
ਨੂੰ ਆਇਕੇ ਕਹਾ ਹੇ ਬਾਬਾ ਜੀ ਅਸੀ ਸਭ ਲੋਕ ਇਥੋਂ ਚਲੇ ਜਾਂਦੇ ਹੁੰਦੇ ਹਾਂ ਤੁਸੀਂ ਭੀ
ਅਸਾਡੇ ਸੰਗ ਹੀ ਚਲੋ ਏਹੁ ਦੇਖੋ ਗਡੇ ਅਸਬਾਬ ਦੇ ਭਰਕੇ ਨਗਰ ਵਿਚੋਂ ਕਢ ਲੀਏ
ਹੈ ਹੋਰ ਅਸਬਾਬ ਨ ਚਲ ਰਹਾਂਗੇ ਤਬ ਗੁਰੂ ਜੀ ਨੇ ਕਹਾ ਕਿਉਂ ਜਾਂਦੇ ਹੋ ਤੁਹਾਨੂੰ ਕਿਆ
ਦੁਖ ਹੈ ਤਾਂ ਉਨਾਂ ਲੋਕਾਂ ਨੇ ਕਹਿਆ ਹੇ ਗੁਰੂ ਜੀ ਛੇ ਮਹੀਨੇ ਦੇ ਬੀਤਿਆਂ ਏਹੁ ਗ੍ਰਾਮ ਸ
ਮੁੰਦਰ ਰੁੜ੍ਹਾਇ ਛਡਦਾ ਹੈ ਫੇਰ ਅਸੀ ਆਣਕੇ ਨਵੇਂ ਘਰ ਬਣਾਇਕੇ ਬਸਦੇ ਹਾਂ ਤਾਂ
ਗੁਰੂ ਜੀ ਨੇ ਕਹਾ ਛੇਈ ਮਹੀਨੀ ਤੁਹਾਡੇ ਘਰ ਸਮੁੰਦਰ ਰੋੜ੍ਹ ਲੈ ਜਾਂਦਾ ਹੈ ਫੇਰ ਨਵੇਂ ਅ

Sri Satguru Jagjit Singh Ji eLibrary NamdhariElibrary@gmail.com

ਣਕੇਬਣਾਵਂਦੇਹੋ ਤੁਸੀ ਗੁਰੂਕੇ ਸਿਖਹੋਵੋ ਅਜਤੇ ਅਗੇ ਤੁਹਾਡੇ ਘਰ ਸਮੁੰਦਰਨਾਡੂ
ਹੇਗਾ ਤਾਉਨਾਲੋਕਾਨੇ ਕਹਿਆ ਮਹਾਰਾਜ ਅਸੀ ਤੁਹਾਡੇ ਸਿਖਹੋਵਾਂਗੇ ਤੁਹਾਡਾ ਉ
ਪਦੇਸਲਵਾਂਗੇ ਸਤਨਾਮੁ ਪਰਮੇਸਰਦਾ ਅਸੀਜਾਪਿਆਕਰਾਂਗੇ ਤਾਗੁਰੂਨਾਨ
ਕਜੀਨੈ ਕਹਿਆ ਭਾਈਹੁਣਤੁਸੀਜਾਵੋ ਅਰਅਸੀਇਥੇ ਬੈਠੇਹਾਂ ਜੇਕਰਤੁਹਾਡੇ
ਆਵਣਦਿਆਨੂੰ ਘਰ ਬਨੇ ਬਨਾਏਰਹੇ ਤੁਸੀਆਪਣੀਘਰੀ ਆਇਵੜੇ ਇਨਘਰ
ਵਿਚ ਤੁਹਾਡੇਘਰ ਓਹੋਜੇਹੇ ਬਨੇਰਹੇ ਤਾਤੁਸੀ ਸਿਖਆਣਕੇਹੋਈਓ ਏਹੁਬਾਤਤੁ
ਸੀਆਇਕਰ ਦੇਖਲਈਓ ਏਹੁਕਹਿਕਰ ਗੁਰੂਨਾਨਕਜੀ ਉਥੇ ਬੈਠਗਏ ਅਤੇ
ਓਹੁਲੋਕ ਉਥੋ ਚਲਦੇਰਹੇ ਹੋਰਅਸਥਾਨਕੋ ਗੁਰੂਜੀਕੇ ਹੁਕਮਨਾਲ ਜਦ ਓਹਵੇ
ਲਾ ਆਇਆ ਤਾਸਮੁੰਦਰ ਕੀ ਲਹਰ ਆਈ ਤਾਗੁਰੂਨਾਨਕਜੀਨੇ ਚਰਨ ਛੁਹਾਏ
ਆ ਲਹਿਰ ਸਮੁੰਦਰਕੀਹਟਗਈ ਸਮੁੰਦਰ ਉਨਾ ਘਰਾਂਨੂੰ ਨਾਂਢਾਹਿਸਕਿਆ
ਗੁਰੂਜੀਕੇ ਤੇਜ ਪਰਤਾਪ ਨਾਲ ਓਹ ਘਰ ਬਨੇ ਬਨਾਏ ਟਿਕੇਰਹੇ ਓਹੋਜੇਹੇ ਬਨੇਰ
ਹੇ ਜਦ ਓਹ ਸਮਾ ਬੀਤ ਚੁਕਿਆ ਤਾ ਓਹੁਲੋਕ ਆਪਣੇ ਘਰਾਨੂੰ ਮੁੜਕੇ ਆਏਤਾਂ
ਆਣਕੇ ਦੇਖਨਤਾ ਉਨਾਦੇ ਘਰ ਬਣੇਹੋਏ ਹੈਨ ਉਸੇਤਰਾਂ ਅਮਨਅਮਾਨ ਖੜ੍ਹੇਤੇ
ਹੈਨ ਅਤੇਗੁਰੂਨਾਨਕਜੀ ਭੀ ਉਥੇ ਬੈਠੇਹੈਨ ਤਾਂ ਉਂਨਾਲੋਕਾਨੇ ਸ੍ਰੀਸਤਿਗੁਰੂਜੀਨੂੰ
ਕਲਾਵਾਨ ਜਾਣਕੇ ਸਿਖਹੋਵਣ ਵਾਸਤੇ ਚਾਹਿਆ ਤਾ ਸਭਲੋਕਾਂ ਆਪਣੇਘਰ
ਵਿਚਵਾਸਕੀਤਾ ਅਤੇਭੇਟਾ ਲੈਕਰ ਗੁਰੂਜੀ ਪਾਸ ਆਇਕੇ ਚਰਨਾਪਰ ਨਮਸਕ
ਰਕੀਤੀ ਅਤੇਕਹਾ ਮਹਾਰਾਜ ਤੁਸੀ ਪੂਰਨ ਸੰਤਹੋ ਸਾਨੂੰ ਆਪਣੇ ਚਰਨਾਦੀ ਪਾਹੁ
ਲਦੇਕੇ ਸਿਖਕਰਹੁਜੀ ਤਾਗੁਰੂਜੀਨੇ ਉਨਾਨੂੰ ਸਤਨਾਮਕਾ ਉਪਦੇਸ ਦੇਕਰ ਸਿ
ਖਕੀਤਾ ਹੋਰਜੋ ਸਮੁੰਦਰਕੇ ਕਨਾਰੇਪਰ ਗ੍ਰਾਮਥੇ ਤਹਾਂ ਸਾਰੇ ਗੁਰੂਕੀ ਸਿਖੀਪਰ
ਗਟਹੋਈ ਜਹਾਂਕਹਾਂ ਧਰਮਸਾਲਾਰਚੀਆਂ ਗੁਰੂਜੀਨੇ ਨਾਮਦਾਨ ਦੇਕਰ ਸਿਖਾ
ਨੂੰ ਨਿਹਾਲਕੀਤਾ ਅਤੇ ਕਰਤਾਰਦੀ ਬੰਦਗੀ ਲਗੇ ਲੋਕ ਸਭੇ ਕਰਨ ਨਾਮ ਜਪਨ
ਦਾਨਦੇਵਨ ਇਸਨਾਨਕਰਨ ਪਰਮੇਸਰਦੇ ਸਿਮਰਨਾਵਿਚ ਲਗੇ ਰਾਤਦਿਨ ਭਾਉ
ਭਗਤਮੇ ਪ੍ਰੇਮਕਰਨ ਲਗੇਲੋਕ ਕਿਤਨਾ ਕੁ ਚਿਰ ਮਹਾਰਾਜ ਤਹਾਂਰਹੇ ਉਪਦੇ
ਸਦੇਕਰ ਤਹਾਸੇ ਗੁਰੂਜੀ ਵਿਦਾ ਹੋਏ ਓਹਲੋਕ ਲਗੇ ਗੁਰੂ ਗੁਰੂ ਜਪਣਾ

ਅਤੇਗੁਰੂਜੀ ਇਕਸ ਹੋਰ ਦੇਸਮੇ ਜਾਇਪਹੁਚੇ ਹਾਭੂਪੁਰ ਤਿਸਕਾਨਾਮ
ਥਾ ਭਾਈ ਬਾਲਾ ਤੇ ਮਰਦਾਨਾ ਤਿਨਾਕੇ ਸੰਗ ਲੈਕਰ ਗੁਰੂਜੀ ਵਾਹਗੁਰੂਕਾ ਉਪ
ਦੇਸ ਕਰਤੇ ਭਏ ਇਕਗ੍ਰਾਮਕੇ ਬਾਹਰ ਜਾਇ ਬੈਠੇ ਤਿਸਗ੍ਰਾਮਕੇ ਇਕਦੇਵ ਅਗ

ਨਲਗਾ ਇਜਦਾਮੀ ਉਨਾ ਲੋਕਾਨੂੰ ਨਿਤ ਨਵੇ ਘਰ ਬਣਾਉਣੇ ਪੈਂਦੇ ਸਨ ਗੁਰੂ
ਜੀ ਉਸ ਨਗਰ ਦੇ ਪਾਸ ਜਾਇ ਬੈਠੇ ਸੰਤ ਜਾਨਕਰ ਉਸ ਨਗਰੀ ਦੇ ਲੋਕ ਸ੍ਰੀ ਗੁ
ਰੂ ਨਾਨਕ ਜੀ ਦੇ ਪਾਸ ਆਏ ਬੜੀ ਭਾਉ ਭਗਤ ਨਾਲ ਗੁਰੂ ਜੀ ਦੇ ਅਗੇ ਮਥਾ ਟੇਕਿ
ਆ ਉਨਾਂ ਲੋਕਾਂ ਨੇ ਭੋਜਨ ਵਾਸਤੇ ਅੰਨ ਲਿਆਏ ਬੜੀ ਬੇਨਤੀ ਕਰਕੇ ਤਿਨਾਂ ਨੇ
ਅਰਜ ਕੀਤੀ ਤਿਨਾਂ ਦੀ ਬੇਨਤੀ ਸੁਨਕਰ ਗੁਰੂ ਜੀ ਕਿਰਪਾ ਕਰਤੇ ਭਏ ਬਡੇ ਕਿਰਪ
ਕੇ ਸਮੁੰਦਰ ਹੈ ਗੁਰੂ ਨਾਨਕ ਜੀ ਕਿਤਨੇਕ ਦਿਨ ਗੁਰੂ ਨਾਨਕ ਜੀ ਉਥੇ ਰਹੇ ਸਰਬ
ਲੋਕਾਂ ਦੀ ਕਲਯਾਨ ਕੇ ਕਰਤਾ ਹੈ ਰਾਜਿਓਂ ਕੇ ਰਿਖੀਓਂ ਕੇ ਸਿਖੋਂ ਕੇ ਸਭ ਕੇ ਸੁਖ
ਦਾਇਕ ਹੈ ਜਿਨਾਂ ਦੇ ਦਰਸਨ ਕੀਏ ਤੇ ਸਭ ਪਾਪ ਦੂਰ ਹੋਤੇ ਹੈਂ ਕਿਤਨੇਕ ਦਿਨ ਬੈ
ਠਿਆ ਗੁਜਰੇ ਸਭ ਪ੍ਰਜਾ ਕੇ ਲੋਕ ਬੜੀ ਭਾਵਨਾਂ ਨਾਲ ਸੇਵਾ ਕਰਤੇ ਹੈਂ ਗੁਰੂ ਕੀ ਪ੍ਰੀ
ਤ ਕਰਤੇ ਹੈ ਜਾਂ ਓਹ ਦਿਨ ਆਇਆ ਤਾਂ ਸਭ ਲੋਕ ਇਕਠੇ ਹੋਇ ਕਰ ਗੁਰੂ ਜੀ ਪਾ
ਸ ਆਏ ਅਰ ਕਹਿਣੇ ਲਗੇ ਹੇ ਮਹਾਂ ਪੁਰਸੋ ਇਥੇ ਅਚਾਨਕ ਅਗ ਲਗ ਜਾਂ
ਦੀ ਹੈ ਇਸ ਵਾਸਤੇ ਇਨਾਂ ਘਰਾਂ ਨੂੰ ਛਡ ਕੇ ਚਲੇ ਜਾਂਦੇ ਹਾਂ ਏਹ ਘਰਾਂ ਦੇ ਅਸਬਾਬ ਲਦ
ਕੇ ਅਸੀ ਟੁਰ ਜਾਂਦੇ ਹਾਂ ਹੋਰ ਸਾਨੂੰ ਕਿਸੇ ਦਾ ਡਰ ਭਉ ਨਹੀ ਅਗਨ ਦੇ ਡਰ ਕਰਕੇ ਪਰ
ਵਾਰ ਸਮੇਤ ਅਸੀ ਨਿਕਲ ਜਾਨੇ ਹਾਂ ਛੇ ਮਹੀਨੇ ਪਿਛੋਂ ਇਕ ਦੇਵ ਅਗਨ ਲਗਾ ਕੇ
ਸਾੜ੍ਹ ਜਾਂਦਾ ਹੈ ਕੋਈ ਇਸੇ ਵਾਸਤੇ ਅਸੀ ਇਥੋਂ ਚਲੇ ਜਾਨੇ ਹਾਂ ਹੋਰ ਸਅਸਬਾਨ ਗੁ
ਜਾਰਾ ਕਰ ਆਵਨੇ ਹਾਂ ਫੇਰ ਆਣਕੇ ਘਰ ਬਣਾਇ ਕਰ ਰਹਿਨੇ ਹਾਂ ਆਪ ਭੀ ਸਾਡੇ ਨਾ
ਲਹੀ ਚਲੀਏ ਆਪ ਦੀ ਸੇਵਾ ਕਰਾਂਗੇ ਆਪ ਪੂਰਨ ਸੰਤ ਹੋ ਜਿਸ ਤਰਾਂ ਆਪ ਦੀ ਰਜ
ਇਹੈ ਸੋਈ ਕਰੀਏ ਆਪ ਪਰਉਪਕਾਰੀ ਹੋ ਏਹੁ ਬਾਤ ਸੁਣਕਰ ਗੁਰੂ ਨਾਨਕ ਜੀ ਕ੍ਰਿ
ਪਾ ਕੇ ਸਮੁੰਦਰ ਕਹਿਤੇ ਭਏ ਭਾਈ ਤੁਸੀ ਗੁਰੂ ਕੇ ਸਿਖ ਹੋਵੋ ਫੇਰ ਤੁਹਾਡੇ ਘਰ ਨਹੀ ਸ
ੜਨਗੇ ਸਤਨਾਮ ਕਾ ਸਿਮਰਨ ਕਰਹੁਗੇ ਤਾ ਤੁਹਾਡੇ ਡਰ ਭਉ ਸਭ ਦੂਰ ਹੋ ਜਾਵਨਗੇ ਮਨ
ਬਾਂਛਤ ਸੁਖ ਪਾਵਹੁਗੇ ਅਤੇ ਸਾਂਤ ਸੰਤੋਖ ਨਾਲ ਅਪਨੇ ਘਰਾਂ ਵਿਚ ਬਸਦੇ ਰਹੋ ਅ
ਜਤੇ ਲੈਕੇ ਅਗੇ ਅਗਨ ਨਹੀ ਲਗੇਗੀ ਪਰ ਇਥੇ ਧਰਮਸਾਲ ਬੜੀ ਸੁੰਦਰ ਬਨਾਵੋ
ਸੰਤੋ ਕੀ ਆਏ ਅਤਿਥੋ ਕੀ ਸੇਵਾ ਹਿਤ ਨਾਲ ਕਰਿਆ ਕਰੋ ਤਾ ਉਨਾਂ ਲੋਕਾਂ ਨੇ ਕਹਿਆ
ਬਹੁਤ ਭਲਾ ਹੇ ਗੁਰੂ ਜੀ ਹਮ ਆਪ ਕੇ ਸਿਖ ਹੋਵਹਿਗੇ ਤਾ ਉਨਾਂ ਲੋਕਾਂ ਨੇ ਇਕਤ੍ਰ ਹੋਇ
ਕਰ ਸਿਖ ਹੋਏ ਅਤੇ ਦੂਸਰੇ ਗ੍ਰਾਮ ਕੋ ਭੀ ਨਹੀ ਗਏ ਉਥੇ ਹੀ ਰਹੇ ਜਦੋ ਓਹ ਦਿਨ ਆ
ਇਆ ਜਿਸ ਦਿਨ ਅਗ ਲਗਦੀ ਹੁੰਦੀ ਸੀ ਓਸ ਦਿਨ ਇਸਤ੍ਰੀਆਂ ਤੇ ਪੁਰਸ ਲੜਕੇ
ਬਾਲੇ ਸਭ ਪਰਵਾਰ ਗੁਰੂ ਜੀ ਦੇ ਪਾਸ ਆਇਆ ਅਤੇ ਕਹਿਓਨੇ ਹੇ ਗਰੀਬ ਨਿਵਾਜ

Sri Satguru Jagjit Singh Ji eLibrary NamdhariElibrary@gmail.com

ਅਜ ਇਥੇ ਅਗਨਿ ਲਗਣੀ ਹੈ ਸਾਨੂੰ ਕਿਆ ਹੁਕਮ ਹੈ ਗੁਰੂ ਨਾਨਕ ਜੀ ਨੇ ਕਹਾ ਭਾਈ ਸ
ਭ ਇਕਤ੍ਰ ਹੋਇ ਕਰ ਸਤਿਨਾਮੁ ਪਰਮੇਸਰ ਕਾ ਜਪਹੁ ਤਾਂ ਉਨ ਲੋਕਾਂ ਨੇ ਆਪਣੇ ਘਰਾਂ
ਦੀ ਕੋਈ ਵਸਤ ਕਿਸੇ ਕਢੀ ਕਿਸੇ ਨੇ ਕੋਈ ਵਸਤ ਨਹੀਂ ਕਢੀ ਤੇ ਇਕਤ੍ਰ ਹੋਇ ਕਰ ਸ
ਭ ਲੋਕ ਡਰਦੇ ਮਾਰੇ ਗੁਰੂ ਨਾਨਕ ਜੀ ਦੇ ਪਾਸ ਆਇ ਬੈਠੇ ਜਾਂ ਅਗਨਿ ਲਗਣੇ ਦਾ ਵੇਲਾ
ਹੋਇਆ ਤਾਂ ਉਨਾਂ ਲੋਕਾਂ ਨੇ ਦੇਖਿਆ ਜੋ ਇਕ ਦੇਉ ਹੈ ਬੜਾ ਬਿਕਰਾਲ ਸਰੂਪ ਹੈ ਪਰ ਅ
ਸਮਾਨ ਦੇ ਨਾਲ ਉਸ ਦਾ ਸਿਰ ਹੈ ਪੈਰ ਉਸ ਦੇ ਜਮੀਨ ਦੇ ਵਿਚ ਨਿਗਾ ਆਂਵਦੇ ਹੈਨ ਤੇ
ਕਾਲਾ ਰੰਗ ਭਿਆਨਕ ਲਾਲ ਲੋਹੇ ਦੀ ਨਿਆਈ ਅਖੀਆਂ ਹੈਂਨ ਬੜਾ ਗੁੱਸੇ ਦਾ ਭ
ਰਿਆ ਹੋਇਆ ਉਨਾਂ ਲੋਕਾਂ ਦੀ ਤਰਫ ਆਂਵਦਾ ਹੈ ਤੇ ਏਹੁ ਕਹਿੰਦਾ ਹੈ ਅਗੇ ਤਾਂ ਮੇਰੇ ਡ
ਰ ਕਰਕੇ ਏਹ ਲੋਕ ਨਿਕਲ ਜਾਂਦੇ ਹੈਸਨ ਤੇ ਮੈਂ ਇਨਾਂ ਦੇ ਘਰਾਂ ਨੂੰ ਸਾੜਦਾ ਸਾਂ ਹੁਣ ਏਨਾ
ਮੇਰਾ ਡਰ ਛਡ ਦਿਤਾ ਹੈ ਏਹ ਇਥੇ ਹੀ ਬੈਠੇ ਹੈਨ ਮੈਂ ਇਨਾਂ ਨੂੰ ਸਾੜਾਂਗਾ ਅਤੇ ਲੋਕਾਂ ਨੇ ਦੇਉ
ਆਂਵਦਾ ਦੇਖ ਕੇ ਸਭਨਾਂ ਦੇ ਮੂੰਹ ਪੀਲੇ ਹੋਇ ਗਏ ਅਤੇ ਥਰ ਥਰ ਕੰਬਦੇ ਹੈ ਉਨਾਂ ਨੂੰ ਹੋ
ਰ ਕੁਛ ਸੁਝਦਾ ਹੀ ਨਹੀਂ ਏਹੋ ਕਹਿੰਦੇ ਹੈਨ ਹੁਣ ਮੋਏ ਤੇ ਓਹੁ ਦੇਵ ਆਪਣੇ ਦੰਦਾਂ ਵਿਚ
ਹੋਠਾਂ ਨੂੰ ਚਬਦਾ ਹੈ ਤੇ ਜੀਭ ਨੂੰ ਸਵਾਰਦਾ ਹੈ ਤੇ ਹਥਾਂ ਵਿਚ ਬਲਦੀ ਅਗਨਿ ਲਈ ਆਵ
ਦਾ ਹੈ ਮਾਨੋ ਸਭਨਾਂ ਦਾ ਕਾਲ ਹੈ ਲੋਕ ਕਹਿੰਦੇ ਹੈਨ ਹੇ ਗੁਰੂ ਜੀ ਅਗੇ ਤਾਂ ਜਾਂਦੇ ਸਾਂ ਤੁਸਾਂ
ਰਖ ਲਏ ਸਾਂ ਹੁਣ ਭਜ ਕੇ ਜਾਣ ਦੀ ਦਾਉ ਕੋਈ ਨਹੀਂ ਹੇ ਸੰਤ ਜੀ ਅਬ ਕਿਰਪਾ ਕਰੋ
ਸਾਡੀ ਰਖਿਆ ਕਰੀਏ ਤਾਂ ਗੁਰੂ ਨਾਨਕ ਜੀ ਨੇ ਦੇਖਿਆ ਕਿ ਨਰ ਨਾਰੀ ਸਭ ਡਰਦੇ ਮਾਰੇ
ਅਧੀਰਜੀ ਹੋਇ ਰਹੇ ਹੈਂਨ ਕੰਪਦੇ ਹੈਨ ਲੋਕਾਂ ਨੂੰ ਦੁਖੀ ਦੇਖ ਕੇ ਉਸ ਦੇਉ ਦੀ ਤਰਫ ਦੇ
ਖਿਆ ਜਾਂ ਉਸ ਪਰ ਗੁਰੂ ਜੀ ਕੀ ਦ੍ਰਿਸਟ ਪੜੀ ਤਾਂ ਓਹ ਦੇਵ ਮੂਰਛਤ ਹੋਇ ਕਰ ਡਿਗ
ਪਇਆ ਜਿਸ ਤਰਾਂ ਵਰੋਲੇ ਵਿਚੋਂ ਪੰਛੀ ਡਿਗ ਪੈਂਦਾ ਹੈ ਜਿਸ ਤਰਾਂ ਪੁਰਾਣਾ ਬਿਰਛ ਪਾ
ਣੀ ਦੇ ਵੇਗ ਸਾਥ ਡਿਗ ਪੈਂਦਾ ਹੈ ਐਸਾ ਡਿਗਿਆ ਜੋ ਕੁਛ ਸੁਧ ਨਾ ਰਹੀਓਸ ਤਾਂ ਗੁਰੂ ਨਾ
ਨਕ ਜੀ ਸਭਨਾਂ ਉਪਰ ਕਿਰਪਾ ਕਰਨੇ ਵਾਲੇ ਹੈਨ ਤ੍ਰਿਲੋਕੀ ਕੇ ਸੁਖਦਾਇਕ ਹੈ ਉ
ਸ ਦੇਵ ਨੂੰ ਡਿਗਾ ਦੇਖਿਆਂ ਦੇਖ ਕੇ ਮਹਾਰਾਜ ਨੂੰ ਦਇਆ ਆਈ ਜਿਸ ਵਖਤ ਓਹ ਦੇਵ
ਗਿਰਿਆ ਸੀ ਉਸ ਵਖਤ ਉਸ ਦਾ ਸਿਰ ਗੁਰੂ ਜੀ ਕੇ ਚਰਨਾਂ ਪਾਸ ਡਿਗ ਪਇਆ ਸੀ
ਤਾਂ ਗੁਰੂ ਨਾਨਕ ਜੀ ਨੇ ਉਸ ਦੇ ਸਿਰ ਨੂੰ ਆਪਣੇ ਚਰਨ ਛੁਹਾਇਆ ਜੋ ਹਜ਼ੂਰ ਚਰਨ ਮ
ਹਾਰਾਜ ਕਾ ਸਭ ਸਿਖ ਸੰਤਾਂ ਕਾ ਸੁਖਦਾਈ ਹੈ ਸੋ ਜਿਸ ਵੇਲੇ ਉਸ ਦੇਵ ਦੇ ਸਿਰ ਨੂੰ ਗੁ
ਰੂ ਕਾ ਚਰਨ ਛੁਹਾਇਆ ਉਸ ਦੇਵ ਦੀ ਮੂਰਛਾ ਖੁਲ ਗਈ ਸੁਚੇਤ ਹੋਇ ਗਇਆ ਉ
ਠ ਕਰ ਗੁਰੂ ਜੀ ਕੀ ਚਰਨੀ ਆਇ ਲਾਗਾ ਜਿਸ ਤਰਾਂ ਮੋਏ ਪੁਰਸ ਨੂੰ ਸੰਜੀਵਨੀ ਹਥ

Sri Satguru Jagjit Singh Ji eLibrary NamdhariElibrary@gmail.com

ਆਦ੍ਵੈਤ ਚੇਤਨ ਹੋਇ ਜਾਂਦਾ ਹੈ ਇਸੇ ਤਰਾਂ ਗੁਰੂ ਜੀ ਦੇ ਚਰਨਾਂ ਵਿਚ ਆਇ ਆਪਣਾ ਸਿਰ
ਰਖਿਓਸ ਤੇ ਗੁਰੂ ਕਾ ਤੇਜ ਪ੍ਰਤਾਪ ਦੇਖਕਰ ਬੜਾ ਦੀਨ ਹੋਇਆ ਤੇ ਕਹਣੇ ਲਗਾ ਹੇ ਪ੍ਰਭੁ
ਜੀ ਮੈ ਤੁਹਾਡੀ ਸਰਣ ਹਾਂ ਮੇਰੀ ਰਖਿਆ ਕਰੋ ਮੇਰਾ ਅਪਰਾਧ ਖਿਮਾਂ ਕਰੋ ਤੁਸੀ ਪਰਮੇ
ਸਰ ਹੋ ਤੁਮਾਰੇ ਮੈਂ ਅਤੇ ਪਰਮੇਸਰ ਮੈ ਭੇਦ ਕੋਈ ਨਹੀ ਮੈਂ ਅਨਜਾਨ ਸੀ ਤੁਮਾਰੀ ਮਾਹ
ਮਾ ਜਾਣੀ ਨਹੀ ਮੈਨੇ ਤੁਮ ਮਹਾਪੁਰਖ ਹੋ ਸਰਬ ਗੁਣਾਂ ਕੀ ਖਾਨ ਹੋ ਮੈ ਇਨਾ ਲੋਕਾ ਪਾਸੋ
ਆਪਣੀ ਈਨ ਮਨਾਂਵਦਾ ਸੀ ਇਸ ਵਾਸਤੇ ਇਨਾ ਦੇ ਘਰ ਸਾੜ ਜਾਂਦਾ ਸੀ ਹੁਣ ਮੈ ਭੁਲ
ਹਾਂ ਜੋ ਤੁਹਾਡੇ ਹੁੰਦਿਆ ਏਹੁ ਕਰਮ ਕਰਨ ਆਇਆ ਸਾਂ ਮੈਨੂੰ ਬਖਸੀਏ ਅਬ ਇਨ
ਦੇ ਭਾਗ ਜਾਗੇ ਹੈਨ ਜੋ ਤੁਸੀ ਮਹਾਪੁਰਖ ਇਥੇ ਆਇ ਪਹੁਚੇ ਹੋ ਹੁਣ ਸਭ ਕਾ ਕਲਿ
ਆਨ ਕਰਣ ਜੀ ਤੁਸੀ ਕਿਰਪਾ ਕੀ ਨਿਧ ਹੋ ਪਰਉਪਕਾਰੀ ਹੋ ਮੈ ਭੀ ਆਪਕਾ ਦਾਸ ਹੋਂ
ਜੋ ਆਗਿਆ ਕਰੋਗੇ ਸੋਈ ਮੈਂ ਕਰਾਂਗਾ ਅਬ ਸਰਬ ਪ੍ਰਕਾਰ ਕਾ ਕਸਟ ਮੇਟੀਏ ਜੀ।
ਏਹੁ ਬਾਰਤਾ ਸੁਣਕਰ ਗੁਰੂ ਨਾਨਕ ਜੀ ਦੀਨ ਕੇ ਦਿਆਲ ਸਤ੍ਰ ਪਰ ਕਿਰਪਾਲ ਬ
ਣੀ ਬੋਲਤੇ ਭਏ ਉਨਾਂ ਸਰਬਾ ਸਿਖਾਂ ਕੋ ਕਹਾ ਕਿ ਇਸ ਨਗਰ ਮੈ ਇਕ ਧਰਮਸਾਲ
ਬੜੀ ਸੁੰਦਰ ਬਣਾਓ ਤਹਾਂ ਕੀਰਤਨ ਹੋਇਆ ਕਰੇ ਨਿਤਹੀ ਸਤਨਾਮ ਕਾ ਸਿਮਰਨ ਕ
ਰਿਆ ਕਰੋ ਰਾਤ੍ਰ ਦਿਨ ਜਿਸ ਤੇ ਤੁਮ ਸਭ ਲੋਕਾਂ ਦੇ ਪਾਪ ਦੂਰ ਹੋਇ ਜਾਵਨਗੇ ਅਤੇ ਉ
ਸ ਦੇਵ ਕੋ ਕਹਾ ਤੇਰੀ ਕਲਿਆਨ ਹੋਵੇਗੀ ਤੂ ਇਸ ਧਰਮਸਾਲ ਕਾ ਜਲ ਭਰਿਆ
ਕਰ ਤੂੰ ਬਖਸਿਆ ਹੈ ਆਪਣੇ ਸਿਰ ਪੁਰ ਰਖਕੇ ਇਨਾ ਸਿਖਾਂ ਕੀ ਧਰਮਸਾਲ ਮੈ ਜਲ
ਭਰ ਲਿਆਇਆ ਕਰ ਅਤੇ ਗੁਰੂ ਨਾਨਕ ਜੀ ਬਚਨ ਕਰਤੇ ਹੈ ਹਰ ਇਕ ਧਰਮਸਾਲ
ਮੈ ਜੋ ਕੋਈ ਮਾਨੁਖ ਸੇਵਾ ਕਰੈਗਾ ਜਲ ਭਰੈਗਾ ਧਰਮਸਾਲ ਮੈ ਦੀਪਕ ਜਗਾਵੈਗ
ਝਾੜੂ ਸੂਹਨੀ ਕਰੈਗਾ ਉਸ ਕਾ ਮਨ ਨਿਰਮਲ ਹੋਵੇਗਾ ਪਾਪ ਦੂਰ ਹੋਵਨਗੇ ਅੰਤ
ਸਮੇ ਸਦਗਤਿ ਕਾ ਅਧਕਾਰੀ ਹੋਇਗਾ ਸਤਿਨਾਮੁ ਸਿਮਰੈਗਾ ਸੋ ਸਰਬ ਸੁਖਾਂ ਕਾ
ਅਧਕਾਰੀ ਹੋਵੈਗਾ ਏਹੁ ਬਚਨ ਜਗਤ ਗੁਰੂ ਗੁਰੂ ਨਾਨਕ ਜੀ ਕੇ ਉਨਾਂ ਸਿਖਾਂ ਨੇ ਮੰਨ
ਲੀਏ ਧਰਮਸਾਲਾ ਕੀ ਰਚਨਾ ਰਚੀ ਆਏ ਸੰਤ ਕੀ ਸੇਵਾ ਲਗੀ ਹੋਵਨ ਉਸ ਦੇਵ ਨੂ
ਗੁਰੂ ਜੀ ਨੇ ਕਹਾ ਭਾਈ ਜੋ ਕੁਛ ਸੁਭ ਕਰਮ ਕਰੈਂਗਾ ਸੋ ਤੇਰੇ ਕੰਮ ਆਵੇਗਾ ਤਾਂ ਦੇਉ ਮ
ਬਾਟੇਕ ਕੇ ਚਲਦਾ ਰਿਹਾ ਓਹ ਸਾਰਾ ਦੇਸ ਗੁਰੂ ਕੀ ਸੰਗਤ ਹੋਏ ਗੁਰੂ ਨਾਨਕ ਜੀ ਕੀ
ਚਰਨੀ ਲਗੇ ਹੋਰ ਆਸ ਪਾਸ ਕੇ ਲੋਗ ਗੁਰੂ ਜੀ ਕਾ ਨਾਮ ਸੁਨਕਰ ਆਏ ਭਗਤ ਰੀ
ਤ ਸੀਖਾਹਿ ਸਤਿਨਾਮੁ ਜਪਾਹਿ ਪਰਮਪਦ ਕੇ ਅਧਕਾਰੀ ਹੋਇ ਕਰ ਆਪਨੇ ਗ੍ਰਹ ਕੋ
ਜਾਂਵਹਿ ਸਿਖੀ ਕੀ ਰੀਤ ਸਾਰੇ ਦੇਸ ਮੈ ਬਿਦਤ ਹੋਈ ਲੋਕ ਲਗੇ ਗੁਰੂ ਗੁਰੂ ਜਪਣਾ।

Sri Satguru Jagjit Singh Ji eLibrary NamdhariElibrary@gmail.com

## ।ਅਗੇ ਸਾਖੀ ਅਜਿਤੇ ਦੇ ਨਾਲ ਹੋਈ।

ਤਾ ਗੁਰੂ ਨਾਨਕ ਜੀ ਜਾਂਦੇ ਜਾਂਦੇ ਸਮੁੰਦਰ ਦੇ ਕਿਨਾਰੇ ਜਾਇ ਬੈਠੇ ਤਾ ਅਜਿਤੇ ਨੇਂ ਸੁਣਿ
ਆ ਜੋ ਗੁਰੂ ਜੀ ਫਲਾਨੀ ਜਾਗਾ ਆਏ ਹੈਨ ਤਾ ਅਜਿਤੇ ਨੂੰ ਕਰਜ ਦੇਵਣੇ ਦੀ ਬ
ਹੁਤ ਜਰੂਰਤ ਸੀ ਤੇ ਸਾਹਨੇ ਅਜਿਤੇ ਨੂੰ ਰੋਕ ਛਡਿਆ ਸੀ ਤਾ ਅਜਿਤੇ ਨੇ ਕਹਿਆ ਸ
ਹਨੂੰ ਆਪਣੇ ਗੁਰੂ ਜੀ ਨੂੰ ਮਿਲਿ ਆਵਾ ਉਸਨੇ ਅਜਿਤੇ ਨੂੰ ਭੇਜ ਦਿਤਾ ਤਾ ਅਜਿ
ਤਾ ਗੁਰੂ ਨਾਨਕ ਜੀ ਦੇ ਪਾਸ ਆਇਆ ਆਇ ਕਰ ਗੁਰੂ ਜੀ ਦੇ ਅਗੇ ਮਥਾ ਟੇਕਿ
ਆ ਤਾ ਗੁਰੂ ਜੀ ਨੇ ਕਹਿਆ ਅਜਿਤਿਆ ਸੁਖ ਹੈ ਤਾ ਅਜਿਤੇ ਆਖਿਆ ਹੇ ਗੁਰੂ
ਜੀ ਤੇਰਾ ਸਦਕਾ ਸੁਖ ਹੈ ਜੀ ਕਿਤਨੇ ਹਿਕ ਦਿਨ ਗੁਜਰੇ ਤਾਂ ਅਜਿਤੇ ਦੇ ਮਨ ਵਿਚਿ
ਆਈ ਮੈ ਏਵੇਂ ਹੀ ਇਸ ਫਕੀਰ ਨਾਲ ਇਤਨਾ ਚਿਰ ਰਹਿਆ ਹਾਂ ਅਤੇ ਏਵੇਂ ਹੀ ਇ
ਸਦੀ ਮੈ ਖਿਜਮਤ ਕੀਤੀ ਹੈ ਇਕ ਸੌ ਰੁਪਯਾ ਮੈ ਸਾਹੂ ਦਾ ਦੇਣਾ ਹੈ ਉਸਨੇ ਮੇਰੇ ਬ
ਚਿਆ ਨੂੰ ਅਤੇ ਕੋੜਮਾਂ ਮੇਰਾ ਪਕੜ ਰਖਿਆ ਹੈਸ ਤੇ ਮੈਂ ਫਕੀਰ ਦੇ ਪਾਸ ਹਾਂ ਤਾ ਗੁ
ਰੂ ਨਾਨਕ ਜੀ ਨੇ ਅਜਿਤੇ ਦੇ ਮਨ ਦੀ ਜਾਣਕੇ ਆਖਿਆ ਹੇ ਅਜਿਤਿਆ ਗਿਣਤੀ
ਆਂ ਵਿਚ ਕਿਉ ਪਾਇਆ ਹੈ ਅਤੇ ਬਹੁਤਾ ਕਾੜ੍ਹ ਕਿਉ ਕਰਦਾ ਹੈ ਕਿਆ ਖਬਰ ਹੈ
ਤੇਰੀ ਅਜਿਤਿਆ ਤੇਰੀ ਤੇਰੇ ਆਤਮੇ ਕਿਆ ਆਵਦੀ ਹੈ ਤਾ ਅਜਿਤੇ ਨੇ ਕਹਿਆ
ਹੇ ਗੁਰੂ ਜੀ ਤੁਸੀ ਸਭ ਕੁਛ ਜਾਣਦੇ ਹੋ ਜੀ ਤੁਹਾਡੇ ਪਾਸੋ ਕੁਛ ਛਪਿਆ ਨਹੀ ਤਾ ਗੁਰੂ ਜੀ
ਨੇ ਕਹਿਆ ਅਜਿਤਿਆ ਉਸ ਫਲਾਨੀ ਜਾਗਾ ਜਾਇ ਕਰ ਮਿਟੀ ਦੀ ਢੀਮ ਉਠਾਇ
ਕੇ ਜਿਤਨੇ ਰੁਪਯਾਂ ਦੀ ਤੈਨੂੰ ਲੋੜ੍ਹ ਹੈ ਉਤਨੇ ਰੁਪਯੇ ਲੈ ਆਂਵੀ ਤਾ ਅਜਿਤੇ ਕਹਿਆ ਭ
ਲਾ ਗੁਰੂ ਜੀ ਤਾ ਅਜਿਤੇ ਨੇ ਤਿਵੇਂ ਹੀ ਕੀਤਾ ਜਿਸ ਵੇਲੇ ਉਥੇ ਜਾਇਕੇ ਢੀਮ ਮਿਟੀ ਦੀ
ਉਠਾਈ ਤਾਂ ਰੁਪਯੇ ਦੇਖਕੇ ਲੋਭ ਕੀਤਾ ਬਹੁਤ ਸਾਰੇ ਰੁਪਯੇ ਲੈਕੇ ਗੁਰੂ ਨਾਨਕ ਜੀ ਦੇ ਪਾ
ਸ ਆਇਆ ਤਾ ਗੁਰੂ ਜੀ ਨੇ ਕਹਿਆ ਅਜਿਤਿਆ ਰੁਪਯੇ ਲੀਤੇ ਹੈਨੀ ਤਾ ਅਜਿਤੇ
ਨੇ ਕਹਿਆ ਆਹੋ ਗੁਰੂ ਜੀ ਮੈਂ ਰੁਪਯੇ ਲੈ ਆਦੇ ਹੈਨ ਤਾ ਫੇਰ ਗੁਰੂ ਨਾਨਕ ਜੀ ਨੇ ਕਹਿ
ਆ ਅਜਿਤਿਆ ਰੁਪਯੇ ਗਿਣਕੇ ਪਲੇ ਬੰਨਲੈ ਤਾ ਅਜਿਤੇ ਕਹਿਆ ਭਲਾ ਗੁਰੂ ਜੀ
ਤਾ ਅਜਿਤੇ ਨੇ ਰੁਪਯੇ ਗਿਣੇ ਸਗਵਾ ਦੋ ਰੁਪਯੇ ਘਟ ਗਏ ਤਾ ਅਜਿਤਾ ਹੈਰਾਨ ਹੋਇ
ਗਇਆ ਅਤੇ ਕਹਿਓਸ ਮੈ ਤਉ ਸਗੋ ਬਹੁਤ ਰੁਪਯੇ ਰੁਪਯੇ ਲੀਤੇ ਹੈਸਨ ਪਰ ਇ
ਥੇ ਸਗੋ ਦੋ ਰੁਪਯੇ ਘਟ ਗਏ ਹੈਨ ਤਾ ਗੁਰੂ ਨਾਨਕ ਜੀ ਕਹਿਆ ਅਜਿਤਿਆ ਤੂੰ ਉਥੇ
ਹੀ ਜਾਇਕੇ ਦੇਖ ਜਾ ਅਜਿਤੇ ਨੇ ਉਥੇ ਜਾਇ ਕਰ ਦੇਖਿਆ ਤਾ ਦੋਇ ਰੁਪਯੇ ਪਏ ਹੋਏ
ਦੇਖੇ ਤਾ ਅਜਿਤੇ ਨੇ ਦੋ ਰੁਪਯੇ ਲੈਕੇ ਗੁਰੂ ਨਾਨਕ ਜੀ ਅਗੇ ਆਇ ਮਥਾ ਟੇਕਿਆ।

Sri Satguru Jagjit Singh Ji eLibrary NamdhariElibrary@gmail.com

ਆਗੈ ਸਾਖੀ ਸਾਹੁ ਅਬਦਲ ਰਹਮਾਨੁ ਨਾਲਿ ਹੋਈ।

ਤਾ ਸ੍ਰੀ ਗੁਰੂ ਜੀ ਕਹਿਆ ਅਜਿਤਿਆ ਇਕੁ ਫਕੀਰ ਅਬਦਲ ਰਹਮਾਨ ਤ੍ਰਾਲੇ ਦੇ ਚ
ਕ ਰਹਿੰਦਾ ਹੈ ਜੇ ਚਲੇ ਤਾ ਉਸ ਨੂੰ ਮਿਲ ਆਵੀਐ ਓਹ ਘਿਉ ਅਸਾ ਪਾਸੋ ਮੰਗਾਦਾ ਰ
ਹਿੰਦਾ ਹੈ ਤਾ ਅਜਿਤੇ ਨੇ ਕਹਿਆ ਭਲਾ ਗੁਰੂ ਜੀ ਚਲੀਐ ਤਾ ਸ੍ਰੀ ਗੁਰੂ ਜੀ ਕਹਿਆ ਅ
ਜਿਤਆ ਤੂੰ ਅਖੀਆ ਮੀਟ ਤਾ ਅਜਿਤੇ ਨੇ ਅਖੀਆ ਮੀਟੀਆ ਤਾ ਸ੍ਰੀ ਗੁਰੂ ਜੀ ਤ੍ਰਾ
ਲੇ ਦੇ ਚਕ ਆਇ ਬੈਠੇ ਤਾ ਸ੍ਰੀ ਗੁਰੂ ਜੀ ਨੇ ਆਖਿਆ ਅਜਿਤਿਆ ਤੂੰ ਅਖੀਆ ਉਘਾੜ
ਕਰ ਦੇਖ ਤਾ ਅਜਿਤੇ ਨੇ ਅਖੀਆ ਉਘਾੜ ਕਰ ਦੇਖੇ ਤਾ ਤ੍ਰਾਲੇ ਦੇ ਚਕ ਬੈਠੇ ਹੋਏ ਹਾਂ।
ਤਾਂ ਗੁਰੂ ਜੀ ਅਬਦਲ ਰਹਿਮਾਨ ਦੇ ਪਾਸ ਜਾਇ ਬੈਠੇ ਪਰ ਉਸ ਦੇ ਪਾਸੋ ਦੋ ਇਕੋ ਸਰੇ
ਫਸਲਿ ਪੂਰ ਤਾ ਅਜਿਤੇ ਨੂੰ ਗੁਰੂ ਨਾਨਕ ਜੀ ਨੇ ਬਚਨ ਕੀਤਾ ਤੂੰ ਜਾਇਕੇ ਮੀਏ ਨੂੰ ਸਾਂਈ
ਦੁਆਇ ਆਖੀ ਅਤੇ ਹੋਰ ਇਹੁ ਆਖੀ ਜੋ ਹੇ ਅਬਦਲ ਰਹਮਾਨ ਤੇਰੇ ਤਾਈ ਗੁਰੂ ਨਾ
ਨਕ ਨਿਰੰਕਾਰੀ ਜੀ ਸਦਦੇ ਹੈਨ ਤਾ ਅਜਿਤੇ ਨੇ ਮੀਏ ਨੂੰ ਜਾਇ ਕਰ ਆਖਿਆ ਤਾ ਮੀ
ਆ ਅਬਦਲ ਰਹਿਮਾਨ ਸੁਣਦਾ ਹੀ ਉਠ ਚਲਿਆ ਤਾ ਮੀਏ ਦੇ ਨਾਲ ਹੋਰ ਭੀ ਲੋਕ
ਬਹੁਤ ਆਏ ਤਾ ਗੁਰੂ ਬਾਬਾ ਜੀ ਦੇਖੇ ਤਾ ਮੀਆ ਲੋਕਾ ਨੂੰ ਦੁਆਈ ਦੇਦਾ ਆਉਂਦਾ ਹੈ
ਅਤੇ ਲੋਕਾ ਨੂੰ ਵਿਦਿਆ ਭੀ ਕਰਦਾ ਆਉਂਦਾ ਹੈ ਤਾ ਗੁਰੂ ਨਾਨਕ ਜੀ ਨੇ ਏਹ ਦੇਖਕਰ
ਇਕ ਸਲੋਕ ਆਖਿਆ ॥ਸਲੋਕ॥ ਦੇਨ ਦੁਆਈ ਸੇਮਰਨ ਲੈਦੇ ਭੀ ਮਰਜ
ਹਿਮਲਖੀ ਨ ਜਾਈ ਨਾਨਕ ਕਿਥੇ ਜਾਇ ਸਮਾਇ॥੧॥ ਤਾ ਅਬਦਲ ਰਹਿਮਾਨ
ਏਹ ਅਵਾਜ ਸੁਣਕਰ ਚਮਕਿਆ ਅਤੇ ਗੁਰੂ ਜੀ ਨੂੰ ਆਇਕੇ ਸਲਾਮ ਭੀ ਕੀਤੋਸ
ਤਾ ਗੁਰੂ ਜੀ ਨੇ ਕਹਿਆ ਮੀਆ ਚੰਗੇ ਭਲੇ ਹੋ ਤਾ ਮੀਏ ਨੇ ਕਹਿਆ ਹਾ ਸਾਈ ਲੋਕ
ਜੀ ਚੰਗੇ ਭਲੇ ਹਾਂ ਤਾ ਗੁਰੂ ਜੀ ਨੇ ਕਹਿਆ ਮੀਆ ਜੀ ਤੁਸਾ ਕਿਉਕਰ ਕਹਿਆ ਸੀ
ਜੋ ਕਿਰਾੜੀ ਨੇ ਘਿਉ ਪਾਇ ਕਰ ਕਣਕ ਕੀਤਾ ਹੈ ਪਰ ਇਸ ਤਰਾ ਲਈ ਏਗਾ ਜੋ ਉ
ਸਾਲਣੇ ਉਪਰ ਖਟੇ ਦੀ ਫੜੀ ਨਚੋੜ ਲਈ ਦੀ ਹੈ ਅਰੁ ਫੋਗ ਸੁਟ ਪਾਈਦਾ ਹੈ ਜਾਂ
ਏਹੁ ਗਲ ਗੁਰੂ ਬਾਬੇ ਜੀ ਨੇ ਕਹੀ ਤਾ ਮੀਆ ਅਬਦਲ ਰਹਮਾਨ ਖਾਲੀ ਹੋਇ ਬੈਠ
ਅਤੇ ਮੀਏ ਨੂੰ ਚੁਪ ਲਗ ਗਈ ਅਤੇ ਕਹਿਣ ਲਗਾ ਮੈ ਤਾ ਕੁਛ ਲੈਣ ਨੂੰ ਆਇਆ ਸਾਂ
ਸਗੋ ਮੈ ਸਭੁ ਦੇ ਚਲਿਆ ਹਾਂ ਇਕ ਹੋਰ ਭੀ ਮੀਆ ਉਨਾ ਦੇ ਨਾਲ ਸਦ ਆਵਦਾ ਸੀ
ਜੋ ਓਹ ਕਹੇਗਾ ਜੋ ਹਿੰਦੂ ਪਾਸੋ ਅਬਦਲ ਰਹਿਮਾਨ ਕਰਾਮਾਤ ਆਪਣੀ ਖੁਹਾਇ
ਆਇਆ ਹੈ ਇਤਨੇ ਵਿਚ ਓਹ ਭੀ ਆਇਆ ਪਰ ਬਹੁਤ ਗੁਮਾਨ ਨਾਲ ਆਇਆ
ਓਹ ਆਵਦਾ ਹੀ ਗੁਰੂ ਨਾਨਕ ਜੀ ਦੇ ਪਾਸ ਆਇ ਬੈਠਾ ਗੁਰੂ ਨਾਨਕ ਜੀ ਨੇ ਉਸ ਦੀ ਵ

Sri Satguru Jagjit Singh Ji eLibrary NamdhariElibrary@gmail.com

ਛਿੱਠ ਤਾਦੇਖਦਿਆਹੀ ਨਾਲਓਹੁਭੀਖਾਲੀ ਹੋਇਬੈਠ ਤਾਮੀਏ ਨੇ ਕਹਿਆ ਅ
ਸੀਵਡੇਨਾਗਊਪਰਪਏਹਾਂ ਜੇਖੁਦਾਇ ਜਿੰਦਭੀ ਰਖੇ ਗਤਾਭੀ ਭੁਲਾਹੈ ਕਰਾਮਾਤਦੀ
ਕਿਸਨੂੰਪਈਹੈ ਤਬਗੁਰੂਬਾਬੇਨਾਨਕਜੀਨੇ ਡਿਠਾ ਜੋ ਮੀਆ ਬਹੁਤਦਲਗੀਰ
ਹੈ ਅਤੇ ਸਹਿਮ ਗਇਆ ਹੈ ਤਾਫੇਰਗੁਰੂਨਾਨਕਜੀਨੇਕਹਿਆ ਮੀਆਜੀਸ
ਮੁੰਦਰਵਿਚ ਇਕ ਛੂਪੜੀ ਪੈਗਈ ਤਾਕਿਆ ਹੋਇਆ ਪਰ ਏਤਾ ਬੋਲਨਹੀ ਬੋਲੀ
ਦਾ ਜਿਸਦੀ ਵਸਤਹੈ ਸੋਉਸੇਪਾਸਹੀਜਾਏਗਾ ਜਾਂਏਹੁਗਲਬਾਬੇਜੀਨੇਕਹੀ ਤ
ਉਨਾਦੀਕਰਾਮਾਤਉਨਾਦੇਪਾਸਰਲੀਗਈ ਤਾਂਓਹਦੋਵੇਂ ਗੁਰੂਜੀਕੀਚਰਨੀਅ
ਇਪਏ ਤਾਮੀਏ ਨੇ ਹਥਜੋੜਕਰ ਅਰਜਕੀਤੀ ਹੇਸ੍ਰੀਬਾਬਾਜੀ ਮਿਹਰਵਾਨਗੀ
ਕਰਕੇ ਹੁਜਰੇਵਿਚਰਲੀਐ ਮੈਨੂੰਭੀ ਸਰਫਰਾਜ ਕਰੀਏਜੀ ਤਾਸ੍ਰੀਗੁਰੂਜੀ ਨੇ
ਕਹਿਆ ਭਲਾ ਮੀਆਜੀ ਰਲੋ ਤਾਗੁਰੂਜੀ ਉਥੋ ਚਲੇ ਤਾਰਾਹਵਿਚ ਆਵਦੇ ਆ
ਦੇ ਰਾਹਵਿਚ ਗੁਰੂਨਾਨਕਜੀ ਨੇ ਜਿਮੀਪਰ ਦ੍ਰਿਸਟਿ ਕੀਤੀ ਤਾਰਾਹੁਵਿਚ ਮੁਹਰਾਂਹੋ
ਇਗਈਆ ਤਾਸ੍ਰੀਗੁਰੂਜੀਨੇਕਹਿਆ ਮੀਆਜੀ ਅਸੀਰਾਹੁ ਭੁਲੇ ਦੂਰੇਜਾਨੇਹਾਂ
ਰਾਹਤਾ ਸਜੇਹਥ ਰਹਿਗਇਆ ਤਾਮੀਏਨੇਕਹਾ ਭਲਾ ਗੁਰੂਜੀ ਸਜੇਹੀ ਹਥ ਰਲੀ
ਏ ਜਾਂ ਸਜੇਹਥ ਆਏ ਤਾਮੀਆ ਕਿਆ ਦੇਖੇ ਜੋ ਉਥੇ ਮਣਮਣ ਦੀਆ ਢੀਮਾਂਪ
ਈਆਹੈਨ ਤਾਗੁਰੂਜੀ ਹੁਜਰੇਵਿਚ ਆਏ ਤਾਮੀਏਨੇ ਖਿਜਮਤ ਬਹੁਤ ਕੀਤੀ ਤਾਸ੍ਰੀ
ਗੁਰੂਜੀਨੇ ਕਹਿਆ ਮੀਆਜੀ ਤੁਸੀ ਕਿਤਰੇਸ ਰਹਿਦੇਹੋ ਕਿਆਰਹਿਤਹੈ ਤੁਮਾਰੀ
ਤਾਮੀਏ ਨੇ ਕਹਿਆ ਬਾਬਾਜੀ ਛਿਅਮਹੀਨੇ ਪਿਛੋ ਹੁਜਰੇ ਵਿਚੋ ਬਾਹਰ ਨਿਕ
ਲਨੇਹਾਂ ਅਤੇ ਇਕ ਅਸਤਾਵਾ ਪਾਈਦਾ ਅਤੇ ਇਕ ਸੇਰ ਜੌਂ ਅੰਦਰ ਲੈਕੇ ਵੜਦੇਹਾਂ
ਤਾਗੁਰੂਜੀਨੇਕਹਿਆ ਆਜ ਤਿਆ ਅਜਤੇ ਲੈਕਰ ਅਸੀਭੀ ਇਕਰੇਤ ਮੁਠਦੀ
ਲੈਕਰ ਰਹਿਆ ਕਰਾਂਗੇ ਓਹ ਅਹਾਰ ਕਰਾਂਗੇ ਤਾਮੀਆ ਹਥ ਜੋੜਕਰ ਕਹਣੇ ਲ
ਗਾ ਹੇਬਾਬਾਜੀ ਤੂੰਧੰਨਹੈ ਅਰੁਮੈਭੁਲਾਹੈਂਜੀ ਮੈਨੂੰ ਤੁਸੀ ਬਖਸੀਏਜੀ ਅਜਸ
ਤੇ ਧੰਨਭਾਗ ਹੋਏ ਹੈਨ ਜੋਤੁਸਾਡਾ ਦੀਦਾਰ ਹੋਇਆ ਹੈ ਤਾਸ੍ਰੀਗੁਰੂਜੀ ਨੇਕਹਿਆ ਹੇ
ਮੀਆਜੀ ਹੁਣਤੁਸੀ ਗੁਰੂਨੇਬਖਸੇਹੋ ਤਾਮੀਆ ਸ੍ਰੀਗੁਰੂਜੀ ਦੇ ਅਗੇ ਮਥਾਟੇਕ
ਕੈ ਬਿਦਿਆ ਹੋਇਆ ਤਾਸ੍ਰੀਗੁਰੂਜੀ ਭੀ ਉਥੋ ਚਲਦੇ ਰਹੇ ਤਾਂਗੁਰੂਜੀ
ਜਾਂਦੇਜਾਂਦੇ ਇਕ ਹੋਰ ਦੇਸ ਮੈ ਜਾਇਬੈਠੇ ਤਾਉਥੋ ਦਿਆ ਲੋਕਾਨੇ ਮਰਦਾਨੇਨੂੰ
ਅੰਨ ਕੋਰਾਹੀ ਦਿਤਾ ਤਾਪਾਣੀ ਅਤੇ ਅਗ ਦੋਵੇ ਵਸਤੂ ਮਨੇ ਕਰ ਛਡਿਆ
ਤਾ ਮਰਦਾਨਾ ਸਾਰੇ ਸਹਿਰਵਿਚ ਫਿਰਿਆ ਅਗ ਤੇ ਪਾਣੀ ਕੋਈ ਦੇਵੈ ਨਾਹੀ ਤਉ

ਸ੍ਰੀਗੁਰੂਜੀ ਅਤੇ ਭਾਈਬਾਲਾ ਅਰੁਮਰਦਾਨਾ ਉਥੋ ਉਠਕੇ ਹੋਰਥੇ ਜਾਇਬੈਠੇ ਤਉ
ਗੁਰੂਜੀ ਬਚਨਕੀਤਾ ਮਰਦਾਨਿਆ ਤੂਇਥੋ ਪਥਰਚੁਕ ਤਾਮਰਦਾਨੇ ਉਥੋ ਪਥਰਚੁ
ਕਿਆ ਉਸਪਥਰਦੇ ਹੇਠੋ ਕੁਦਰਤਦਾ ਤਲਾਵ ਨਿਕਲਿਆ ਜਲਦਾਭਰਿਆਹੋਇ
ਆ ਤਾਬਚਨਹੋਇਆ ਮਰਦਾਨਿਆ ਤੂਇਸਕੁੰਡਦੇ ਵਿਚ ਰੋਟੀਆ ਘੜਕੇਪਾ
ਇਦੇ ਅਤੇ ਹੋਰਅਨਾਜ ਕਪੜੇ ਵਿਚ ਬੰਨਕਰਕੇਪਾਇਦੇਹੁ ਪਰਵਾਹਗੁਰੂਆਖਕੇ
ਤਾਮਰਦਾਨੇਨੇ ਕਹਿਆ ਸਤਬਚਨ ਵਾਹਗੁਰੂਆਖਕੇ ਉਸਕੁੰਡਾਵਿਚ ਰੋਟੀਆਘ
ੜਕੇਪਾਇਦਿਤੀਆ ਅਤੇਹੋਰਅਨਾਜਕਪੜੇ ਵਿਚ ਬੰਨਕੇ ਉਸਜਲਦੇ ਕੁੰਡਾਵਿਚ
ਪਾਇਦਿਤਾ ਤਾਸਭੁਕੁਛਪਾਵਣੇਨਾਲ ਸਾਰਾਅੰਨ ਪਾਣੀਵਿਚ ਡੁਬਗਿਆ ਤਾ
ਮਰਦਾਨੇ ਨੇ ਆਖਿਆ ਹੇਗੁਰੂਜੀ ਏਹੁਅਨਾਜ ਤਾ ਅਸਾਡਾ ਏਵੈਹੀ ਗਵਾਇਆ
ਤਾਗੁਰੂਜੀਨੇ ਬਚਨਕੀਤਾ ਮਰਦਾਨਿਆ ਤੂਵਾਹਗੁਰੂ ਆਖਕੇ ਕਹੁ ਹੇਸਚੇਪ
ਤਸਾਹੁ ਏਹੁਅਨਾਜ ਨਿਕਲੈ ਤਾਮੈ ਇਕੁਰੋਟੀ ਤੇਰੇ ਨਮਿਤ ਦੇਵਾਂਗਾਜੀ ਤਾਮਰ
ਦਾਨੇਨੇ ਕਹਿਆ ਹੇਗਰੀਬਨਿਵਾਜ ਜੀ ਇਕਰੋਟੀ ਮੈ ਤੇਰੇ ਨਮਿਤ ਦਿਤੀਜੀ ਏਹੁ
ਅਨਾਜ ਅਸਾਡਾ ਬਾਹਰਨਿਕਲੈਜੀ ਤਾਮਰਦਾਨੇਦੇ ਇਤਨੇ ਆਖਣਨਾਲ ਤੁਰਤਹੀ
ਰੋਟੀਆ ਪਕਕੇ ਬਾਹਰਨਿਕਲਆਈਆ ਅਤੇਹੋਰਅੰਨਭੀ ਰਿਝਕੇ ਬਾਹਰਨਿਕ
ਲਆਇਆ ਤਾਗੁਰੂਨਾਨਕਜੀ ਕਹਿਆ ਸੁਣਮਰਦਾਨਿਆ ਜੋਕੋਈ ਮਾਨੁਖ ਸ੍ਰੀ
ਪਰਮੇਸਰਜੀ ਕੈ ਅਰਥਕਰਕੇ ਦੇਂਦਾਹੈ ਸੋਇਸੇਤਰਾਂ ਡੁਬਿਆਹੋਇਆ ਤਰਆ
ਉਦਾਹੈ ਤਾਮਰਦਾਨਾ ਗੁਰੂਨਾਨਕਜੀ ਦੀ ਪੈਰੀਆਇਪਾਇਆ ਫੇਰਓਹ ਸਾਰੇਦੇਸ
ਨੇ ਇਹਕਉਤਕਦੇਖਕੇ ਬੜੇ ਹੈਰਾਨਹੋਇਗਏ ਲੋਕ ਤੇਆਪਸਵਿਚ ਆਖਣਲਗੇ
ਹੇਸ੍ਰੀਪਰਮੇਸਰਜੀ ਇਸਫਕੀਰਨੇ ਪਾਣੀਵਿਚ ਰੋਟੀਆਪਕਾਇ ਲੀਤੀਆਹੈਨ
ਦੇਖੋ ਭਾਈ ਅਸਾਂ ਇਸਨੂ ਅਗਭੀ ਅਤੇਪਾਣੀਭੀ ਨਹੀਸੀਦਿਤਾ ਇਸਨੇ ਕੁਦਰ
ਤਨਾਲਹੀਪਾਣੀ ਕਢਲਿਆਹੈ ਫੇਰਅੰਨਭੀ ਪਕਾਇਲਿਆਹੈਸ ਏਹਕੋਈਵ
ਡਾਮਹਾਪੁਰਖਹੈ ਕਲਾਵਾਨਸਾਧਹੈ ਉਸਦੇਸਦੇਰਾਜੇਨੇ ਸੁਣਿਆ ਆਪਣੇਵ
ਜੀਰਾਂਨੂ ਤੇਆਪਣੀਪਰਜਾਨੂ ਲੈਕੇ ਗੁਰੂਜੀਦੀ ਚਰਨੀਆਇਲਗਾ ਅਤੇਹਥ
ਜੋੜਕੇ ਅਰਦਾਸਕੀਤੀ ਓਸ ਹੇਮਹਾਪੁਰਖਜੀ ਸਾਨੂਬਖਸੀਏਜੀ ਸਾਥੋ ਬੜੀ
ਬੇਅਦਬੀ ਹੋਈਹੈ ਤੁਸੀ ਸੰਤਪਰਉਪਕਾਰੀਹੋ ਅਤੇਦਿਆਲਭਾਵਾਲੇਹੋ ਸਾਨੂੰ
ਪ੍ਰਗਖਿਮਾਕਰੀਏ ਤਾਗੁਰੂਨਾਨਕਜੀ ਨੇ ਬਚਨਕੀਤਾ ਭਾਈ ਪਰਮੇਸਰਦੇਲੋਕ
ਵਾਸੁਦੇਵ ਸਰਬਤ੍ਰਮਹੋ ਊਨਨਾ ਕਤਹੂ ਠਾਇਆ ਅੰਤਰ ਬਾਹਰ ਸੰਗਹੈ ਨਾਨ

Sri Satguru Jagjit Singh Ji eLibrary NamdhariElibrary@gmail.com

ਕ ਕਾਇ ਦੁਰਾਇਆ॥੧॥ ਓਹ ਪਰਮੇਸਰ ਸਰਬ ਅਸਥਾਨਾਂ ਮੇ ਵਸਦਾ ਹੈ ਜਿਥੇ ਕਿ
ਥੇ ਹਾਜਰ ਹਜੂਰ ਹੈ ਕੋਈ ਅਸਥਾਨ ਐਸਾ ਨਹੀ ਜਿਥੇ ਓਹ ਹੈ ਨਹੀ ਸਾਰੇ ਓਹ ਪਰ
ਮੇਸਰ ਵਸਦਾ ਹੈ ਅਰ ਅੰਗ ਸੰਗ ਹੈ ਜਹਾਂ ਕਹਾਂ ਲੋਕ ਪਰਲੋਕ ਵਿਚ ਸਹਾਇਕ ਹੈ
ਉਸ ਪਰਮੇਸਰ ਪਾਸੋ ਕੁਛ ਭੁਲਿਆ ਹੋਇਆ ਨਹੀ ਤੁਸੀ ਭੀ ਉਸ ਪਰਮੇਸਰ ਦਾ
ਨਾਮ ਜਪਿਆ ਕਰੋ ਤੁਹਾਨੂੰ ਭੀ ਭਲਾ ਹੋਵੇਗਾ ਤਾਂ ਰਾਜਾ ਪਰਜਾ ਉਸ ਦੇਸ ਕੇ ਸਭੇ ਹੀ
ਗੁਰੂ ਕੇ ਸਿਖ ਹੋਏ ਗੁਰੂ ਗੁਰੂ ਲਗੇ ਜਪਣ ਤੇ ਸ੍ਰੀ ਗੁਰੂ ਨਾਨਕ ਜੀ ਉਨਾ ਲੋਕਾਂ ਨੂੰ ਏਹ
ਬਰਨ ਕੀਤਾ ਜੋ ਹੇ ਭਾਈ ਤੁਹਾਨੂੰ ਕਲਿਆਣ ਤਦ ਹੋਵੇਗਾ ਜਦ ਤੁਸੀ ਆਪਣੀ ਕਿਰ
ਤ ਕਮਾਈ ਕਰਕੇ ਤਿਸ ਵਿਚੋ ਸਾਧ ਸੰਗਤ ਦੇ ਕੁਛ ਮੂੰਹਿ ਪਾਵਣਾ ਅਤੇ ਟਹਿਲ ਸੇਵਾ
ਕਰਨੀ ਭਾਉ ਭਗਤੀ ਕਰਨੀ ਤੁਹਾਨੂੰ ਭਲਾ ਹੋਵੇਗਾ ਗੁਰੂ ਜੀ ਉਨਾ ਨੂੰ ਸਿਖ ਕਰ ਕੇ ਚਲ
ਦੇ ਰਹੇ ਇਕੁ ਚਤੁਰਦਾਸ ਨਾਮ ਪੰਡਿਤ ਬਾਬਾ ਨਾਨਕ ਜੀ ਨੂੰ ਆਇ ਮਿਲਿਆ
ਗੁਰੂ ਜੀ ਕਾ ਭੇਖ ਦੇਖ ਕਰ ਕਹਿਣੇ ਲਗਾ ਹੇ ਭਗਤ ਜੀ ਤੇਰੇ ਪਾਸ ਤਾਂ ਸਾਲਗਰਾਮ
ਦੀ ਪ੍ਰਿਤਮਾ ਭੀ ਨਾਹੀ ਅਰ ਗੋਪੀ ਚੰਦਨ ਟਿਕਾ ਭੀ ਨਾਹੀ ਅਤੇ ਤੂੰ ਤਾਂ ਭਗਤ ਕਹਾਂਵਦਾ
ਹੈ ਸੋ ਤੈ ਕਿਆ ਭਗਤ ਪਾਈ ਹੈ ਤਾਂ ਗੁਰੂ ਨਾਨਕ ਜੀ ਨੇ ਰਾਗ ਬਸੰਤ ਵਿਚਿ ਇਕ ਸਬਦ
ਕਹਿਆ ਬਸੰਤ ਹਿੰਡੋਲ ਮਹਲਾ ੧ ॥ਸਾਲਗਰਾਮ ਬਿਪ੍ਰ ਪੂਜਿ ਮਨਾਵਹੁ ਸੁਕ੍ਰਿ
ਤੁ ਤੁਲਸੀ ਮਾਲਾ॥ ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥੧॥ਕਾ
ਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥ ਕਾਚੀ ਢਹਿਗ ਦਿਵਾਲ ਕਾਹੇ ਗਚੁ ਲਾਵਹੁ॥੧॥
ਰਹਾਉ॥ ਤਾਂ ਪੰਡਿਤ ਨੇ ਕਹਿਆ ਹੇ ਭਗਤ ਜੀ ਕਲਰ ਕਾ ਸਿੰਚਣਾ ਤਾਂ ਏਹੁ ਹੋਇਆ॥
ਪਰ ਓਹੁ ਵਸਤੁ ਕੌਣ ਹੈ ਜਿਸ ਨਾਲ ਮਨ ਦੀ ਧਰਤੀ ਸਿੰਜੀਐ ਅਰੁ ਸੀ ਪਰਮੇਸਰ ਜੀ ਮਿ
ਲੇ॥ ਤਾਂ ਗੁਰੂ ਜੀ ਨੇ ਦੂਜੀ ਪਉੜੀ ਆਖੀ ॥ਕਰ ਹਰਿ ਹਟ ਮਾਲ ਟਿੰਡ ਪਰੋਵਹੁ ਤਿ
ਸ ਭੀਤਰ ਮਨੁ ਜੋਵਹੁ॥ ਅੰਮ੍ਰਿਤੁ ਸਿੰਚੋ ਭਰੋ ਕਿਆਰੇ ਤੌ ਮਾਲੀ ਕੇ ਹੋਵਹੁ॥੨॥ ਤਾਂ
ਫੇਰ ਪੰਡਿਤ ਨੇ ਕਹਿਆ ਭਗਤ ਜੀ ਧਰਤੀ ਸਿੰਜੇ ਬਿਨ ਹਰੀ ਕਿਉ ਕਰਿ ਹੋਵੈ ਅਰੁ ਮਾ
ਲੀ ਆਪਣੀ ਕਿਉ ਕਰਿ ਜਾਣੈ ਤਾਂ ਫੇਰਿ ਸ੍ਰੀ ਗੁਰੂ ਜੀ ਨੇ ਤੀਜੀ ਪਉੜੀ ਆਖੀ ॥ਕਾਮੁ
ਕ੍ਰੋਧੁ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ॥ ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ
ਕਿਰਤੁ ਨ ਮੇਟਿਆ ਜਾਈ॥੩॥ ਤਾਂ ਫੇਰ ਪੰਡਤ ਨੇ ਕਹਿਆ ਗੁਰੂ ਜੀ ਤੁਮ ਤਾਂ ਪਰਮ
ਪ੍ਰਬੀਨ ਹੋ ਜੀ ਅਰੁ ਇੰਦ੍ਰੀਆਂ ਤਾਂ ਬਗਲੇ ਕੀ ਨਿਆਈ ਹੈਨ ਤਾਂ ਫੇਰਿ ਸ੍ਰੀ ਗੁਰ ਜੀ ਨੇ ਚੌਥੀ
ਪਉੜੀ ਕਹੀ ॥ਬਗਲੇ ਤੇ ਫੁਨਿ ਹੰਸਲਾ ਹੋਵੈ ਜੇ ਤੂੰ ਕਰਹਿ ਦਇਆਲਾ॥ ਪ੍ਰਣਵਤਿ
ਨਾਨਕੁ ਦਾਸਨਿ ਦਾਸਾ ਦਇਆ ਕਰਹੁ ਦਇਆਲਾ॥੪॥੧॥ ਫੇਰ ਪੰਡਿਤ ਨੇ ਕਹਿ

ਆ ਗੁਰੂਜੀ ਤੁਸੀਂਤਾ ਪਰਮੇਸਰ ਜੀਕੇ ਭੁਗਤ ਹੋਜੀ ਪਰਵਿਦਿਆ ਪੜਨੀ ਬਹੁਤ ਅਛੀ
ਹੈ ਤਾਸ੍ਰੀਗੁਰੂਜੀਨੇ ਬਚਨ ਕੀਆ ਬਿਦਿਆ ਕਾਕਿਆ ਗੁਣ ਹੈ ਤਾ ਪੰਡਿਤਨੇ ਕਹਾ
ਵਿਦਿਆ ਪੜ੍ਹੇ ਤੇ ਮਹਿਤ ਹੋਵੀਦਾ ਹੈ ਅਰ ਜਹਾ ਬੈਠੇ ਹੋ ਤਹਾ ਹੀ ਸੈਸਾਰ ਮੰਨੇਗਾ ਅ
ਤੇ ਨਾਲੇ ਤੁਹਾਨੇ ਅਸੀਰਬਾਦ ਭੀ ਹੋਵੇਗਾ ਤਾਂ ਗੁਰੂਜੀਨੇ ਇਕ ਹੋਰ ਸਬਦ ਕਹਿਆ
ਬਸੰਤ ਹਿੰਡੋਲ ਮਹਲਾ ੧ ॥ ਰਾਜਾ ਬਾਲਕ ਨਗਰੀ ਕਾਚੀ ਦੁਸਟਾ ਨਾਲਿ
ਪਿਆਰੋ ॥ ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥੧॥ ਸੁਆ
ਮੀ ਪੰਡਿਤਾ ਤੁਮ ਦੇਹੁ ਮਤੀ ॥ ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ ਰਹਾਉ ॥ ਭੀਤਰਿ
ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ ॥ ਚੰਦੁ ਸੂਰਜੁ ਦੁਇ ਘਰ ਹੀ ਭੀ
ਤਰਿ ਐਸਾ ਗਿਆਨੁ ਨ ਪਾਇਆ ॥੨॥ ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇ
ਇ ॥ ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥ ਕਹਿਆ ਸੁਣਹਿ ਨ ਖਾ
ਇਆ ਮਾਨਹਿ ਤਿਨ੍ਹਾ ਹੀ ਸੇਤੀ ਵਾਸਾ ॥ ਪ੍ਰਣਵਤਿ ਨਾਨਕ ਦਾਸਨਿ ਦਾਸਾ ਖਿਨੁ ਤੋਲਾ ਖਿ
ਨੁ ਮਾਸਾ ॥੪॥੧॥ ਤਾ ਇਹੁ ਸਬਦ ਸੁਣਕਰਿ ਪੰਡਿਤ ਨੇ ਕਹਿਆ ਗੁਰੂਜੀ ਅਸੀ ਭੀ
ਸੰਸਾਰ ਨੇ ਪੜ੍ਹਾਉਂਦੇ ਹਾਂ ਆਪ ਭੀ ਪੜ੍ਹਦੇ ਹਾਂ ਸੋ ਬੂਝ ਇਸਨੂ ਪਰਮੇਸਰ ਜੀਕਾ ਨਾਮ ਪਰਾ
ਪਤ ਹੋਵੇਗਾ ਯਾ ਨਹੀ ਹੋਵੇਗਾ ਤਾ ਗੁਰੂ ਨਾਨਕ ਜੀਨੇ ਬਚਨ ਕੀਤਾ ਹੇ ਸੁਆਮੀ ਤੂੰ ਕੀ ਪ
ੜਿਆ ਹੈ ਤਾਂ ਪੰਡਿਤਨੇ ਕਹਿਆ ਗੁਰੂਜੀ ਅਸੀ ਪਹਲਾ ਬ੍ਰਹਮੇ ਕੀ ਪਟੀ ਪੜ੍ਹਾਉਂਦੇ ਹਾਂ
ੴ ਨਮਃ ਸਿਧੰ ਬਾਰਾਖੜੀ ਤਾ ਗੁਰੂ ਨਾਨਕ ਜੀ ਨੇ ਸਬਦ ਕਹਿਆ ਸੁਣੋ ਪੰਡਿਤ ਜੀ
ਆਪੇ ਅੰਞੈ ਸਭੁ ਜਗੁ ਆਇਆ ਕਾਖੈ ਘੰਞੈ ਕਾਲੁ ਭਇਆ ॥ ਰੀਰੀ ਲਲੀ ਪ
ਪ ਕਮਾਣੇ ਪੜਿ ਅਵਗੁਣ ਗੁਣ ਵੀਸਰਿਆ ॥੧॥ ਮਨ ਐਸਾ ਲੇਖਾ ਤੂੰ ਕੀ ਪੜ੍ਹਿ
ਆ ਲੇਖਾ ਦੇਣਾ ਤੇਰੇ ਸਿਰਿ ਰਹਿਆ ॥੧॥ ਰਹਾਉ ॥ ਸਿਧੰਙਾਇਐ ਸਿਮਰਹਿ ਨਾ
ਹੀ ਨੰਨੈ ਨਾ ਤੁਧੁ ਨਾਮੁ ਲਇਆ ॥ ਛਛੈ ਛੀਜਹਿ ਅਹਿਨਿਸਿ ਮੂੜੇ ਕਿਉ ਛੂਟਹਿ ਜਮਿ ਪ
ਕੜਿਆ ॥੨॥ ਬਬੈ ਬੂਝਹਿ ਨਾਹੀ ਮੂੜੇ ਭਰਮਿ ਭੁਲੇ ਤੇਰਾ ਜਨਮੁ ਗਇਆ ॥ ਅਣ
ਹੋਂਦਾ ਨਾਮੁ ਧਰਾਇਓ ਪਾਧਾ ਅਵਰਾ ਕਾ ਭਾਰੁ ਤੁਧੁ ਲਇਆ ॥੩॥ ਜਜੈ ਜੋਤਿ ਹਿ
ਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ ॥ ਏਕੁ ਸਬਦੁ ਤੂੰ ਚੀਨਹਿ ਨਾਹੀ
ਫਿਰਿ ਫਿਰਿ ਜੂਨੀ ਆਵਹਿਗਾ ॥੪॥ ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵ
ਰਾ ਨੋ ਨ ਸਿਖਾਲਿ ਬਿਖਿਆ ॥ ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟ
ੜਿਆ ॥੫॥ ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥ ਸਾਈ
ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥੬॥ ਮੰਮੈ ਮ

Sri Satguru Jagjit Singh Ji eLibrary NamdhariElibrary@gmail.com

ਤੁਹਿਰਿਲਈ ਤੇਰੀ ਮੂੜ੍ਹੇ ਹਉਮੈ ਵਡਰੋਗਪਾਇਆ॥ਅੰਤਰਆਤਮੈ ਬ੍ਰਹਮੁਨਚੀਨਿ
ਆ ਮਾਇਆ ਕਾ ਮੁਹਤਾਜੁ ਭਇਆ॥੭॥ਕਕੈ ਕਾਮਕ੍ਰੋਧ ਭਰਮਿਓ ਮੂੜ੍ਹੇ ਮਮਤਾ
ਲਾਗੇ ਤੁਧੁਹਰਿਵਿਸਰਿਆ॥ਪੜ੍ਹਹਿਗੁਣਹਿ ਤੂੰਬਹੁਤਪੁਕਾਰਹਿ॥ਵਿਣਬੂਝੇਤੂੰਡੂ
ਬਿਮੁਆ॥੮॥ਤਤੈਤਾਮਸਜਲਿਓਮੂੜ੍ਹੇ ਥਥੈ ਥਾਨਭ੍ਰਿਸਟਹੋਆ॥ਘਘੈ ਘਰਿ
ਘਰਿਫਿਰਿਓਮੂੜ੍ਹੇ ਦਦੈਦਾਨੁ ਨਤੁਧੁ ਲਇਆ॥੯॥ਪਪੈਪਾਰਿਨਪਵਹੀਮੂੜ੍ਹੇ
ਪਰਪੰਚਿਤੂੰ ਪਲਚਰਹਿਆ॥ਸਚੈਆਪਿਖੁਆਇਓਹੁ ਮੂੜ੍ਹੇ॥ਇਹਿ ਸਿਰਿ ਤੇਰੈ
ਲਿਖੁਪਾਇਆ॥੧੦॥ਭਭੈਭਵਜਲਡੁਬੋ ਮੂੜ੍ਹੇ ਮਾਇਆਵਿਚ ਗਲਤਾਨੁਭਇਆ
ਗੁਰਪਰਸਾਦੀ ਏਕੋਜਾਣੈ ਏਕਘੜੀਮਹਿਪਾਰਿਪਾਇਆ॥੧੧॥ ਵਵੈਵਾਰੀਆਈ
ਆ ਮੂੜ੍ਹੇ ਵਾਸੁਦੇਉ ਤੁਧੁਵੀਸਰਿਆ॥ਏਹੁ ਵੇਲਾ ਨਲਹਿਸਹਿ ਮੂੜ੍ਹੇ॥ਫਿਰਿਤੂੰਜਮ
ਕੈ ਵਸਪਾਇਆ॥੧੨॥ਝਝੈਕਦੇਨਝੂਰੇਹਿ ਮੂੜ੍ਹੇ ਸਤਿਗੁਰਕਾ ਉਪਦੇਸੁ ਸੁਣਿਤੂੰ
ਵਿਖਾ॥ਸਤਿਗੁਰ ਬਾਝਹੁ ਗੁਰਨਹੀਕੋਈ ਨਿਗੁਰੇਕਾਹੈ ਨਾਉ ਬੁਰਾ॥੧੩॥ ਧਧੈਧਾ
ਵਤਵਰਜਰਖੁਮੂੜ੍ਹੇ ਅੰਤਰਤੇਰੈਨਿਧਾਨੁਪਾਇਆ॥ਗੁਰਮੁਖਹੋਵਹਿਤਾਹਰਿਰਸੁ
ਪੀਵਹਿ ਜੁਗਾ ਜੁਗੰਤਰਖਾਹਿ ਪਾਇਆ॥੧੪॥ ਗਗੈ ਗੋਬਿੰਦੁ ਚਿਤਿਕਰਿਮੂੜ੍ਹੇ
ਗਲੀਕਿਨੈਨ ਪਾਇਆ॥ਗੁਰਕੇਚਰਨਹਿਰਦੇ ਵਸਾਇਮੂੜ੍ਹੇ॥ਪਿਛਲੇਗੁਨਹਸਭ
ਬਖਸਲਇਆ॥੧੫॥ਹਾਹੈ ਹਰਿਕਥਾ ਬੂਝਤੂੰਮੂੜ੍ਹੇ ਤਾਸਦਾ ਸੁਖੁਹੋਈ॥ਮਨ
ਮੁਖਿ ਪੜ੍ਹਹਿਤੇਤਾ ਦੁਖੁਲਾਗੈ॥ਵਿਣਸਤਿਗੁਰਮੁਕਤਿਨਹੋਈ॥੧੬॥ ਰਾਰੈਰਾਮੁ
ਚਿਤਿਕਰਿਮੂੜ੍ਹੇ ਹਿਰਦੈ ਜਿਨਕੈ ਰਵਿਰਹਿਆ॥ਗੁਰਪਰਸਾਦੀ ਜਿਨੀ ਰਾਮੁਪਛਾਤ
ਨਿਰਗੁਣਰਾਮੁਤਿਨੀ ਬੂਝਿ ਲਹਿਆ॥੧੭॥ ਤੇਰਾਅੰਤੁਨਜਾਈਲਖਿਆ ਅਕ
ਥੁਨਜਾਈ ਹਰਿਕਥਿਆ॥ਨਾਨਕ ਜਿਨਕਉ ਸਤਿਗੁਰਮਿਲਿਆ ਤਿਨਕਾ ਲੇਖ
ਨਿਬੜਿਆ॥੧੮॥੧॥ ਗੁਰੂਨਾਨਕਜੀ ਨੂੰ ਪੰਡਤ ਨੇ ਮਥਾਟੇਕਿਆ ਤੇ ਕਹਿਆ
ਹੇਗੁਰੂਜੀ ਤੁਸੀ ਧੰਨ ਹੋ ਅਤੇ ਧੰਨ ਤੁਹਾਡੇ ਸਬਦ ਹੈਨ ਤੁਸਾਡੇ ਤਾ ਪਰਮੇਸਰਜੀ ਹਾ
ਜਰ ਰਹਿਦਾ ਹੈ ਅਤੇ ਜਿਸ ਉਪਰ ਕਿਰਪਾ ਕਰੇ ਉਸ ਨੂੰ ਪਰਮੇਸਰ ਮਿਲਦਾ ਹੈ
ਤਾਂ ਗੁਰੂਨਾਨਕਜੀ ਨੇ ਇਕ ਸਲੋਕ ਕਹਿਆ ਰਾਮਕਲੀ ਵਿਚ ਓਅੰਕਾਰ ਬ੍ਰਹਮਾ
ਉਤਪਤਿ॥ਓਅੰਕਾਰ ਕੀਆ ਜਿਨ ਚਿਤਿ॥ਓਅੰਕਾਰ ਸੈਲ ਜੁਗ ਭਏ॥ਓਅੰਕਾ
ਰ ਬੇਦ ਨਿਰਮਏ॥ਓਅੰਕਾਰ ਸਬਦ ਉਧਰੇ॥ਓਅੰਕਾਰ ਗੁਰਮੁਖਿ ਤਰੇ॥ਓਨ
ਮ ਅਖਰ ਸੁਣਹੁ ਬੀਚਾਰੁ॥ਓਨਮ ਅਖਰ ਤ੍ਰਿਭਵਣ ਸਾਰੁ॥੧॥ਸੁਣਿ ਪਾਡੇ ਕਿ
ਆ ਲਿਖਹੁ ਜੰਜਾਲਾ॥ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ਰਹਾਉ॥

ਤਾਂ ਪੰਡਿਤ ਏਹ ਸਬਦ ਸੁਣਕਰ ਸ੍ਰੀਗੁਰੂਜੀਕੀ ਪੈਰੀ ਆਇਪਾਇਆ ਅਰ ਨਾਉ
ਧਰੀਕ ਸਿਖ ਹੋਇਆ ਲਗਾ ਗੁਰੂ ਗੁਰੂ ਜਪਣਾ ਤਾਂ ਗੁਰੂਜੀ ਉਸ ਪੰਡਿਤ ਨੂ ਸਿਖ
ਕੀਤਾ ਗੁਰੂਜੀ ਅਗੇ ਨੂ ਚਲਦੇ ਚਲਦੇ ਇਕ ਅਸਥਾਨ ਮੇ ਜਾਇ ਬੈਠੇ ਮਰਦਾ
ਨਾ ਲਗਾ ਕੀਰਤਨ ਕਰਨ ਤਾਂ ਗੁਰੂ ਨਾਨਕ ਜੀ ਨੇ ਪੁਛਿਆ ਹੇ ਮਰਦਾਨਿਆ ਕਿਤ
ਨੀ ਹਿਕ ਬਾਣੀ ਤੇਰੇ ਕੰਠ ਹੈ ਤਾਂ ਮਰਦਾਨੇ ਨੇ ਕਹਿਆ ਗੁਰੂਜੀ ਜਿਤਨਾ ਹੁਕੁ ਆਪ
ਦਾ ਬੋਲਣਾ ਹੋਇਆ ਹੈ ਸੋ ਸਭੋ ਹੀ ਮੇਰੇ ਕੰਠ ਹੈ ਤਾਂ ਇਤਨੇ ਚਿਰ ਵਿਚ ਇਕ ਵਣੀਕ
ਰਵਾਨ ਊਠਾਂ ਦੀ ਕਤਾਰ ਲੈਕਰ ਆਇ ਨਿਕਲਿਆ ਤਾਂ ਸ੍ਰੀਗੁਰੂਜੀ ਨੇ ਕਹਿਆ ਮ
ਰਦਾਨਿਆ ਇਸ ਕਰਵਾਨ ਪਾਸੋ ਜਾਇਕਰ ਪੁਛ ਜੋ ਏਹੁ ਕਿਸ ਚੀਜ ਕੀ ਭਰਤੀ
ਭਰੀ ਹੋਈ ਹੈ ਤਾਂ ਮਰਦਾਨੇ ਨੇ ਉਸ ਕਰਵਾਨ ਨੂ ਪੁਛਿਆ ਜੋ ਹੇ ਭਾਈ ਇਹੁ ਭਰਤੀ
ਕਿਸ ਚੀਜ ਕੀ ਭਰੀ ਹੈ ਤਾਂ ਕਰਵਾਨ ਨੇ ਕਹਿਆ ਭਾਈ ਇਸ ਵਿਚ ਤਾਂ ਗੁਰੂ ਨਾਨਕ ਜੀ
ਕੀ ਬਾਣੀ ਰਚੀ ਹੋਈ ਸੋ ਪੋਥੀਆ ਪੁਸਤਕ ਗ੍ਰੰਥ ਕੇ ਸੰਦੂਕ ਭਰੇ ਹੋਏ ਹੈਨ ਅਤੇ ਮੈ
ਨੂ ਕਿਤਨੇ ਹੀ ਜੁਗ ਬੀਤੇ ਹੈਨ ਭਰਤੀ ਭਰ ਭਰ ਕੇ ਲੈ ਆਵਦੇ ਨੂੰ ਤਾਂ ਮਰਦਾਨੇ ਨੇ ਅ
ਇਕਰ ਕਹਿਆ ਗੁਰੂਜੀ ਤੇਰੀਆ ਤੂੰ ਹੈ ਜਾਣੇ ਜੀ ਅਤੇ ਏਹ ਆਪ ਦਾ ਹੀ ਜਸ ਕਰ
ਦਾ ਹੈ ਜੋ ਏਹ ਬਾਣੀ ਬਾਬੇ ਦੀ ਹੈ ਤਾਂ ਗੁਰੂਜੀ ਨੇ ਕਹਿਆ ਮਰਦਾਨਿਆ ਤੂੰ ਜਾਇਕੇ
ਇਸ ਬਾਣੀ ਵਿਚੋ ਕੋਈ ਪੋਥੀ ਪੜ੍ਹਕੇ ਦੇਖ ਤਾਂ ਸਹੀ ਤਾਂ ਮਰਦਾਨੇ ਕਹਿਆ ਭਲਾ ਗੁ
ਰੂਜੀ ਤਾਂ ਮਰਦਾਨਾ ਜਾਇਕਰ ਦੇਖੇ ਤਾਂ ਬਹੁਤ ਖਰੀ ਹੀ ਅਚਰਜ ਬਾਣੀ ਹੈ ਦੇਖਕਰ
ਮਰਦਾਨਾ ਗੁਰੂਜੀ ਦੇ ਪਾਸ ਆਇਆ ਕਹਿਣ ਲਗਾ ਗੁਰੂਜੀ ਧੰਨ ਤੇਰੀ ਕੁਦਰਤ ਹੈ
ਜੀ ਤਾਂ ਗੁਰੂਜੀ ਨੇ ਪੁਛਿਆ ਮਰਦਾਨਿਆ ਬਾਣੀ ਪੜ੍ਹੀ ਹਈ ਮਰਦਾਨੇ ਕਹਿਆ
ਗੁਰੂਜੀ ਨਾ ਕਦੀ ਏਹੁ ਬਾਣੀ ਡਿਠੀ ਹੈ ਅਤੇ ਨਾ ਕਦੀ ਸੁਣੀ ਹੈ ਏਹੁ ਬਾਣੀ ਖਰੀ ਅ
ਚਰਜ ਹੈ ਤਾਂ ਮਰਦਾਨੇ ਅਰਦਾਸ ਕੀਤੀ ਹੇ ਗਰੀਬ ਨਿਵਾਜ ਜੀ ਏਹੁ ਕਦ ਪਰਗਟ
ਹੋਵੇਗੀ ਜੀ ਤਾਂ ਸ੍ਰੀਗੁਰੂਜੀ ਨੇ ਕਹਿਆ ਮਰਦਾਨਿਆ ਏਹੁ ਬਾਣੀ ਜੋ ਕੋਈ ਮੇਰੀ
ਹੈ ਸੋ ਮੇਰੇ ਪਿਆਰੇ ਜਦ ਹੋਵਨਗੇ ਤਿਨਾ ਦੇ ਮੁਖੋ ਪਰਗਾਸ ਹੋਵੇਗੀ ਏਹ ਬਾਤ ਸੁ
ਣਕੇ ਮਰਦਾਨੇ ਗੁਰੂਜੀ ਦੇ ਅਗੇ ਮਥਾ ਟੇਕਿਆ ਅਤੇ ਕਹਾ ਧੰਨ ਹਉ ਤੁਸੀ ਮਹਾਰਾਜ

॥ਆਗੇ ਸਾਖੀ ਮਰਦਾਨੇ ਨਾਲ ਹੋਈ॥

ਇਕ ਦਿਨ ਗੁਰੂ ਨਾਨਕ ਜੀ ਆਪਣੇ ਧਿਆਨ ਮੇ ਬੈਠੇ ਥੇ ਤਾਂ ਮਰਦਾਨੇ ਪੁਛਿਆ ਗੁਰੂ
ਬਾਬਾ ਜੀ ਅਜ ਤੁਸੀ ਵਡੇ ਬੇਸੁਮਾਰ ਦੇ ਘਰ ਵਿਚ ਦਿਸਦੇ ਹੋ ਤਾਂ ਗੁਰੂ ਬਾਬੇ ਜੀ ਕਹਿਆ
ਮਰਦਾਨਿਆ ਆਤਮੇ ਨਾਲ ਗਿਆਨ ਕਰਦੇ ਹਾਂ ਤਾਂ ਮਰਦਾਨੇ ਕਹਿਆ ਜੀ ਅਜ

Sri Satguru Jagjit Singh Ji eLibrary NamdhariElibrary@gmail.com

ਵਾਨ ਮੇਰੀ ਅਰਦਾਸ ਹੈ ਤੇਰੇ ਸੰਗ ਲਾਗਿਆ ਦਾ ਗੁਣ ਅਸਾਨੇ ਏਹੋ ਹੈ ਜੋ ਕਾਈ ਜੀਅ
ਦੀ ਗੁਹਜ ਬਾਤ ਹੋਵੈ ਸੋ ਭੀ ਅਸਾ ਨਾਲ ਕੀਚੈ ਜੀ ਤਾ ਅਸਾਡਾ ਜੀਉ ਭੀ ਪਰਚਿਆ ਰ
ਹੈ ਜੀ ਨਹੀ ਤਾਂ ਅਸਾਡਾ ਜੀਉ ਤੇਰਿਆ ਚਰਨਾ ਨਾਲਿ ਜੋ ਰਹੇ ਹਾਂ ਤਬ ਗੁਰੂ ਬਾਬਾ ਜੀ ਮ
ਰਦਾਨੇ ਉਪਰਿ ਮਿਹਰਵਾਨ ਹੋਇਆ ਜੀ ਅਕੀ ਜੋ ਆਹੀ ਸੋ ਮਰਦਾਨੇ ਨੂ ਆਖ ਸੁਣਾ
ਈ॥ ਰਾਗੁ ਤੁਖਾਰੀ ਵਿਚ ਸਬਦ ਬੋਲਿਆ ਮਹਲਾ੧ ॥ਏ ਮਨ ਮੇਰਿਆ
ਤੂ ਸਮਝੁ ਅਚੇਤ ਇਆਣਿਆ ਰਾਮ॥ਏ ਮਨ ਮੇਰਿਆ ਛਡਿ ਅਉਗਣ ਗੁਣਾ ਸਮ
ਾਣਿਆ ਰਾਮ॥ ਬਹੁ ਸੁਆਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ॥
ਕਿਉ ਦੁਤਰੁ ਤਰੀਐ ਜਮ ਡਰਿ ਮਰੀਐ ਜਮ ਕਾ ਪੰਥੁ ਦੁਹੇਲਾ॥ ਮਨਿ ਰਾਮ ਨਹੀ ਜਾਤਾ
ਸਾਝ ਪ੍ਰਭਾਤਾ ਅਉਘਟਿ ਰੁਧਾ ਕਿਆ ਕਰੇ॥ ਬੰਧਨਿ ਬਾਧਿਆ ਇਨ ਬਿਧਿ ਛੂਟੈ ਗੁਰ
ਮੁਖਿ ਸੇਵੈ ਨਰਹਰੇ॥੧॥ ਤਬ ਗੁਰੂ ਬਾਬੇ ਕਹਿਆ ਮਰਦਾਨਿਆ ਏਹੁ ਮਨ ਅ
ਚੇਤ ਇਆਣਾ ਕਿਉ ਹੋਇ ਰਹਿਆ ਹੈ ਤੂ ਸਮਝਤਾ ਕਿਉ ਨਹੀ ਮੇਰੇ ਮਨਾ ਤੂ ਅਉਗ
ਣ ਛਡਿ ਕੇਹੜੇ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਨਿੰਦਿਆ ਖੁਦੀ ਅਭਿਮਾਨ
ਅਤੇ ਕਵਾਉ ਕਿਆ ਨਾਮ ਦਾਨ ਇਸਨਾਨ ਸਚੁ ਸੀਲ ਸੰਜਮ ਸੰਤੋਖ ਦਾਇਆ
ਭਾਉ ਭਗਤ ਗਰੀਬੀ ਹਰਿ ਕੇ ਸੇਵਕਾ ਉਪਰ ਮਿਹਰਵਾਨ ਏਹ ਗੁਣ ਕਮਾਵੈ ਤੂ
ਪਰਮੇਸਰ ਜੀ ਕਾ ਨਾਮ ਸਤ ਹੈ ਗੁਰੂ ਕੇ ਪ੍ਰਸਾਦ ਜਪਨਾ ਜਹਾ ਇਸ ਜੀਅ ਕਾ ਕੋਈ ਨ
ਸਹਾਇ ਹੋਵੈਗਾ ਤਹਾਂ ਹਰਿ ਜੀ ਕਾ ਨਾਮ ਸਹਾਈ ਹੋਵੈਗਾ ਅਰ ਏਹ ਜੋ ਦੁਨੀਆ ਕੇ ਸ੍
ਆਦ ਰਸ ਭੋਗ ਤੂ ਜੋ ਲੇਤਾ ਹੈ ਪਰਮੇਸਰ ਜੀ ਕਾ ਨਾਮੁ ਵਿਸਾਰ ਕਰ ਸੋ ਤੁਝ ਕਉ ਏ
ਹੁ ਵਿਛੋੜਨਗੇ ਪਰਮੇਸਰ ਤੇ ਤੂ ਅਬ ਕਾ ਬਿਛੁੜਿਆ ਕਬ ਮਿਲੈਗਾ ਜੂਨੀ ਭਵਣ
ਪੜੈਗਾ ਤੁਝ ਕਉ ਜਮ ਕਾ ਡਰ ਸੁਝਤਾ ਨਾਹੀ ਜੋ ਨਿਤ ਪ੍ਰਤ ਸੰਸਾਰ ਕਉ ਲੀਏ ਜਾਤਾ ਹੈ
ਅਜ ਕੇ ਕਲ ਤੇਰੇ ਸਿਰ ਭੀ ਆਇ ਕੜਕਦਾ ਹੈ ਤੂ ਜਮ ਤੇ ਨਹੀ ਡਰਤਾ ਮਹਾ ਬਿਖ
ਮ ਪੰਥ ਜਮ ਕਾਲ ਕਾ ਸੁਣੀਦਾ ਹੈ ਅੰਤਰ ਲੋਭ ਬਿਆਪਤਾ ਹੈ ਮਨ ਕਉ ਨਿਕਸਨ ਨ
ਹੀ ਦੇਤਾ ਤੇਰੇ ਸੁਆਸ ਜਮਕਾਲ ਦੇਖਤਾ ਹੈ ਇਕ ਪਲਕ ਮਾਹਿ ਪਕੜ ਲੇਵੈਗਾ ਦੁਸ
ਤਰ ਸਾਗਰ ਅਗਨ ਕਾ ਤੈਨੇ ਲੰਘਣਾ ਹੈ ਮਹਾ ਬਿਖਮ ਪੈਡਾ ਤੇਰੇ ਸਿਰ ਉਪਰ ਹੈ ਏ
ਡੇ ਮਾਮਲੇ ਤੇਰੇ ਪੁਰ ਹੈ ਤੈਨੂ ਨਿੰਦ੍ਰਾ ਕਿਵ ਕਰ ਆਵਦੀ ਹੈ ਤਿੰਨ ਸੈ ਸਠ ਦਿਨਾ ਦਾ ਪੈ
ਡਾ ਹੈ ਤੇਰੇ ਸਿਰ ਤੇ ਖਰਚ ਪਲੇ ਤੇਰੇ ਹੈ ਨਾਹੀ ਅਗਨ ਕਾ ਪਾਣੀ ਕਾ ਸਾਗਰ ਲੰਘਣਾ
ਹੈ ਪਰ ਜਿਨ ਪਰਮੇਸਰ ਅਰਾਧਿਆ ਹੈ ਹੇ ਮਰਦਾਨਾ ਉਨਾ ਨੂ ਏਹ ਰਾਹ ਨਹੀ ਲੰਘਣ
ਪੈਦਾ ਜਬ ਸਾਂਝ ਕਾ ਸਮਾ ਹੋਇ ਸਵੇਰ ਕਾ ਸਮਾ ਹੋਇ ਤਬ ਭੀ ਪਰਮੇਸਰ ਕੋ ਅਰਾਧੇ

Sri Satguru Jagjit Singh Ji eLibrary NamdhariElibrary@gmail.com

ਤਉਇਸਕਾਭੁਲਾਹੋਵੈਗਾ ।ਇਉਨਾਕਰੇਪੰਜਪਹਿਰਧੰਧੇਕਮਾਵੇ ।ਤਿੰਨਪਹਿਰਸੋਇ ਰਹੇ ਤਾਪਰਮੇਸਰ ।ਕਿਸਵਕਤਮਿਲੈਗਾ ਅਰਜੀਵਕੀ ।ਕਾਲਿਆਣਕਬਹੋਵੈਗੀ

ਏਮਨਮੇਰਿਆ ਤੂੰ ਛੋਡ ਆਲਜੰਜਾਲਰਾਮਾ ।ਏਮਨਮੇਰਿਆ ਹਰਿਸਿਮਰਹੁ ਪੁਰਖ ।ਨਿਰਾਲਰਾਮਾ ।ਹਰਿਸਿਮਰਹੁ ਏਕੰਕਾਰੁ ਸਾਚਾ ਸਭੁਜਗਤੁ ।ਜਿਨਉਪਾਇਆ ।ਜਿਨਪਉਣਪਾਣੀਅਗਨਬਾਧੀ ਗੁਰਖੇਲ ਜਗਤੁਦਿਖਾਇਆ ।ਅਚਾਰਤੂਹੈ ਬੀਚਾਰਆਪੇਹਰਿਨਾਮਸੰਜਮਜਪਤਪੋ ।।ਸਿਖਾਸਿਆਣਪ ।ਪਿਆਰਪ੍ਰੀਤਮਨ ਮਹਰਿਕਾਜਪਜਪੋ। ਹੇਮਰਦਾਨਾ ਏਹਸੀਸਾਰਕੇਆਲਜੰਜਾਲਹੈਨ ਸੋਇ ਸਪ੍ਣੀਕੇ ।ਕਿਤੇਕੰਮਨਹੀਆਵਨਗੇ ਮਾਤਾ ।ਪਿਤਾ ਭੈਣ ਭਾਈ ਸਾਕ ਸੈਣ ।ਇਸ ਤ੍ਰੀ ਪੁਤ੍ਰ ਧੀਆ ਘਰ ਦਰ ਪਦਾਰਥ ਪਰਵਾਰ ।ਇਹ ।ਜਿਤਨੀਆਂ ਵਸਤੂ ਆਪਣੀ ਆਂ ਕਰਜਾਤੀਆਹੈਨ ਸੋਇਨਾਵਿਚ ਤੇਰਾਕੋਈ ਸਹਾਈਨਹੀ ਅਤੇ ਏਹ ਜੇਹੜੀ ਦੇਹੀਹੈ ।ਜਿਸਨੂੰਤੂਆਪਣੀ ਕਰਜਾਣਦਾਹੈ ਸੋਦੇਹੀ ਤੇਰੇਨਾਲੋ ਅਗੇਹੀ ।ਵਿਦਿਆਲੈ ਦੀਜਾਂਦੀਹੈ ਪ੍ਰਥਮੇਕਾਲੇ ਵਾਲ ਸੋ ਧਉਲੇ ਸੁਫੈਦਹੋਜਾਂਦੇ ਹੈਨ ਏਹ ਮੂਰਖਮਨੁ ਖੋਨੇਨਿਸਾਨੀਦੇਂਦੇਹੈਨ ਜੈਸੇਲਕੜੀਆਜਲਾਇਕੇ ਕੋਲੇ ।ਤਿਨਕੋਲਿਆਕੀ ਚਿਟੀਸੁਆਹ ਏਕਤਮਾਸਾਹੋਗਿਆ ਜਾਣਤੂਹੇਮਨਾ ਮਰਣ ਤੇਰੇ ਨਜੀਕਆਇ ਆਹੇ ਅਤੇਅਖੀਆਤੇਰੀਆ ਤੈਥੋ ਅਗੇਹੀ ।ਵਿਦਾਹੋਦੀਆਹੈਨ ਬੁਢੇਪਾਆਉ ਦਾਹੈ ਤਾ ਅਖੀਆ ਕੰਨ ਵਿਦਾਹੋਜਾਂਦੇਹੈਨ ਦੰਦਮੂੰਹੋ ਨਿਕਲਜਾਂਦੇਹੈਨ ਮੂੰਹਵੇਹ ਲਾਹੋਜਾਂਦਾਹੈ ਏਹਦੇਹੀ ਚਾਕਰੀਕਰਦੀਸੀ ਬੋਲਦੇਚਲਦੇਦੀ ।ਜਿਥੇਕਹੇ ਉਥੇਜ ਣਾ ।ਇਸਦੇਹੀਨੂੰਦਰਮਾਹਾ ।ਮਿਲਦਾਸੀ ਖਾਵਣਾਪਹਿਰਨ ਭੋਗ ।ਬਿਲਾਸ ਕਰਤੀ ਬੀ ਪੁਰਾਣੀ ਹੋਇਗਈ ਜੈਸੇਪੁਰਾਣਾ ਘਰ ।ਗਿਰਜਾਂਦਾਹੈ ਸੋਹਥਪੈਰ ਜੋਥੇ ਸੋਥ ਕਗਏ ਬੋਲਤਾ ਚਲਤਾ ਕਾਹਿਤਾਹੈ ਫਲਾਨੇ ਅਸਥਾਨਜਾਹਿਗਾ ਜਾਣ ਜਰੂਰਹੈ ਪਰਚਲਿਆਨਹੀਜਾਂਦਾ ਸੋ ਬੁਢੇਪੇਦੀਮਾਰੀ ਦੇਹੀਹੈਰਾਨਹੋਏਇਕਰ ।ਗਿਰਿਆਹੀ ਰਾਹੈਗੀ ਸੋਮਰਦਾਨਿਆ ਪੁਰਖਦੇਕੰਮੋਗਈ ਤਾਚਾਕਰੀਤੇਭੀਰਹੀ ਏਹਦੇਹੀ ਜੀਵਦਿਆਹੀ ।ਵਿਦਾ ਲੈਂਦੀਹੈ ਕੰਮਕਰਣੇ ਰਹਿਗਈ ।ਜਿਨਾਦੇ ਵਾਸਤੇਮਾਇਆ ਦੇਜੰਜਾਲਕਰਦਾਸੀ ਪਾਪਕਮਾਵਦਾਸੀ ਸੋਤੈਨੂੰਅਗੇਹੀ ਤਿਆਗਖੜੇਹੋਏ ਇਸਤ੍ਰੀਘਰਕੀ ਜੇਹੜੀਆਪਣੀਹੈ ਸੋ ਤੇਰੀ ।ਕਿਸੇਤਰਾਂਨਾਹੀ ਜੇਕਰ ਕਿਸੇਕੀ ਇ ਸਤ੍ਰੀਵਲਦੇਖੇਗਾ ਤਾਓਹਭੀਪਰਪੁਰਖਕੋ ਤਕੇਗੀ ਜੇਹੜਾ ਤੂੰਜਾਣਨਾਹੈਪੁਤ੍ਰਮੇ ਰਾਹੈ ਸੋ ।ਜਿਸਵਖਤ ।ਵਿਆਹਕੀਆ ਓਹਅਪਨੀ ਔਰਤਕਾਹੈ ਅਰਧੀਆਜੋ

Sri Satguru Jagjit Singh Ji eLibrary NamdhariElibrary@gmail.com

ਆਪਣੀ ਜਾਣਦੇ ਥੇ ਸੋ ਜਬ ਉਸਕੇ ਬਿਆਹ ਤਬ ਓਹਿ ਪਰਾਈ ਹੋਇਗਈ ਸੋ ਨ
ਤੇਰਾ ਪੁਤ੍ਰ ਨ ਤੇਰੀ ਧੀਅ ਤੇਰੇ ਕਿਸੇ ਤਰਾ ਨਹੀ ਹੁੰਦੇ ਸੋ ਮਰਦਾਨਿਆ ਏਹ ਨਾਨਕ ਨਿ
ਰਗੁਣਿਆਰਾ ਕਿਤ ਗੁਣ ਪਰਮੇਸਰ ਪਾਵੈ ਗੋਬਿੰਦ ਸੇ ਪ੍ਰੀਤ ਕਰੈਗਾ ਤਾ ਸਿਝੈਗ
ਪਰਮੇਸਰ ਜੀ ਭੀ ਤਬ ਸਹਾਇ ਹੁੰਦਾ ਹੈ ਜਾ ਪਰਮੇਸਰ ਕਾ ਸਿਮਰਨ ਕਰੀਐ ਇਸ
ਮਾਨੁਖ ਦੇਹ ਵਿਖੇ ਜੋ ਏਹ ਜੀਵ ਆਇਆ ਹੈ ਇਸ ਵਿਖੇ ਭੀ ਤਿੰਨ ਗੁਣ ਹੈਨ ਪਉਣ
ਪਾਣੀ ਅਗਨਿ ਏਹ ਤਿੰਨੇ ਆਪਸ ਮੇ ਵੈਰੀ ਹੈ ਅਰ ਇਸ ਦੇਹੀ ਮੇ ਇਕਠੇ ਰਹਿਤੇ ਹੈ
ਐਸਾ ਪਰਮੇਸਰ ਕਰਨਹਾਰ ਹੈ ਇਨਾ ਤਿੰਨਾ ਨੂ ਸਾਰੇ ਬ੍ਰਹਮੰਡ ਵਿਖੇ ਇਕਠੇ ਕਰ ਰਖੇ
ਹੈਨ ਤਿਸ ਪਰਮੇਸਰ ਐਸੇ ਸਾਮਰਥ ਕੋ ਰਾਤ ਦਿਨ ਹਰ ਵੇਲੇ ਜਪੇ ਸਾਝ ਭੀ ਸਵੇ
ਰੇ ਭੀ ਜਪੇ ਜੋ ਗੁਰੂ ਨੇ ਪਰਮੇਸਰ ਕਾ ਨਾਮ ਮੰਤ੍ਰ ਦੀਆ ਹੈ ਤਿਸ ਕਉ ਜਪਤੇ ਹੀ ਰਹੇ
ਜਹਾਂ ਸਾਧਸੰਗਤ ਹੋ ਤਹਾਂ ਬਾਸਾ ਪਾਵੈਂਗੇ ਮਹਾ ਸੁਖੀ ਹੋਵਹੁਗੇ ਜੋ ਅਧਰਮੀ ਹੋ
ਇਗਾ ਸੋ ਗਲ ਜਾਵੇਗਾ ਹੱਕ ਭੀ ਅਨਹੱਕ ਭੀ ਮਾਰੀਐਗਾ ਕਿਉਜੋ ਧਰਮ ਵਿਚ
ਵਿਸਨ ਜੀ ਕਾ ਵਾਸਾ ਹੈ ਅਧਰਮ ਵਿਚ ਸੈਤਾਨ ਕਾ ਵਾਸਾ ਹੈ ਸੋ ਸੈਤਾਨ ਕੋ ਬਿਸਨ
ਜੀ ਮਾਰ ਨਿਕਾਲਤੇ ਹੈ ਤਕੜੀ ਸਜਾਇ ਦੇਤੇ ਹੈ ਜਮ ਡੰਡ ਕੇ ਹਵਾਲੇ ਕਰੀਐਗਾ
ਅਧਰਮੀ ਕੋ ਤੇ ਜਮ ਮਾਰ ਕਰ ਅਧਰਮੀ ਕੋ ਨਰਕ ਮਾਹਿ ਪਾਵਹਿਗੇ ਮਰਦਾਨਿ
ਆ ਜਦ ਕਦ ਇਸ ਜੀਅ ਕੇ ਰਾਮ ਕਾ ਨਾਮ ਹੀ ਸਹਾਈ ਹੋਵੈਗਾ ਅਪਨੀ ਕਿਰਤ
ਭੀ ਕਰੈ ਪਰਮੇਸਰ ਕਉ ਭੀ ਸਿਮਰਤਾ ਰਹੇ ਤਬ ਇਸ ਜੀਵ ਕਾ ਛੁਟਕਾਰਾ ਹੋਵੇਗਾ
ਪਰਮੇਸਰ ਜੀ ਕੇ ਨਾਮ ਕੀ ਮਹਿਮਾ ਜਾਨਤਾ ਨਹੀ ਤਬ ਮਹਿਮਾ ਜਾਨੈਗਾ ਜਬ ਅ
ਗੇ ਜਾਇਗਾ ਨਾਮ ਬਿਨਾ ਇਸ ਪ੍ਰਾਣੀ ਕੋ ਦੁਖ ਲਾਗੇਗਾ ਦੁਖੀ ਹੋਇਕੇ ਹਾਇ ਹਾਇ
ਕਰਕੇ ਪਛਤਾਵੈਗਾ ਏਹ ਵੇਲਾ ਹਥ ਆਵਨੇ ਕਾ ਨਾਹੀ ਪਰਮੇਸਰ ਕੇ ਭਜਨ ਵਾਲਿ
ਆ ਕੋ ਜਮ ਆਖੇ ਸੇ ਭੀ ਨਹੀ ਦੇਖੇਗਾ ਜਮ ਕੀ ਸਾਸਨਾ ਤੇ ਛੁਟੇਗਾ ਸਤਗੁਰੂ ਕਾ
ਸਬਦ ਗਾਵਤਾ ਪੜ੍ਹਤਾ ਰਹੁ ਏਹੀ ਜਾਣ ਤੂੰ ਜੋ ਸਤਿਗੁਰੂ ਪਰਮੇਸਰ ਮੇਰੇ ਸੰਗ ਹੀ
ਹੈ ਏਕ ਪਲਕ ਛਿਨ ਭੀ ਦੂਰ ਨਹੀ ਹੈ ਨਾਨਕ ਸਿਮਰਹੁ ਸਾਸ ਸਾਸ ਜੇ ਸਦਾ ਰਹੈ ਹ
ਜੂਰ ਹਿਤ ਕਰ ਸਿਮਰਹੁ ਸਾਹਿਬੈ ਜੋ ਨਾਹਿ ਕਤਹੀ ਦੂਰਾ ॥੧॥ ਤਾ ਮਰਦਾਨੇ ਮਥਾ ਟੇਕਿ
ਆ ਏ ਮਨ ਮੇਰਿਆ ਤੂੰ ਥਿਰ ਰਹੁ ਚੋਟ ਨ ਖਾਵਈ ਰਾਮਾ ਇ ਮਨ ਮੇਰਿਆ ਗੁ
ਣ ਗਾਵਹਿ ਸਹਜ ਸਮਾਵਹਿ ਰਾਮਾ ਗੁਣ ਗਾਈਏ ਰਾਮ ਰਸਾਲ ਰਸੁ ਮੁਣਿ
ਆਨ ਮੰਦੁਨ ਸਾਰਏ ਤ੍ਰੈਲੋਇ ਦੀਪਕ ਸਬਦ ਚਾਨਣ ਪੰਚ ਦੂਤ ਸੰਘਾਰਏ ਭ
ਉ ਕਾਟ ਨਿਰਭਉ ਤਰਹਿ ਦੁਤਰ ਗੁਰ ਮਿਲ ਕਾਰਜ ਸਾਰਏ ਰੂਪ ਰੰਗ ਪਿਆਰ ਹ

Sri Satguru Jagjit Singh Ji eLibrary NamdhariElibrary@gmail.com

ਰਿਜਿਉ ਹਰਿ ਆਪ ਕਿਰਪਾ ਧਾਰਏ॥੧॥ ਸੁਣ ਮਰਦਾਨਿਆ ਤੂੰ ਮੇਰਾ ਸਮੀਪ ਗਾਹ
ਣਵਾਲਾ ਹੈ ਮੇਰਾ ਕਹਿਣਾਂ ਕੰਨੀ ਸੁਣ ਪ੍ਰੇਮ ਨਾਲ ਆਪਣੇ ਮਨ ਨੂੰ ਇਨਾ ਬਚਨਾਂ ਪੁਰ
ਸਾਬਿਰ ਕਰੈਂਗਾ ਤਾਂ ਜਮ ਕੀ ਚੋਟ ਤੇ ਬਚਾਂਹਿਗਾ ਜੇ ਤੂੰ ਪ੍ਰੇਮ ਪ੍ਰੀਤ ਲਾਇ ਕਰ ਹਰਜੀ ਪਿ
ਆਰੇ ਕੀ ਭਗਤ ਭਾਉ ਕਰਹਿਗਾ ਹਰਨਾਮ ਪੜ੍ਹਹਿਗਾ ਗਾਵਹਿੰਗਾ ਹਿਰਦੇ ਬਸਾਵ
ਹਿੰਗਾ ਤਾਂ ਤੁਸਕਉ ਸਦਾ ਸਹਿਜ ਸੁਖ ਮੇਂ ਪਰਮੇਸਰ ਜੀ ਰਖੇਗਾ ਤੁਮ ਕਉ ਚਿੰਤਾ ਨ
ਬਿਆਪੇਗੀ ਸਤਗੁਰ ਕਾ ਆਸਰਾ ਮਨ ਮੇ ਲੀਏ ਰਹੁ ਤੇਰੀਆਂ ਸਗਲ ਆਸਾ ਸ
ਤਗੁਰ ਪਰਮੇਸਰ ਪੂਰਨ ਕਰੈਗਾ ਅਚਿੰਤ ਰਿਜਕ ਪਹੁਚਾਵੈਗਾ ਪਰਤੂੰ ਰਸਾਇ ਰਸ
ਇਕਰ ਹਰਜੀ ਕੇ ਗੁਣ ਗਾਵਤਾ ਰਹੁ ਇਸੀ ਕਿਰਤ ਮਾਹਿ ਤੇਰੀ ਦੇਹ ਛੁਟੇਗੀ ਤਬ
ਪਰਮੇਸਰ ਰੀਝੇਗਾ ਪਰਮੇਸਰ ਜੀ ਕਾ ਸਿਮਰਨ ਕੈਸਾ ਹੈ ਜੋ ਭਗਵੰਤ ਕੋ ਸਿਮਰਤੇ ਹੈਂ
ਤਿਨ ਕੇ ਨੇਤ੍ਰ ਲਾਲ ਭੀਨੇ ਹੋਇ ਰਹਿਤੇ ਹੈ ਤਿਨ ਕੇ ਮਾਥੇ ਪਰ ਤਿਲਕ ਭੀ ਜੋਤ ਸਾਥ ਹੋ
ਇ ਜਾਤਾ ਹੈ ਜਿਹਬਾ ਕੀ ਰਸੀਲੀ ਹੋਇ ਜਾਤੀ ਹੈ ਤਿਨਾਂ ਲੋਕਾਂ ਵਿਚ ਪਰਮੇਸਰ ਕੇ
ਨਾਮ ਕਾ ਉਜਾਲਾ ਹੈ ਗੁਰੂ ਕਾ ਸਬਦ ਨਾ ਹੋਤਾ ਤਬ ਜਗਤ ਸੰਸਾਰ ਕਾ ਅੰਧਕਾਰ ਦੂਰ
ਨਹੀ ਹੋਤਾ ਸਬਦ ਕਾ ਹੀ ਪਰਗਾਸ ਹੈ ਮਰਦਾਨਿਆ ਜਗਤ ਸੰਸਾਰ ਕਾ ਸੁਖ ਦੇਖ
ਕੇ ਭੁਲਣਾਂ ਨਹੀ ਗੁਰੂ ਜੀ ਦੇ ਵਲ ਦਰੁਸਤ ਰਹਿਣਾਂ ਅਗੇ ਦੁਤਰੰ ਸਾਗਰ ਅਗਾ
ਨਕ ਜੋ ਹੈ ਸੋ ਗੁਰੂ ਕੇ ਸਬਦ ਕੇ ਆਸਰੇ ਪਾਰ ਲਿਘਾਹਿਗਾ ਤਾਂ ਮਰਦਾਨੇ ਗੁਰੂ ਜੀ ਕੀ
ਉਸਤਤਿ ਕੀਤੀ ਧੰਨ ਨਾਨਕ ਕਾਦੂਆਣਾ ਨਿਮਾਣਿਆਂ ਦਾ ਮਾਣ ਨਿਤਾਣਿਆਂ ਦਾ
ਤਾਣ ਤੂੰ ਸਚਾ ਗੁਰੂ ਅਬਗਤੀ ਬਾਣ ਗਇ ਮਨਾ ਮੇਰਿਆ ਤੂੰ ਕਿਆ ਲੈ ਆ
ਇਆ ਕਿਆ ਲੈ ਜਾਇ ਸੀਰਾਮਾ ਇ ਮਨਾ ਮੇਰਿਤਾ ਤਬ ਛੁਟਸੀ ਜਾ ਭ੍ਰਮ ਚੁਕਾਇ
ਸੀਰਾਮਾ ਧਨ ਸੰਚਹੁ ਹਰਿ ਨਾਮੁ ਵਖਰ ਗੁਰਸਬਦ ਭਾਉ ਪਛਾਣੇਗਾ ਮੈਲ ਪਰਹ
ਸਬਦ ਨਿਰਮਲ ਮਹਿਲ ਸਾਚ ਘਰ ਆਣੋ ਪਤਿ ਨਾਮ ਪਾਇਆ ਘਰ ਸਿਧਾਇ
ਆ ਵੈਲੋਇ ਅੰਮ੍ਰਿਤ ਪੀਜੈ ਹਰਿਨਾਮੁ ਧਿਆਈਐ ਗੁਰਦਰਸਨ ਪਾਈਐ ਛਡ
ਭਾਗ ਜਪੀਐ ਹਰਿ ਜਸੋ॥ ਹੇ ਮਰਦਾਨਿਆਂ ਜਿਤਨਾ ਚਿਰ ਏਹੁ ਪ੍ਰਾਣੀ ਪਹਿਲੇ
ਆਪਣੇ ਆਪ ਨੂੰ ਨਹੀ ਪਛਾਣਦਾ ਜਦ ਜੀਆ ਹੈ ਤਦ ਕਿਆ ਲੈ ਆਇਆ ਹੈ
ਜਬ ਇਥੋ ਜਾਇਗਾ ਤਦ ਕਿਆ ਲੈ ਜਾਵੇਗਾ ਕਿਤਨੀਆ ਪੰਡ ਬੰਨ ਕੇ ਲੈ ਜਾਵੇ
ਗਾ ਇਕ ਨਉ ਗਜ ਕਪੜਾ ਤਖਤਾ ਨਉ ਮਣ ਲਕੜੀ ਮਿਟੀ ਦੀ ਕੁਨਾਲੀ ਪਾ
ਉਕਰ ਆਦ ਜਵੰਦਾ ਏਹੁ ਸਾਥ ਪਰ ਏਥੇ ਹੀ ਆਦਾ ਜਵਦਾ ਕੁਤਿਆਂ ਖਾਧ
ਘੜੀ ਕੁਨਾਲੀ ਜਿਮੀ ਤੇ ਭੰਨੀ ਲਕੜੀ ਕਪੜਾ ਅਗਨ ਜਲਾਇਆ ਲੋਗਾ

Sri Satguru Jagjit Singh Ji eLibrary NamdhariElibrary@gmail.com

ਆਇਆ ਨੰਗਾਹੀਗਇਆ ਵਲਛਲਕਰਕੇਜੋ ਖਟਿਆ ਕਮਾਇਆ ਜੋੜਿਆ
ਸੀ ਜੇਹੜਾ ਜੋਰੂਦੇਹਥਆਇਆ ਸੋਜੋਰੂਲੀਤਾ ਜੋਪੁਤ੍ਰਾਧੀਆਂਦੇਬਿਆਹਕੀ
ਤੇਜੋ ਓਨਾਦੇਹੋਏ ਨਫਰਾਚਾਕਰਾਦੇਹਥਲਗਾ ਸੋਚਾਕਰਾਂਚਾਕਰੀ ਲੀਤੀ
ਏਹਮੂਰਖਖਾਲੀਹਥਆਇਆ ਖਾਲੀਹਥਹੀਗਇਆ ਪਾਪਕਰਕੇਜੇਹੜਾ
ਧਨਕਮਾਇਆਸੀ ਸੋਸਨਬੰਧੀ ਲੈਗਏ ਇਸਕੇਸਾਥਨਹੀਗਇਆਂ ਨਾਕੋ
ਈਮਿਤ੍ਰ ਨਾਯਾਰ ਨਾਕੁਟੰਬੀ ਓਥੇਕੋਈਨਾਪਕੜਿਆ ਜੇਹੜਾ ਰਾਹਜਾਂਦਿਆਂਇ
ਸਦੇਕੰਮਆਵਦਾ ਜਿਉਬਲਦਕਮਾਈਕਰਦੇਹੈਨ ਅਤੇ ਰਾਜੇਰਾਉਰੰਕਸ
ਭੁਕੋਈਖਾਤੇਹੈ ਬਲਦਾਂਦੇਮੂਹਛਿਲਕੇ ਤੇਪ੍ਯਾਸਵਿਚਫਿਰਦੇਹੈਨ ਤੈਸੇਏਹੁਨ
ਪ੍ਰਾਣੀਆਕੀਕਮਾਈ ਹਰਅਰਥਕੋਈਨਾਹੀ ਲਾਇਸਕਦੇ ਮਰਦਾਨਿਆ
ਸਬਦ ਕਿਆ ਕਹਿਦਾਹੈ ਅਤੇ ਏਹਪ੍ਰਾਣੀਕਿਆਕਮਾਵਦੇਹੈਨ ਜੋਏਹਮਾਇ
ਆਕਿਸੇਦੇਪਿਛੇਨਾਚਲੀ ਅਤੇਅਗੇਕਵਨਲੈਜਾਇਗਾ ਮਾਇਆਤਿਸੇਕੀਹੈ
ਜੋਹਰਅਰਥਖਰਚਕਰਦਾਹੈ ਸੋਈਧਨਵਾਲਾਹੈ ਜੋਪਰਮੇਸਰਪਾਸੇਲਾਵਦ
ਹੈ ਇਸਜੀਵਕੋਭਰਮਮਾਇਆਂਨੇਢਾਲਗਾਹੈ ਜੇਏਹਭਰਮਗਵਾਏਤਾਂਜਮ
ਦੀਮਾਰਤੇਛੁਟਪਏ ਇਸਪ੍ਰਾਣੀਕਵਨਧਨਜੋੜਿਆਹੈ ਜੋਸ੍ਰੀਰਾਮਨਾਮਕਾਜਪ
ਸੋਇਸਕੇਸਾਥਚਲੇਗਾ ਸੋਈਏਹੁਧਨਪ੍ਰਾਣੀਸੰਚਦਾਨਹੀ ਬਾਬਾਰਾਮਨਾਮਬੈ
ਸੰਤ੍ਰਹੈ ਗੁਰਕਹਿਆਏਹਮੰਤ੍ਰ ਤਾਮਰਦਾਨੇਅਰਦਾਸਕੀਤੀ ਹੇਗੁਰੂਜੀ ਹੇਮਿ
ਹਰਵਾਨਜੀ ਏਹਜੀਵਗੁਰੂਵਿਚਦੇ ਮਿਲਦਾਹੈ ਕਿਗੁਰੂਤੇਬਗੈਰਭੀਮਿਲਦਾਹੈ
ਤਾਂਗੁਰੂਜੀਕਹਿਆ ਗਾਏਮਨਮੇਰਿਆ ਬਿਨਪਉੜੀਮੰਦਰਕਿਉਚੜਾਹਿ
ਮਾਏਮਨਮੇਰਿਆ ਬਿਨਬੇੜੀਪਾਰਨਪੜੀਐਰਾਮਾ ਪਾਰਸਾਜਨਅਪਾਰਪ੍ਰੀ
ਤਮਗੁਰਸਬਦਸੁਰਤਲੰਘਾਵਏ ਮਿਲਸਾਧਸੰਗਤਕਰਹਿਰਲੀਆਂ ਫਿਰ
ਨਾਹਿਪਛੁਤਾਵਏ ਕਰਕਿਰਪਾ ਦੇਹਦਾਨੁਦਾਇਆਲਸਾਚਾਹਰਿਨਾਮੁ ਸੰਗਤਪ
ਵਓ ਨਾਨਕਪੈਅੰਪੈ ਸੁਨਹੁਪ੍ਰੀਤਮਗੁਰਸਬਦਮਨਸਮਝਾਵਏ। ਮਰਦਾਨਿ
ਆ ਬਿਨਪਉੜੀਤੇਮੰਦਰ ਮਹਿਲਾਂਪਰ ਨਹੀਚੜ੍ਹਿਆਜਾਂਦਾ ਜਿਉਬੇੜੀਬਿਨ
ਪਾਰਨਹੀਉਤਰਦਾ ਤਿਉਗੁਰਾਂਬਿਨਾਪਰਮੇਸਰਨਹੀਮਿਲਦਾ ਅਤੇਪਰਮੇਸਰ
ਨੇਮਾਇਆਕਾਦਰੀਆਉ ਜਗਤਮੇਚਲਾਇਆਹੈ ਦਰੀਆਓਪਾਰਪਰਮੇਸ
ਰਹੈ ਜੋਮਾਇਆਕੋਤਰੇਸੋਪਰਮੇਸਰਕੋਮਿਲੇ ਮਾਇਆਕਾਤਰਨਾਏਹਹੈਪਰਮੇ
ਸਰਅਰਥਖਰਚਕਰਨੀ ਸੋਜਾਇਪਾਰਪੜੇਗਾ ਪਰਮੇਸਰਕੋਮਿਲੇਗਾ ਅਰ

Sri Satguru Jagjit Singh Ji eLibrary NamdhariElibrary@gmail.com

ਜੋ ਮਾਇਆ ਨਾਲ ਲਪਟਿਆ ਹੈ ਅਰੁ ਤਿਆਗ ਕੁਛ ਨਹੀ ਸਕਤਾ ਸੋ ਵੀਚੇ ਹੀ ਡੂਬ
ਦਾ ਹੈ ਪਰਮੇਸਰ ਕਾ ਨਾਮ ਲੇਵਹੁ ਮਰਦਾਨਿਆ ਮਾਇਆ ਕੇ ਲਪਟੇ ਨਰਕ ਜਾਵ
ਹਿਗੇ ਅਤੇ ਪਰਮੇਸਰ ਕੇ ਹਿਤ ਕਰਨੇ ਵਾਲੇ ਈਹਾ ਸੁਖ ਭੋਗਤੇ ਹੈ ਆਗੇ ਸੁਰਗ ਮ
ਹਿ ਜਾਵਹਿਗੇ ਫੇਰ ਮੋਖ ਮੁਕਤਿ ਕਉ ਪ੍ਰਾਪਤਿ ਹੋਵਹਿਗੇ ਗੁਰਮੁਖਾਂ ਕਾ ਛੁਟਕਾਰਾ
ਈਹਾਂ ਭੀ ਆਗੇ ਭੀ ਹੋਇਗਾ ਅਰ ਸਾਕਤਾਂ ਕਉ ਠਉਰ ਕੋਈ ਨਹੀ ਸੰਸਾਰ ਚਲਣਾ
ਚਲਣਾ ਕਹਿਤਾ ਹੈ ਪਰ ਈਹਾਂ ਤੇ ਗੁਰੂ ਸਾਬ ਮਿਲੇ ਭੀ ਨਹੀ ਓਹ ਅਸਥਾਨ ਕੇਹੜਾ ਹੈ
ਜਿਥੇ ਜਾਇਕੇ ਬਸਨਾ ਹੈ ਓਹ ਪੁਰਸ ਅੰਧੇ ਅਗਿਆਨੀ ਹੈ ਜੇਹੜੇ ਗੁਰੂ ਕੇ ਦੂਸਰਾ
ਜਾਨਤੇ ਹੈ ਗੁਰੂ ਪਰਮੇਸਰ ਇਕੋ ਹੈ ਹਰਿ ਰੂਠੇ ਤੋ ਗੁਰ ਪਾਸ ਜਾਵੇ ਤੌ ਬਚਰਹਿਤਾ ਹੈ
ਜੋ ਗੁਰੂ ਰੂਠੇ ਤਉ ਅਸਥਾਨ ਕੋਈ ਨਹੀ ਜਹਾ ਸਮਾਈ ਹੋਵੇ ਫੇਰ ਬਾਬਾ ਜੀ ਨੇ ਕਰ
ਤਾਰ ਕਾ ਧੰਨਵਾਦ ਕਰਕੇ ਮਥਾ ਟੇਕਿਆ ਅਤੇ ਮਰਦਾਨਾ ਗੁਰੂ ਕੀ ਚਰਨੀ ਪਾਇਆ

ਗਿਆ ਆਗੇ ਸਾਖੀ ਠਗਾਂ ਨਾਲ ਹੋਈ।

ਅਗੇ ਗੁਰੂ ਜੀ ਜਾਂਦੇ ਜਾਂਦੇ ਠਗਾਂ ਦੀ ਵਸਤੀ ਵਿਚ ਜਾਇ ਵੜੇ ਇਕ ਠਗ ਦੇ ਘਰ
ਰਾਤਿ ਕੋ ਜਾਇ ਰਹੇ ਹੋਰ ਸਭੁ ਠਗ ਇਕਠੇ ਹੋਇਕਰ ਉਸ ਦੇ ਘਰ ਆਏ ਤੇ ਕਹਿਣ
ਲਗੇ ਸੁਣ ਭਾਈ ਏਹ ਸਿਕਾਰ ਤੇਰੇ ਪਾਸ ਬਡਾ ਆਇਆ ਹੈ ਇਸ ਦੇ ਪਾਸ ਬਹੁਤ
ਮਾਲ ਮਤਾਹ ਹੈ ਇਸ ਦੀ ਭਲੀ ਤਰਾਂ ਖਿਜਮਤ ਕਰਨੀ ਅਸੀ ਤੈਨੂੰ ਵਡੇ ਵੇਲੇ ਆਇ
ਕੇ ਪੁਛਾਂਗੇ ਏਹ ਗਲ ਕਹਿਕਰ ਓਹ ਠਗ ਆਪੋ ਆਪਣੀ ਘਰੀਂ ਉਠਿ ਗਏ ਤਾਂ ਸਤਿ
ਕੇ ਗੁਰੂ ਕੇ ਹੁਕਮ ਨਾਲ ਉਨ ਠਗਾਂ ਨੂੰ ਅਜੇਹੀ ਨੀਂਦ ਆਈ ਜੋ ਸੁਤਿਆਂ ਸੁਤਿਆਂ
ਸਾਰੀ ਨਗਰੀ ਕੇ ਲੋਕਾਂ ਨੂੰ ਸਵਾ ਪਹਰ ਦਿਨ ਚੜ੍ਹਿਆ ਅਤੇ ਸਤਿਗੁਰੂ ਜੀ ਵਡੀ ਵੇ
ਲੇ ਹੀ ਉਠ ਕਰਿ ਚਲਦੇ ਰਹੇ ਅਤੇ ਜਿਸ ਵੇਲੇ ਉਨ ਠਗਾਂ ਨੂੰ ਸੁਰਤ ਆਈ ਉਸੀ ਵੇ
ਲੇ ਉਠ ਕਰ ਉਸ ਠਗ ਦੇ ਘਰ ਆਏ ਆਇਕਰ ਕਹਿਣ ਲਗੇ ਲਿਆਉ ਭਾਈ ਸਾ
ਡੀ ਵੰਡ ਤਾਂ ਉਸ ਘਰ ਵਾਲੇ ਠਗ ਨੇ ਕਹਿਆ ਭਾਈ ਮੈਨੂੰ ਤਾਂ ਕੋਈ ਖਬਰ ਹੀ ਨਹੀ ਰਹੀ
ਮੈਨੂੰ ਤਾਂ ਤੁਸਾ ਹੁਣੇ ਸੁਤੇ ਹੋਏ ਨੂੰ ਹੀ ਆਇ ਜਗਾਇਆ ਹੈ ਏਹ ਗਲ ਸੁਣਕਰ ਉਨ
ਠਗਾਂ ਨੂੰ ਚਿਪ ਲਗੀ ਤੇ ਕਹਿਣ ਲਗੇ ਤੂੰ ਝੂਠਾ ਹੈ ਏਹ ਦੌਲਤ ਤੇਰੇ ਹਥ ਆਈ ਹੈ ਤੂੰ ਪ
ਚਾਇਆ ਲੋੜਦਾ ਹੈ ਉਸ ਦੇ ਨਾਲ ਸਭ ਠਗ ਲਗੇ ਲੜਾਈ ਕਰਨ ਉਸ ਠਗ ਨੇ
ਆਪਣੇ ਗੁਰ ਪੀਰ ਦੀ ਸਪਤ ਖਾਧੀ ਤਾਂ ਭੀ ਓਹ ਮੰਨਣ ਨਹੀ ਏਹੀ ਕਹਿਨ ਤੂੰ ਰਾਤ
ਨੂੰ ਉਨਾਨੂੰ ਮਾਰਕੇ ਸਾਰੀ ਮਤਾਹ ਤੂੰਹੀ ਸਾਂਭੁ ਨਾ ਹੈ ਤਾਂ ਸਹੁ ਸੁਗੰਦ ਜੋਟੇ ਕੀਤੀ ਤਾਂ ਫੇ
ਰ ਚਾਰ ਜੁਆਨ ਬਡੇ ਚਲਾਕ ਗੁਰੂ ਜੀ ਕਾ ਖੋਜ ਲੈਕਰ ਪੀਛੇ ਦੌੜੇ ਪੰਜਾਂ ਕੋਹਾਂ ਤੇ ਸ੍ਰੀ

ਗੁਰੂਜੀਨੂੰ ਠਗ ਜਾਇ ਮਿਲੇ ਬਡੀ ਉਜਾੜ੍ਹ ਵਿਚਿ ਅਤੇ ਕਹਿਣ ਲਗੇ ਭਾਈ ਤੂੰ ਹੁਣ ਖ
ਲ੍ਹੋਤਾ ਹੈ ਅਰ ਤੂੰ ਕਿਥੇ ਜਾਵਹਿਗਾ ਤੈਨੂੰ ਜਾਣ ਨਹੀਂ ਦੇਂਦੇ ਹੁਣ ਤੂੰ ਪਕੜ੍ਹ ਲਿਆ ਹੈ
ਸਾਡੀ ਮਾਲ ਮਤਾਹ ਲੈਕਰ ਤੂੰ ਨੱਠਾ ਹੈ ਹੁਣ ਤੈਨੂੰ ਬਾਇ ਮਾਰਦੇ ਹਾਂ ਸ੍ਰੀ ਗੁਰੂ ਜੀ ਨੇ ਉ
ਨ ਠਗਾਂ ਦੀ ਵੱਲ ਮੂਹ ਕਰਕੇ ਡਿਠਾ ਤਾਂ ਓਹੁ ਠਗ ਦਰਸਨ ਕਰਦਿਆਂ ਹੀ ਨਾਲਿ ਨਿ
ਰਬਲ ਹੋਇ ਗਇਆ ਤਾਂ ਗੁਰੂ ਜੀ ਨੇ ਕਹਿਆ ਭਾਈ ਤੁਸੀਂ ਮੈਨੂੰ ਕਿਆ ਆਖਦੇ ਹੋ
ਤਾਂ ਠੱਗਾਂ ਨੇ ਕਹਿਆ ਹੇ ਭਾਈ ਜੋ ਤੇਰੇ ਪਾਸ ਮਤਾਹੁ ਹੈਗੀ ਹੈ ਸੋ ਤੂੰ ਅਸਾਨੂੰ ਦੇਹੁ ਅਭ
ਇਸੇ ਗੱਲ ਵਿਚ ਤੇਰੀ ਖਲਾਸੀ ਹੈ ਨਹੀਂ ਤਾਂ ਅਸੀਂ ਤੈਨੂੰ ਬਾਇ ਮਾਰਾਂਗੇ ਤਾਂ ਸ੍ਰੀ ਗੁਰੂ ਜੀ
ਨੇ ਕਹਿਆ ਭਲਾ ਭਾਈ ਜੀ ਹੁਣ ਤੁਸੀਂ ਠੰਢੇ ਹੋਵੋ ਅਸੀਂ ਤਾਂ ਤੁਹਾਡੇ ਵਸ ਪਏ ਹਾਂ ਅ
ਰ ਨਸ ਭੁਜ ਨਹੀਂ ਜਾਇ ਸਕਦੇ ਪਰ ਤੁਸੀਂ ਇਕ ਕੰਮ ਕਰੋ ਏਹੁ ਗਛ ਬਾਂਉਹੇ ਹੁਣ ਤੁਸੀਂ
ਇਥੇ ਬੈਠੋ ਅਤੇ ਪ੍ਰਸਾਦਿ ਕਰੋ ਫੇਰ ਤੁਸੀਂ ਮੈਨੂੰ ਮਾਰਿਕੇ ਅਰੁ ਦਾਗ ਦੇਕੈ ਸਭ ਕੁਛ ਲੈ
ਜਾਈਓ ਤਾਂ ਉਨ ਠਗਾਂ ਨੇ ਕਹਿਆ ਹੇ ਭਾਈ ਇਥੇ ਪਰਸਾਦਿ ਕਿਉਂ ਕਰਿ ਹੋਵੇਗਾ ਤਾਂ
ਸ੍ਰੀ ਗੁਰੂ ਜੀ ਕਹਿਆ ਭਾਈ ਓਹ ਜੋ ਇਕ ਸਿਖ ਮਹੀਆਂ ਚਾਰਦਾ ਹੈ ਉਸ ਪਾਸ ਇ
ਕ ਕੋਰਾ ਭਾਂਡਾ ਹੈ ਉਸ ਭਾਂਡੇ ਵਿਚ ਤੁਸੀਂ ਦੁਧ ਚੁਆਇ ਲਿਆਵੋ ਅਰੁ ਇਥੇ ਖੀਰ ਕਰ
ਗੇ ਤਾਂ ਉਨਾਂ ਠੱਗਾਂ ਨੇ ਉਸ ਪਾਸ ਜਾਇਕੇ ਦੁਧ ਚੁਆਇ ਲਿਆਏ ਤਾਂ ਫੇਰ ਉਹ ਠਗ
ਕਹਿਣ ਲਗੇ ਅਗ ਕਿਥੋਂ ਲਈਏ ਤਾਂ ਗੁਰੂ ਜੀ ਨੇ ਕਹਾ ਭਾਈ ਓਹ ਦੇਖੋ ਧੂਆਂ ਨਿ
ਕਲਦਾ ਹੈ ਉਥੋਂ ਜਾਇਕਰ ਅਗ ਲੈ ਆਵੋ ਉਥੇ ਇਕ ਮੁਰਦਾ ਸੜਦਾ ਸੀ ਤਾਂ ਉਨਾ
ਠਗਾਂ ਕਹਿਆ ਭਾਈ ਤੂੰ ਅਸਾਨੂੰ ਦਗਾ ਦੇਂਦਾ ਹੈ ਅਸੀਂ ਉਸ ਪਾਸੇ ਜਾਵੀਏ ਅਤੇ ਤੂੰ
ਪਿਛੋਂ ਕਿਤੇ ਨਸ ਭੁਜ ਜਾਵੇਂ ਤਾਂ ਅਸੀਂ ਕਿਆ ਕਰੀਐ ਤਾਂ ਗੁਰੂ ਜੀ ਕਹਿਆ ਭਾਈ
ਅਸੀਂ ਨਸਦੇ ਭੁਜਦੇ ਕਿਤੇ ਨਹੀਂ ਤਾਂ ਦੋਇ ਠਗ ਗੁਰੂ ਜੀ ਪਾਸ ਬੈਠ ਗਏ ਅਤੇ ਦੋਇ ਠ
ਗ ਅਗ ਵਾਸਤੇ ਗਏ ਤਾਂ ਰਸਤੇ ਵਿਚ ਜਾਇਕੇ ਦੇਖਨ ਤਾਂ ਕਿਆ ਹੈ ਇਕ ਮਾਨੁਖ ਹੈ
ਉਸ ਦੇ ਗਲ ਵਿਚਿ ਤੌਕ ਪਾਇਆ ਹੋਇਆ ਹੈ ਅਰ ਹਥਾਂ ਵਿਚ ਹਥਬੇੜੀਆਂ ਹੈਨ ਅ
ਤੇ ਪੈਰਾਂ ਵਿਚ ਬੇੜ੍ਹੀਆਂ ਹੈਨ ਜਮ ਮਾਰਦੇ ਘਸੀਟਦੇ ਲਈ ਜਾਂਦੇ ਹੈਨ ਤਾਂ ਫੇਰ ਓਹ ਠ
ਗ ਆਇਕੇ ਜਿਥੋਂ ਧੂਆਂ ਨਿਕਲਦਾ ਸੀ ਤਾਂ ਉਥੋਂ ਅਗ ਲੈਕਰ ਮੁੜ੍ਹ ਆਏ ਤਾਂ ਦੇ
ਖਨ ਤਾਂ ਓਹ ਜੇਹੜਾ ਸਖਸ ਮਾਰੀਦਾ ਸੀ ਅਰ ਘਸੀਟੀਦਾ ਸੀ ਓਹੀ ਹੁਣ ਪਾਲਕੀ
ਵਿਚ ਚੜ੍ਹਿਆ ਜਾਂਦਾ ਹੈ ਓਹ ਜੇਹੜੇ ਜਮਦੂਤ ਮਾਰਦੇ ਸੇ ਸੋਈ ਉਸ ਪਾਲਕੀ ਦੇ ਕ
ਹਾਰ ਹੈਨ ਪੋਸੀ ਪੋਸੀ ਕਰਦੇ ਜਾਂਦੇ ਹੈਨ ਅਤੇ ਇਕ ਠਗ ਨੇ ਦੇਖਿਆ ਰਾਮਗਣ ਅਤੇ
ਜਮਗਣ ਝਗੜਦੇ ਜਾਂਦੇ ਹੈਨ ਤਾਂ ਓਹ ਠਗਾਂ ਨ ਰਹਿ ਸਕਿਆ ਅਤੇ ਉਨਾ ਜਮਗਣਾਂ ਨੂੰ

Sri Satguru Jagjit Singh Ji eLibrary NamdhariElibrary@gmail.com

ਪੁਛਿਆ ਭਾਈਤੁਸੀਕਿਉ ਝਗੜਦੇਹੋ ਅਰ ਸਾਨੂੰਇਸਜਗਲਦੀਹੈਰਾਨਗੀਲਗਰ
ਹੀਹੈਜੋਜਾਂਦੀਵਰੀਅਸਾਂਇਸਨੂੰਬੁਰੇਹਾਲਕੀਤਾਸੀ ਅਤੇਹੁਣਅਸੀਆਂਵਦੇਵ
ਗੀਇਸਨੂੰਪਾਲਕੀਦੇਵਿਚਚੜ੍ਹਿਆਜਾਂਦਾਦੇਖਨੇਹਾਂ ਤਾਂਉਨਜਮਗਣਾਂਨੈਕਹਿ
ਆ ਸੁਣੋਭਾਈਏਹੁਮਨੁਖਬੜਾਪਾਪੀਹਤਿਆਰਾਹੈਸੀ ਅਤੇਇਸਦਾਕੁੰਭੀਨ
ਰਕਵਿਚਪਾਵਣੇਦਾਸਾਨੂੰਹੁਕਮਹੈਗਾਸੀ ਸੋਇਸਨੂੰਕੁੰਭੀਨਰਕਾਂਵਿਚਪਾਵਣਵਾ
ਸਤੇਲੈਚਲੇਸਾਂ ਪਰਜਿਸਸਾਧਕੇਮਾਰਣੇਨੂੰਤੁਸੀਆਏਹੋ ਸੋਉਸਦੀਦ੍ਰਿਸਟ
ਵਿਚਇਸਦੀਚਿਖਾਬਲਦੀਨਦਰੀਆਈਹੈ ਤਿਸਬਾਤਦਾਸਦਕਾ ਹੁਣਸਾਡੇ
ਪਾਸੋਰਾਮਗਣਇਸਨੂੰ ਸਾਡੇਪਾਸੋਖੋਹਕਰਬੈਕੁੰਠਨੂੰ ਲਈਜਾਂਦੇਹੈਨ ਤਾਂਓਹਠਗ
ਏਤਨੀਗਲਸੁਣਕੇਬਹੁਤਭੈਮਾਨਹੋਏ ਠਗਾਂਦੌੜਕੇਬਾਬੇਜੀਦੀਚਰਨੀਆਇ
ਪੜੇ ਬੜੀਅਧੀਨਗੀਕਰਕੇਬੇਨਤੀਕੀਤੀਏਹਪਰਤਾਪਆਪਦਾ ਅਸਾਂਨੇਜਾਂ
ਣਿਆਨਹੀਸੀ ਅਤੇਨਾਲਦੇਠਗਾਂਨੂੰਆਪਣੀਬਾਰਤਾਕਹਿਸੁਣਾਈ ਕਹਿਣਲ
ਗੇਸੁਣੋਭਾਈ ਜਿਸਕੇਮਾਰਣੇਨੂੰਅਸਾਂਇਥੇਤੀਕਰਪੰਧਕੀਤਾਹੈ ਇਥੇਆਏਹਾਂ
ਸੋਏਹਤਾਂਬੜਾਮਹਾਪੁਰਖਹੈ ਇਸਦੀਦ੍ਰਿਸਟਵਿਚਮਹਾਪਾਪੀਦੀਚਿਖਾਂਕਾਧੂੰ
ਆਂਪਾਇਆਹੈ ਤਿਸਬਾਤਕਾਸਦਕਾ ਉਸਪਾਪੀਜੀਵਨੂੰਬੈਕੁੰਠਪ੍ਰਾਪਤਿਹੋਇਆ
ਹੈ ਏਹਬਾਤਸੁਣਕਰ ਓਹਠਗਆਖਣਲਗੇ ਸੁਣੋਭਾਈ ਜਿਸਦੀਦ੍ਰਿਸਟਵਿਚ
ਪਾਪੀਜੀਵਕੀਚਿਖਾਕਾਧੂਆਂਨਦਰੀਪਏਤੇ ਓਹੁਬੈਕੁੰਠਕਾਅਧਕਾਰੀਹੋਇਆ
ਹੈ ਅਤੇਅਸੀਉਸਕੇਮਾਰਣੇਵਾਸਤੇਆਏਹਾਂ ਤਾਂਧ੍ਰਿਗਅਸਾਡਾਜਨਮਹੈ ਇਹ
ਗਲਆਪਸਵਿਚਕਹਿਕਰ ਓਹਚਾਰੇਠਗ ਸ੍ਰੀਗੁਰੂਜੀਕੇਅਗੇਹਥਜੋੜਕੇਖ
ੜੇਹੋਏ ਬੇਨਤੀਭੀਕੀਤੀਹੇਮਹਾਪੁਰਖਜੀਹੇਸੰਤਜੀ ਅਸਾਂਬੜੇਘੋਰਪਾਪਕੀ
ਤੇਹੈਨ ਅਤੇਤੁਸੀਸਾਡੇਪਾਪਾਂਨੂੰਬਿਨਾਸਕਰੋਜੀ ਤਾਂਗੁਰੂਨਾਨਕਜੀਉਨਾਂਠਗਾਂਉਪ
ਰ ਬਹੁਤਦਿਆਲਹੋਏ ਤਾਂਫੇਰ ਓਹਠਗਗੁਰੂਜੀਨੂੰਆਪਣੀਵਸਤੀਵਿਚਲੈਆ
ਏ ਸ੍ਰੀਗੁਰੂਜੀਉਨਾਂਠਗਾਂਨੂੰਆਖਿਆ ਸੁਣੋਭਾਈ ਤੁਹਾਡੇਪਾਪਤਾਂਦੂਰਹੋਵਨਗੇ
ਜਾਂ ਤੁਸੀਏਹਕਰਮਠਗੀਦਾਮਨੁਖਾਂਦੇਮਾਰਨੇਦਾ ਛਡਦੇਵੋਗੇ ਅਤੇਕਿਰਸਾਣੀ
ਕਰੋਗੇ ਅਤੇਜੋਪਦਾਰਥ ਤੁਹਾਡੇਪਾਸ ਇਸਠਗੀਦਾਹੈ ਸੋ ਸਭਵਸਤੁਪਰਮੇਸ
ਰਜੀਕੇਅਰਥਵੰਡਦੇਓ ਤਾਂਉਨਾਂਠਗਾਂਨੇ ਗੁਰੂਜੀਕੀਆਗਿਆ ਮੰਨਲਈਆ
ਤੇਸਭਵਸਤੁਪਰਮੇਸਰਕੇਅਰਥਪੁੰਨਕਰਦਿਤੀ ਤਾਂਓਹੁ ਸਾਰੇਠਗਗੁਰੂਜੀਕੇ
ਸਿਖਹੋਏ ਤਾਂਗੁਰੂਜੀਨੇਕਹਿਆ ਸੁਣੋਭਾਈ ਤੁਸੀਧਰਮਦੀਕਿਰਤਕਰਿਆਕ

Sri Satguru Jagjit Singh Ji eLibrary NamdhariElibrary@gmail.com

ਰੋ ਆਏ ਸੰਤਦੀ ਸੇਵਾ ਕਥਿਆ ਕਰੋ ਨਿਰਅਭਮਾਨ ਹੋਕੇ ਤਾ ਤੁਹਾਡਾ ਉਧਾਰ ਹੋਵੇਗਾ
ਓਹ ਸਾਰੇ ਠਗ ਠਗੀ ਦਾ ਕਰਮ ਛਡਕੇ ਗੁਰੂ ਜੀ ਕੀ ਚਰਨਾਂ ਦੀ ਪਾਹੁਲ ਲਈ ਕਿਰਸਾਣੀ
ਕਿਰਤ ਕਰਨੇ ਲਗੇ ਅਤੇ ਗੁਰੂ ਗੁਰੂ ਲਗੇ ਜਪਣ ਅਤੇ ਧਰਮਸਾਲਾ ਰਚੀ
ਉਥੇ ਇਕ ਬਾਗ ਸੀ ਤਹਾ ਗੁਰੂ ਜੀ ਬੈਠੇ ਹੋਏ ਸਨ ਪਰਮੇਸਰ ਦੀ ਕਿਰਪਾ ਨਾਲ ਬੜੀ
ਬਰਖਾ ਹੋਈ ਗੜੇ ਬਰਸੇ ਬੜਾ ਝਖੜ ਵਗਿਆ ਤਿਸ ਕਰਕੇ ਬੜੇ ਪੰਛੀ ਮਰ ਗਏ
ਅਤੇ ਪਾਣੀ ਵਿਚ ਰੁੜ੍ਹਕੇ ਉਥੇ ਇਕ ਵਡੀ ਢਾਬ ਹੈਸੀ ਉਸ ਢਾਬ ਵਿਚ ਆਇ ਪਏ।
ਗੁਰੂ ਜੀ ਆਪਣੇ ਧਿਆਨ ਵਿਖੇ ਮਗਨ ਥੇ ਅਤੇ ਉਨਾ ਪੰਛੀਆਂ ਨੂੰ ਮਰਿਆ ਦੇਖਕੇ
ਮਰਦਾਨੇ ਦੇ ਜੀਅ ਵਿਚ ਵਡੀ ਦਇਆ ਉਪਜੀ ਅਤੇ ਮੂਹੋ ਕਹਿਓਸ ਵਾਹਗੁਰੂ ਜੀ ਹੇ
ਨਿਰੰਕਾਰ ਏਹ ਪੰਛੀ ਏਹ ਇਤਨੇ ਪੰਛੀ ਜੇਹੜੇ ਮਰ ਗਏ ਹੈਨ ਏਹ ਸਭ ਜੀਵ ਕੇ ਉਡ
ਜਾਵਨ ਆਪਣਾ ਚੋਗਾ ਚੁਗਨ ਏਤਨੇ ਆਖਣ ਨਾਲ ਪੰਛੀ ਸਭ ਉਡ ਗਏ ਤਾ ਲੋਕਾਂ
ਕਹਿਆ ਧੰਨ ਗੁਰੂ ਜੀ ਤੁਸੀ ਅਤੇ ਆਪ ਦਾ ਚੇਲਾ ਭੀ ਧੰਨ ਹੈ ਮੋਏ ਹੋਏ ਪੰਛੀ ਜੀਵ
ਏ ਹੈਸ ਏਹ ਬਾਤ ਸੁਣਕੇ ਗੁਰੂ ਜੀ ਨੇ ਕਹਿਆ ਕਿਉ ਓਇ ਅਸਾਤੇ ਨੂੰ ਕਦੇ ਕਹਿਆ ਹੈ
ਕਿ ਤੂੰ ਮੋਏ ਪੰਛੀ ਜਿਵਾਇ ਦੇ ਏਹ ਸੁਣਕੇ ਮਰਦਾਨੇ ਗੁਰੂ ਜੀ ਕੇ ਅਗੇ ਮਥਾ ਟੇਕਿਆ
ਮਰਦਾਨੇ ਵਿਚੋ ਗੁਰੂ ਜੀ ਨੇ ਏਹ ਬਾਤ ਦਾ ਜੋਰ ਖਿਚ ਲਿਆ ਖਾਲੀ ਕਰ ਬਹਾ ਲਿਆ
ਫੇਰ ਗੁਰੂ ਜੀ ਉਥੋਂ ਉਠਕੇ ਇਕ ਉਚੇ ਅਸਥਾਨ ਆਇ ਬੈਠੇ ਹਿੰਦੂ ਮੁਸਲਮਾਨ ਸ
ਭੁ ਲੋਕ ਗੁਰੂ ਨਾਨਕ ਜੀ ਕੀ ਚਰਨੀ ਆਇ ਲਗੇ ਸਾਰੇ ਗੁਰੂ ਨਾਨਕ ਗੁਰੂ ਨਾਨਕ ਜੀ ਹੀ
ਹੋਇ ਗਇਆ ਜਹਾਂ ਕਹਾਂ ਗੁਰੂ ਨਾਨਕ ਜੀ ਕਾ ਹੀ ਜਸ ਕਰਨ ਲੋਕ ਏਹ ਆਖਨ ਆਪ
ਸਾ ਵਿਚ ਭਾਈ ਏਹੁ ਮਹਾਪੁਰਖ ਪਰਮੇਸਰ ਜੀ ਕਾ ਬੜਾ ਭਗਤ ਹੈ ਪਰਮੇਸਰ ਕਾ ਪਿਆ
ਰਾ ਹੈ ਗੁਰੂ ਕਾ ਜਸ ਸੁਣਕਰ ਇਕ ਭੋਲਾ ਨਾਮ ਚੋਰ ਗੁਰੂ ਬਾਬੇ ਜੀ ਦੀ ਚਰਨੀ ਆ
ਇ ਲਗਾ ਆਇਕਰ ਮਥਾ ਟੇਕ ਕਰ ਬੈਠ ਗਿਆ ਗੁਰੂ ਜੀ ਨੇ ਕਹਿਆ ਆਉ ਭਾਈ
ਕਿਆ ਕਿਰਤ ਕਰਦਾ ਹੁੰਦਾ ਹੈ ਉਸਨੇ ਗੁਰੂ ਜੀ ਅਗੇ ਅਰਦਾਸ ਕੀਤੀ ਜੀ ਸਚੇ ਗੁ
ਰੂ ਜੀ ਮੈ ਚੋਰੀ ਕਰਦਾ ਹਾ ਪਰ ਰਾਹ ਮਾਰੀ ਬੜੀ ਉਜਾੜ ਹੈ ਉਥੇ ਇਕ ਉਚੀ ਜਾਗਾ ਮ
ਕਾਨ ਬਣਾਇਆ ਹੋਇਆ ਹੈ ਉਥੇ ਬੈਠ ਰਹਿੰਦਾ ਹਾ ਆਵਦੇ ਜਾਂਦੇ ਨੂੰ ਦੇਖਦਾ ਹਾਂ ਜਦ ਮੇ
ਰੇ ਨਜੀਕ ਪਹੁੰਚਦੇ ਹੈਨ ਓਥਹੁ ਉਤਰਕੇ ਮੁਸਾਫਰ ਕੇ ਚੁਫੇਰੇ ਫਿਰਕੇ ਉਸਕੇ ਕਪੜੇ ਉ
ਤਾਰ ਲੈਂਦਾ ਹੂੰ ਹੋਰ ਜੋ ਵਸਤੂ ਹੋਤੀ ਹੈ ਸਭ ਲੈ ਲੈਂਦਾ ਹਾਂ ਇਹ ਕਿਰਤ ਕਰਕੇ ਮੈ ਸਨਬੰ
ਧੀਆਂ ਨੂੰ ਅਤੇ ਆਪ ਭੀ ਖਾਂਦਾ ਖਵਾਂਵਦਾ ਹਾ ਤੇ ਉਸ ਜਗਾ ਥੀ ਨੱਸ ਭਜ ਕੇ ਮੁਸਾਫ
ਰ ਜਾਈ ਨਹੀ ਸਕਦਾ ਤਾ ਗੁਰੂ ਬਾਬੇ ਜੀ ਕਹਿਆ ਭੋਲਿਆ ਤੇਰਾ ਨਾਮ ਭੀ ਭੋਲਾ

Sri Satguru Jagjit Singh Ji eLibrary NamdhariElibrary@gmail.com

ਅਤੇ ਹੈ ਭੀ ਭੋਲਾ ਜੋ ਆਪਣੀ ਕਿਰਤ ਕਰਦਾ ਹੈ ਸਭ ਕਹੀ ਹੈ ਹੁਣ ਤੂੰ ਆਪਣੇ ਸਨ-
ਬੰਧੀਆਂ ਪਾਸੋਂ ਜਾਇਕੇ ਪੁਛਿ ਆਓ ਜੋ ਸੁਨੋ ਭਾਈ ਤੁਸੀ ਮੇਰੇ ਸਨਬੰਧੀ ਹੋ ਅਤੇ ਮੈ
ਤੁਹਾਡੇ ਵਾਸਤੇ ਇਤਨਾ ਜਤਨ ਜੋਹਧ ਚੋਰੀ ਪਾਪ ਕਰਕੇ ਲਿਆਂਵਦਾ ਹਾਂ ਤੁਸੀ ਮੇਰੇ ਅੰ
ਤ ਸਮੇ ਜਬ ਭੀੜ ਬਣੇਗੀ ਉਤ ਸਮੇ ਮੇਰੇ ਤੁਸੀ ਦੁਖੰਡੇ ਵਾਲੀ ਹੋਵੋਗੇ ਕਿ ਨਹੀ ਹੋਵੋਗੇ
ਮੇਰੇ ਤਾਂਈ ਜਮ ਕੀ ਸਾਸਨਾ ਤੇ ਛੁਡਾਵੋਗੇ ਕਿ ਨਹੀ ਛੁਡਾਵੋਗੇ ਤਾ ਭੋਲਾ ਚੋਰ ਕਹਿਣੇ ਲ
ਗਾ ਸਤ ਬਚਨ ਗੁਰੂ ਜੀ ਆਪਨੇ ਮੇਰਾ ਨਿਸਤਾਰਾ ਕਰਕੇ ਜਾਣਾ ਮੈ ਆਪਦੀ ਸਰਣ
ਆਇਆ ਹਾਂ ਮੈਨੂੰ ਸਰਨ ਪਏ ਨੂੰ ਤਿਆਗਣਾ ਨਾਂਹੀ ਤਾ ਗੁਰੂ ਜੀ ਕਹਿਆ ਭੋਲਿਆ
ਕਰਤਾਰ ਅਛੀ ਕਰੈਗਾ ਜੋ ਪ੍ਰਾਣੀ ਸਰਬ ਆਸਾ ਕੋ ਤਿਆਗ ਕਰ ਪਰਮੇਸਰ ਜੀ ਕੀ ਸ
ਰਣ ਆਵਦਾ ਹੈ ਤਾ ਪਰਮੇਸਰ ਕਾ ਏਹ ਬਿਰਦ ਹੈ ਜੋ ਸਰਨ ਆਵੇ ਗਹਿ ਕੰਠ ਲਾਵੇ ਏ
ਹ ਬਿਰਦ ਸੁਆਮੀ ਸੰਦਾ ਏਹ ਸੁਣਕੇ ਭੋਲਾ ਅਪਣੇ ਮਨ ਮੇ ਨਿਸਚਾ ਕਰਕੇ ਆਪ
ਣੇ ਸਨਬੰਧੀਆਂ ਪਾਸ ਗਇਆ ਜਾਇਕਰ ਅਪਣੇ ਮਾਤਾ ਪਿਤਾ ਸੇ ਪੁਛਿਆ ਮੇਰੇ
ਅੰਤ ਸਮੇ ਸਹਾਇਕ ਹੋਵੋਗੇ ਤਾਂ ਉਨਾ ਕਹਿਆ ਹੇ ਪੁਤ੍ਰ ਸਾਡੇ ਸਰੀਰ ਤੇ ਤੇਰਾ ਸਰੀਰ ਬ
ਣਿਆ ਹੈ ਤੇਰਾ ਜਨਮ ਹੋਇਆ ਕੈਸੇ ਦੁਖਾਂ ਨਾਲ ਤੈਨੂੰ ਪਾਲਿਆ ਹੈ ਬਡਾ ਕੀਤਾ ਹੈ ਤੇਰਾ
ਬਿਆਹ ਕੀਆ ਹੈ ਸਾਡੀ ਟਹਿਲ ਸੇਵਾ ਕਰ ਅਸੀ ਸੁਖ ਦੇ ਯਾਰਾ ਜਿਸ ਕਿਸ ਤਰਾ
ਕਰਕੇ ਲਿਆਇ ਸਾਡੀ ਸੇਵਾ ਕਰ ਅੰਤ ਕੋ ਕੋਈ ਨਾਂਹੀ ਕੁਛ ਕਰ ਸਕਦਾ ਇਸਤ੍ਰੀ ਸੇ
ਪੂਛਾ ਤੋ ਉਸਨੇ ਕਹਾ ਮੇਰੇ ਕੋ ਤੇਰੇ ਸਾਥ ਬਿਆਹ ਕਰਦੀਆਂ ਹੈ ਮੇਰੇ ਅਰ ਤੇਰੇ ਮਾਤਾ
ਪਿਤਾ ਨੇ ਇਸੀ ਵਾਸਤੇ ਜੋ ਤੂੰ ਜਿਸ ਕਿਸ ਤਰਾ ਕਮਾਇ ਲਿਆਂਵੇਂ ਤੂੰ ਅਸੀ ਖਾਵੀਏਗੀ
ਪੁਤ੍ਰਾਂ ਧੀਆਂ ਕਹਿਆ ਅਸੀ ਤੇਰੇ ਸਰੀਰ ਤੇ ਪੈਦਾ ਹੋਏ ਹਾਂ ਸਾਡੀ ਪਾਲਨਾ ਕਰ ਭਾਵੇ ਕਿ
ਸੇ ਤਰਾਂ ਕਰ ਹੋਰ ਸਾਨੂੰ ਕੁਛ ਖਬਰ ਨਾਂਹੀ ਤਾਂ ਭੋਲੇ ਸਾਰੇ ਕਬੀਲੇ ਨੂੰ ਕਠਾ ਕਰਕੇ ਕਹਾ ਸੁਣੋ
ਭਾਈ ਤੁਸੀ ਸੁਣਦੇ ਹੋ ਮੈਂ ਤੁਹਾਡੇ ਲੀਏ ਪਾਪ ਕਰਦਾ ਹਾਂ ਤੁਹਾਡੀ ਪ੍ਰਤਪਾਲਨਾ ਕਰਨੇ
ਵਾਸਤੇ ਮੇਰੇ ਜੀਉ ਨੂੰ ਜਮ ਕੀ ਭੀੜ ਬਣੈਗੀ ਉਤ ਸਮੇ ਦਰਗਾਹ ਵਿਚ ਮੇਰੇ ਆਮਲਾਂ ਕਾ
ਕੋਈ ਸਰੀਕ ਹੋਵੇਗਾ ਕਿ ਨਾਹੀ ਜਮ ਕੀ ਬੇੜੀ ਕਟੋਗੇ ਕੇ ਨਹੀ ਉਨਾ ਸਭਨਾਂ ਨੇ ਕਹਿਆ
ਸੁਣ ਭਾਈ ਤੇਰੇ ਬੋਲੀ ਤਾਂ ਤੇਰੇ ਪਾਪ ਹੀ ਹੋਵਨਗੇ ਜੈਸਾ ਕਰੇ ਸੁ ਤੈਸਾ ਪਾਵੈ ਕੋਇ ਨ ਪ
ਕੜੀਐ ਕਿਸੈ ਦੀ ਬਾਂਹਿ ਦਰਗਾਹ ਵਿਚ ਤਾ ਜਬ ਬਾਬ ਸਿਰ ਪੁਰ ਆਪਣੇ ਆਪ ਹੀ
੫ ਦੇਵਣੇ ਹੈ ਕਿਸੀ ਕੇ ਬਦਲੇ ਕੋਈ ਨਹੀ ਪੁਛੀਂਦਾ ਨਾ ਕਿਸੀ ਦੇ ਬਦਲੇ ਕੋਈ ਮਾਰੀਦਾ
ਹੀ ਹੈ ਏਹ ਬਾਤ ਸੁਣ ਕੇ ਭੋਲਾ ਚੋਰ ਬਹੁਤ ਚਿੰਤਾਵਾਨ ਹੋਇਆ ਰੋਵੇ ਹਥ ਜਿਮੀ ਤੇ ਮਾਰੇ
ਤੇ ਕਹਿਓਸ ਦੇਖੋ ਭਾਈ ਮੈ ਏਵੇਂ ਹੀ ਉਮਰ ਗਵਾਈ ਹੈ ਤੁਹਾਡੇ ਨਾਲ ਰਲ ਕੇ ਜੋ ਮੈਂ

ਣਦਾਂ ਜੇ ਮੇਰੇ ਦੁਖਾਂ ਦਾ ਵਾਲੀ ਕੋਈ ਨਹੀ ਹੋਣਾ ਤਾਂ ਮੈ ਤੁਹਾਡੇ ਵਾਸਤੇ ਇਤਨੇ ਪਾਪ ਕਿ
ਉਕਰਦਾ ਨਿਰਾਸ ਹੋਇਕਰ ਭੋਲਾ ਧੋਰੇ ਮੁੜਿਆਇਆ ਗੁਰੂ ਕੀ ਪੈਰੀ ਆਇਪ
ਇਆ ਅਤੇ ਹਥ ਜੋੜਕੇ ਕਹਿਣ ਲਗਾ ਹੇ ਗੁਰੂ ਜੀ ਮੈ ਬਹੁਤ ਭੁਲਾ ਹਾਂ ਹੁਣ ਮੈਨੂੰ
ਬਖਸੀਏ ਅਤੇ ਸਾਰੀ ਉਮਰ ਏਵੈਂ ਗਵਾਈ ਹੈ ਮੈਂ ਤਾਂ ਸਮੁੰਦਰ ਦੇ ਪਰਵਾਹਾ ਵਿਚ ਡੁਬ
ਦਾ ਜਾਂਦਾ ਹਾਂ ਹੁਣ ਆਪਣੇ ਦਰਸਨ ਲਾਇਦੀ ਸਰਮ ਰਖਣੀ ਮੈਨੂੰ ਆਪਣੀ ਚਰ
ਨੀ ਲਾਵੋ ਤਾਂ ਗੁਰੂ ਨਾਨਕ ਜੀ ਕਹਿਆ ਕਰਤਾਰ ਅਗੇ ਭੋਲਿਆ ਮਥਾ ਟੇਕਿ ਤਾਂ ਭੋਲੇ
ਚੋਰ ਨੇ ਗੁਰੂ ਜੀ ਦੇ ਅਗੇ ਮਥਾ ਟੇਕਿਆ ਤਾਂ ਗੁਰੂ ਨਾਨਕ ਜੀ ਨੈ ਭੋਲੇ ਚੋਰ ਨੂੰ ਥਾਪੀ ਦਿ
ਤੀ ਤਾਂ ਭੋਲਾ ਸੁਧ ਆਤਮੇ ਨਾਲ ਗੁਰੂ ਗੁਰੂੰ ਜਪਣ ਲਗਾ ਉਸਦੀ ਬੁਧ ਨਿਰਮਲ ਹੋਇਆ
ਈ ਫੇਰ ਗੁਰੂ ਜੀ ਕਹਿਆ ਭੋਲਿਆ ਜੋ ਪਦਾਰਥ ਤੇਰੇ ਪਾਸ ਹੈ ਠਗੀ ਦੀ ਵਸਤ ਜੋ
ਕੁਛ ਹਈ ਸੋ ਸ੍ਰੀ ਪਰਮੇਸਰ ਜੀ ਕੇ ਨਾਮ ਪਰ ਵੰਡ ਦੇਹੁ ਉਸ ਭੋਲੇ ਚੋਰ ਨੇ ਗੁਰੂ ਕੀ ਆ
ਗਿਆ ਮੰਨ ਲਈ ਸਭ ਵਸਤ ਪਰਮੇਸਰ ਕੇ ਅਰਥ ਪੁੰਨ ਕਰ ਦਿਤੀ ਫੇਰ ਬਾਬੇ ਨਾਨ
ਕ ਜੀ ਕਹਿਆ ਸੁਣ ਭੋਲਿਆ ਹੁਣ ਤੂੰ ਧਰਮ ਕੀ ਕਿਰਤ ਕਰਿਆ ਕਰ ਸਿਖਾਂ ਸਾ
ਧਾ ਸੰਤਾਂ ਦੀ ਅਭਿਆਗਤਾਂ ਦੀ ਟਹਿਲ ਕੀਤਾ ਕਰ ਆਏ ਸੰਤ ਦੀ ਸੇਵਾ ਕਰਿਆ ਕ
ਰ ਤੇਰਾ ਭੀ ਉਧਾਰ ਹੋਵੇਗਾ ਅਤੇ ਆਪਣੇ ਸਨਬੰਧੀਆਂ ਨੂੰ ਭੀ ਕਿਰਤੇ ਲਗਾਉ
ਤਾਂ ਭੋਲੇ ਨੇ ਸ੍ਰੀ ਗੁਰੂ ਨਾਨਕ ਜੀ ਦੇ ਅਗੇ ਮਥਾ ਟੇਕਿਆ ਗੁਰੂ ਜੀ ਭੋਲੇ ਚੋਰ ਨੂੰ ਤਾਰ
ਕੇ ਗੁਰਮਤਾਂ ਦ੍ਰਿੜਾਈ ਠਗਾਂ ਨੂੰ ਫੇਰ ਗੁਰੂ ਜੀ ਉਥੋਂ ਬਿਦਿਆ ਹੋਇਕਰ ਚਲਦੇ ਰਹੇ

॥ਆਗੇ ਸਾਖੀ ਇਕ ਕੋਹੜੀ ਫਕੀਰ ਨਾਲ॥

ਗੁਰੂ ਜੀ ਜਾਂਦੇ ਜਾਂਦੇ ਇਕਸ ਸਾਹਿਰ ਵਿਚ ਆਇ ਪਹੁਚੇ ਭਾਈ ਬਾਲਾ ਅਤੇ ਮਰ
ਦਾਨਾ ਦੋਵੇ ਸੰਗ ਹੈ ਥੋੜਾ ਦਿਨ ਸੀ ਮਰਦਾਨੇ ਕਹਿਆ ਗੁਰੂ ਜੀ ਇਸ ਸਾਹਿਰ ਵਿਚ
ਕਿਸੇ ਅਸਥਾਨ ਰਾਤ ਰਹੀਏ ਤੌਂ ਜਿਸਦੇ ਪਾਸ ਜਾਇਕਰ ਖੜੇ ਹੋਵਨ ਕੋਈ ਖੜੇ
ਨ ਦੇਵੈ ਨਾਹੀ ਰਾਤ ਰਹਿਣ ਕੀ ਜਾਗਾ ਕੋਈ ਦੇਵੈ ਨਾਹੀ ਫਿਰਦੇ ਫਿਰਦੇ ਪਰਮੇਸਰ
ਦੀ ਇਛਾ ਨਾਲ ਗੁਰੂ ਨਾਨਕ ਜੀ ਇਕ ਜਾਹਗਾ ਜਾਇ ਖੜੇ ਹੋਏ ਉਥੇ ਇਕ ਕਖਾਂ
ਦੀ ਕੁਲੀ ਸੀ ਅਤੇ ਇਕ ਕੋਹੜੀ ਫਕੀਰ ਉਸਦੇ ਅੰਦਰ ਰਹਿੰਦਾ ਸੀ ਅਤੇ ਉਸ
ਨੇ ਦੇਖਿਆ ਨਹੀ ਗੁਰੂ ਜੀ ਰਾਤ ਕਾ ਵੇਲਾ ਸੀ ਉਸਦੇ ਅੰਦਰ ਜਾਇ ਵੜੇ ਰਾਤ ਕੋ ਉ
ਥੇ ਰਹੇ ਉਸ ਫਕੀਰ ਨੇ ਅਰਜ ਕੀਤੀ ਹੇ ਗਰੀਬ ਨਿਵਾਜ ਜੀ ਹੇ ਮਹਾਂਪੁਰਖ ਜੀ ਮੇ
ਰੇ ਪਾਸੋ ਤਾਂ ਦਿਨੇ ਜਨਾਵਰ ਭੀ ਡਰਦੇ ਹੈਨ ਮੈਨੂੰ ਦੇਖਕੇ ਪਸੂ ਭੀ ਨਸ ਜਾਂਦੇ ਹੈਨ ਹੇ
ਮੈ ਕਰਾਂ ਕਹੋ ਮੇਰੇ ਉਪਰ ਪਰਮੇਸਰ ਦੀ ਕਿਰਪਾ ਨਾਲ ਆਪ ਕੀ ਬੜੀ ਮਿਹਰ ਹੋਈ ਹੈ

Sri Satguru Jagjit Singh Ji eLibrary NamdhariElibrary@gmail.com

ਜੋ ਆਪਕਾ ਦੀਦਾਰ ਹੋਇਆ ਹੈ ਇਸਤੇ ਮੈ ਜਾਣਦਾਂ ਹੈ ਮੇਰੀ ਕਲਿਆਣ ਹੋਵੇਗੀ ਤਾਂ
ਸ੍ਰੀ ਗੁਰੂ ਜੀ ਭੀ ਬਾਲਾ ਮਰਦਾਨਾ ਰਾਤ ਕੇ ਚਾਰ ਪਹਿਰ ਉਥੇ ਬੈਠਿਆ ਨੀਕਟੇ ਬੜੀ
ਦੁਰਗੰਧ ਉਸ ਕੋੜ੍ਹੀ ਕੀ ਦੇਹ ਤੇ ਫੈਲੀ ਹੋਈ ਅਤੇ ਓਹ ਦੁਖੀ ਹੋਇਆ ਫਕੀਰ ਬਿ
ਰਲਾਪੁੰ ਕਰਦਾ ਰਿਹਾ ਤਉ ਫਕੀਰ ਨੂੰ ਦੁਖੀ ਦੇਖਕਰ ਗੁਰੂ ਜੀ ਨੇ ਸਬਦ ਉਚਾਰਿਆ
॥ਰਾਗੁ ਧਨਾਸਰੀ ਮਹਲਾ ੧ ॥ ਜੀਉ ਤਪਤ ਹੈ ਬਾਰੋ ਬਾਰ॥ ਤਪਿ ਤਪਿ
ਖਪੈ ਬਹੁਤੁ ਬਿਕਾਰ॥ ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਬਿਲਲ
ਾਇ॥੧॥ ਬਹੁਤ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਕੋਇ॥੧॥ ਰਹਾਉ
॥ ਜਿਨ ਕੰਨ ਕੀਤੇ ਅਖੀ ਨਾਕ॥ ਜਿਨਿ ਜਿਹਬਾ ਦਿਤੀ ਬੋਲੇ ਤਾਤ॥ ਜਿਨਿ ਮਨੁ ਰ
ਖਿਆ ਅਗਨੀ ਪਾਇ॥ ਵਾਜੈ ਪਵਣੁ ਆਖੈ ਸਭੁ ਜਾਇ॥੨॥ ਜੇਤਾ ਮੋਹੁ ਪਰੀਤਿ ਸੁ
ਆਦ॥ ਸਭਾ ਕਾਲਖ ਦਾਗਾ ਦਾਗ॥ ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ
ਬੈਸਣ ਨਾਹੀ ਜਾਇ॥੩॥ ਕਰਮਿ ਮਿਲੈ ਆਖਣੁ ਤੇਰਾ ਨਾਉ॥ ਜਿਤੁ ਲਗਿ ਤਰਣਾ ਹੋ
ਰੁ ਨਾਹੀ ਥਾਉ॥ ਜੇ ਕੋ ਡੂਬੈ ਫਿਰਿ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥੪॥੧॥
ਜਾਂ ਏਹ ਸਬਦ ਗੁਰੂ ਜੀ ਕਾਹਿਆ ਤਾਂ ਓਹੁ ਕੋਹੜੀ ਫਕੀਰ ਸਬਦ ਸੁਣਕਰਿ
ਸ੍ਰੀ ਗੁਰੂ ਜੀ ਦੀ ਪੈਰੀਂ ਆਇ ਪਇਆ॥ ਉਸ ਫਕੀਰ ਦੀ ਬੁਧਿ ਨਿਰਮਲ ਹੋਇ ਗ
ਈ ਅਤੇ ਦੇਹੀ ਭੀ ਚੰਗੀ ਹੋਇ ਆਈ ਰੋਗ ਉਸ ਦਾ ਗੁਰੂ ਬਾਬੇ ਜੀ ਦੀ ਕ੍ਰਿਪਾ ਦ੍ਰਿਸ
ਟ ਨਾਲ ਦੂਰ ਹੋਇ ਗਇਆ ਗੁਰੂ ਗੁਰੂ ਲਗਾ ਜਪਣ ਗੁਰੂ ਜੀ ਉਸ ਫਕੀਰ ਦੀ ਅ
ਧੀਨਗੀ ਦੇਖਕਰ ਉਸ ਨੂੰ ਨਿਹਾਲ ਕੀਤਾ ਜਦ ਸਵੇਰੇ ਉਸ ਅਸਥਾਨ ਤੇ ਤੁਰਨ
ਲਗੇ ਤਾ ਉਸ ਸਹਿਰ ਦੇ ਲੋਕਾਂ ਨੇ ਸੁਣਿਆ ਜਿਸ ਸਾਈ ਲੋਕ ਨੂੰ ਰਾਤ ਰਹਿਣ ਨਹੀ
ਦੇਦੇ ਸੇ ਉਸ ਪਰਮੇਸਰ ਦੇ ਪਿਆਰੇ ਨੇ ਕੋਹੜੇ ਫਕੀਰ ਨੂੰ ਤਨਦਰੁਸਤ ਰਾਜੀ ਕਰ
ਦਿਤਾ ਹੈ ਰਾਤ ਓਥੇ ਹੀ ਰਹੇ ਸਨ ਅਤੇ ਓਸ ਫਕੀਰ ਨੇ ਭੀ ਸਹਿਰ ਵਿਚ ਜਾਇਕੇ ਕ
ਹਿ ਦਿਤਾ ਦੇਖੋ ਭਾਈ ਸਹਿਰ ਦੇ ਲੋਕੋ ਉਸ ਮਹਾਪੁਰਸ ਦੀ ਮੇਰੇ ਉਪਰ ਕਿਰਪਾ ਹੋ
ਈ ਹੈ ਕਿਤਨੇ ਚਿਰ ਦਾ ਕੋਹੜ੍ਹ ਦੂਰ ਹੋਇ ਗਇਆ ਹੈ ਤਬ ਸਹਿਰ ਦੇ ਲੋਕ ਫਕੀਰ
ਨੂੰ ਰਾਜੀ ਹੋਇਆ ਦੇਖਕਰ ਤੇ ਬਾਰਤਾ ਸੁਣਕਰ ਦੌੜੇ ਆਏ ਗੁਰੂ ਜੀ ਕੀ ਚਰਨੀਂ ਆ
ਇ ਲਗੇ ਅਤੇ ਅਧੀਨਗੀਆਂ ਕਰਦੇ ਆਖਣ ਲਗੇ ਹੇ ਸਾਈ ਲੋਕ ਜੀ ਹੇ ਮਹਾ
ਪੁਰਸੋ ਸਾਡੇ ਉਪਰ ਕਿਰਪਾ ਕਰਹੁ ਜੀ ਸਾਡਾ ਭੀ ਭਲਾ ਕਰੋ ਜਿਤ ਕਰ ਸਾਡੀ ਕਲਿ
ਆਨ ਹੋਵੈ ਸਾਨੂੰ ਆਪਣਾ ਸਿਖ ਕਰਹੁ ਜੀ ਸਾਡਾ ਜਨਮ ਮਰਨ ਕਟਹੁ ਜੀ ਅਸੀ
ਬੜੇ ਭੁਲੇ ਹਾਂ ਜੀ ਤੁਸੀ ਸੰਤ ਹੋ ਜਗਤ ਦੇ ਤਰਨਤਾਰਨ ਹੋ ਹੇ ਮਹਾਰਾਜ ਦਇਆ ਕਰੀ

Sri Satguru Jagjit Singh Ji eLibrary NamdhariElibrary@gmail.com

ਏਜੀ ਤਿਨ ਲੋਕਾਂ ਦੀ ਅਧੀਨਗੀ ਦੇਖਕਰ ਬਾਬਾ ਨਾਨਕ ਜੀ ਮਹਾਰਾਜ ਦਇਆ
ਸਮੁੰਦਰ ਕਰਨਾ ਕੀ ਖਾਨ ਜਗਤ ਦੇ ਉਧਾਰ ਵਾਸਤੇ ਜਿਨਕਾ ਅਵਤਾਰ ਹੈ ਤਿਸ ਕਿ
ਰਪਾਲ ਕੇ ਆਤਮੇ ਦਇਆ ਆਈ ਆਪ ਬੈਠ ਗਏ ਉਸ ਸਾਹਿਰ ਕੇ ਲੋਕ ਬਹੁ
ਤਹੀ ਇਕੱਠੇ ਹੋਇ ਗਏ ਊਚ ਨੀਚ ਸਭ ਲੋਕ ਆਇ ਗਏ ਤਿਨ ਸਭ ਕੇ ਪ੍ਰਤਿ ਗੁਰੂ
ਜੀ ਨੇ ਕਹਾ ਸੁਨੋ ਭਾਈ ਪਰਮੇਸਰ ਕੇ ਲੋਕੋ ਅਸੀ ਤਦ ਤੁਹਾਡੇ ਪਰ ਮਿਹਰ ਵਾਨ ਹੋ
ਵਾਂਹਿਗੇ ਜਦ ਤੁਸੀ ਪਹਿਲੇ ਇਥੇ ਕੋਈ ਅਸਥਾਨ ਬਨਾਓ ਜਿਥੇ ਪਰਦੇਸੀ ਕੋਈ
ਆਣ ਕੇ ਸੁਖ ਪਾਵੇ ਅਤੇ ਆਏ ਸਾਧ ਕੋ ਭੋਜਨ ਦੇਆ ਕਰੋ ਆਏ ਸਾਧ ਕੀ ਸੇਵ
ਹੋਇਆ ਕਰੇ ਆਪਣੀ ਕਿਰਤ ਕਰਕੇ ਤਿਸ ਵਿਚੋਂ ਪਰਮੇਸਰ ਜੀ ਕੇ ਨਾਮ ਕਾ ਕੁਛ
ਦੇਆ ਕਰੋ ਉਨਾ ਲੋਕਾਂ ਨੇ ਸਭ ਕੁਛ ਮੰਨਿਆ ਧਰਮਸਾਲ ਬਨਾਈ ਉਨਾ ਲੋਕਾਂ
ਨੂ ਸਿਖ ਕੀਤਾ ਗੁਰਮਤ ਦ੍ਰਿੜਾਈ ਪਰਮੇਸਰ ਨੂ ਹਾਜਰ ਹਜੂਰ ਜਾਣਨਾ ਛਲ ਨਹੀ
ਕਰਨਾ ਹਰ ਸੂਰਤ ਮੇ ਰਾਜੀ ਰਹਿਣਾ ਧਰਮ ਦੀ ਕਿਰਤ ਕਰਨੀ ਦਸਵਾਂ ਹਿੱਸਾ ਪਰਮੇ
ਸਰ ਨਮਿੱਤ ਦੇਵਣਾ ਇਕ ਦਿਨ ਬਹੁਤ ਸਿਖ ਕੱਠੇ ਹੋਏ ਸਵੇਰ ਕੇ ਸੋਧਿਆਂ ਕੇ ਸੰਗ
ਤ ਗੁਰੂ ਬਾਬੇ ਜੀ ਕੀ ਬਾਬੇ ਜੀ ਕੇ ਚਰਨਾਂ ਪਾਸ ਇਕੱਤ੍ਰ ਹੋਏ ਹੈ ਤਿਨਾ ਸਿਖਾਂ ਪ੍ਰਤਿ ਗੁਰੂ ਜੀ
ਸਾਖੀ ਸੁਣਾਵਦੇ ਹੈਨ ਜੋ ਸਰਬ ਸੰਗਤ ਕੋ ਪਰਤੀਤ ਆਵੇ ਤਾਂ ਗੁਰੂ ਜੀ ਸਾਖੀ ਸੁਣ
ਵਤੇ ਹੈ ਏਕ ਸਿਖ ਨੇ ਪ੍ਰਸਨ ਕੀਤਾ ਸੀ ਸਿਖੀ ਕਿਸ ਤਰਾਂ ਕਮਾਈ ਦੀ ਹੈ
ਗੁਰੂ ਜੀ ਕਹੈ ਸਿੱਖੀ ਕਮਾਵੇ ਤਾਂ ਐਸੀ ਕਮਾਵੇ ਜਿਸ ਤਰਾਂ ਇਕ ਰਾਜੇ ਨੈ ਕਮਾਈ ਹੈ
ਆਪ ਭੀ ਉਧਰਿਆ ਅਤੇ ਆਪਣੇ ਗੁਰੂ ਨੂੰ ਭੀ ਉਧਾਰਿਆ ਸਾਖਿਆਤ ਪਰਮੇਸ
ਰ ਕਾ ਦਰਸਨ ਕਰਾਇਆ ਗੁਰੂ ਜੀ ਕਹਿਤੇ ਹੈ ਜੋ ਗੁਰ ਕਹਿਆ ਸਾ ਕਾਰ ਕਮਾਵ
ਹੁ ਗੁਰ ਕੀ ਕਰਨੀ ਕਾਹੇ ਧਾਵਹੁ ਸੁਣੋ ਭਾਈ ਸਿਖੋ ਇਕ ਰਾਜਾ ਸੀ ਸੋ ਘਰ ਵਿ
ਚ ਭੀ ਪਰਮੇਸਰ ਕੀ ਭਗਤ ਕਰਦਾ ਸੀ ਰਾਜ ਕਰਦਿਆਂ ਹੋਇਆ ਇਕ ਦਿਨ ਮਨ
ਮੈ ਆਈ ਮੈਂ ਇਤਨਾ ਚਿਰ ਰਾਜ ਕੀਤਾ ਹੈ ਕਿਆ ਜਾਣਾਂ ਇਤਨਾ ਚਿਰ ਹੋਰ ਭੀ ਰਾਜ ਕ
ਰਨਾ ਹੈ ਕਿ ਨਹੀ ਕਰਨਾਂ ਅਗੇ ਭੀ ਵਿਰਕਤ ਹੀ ਘਰ ਤੇ ਰਾਜ ਤੇ ਰਹਿੰਦਾ ਸੀ ਫੇਰ ਆ
ਪਣੇ ਪੁਤ੍ਰ ਕੋ ਰਾਜ ਦੇ ਦੀਆ ਕਹਾ ਹੇ ਪੁੱਤ੍ਰ ਇਸ ਰਾਜ ਕਰਨੇ ਕੋ ਤੂੰ ਐਸਾ ਜਾਣੀਆ ਮੈਂ ਜ
ਣੀ ਏਹ ਰਾਜ ਪਰਮੇਸਰ ਕਾ ਹੈ ਅਰ ਮੈ ਪਰਮੇਸਰ ਕਾ ਪੈਦਾ ਕੀਤਾ ਹੋਇਆ ਜਿਤਹਾਂ
ਏਹ ਪਰਜਾ ਪਰਮੇਸਰ ਕੀ ਹੈ ਐਸਾ ਜਾਣਕੇ ਰਾਜ ਕਰੀਓ ਧਰਮ ਦਾ ਅਗਨਿਆਇ
ਭੀ ਧਰਮ ਕਾ ਕਰੀਓ ਆਪਨੇ ਵਜੀਰ ਕੋ ਐਸਾ ਸਮਝਾਇ ਕਰ ਵਿਰਕਤ ਹੋਇ ਕਰ
ਘਰ ਤੇ ਰਾਜਾ ਬਨ ਕੋ ਨਿਕਲ ਗਇਆ ਭਗਵੰਤ ਕੀ ਮਰਜੀ ਤਿਸ ਰਾਜੇ ਨੇ ਇਕ ਨਾ

Sri Satguru Jagjit Singh Ji eLibrary NamdhariElibrary@gmail.com

ਲ ਆਪਨੇਪਲੇਬਾਂਧਲੀਆ ਤੇ ਏਹੁਜੀਅਮੇਠਾਨਕਰ ਹੁਣਹੋਇਆਵੇ ਤਾਪਰਮੇ
ਸਰਜੀਕਾਨਾਮਸਿਮਰਕੈਜਨਮ ਮਰਨਤੇਮੁਕਤਹੋਈਏ ਰਾਜਾਉਦਿਆਨ ਮਾਹਿ
ਜਾਇਕਰਲਾਗਾਤਪਸਿਆ ਕਰਨੇ ਅਤੇਇਕ ਚੋਰਨੇ ਰਾਜਾਜੀਕਾ ਪੀਛਾਲੀ
ਆ ਚੋਰਨੇ ਏਹਮਨਮੇਠਾਨੀ ਕਿਰਾਜਾ ਘਰਤੇ ਨਿਕਲਿਆਹੈ ਕੁਛਪਦਾਰਥਲੈਕੇ
ਨਿਕਲਿਆਹੋਵੇਗਾ ਸੋਜਦਾਮੇਰਾਦਾਉ ਲਗੇਗਾ ਪਕੜ੍ਹਕਰ ਛੀਨਲੈਂਵੇਗਾ ਜੇਕ
ਰਆਪੇ ਨਦੇਵੇਗਾ ਤੌਇਸਕੋ ਮਾਰਕੇ ਲੈ ਲੇਵੇਗਾ ਚੋਰਰਾਜਾਦੇ ਪਿਛੇ ਲਗਰਹਿ
ਆ ਰਾਜਾ ਪਰਮੇਸਰਦੀ ਬੰਦਗੀ ਰਾਤਦਿਨ ਕਰਤਾਰਹੈ ਜੰਗਲਮੇ ਜੀਰਹੇ ਇਕਦਿਨ
ਕੋਈ ਪਰਬਕਾ ਦਿਨਸੀ ਰਾਜਾ ਤੀਰਥਪਰ ਸਨਾਨਲਗਾਕਰਨੇ ਅਰ ਵਹਾਂ ਆਗੇਕਥ
ਹੋਰਹੀਸੀ ਵਹਾਂ ਏਹੁਪ੍ਰਸੰਗ ਚਲਿਆਹੋਇਆਸੀ ਗੁਰੂਬਿਨਾਂਗਤ ਨਹੀ ਭਾਵੇਂ ਕੋ
ਈ ਕਿਤਨੇਂਹੀ ਜਪਤਪਕਰੇ ਬ੍ਰਤਕਰੇ ਤੀਰਥਨਾਵੇ ਅਗਨਤਪੇ ਸਾਧਿਆ ਬੰਦਨ
ਕਰੈ ਪੂਜਾ ਸੇਵਾਕਰੈ ਅਨੇਕ ਜਗਕਰੇ ਪਰਗੁਰੂਬਿਨਾਮੁਕਤਨਹੀ ਏਹਰੀਤਪਰ
ਮੇਸਰਜੀਨੇਭੀ ਆਪਰਾਖੀਹੈ ਏਹੁ ਸੁਣਕਰ ਰਾਜੇਨੇਮਨਮੇਧਾਰਨਕਰੀਜੋਹੁ
ਣ ਅਸੀਭੀਗੁਰੂਕਰੀਏਂ ਤੌਂ ਭੁਲਾਹੋਵੇ ਤਾਇਕਸਿਖਨੇ ਪੁਛਿਆ ਪਰਮੇਸਰ
ਨੇ ਕੈਸੇਰੀਤ ਧਾਰੀਹੈ ਹੇਸਤਿਗੁਰੂਸੁਆਮੀਜੀ ਤਾਗੁਰੂਬਾਬੇਜੀਨੇਕਹਿਆ
ਹੇ ਸਿਖਾ ਪਰਮੇਸਰਜੀ ਅਤੇਪਰਮੇਸਰਜੀਦੇ ਅਵਤਾਰਾ ਵਿਚ ਅਤੇਪਰਮੇਸਰ
ਦੇਭਗਤਾ ਸਿੰਤਾਵਿਚਭੇਦਕੋਈ ਨਹੀ ਚਵੀਸ ਅਵਤਾਰ ਪਰਮੇਸਰਕੇ ਤਿਨਾਵਿਚ
ਰਾਮਕ੍ਰਿਸਨਦੋਅਵਤਾਰ ਸਿਰੋਮਣਹੈਨ ਤਿਨਾਨੇ ਵਸਿਸਟਜੀ ਅਰ ਸੰਦੀਪਨਜੀ
ਗੁਰੂਧਾਰੇ ਹੋਰ ਸੰਤਭਗਤ ਸਭਨਾਨੇ ਗੁਰੂਤੇਗਤਪਾਈਹੈ ਪਰਮੇਸਰਕੋਰਸਤੇਕਿ

ਤਾਂ ਰਾਜਾਉਸ ਅਸਥਾਨਤੇ ਚਲਿਆ ਚੋਰਭੀ ਰਾਜੇਕੇਮਗਰ ਟੁਰਿਆ ਚੋਰ
ਕਹੇ ਜਬਰਾਜਾਸੋਵੈਗਾ ਤਬਇਸਕੋਮਾਰਕਰ ਦਰਬ ਲੇਵਊਗਾ ਅਰਰਾਜਾਕੋ
ਪਰਮੇਸਰਕਾਪ੍ਰੇਮਰਾਤਦਿਨਕਬੀ ਸੋਵੈਹੀ ਨਹੀ ਜਾਗਦਾਹੀਰਹੇ ਅਤੇਰਾਜੇਨੇ
ਮਨਮੇਕਹਾ ਹੁਣਗੁਰੂਕਰੀਏ ਪਰਕੈਸਾਗੁਰੂਕਰੀਐ ਜਿਸਗੁਰੂਕੀਪਰਤੀਤਦੇ
ਖੀਏ ਏਹੁਪਰਤੀਤਮਨਮੇਂਬਾਂਧੀ ਮੈ ਉਦਿਆਨ ਬਿਖੇ ਬੈਠਾਹੋ ਅਰਜੋਕੋਈਪਰ
ਭਾਤਸਮੇ ਮੈਨੂ ਮਾਨੁਖਮਿਲਜਾਵੈਗਾ ਤਿਸੀਕੋਮੈ ਗੁਰੂਕਰਾਗਾ ਰਾਜਾਉਦਿਆ
ਨਾਵਿਖੇ ਬੈਠਗਿਆ ਅਤੇਚੋਰਨੇਕਹਾ ਰਾਜਾਬਹੁਤਦਿਨਕਾ ਫਿਰਤਾਹੈਂ ਕਦੀ ਸੋਵ
ਤਾਭੀ ਨਹੀ ਅਤੇਮੈ ਘੜੀ ਏਕ ਸੋਵਤਾਹੋ ਚੋਰ ਸੋਇਗਇਆ ਪਰ ਉਠਕਰਪਾਇਆ
ਦੇਖੇ ਜਾ ਪਰਭਾਤਹੋਈ ਤਾਂ ਚੋਰਨੇਕਹਾ ਏਹੁਰਾਜਾਤਾਕਬੀ ਨਹੀ ਸੋਵਤਾ ਪਰਹੁਣਮੈ

ਇਸਕੋ ਜਾਇਕਰ ਪੂਛਤਾਹੇ ਏਹ ਠਨਕਰ ਚੋਰ ਰਾਜੇਕੇ ਮਾਰਨੇ ਦੌੜ੍ਰਿਆ ਅਤੇ ਰਾ
ਜਾਨੇ ਦੇਖਿਆ ਕੋਈ ਮਨੁਖ ਚਲਿਆ ਆਵਦਾਹੈ ਰਾਜੇਨੇ ਏਹੁ ਕਹਿਆ ਧੰਨ ਮੇਰੇ
ਭਾਗ ਹੋਏ ਜਿਸ ਗੁਰੂਕੋ ਮੈ ਚਿਤਵਤਾਥਾ ਸੋਈ ਗੁਰੂਦੇਵਜੀ ਆਪ ਮੇਰੇਕੋ ਦਰਸਨ
ਦੇਵਣ ਆਇਆਹੈ ਤਾ ਰਾਜਾ ਉਠਕਰ ਚੋਰਕੇ ਪੈਰਾਕਉ ਦੌੜ੍ਰਿਆ ਤੇ ਚੋਰਨੇ ਜਾਣਿ
ਆ ਜੋ ਰਾਜਾ ਮਹਾਬਲੀ ਹੈ ਮੇਰੇਕੋ ਮਾਰਨੇ ਦੌੜ੍ਰਿਆਹੈ ਫੇਰ ਚੋਰਕੇ ਜੀਅ ਆਈ
ਏਕਹੀ ਰਾਜਾਹੈ ਏਕਹੀ ਮੈਹੋ ਅਬਤੋ ਘੜੀ ਘੜੀ ਫਿਰਨੇਕੀ ਬਾਤਨਹੀ ਹੁਣਤੋ ਰਾ
ਜੇਕੇ ਸਾਥ ਲੜਨਾਹੀ ਭਲਾਹੈ ਅਤੇ ਰਾਜਾ ਦੌੜਕਰ ਚੋਰਕੀ ਪੈਰੀ ਜਾਇ ਪਾਇਆ
ਉਠੇ ਨਾਹੀ ਚੋਰਨੇ ਜਾਣਿਆ ਰਾਜਾ ਡਰਦਾਹੈ ਤਾਹੀ ਮੇਰੇ ਪੈਰੀ ਪਾਇਆਹੈ ਹੁਣ ਮੈ
ਇਸਕੋ ਛੋਡਤਾ ਨਾਹੀ ਤਾ ਰਾਜੇ ਕਹਿਆ ਹੇ ਗੁਰਦੇਵਜੀ ਮੈ ਬਲਿਹਾਰ ਜਾਵਾ ਜੀ ਤੁ
ਮਾਰੇ ਦਰਸਨ ਤੇ ਤਾ ਚੋਰਨੇ ਕਹਾ ਹੇ ਰਾਜਾ ਤੂ ਕਿਸਨੂ ਗੁਰਦੇਵ ਕਹਿਤਾਹੈ ਤਾ ਰਾਜੇਨੇ
ਕਹਾ ਮੈ ਬਲਿਹਾਰ ਜਾਵਾ ਮੈ ਆਪਕੇ ਤਾਈ ਗੁਰਦੇਵ ਕਹਿਤਾਹੋ ਤਾ ਚੋਰਨੇ ਕਹਾ ਹੇ
ਰਾਜਾ ਤੂੰ ਭੁਲਾਹੈ ਮੈ ਤਉ ਚੋਰਹਾਂ ਗੁਰੂ ਤੇ ਨਾਂਹੀ ਤਾ ਰਾਜੇਨੇ ਕਹਾ ਮੈ ਬਲਿਹਾਰ ਜਾਵ
ਤੁਸੀ ਮੁਝਕੋ ਭਰਮਾਵੋ ਨਹੀ ਜੋ ਤੂੰਹੈ ਸੋ ਪੂਰਾ ਗੁਰੂ ਹੀ ਹੈ ਮੈ ਤੁਝਕੋ ਗੁਰੂ ਕੀਆ ਚਾਹ
ਤਾਹੋ ਤੂੰ ਮੇਰੇਹੀ ਅਰਥ ਕਰ ਈਹਾ ਆਇਆਹੈ ਤਾ ਚੋਰਨੇ ਕਹਾ ਹੇ ਰਾਜਾ ਹੁਣ ਤੂੰ ਮੇਰੇ
ਤਾਈ ਕਿਆ ਕਹਿਤਾਹੈ ਤਾ ਰਾਜੇਨੇ ਕਹਾ ਮੈ ਤੁਝਕੋ ਗੁਰੂ ਕੀਤਾ ਚਾਹਤਾਹੋ ਤਾ ਚੋਰ ਨੇ
ਕਹਾ ਮੇਰਾ ਸਿਖ ਹੋਇਆ ਚਾਹਤਾਹੈ ਤਾ ਤੂੰ ਮੇਰੇ ਤਾਈ ਸਚ ਕਹੁ ਜੋ ਕੁਛ ਤੂ ਘਰੋ ਲੈ
ਕਰ ਨਿਕਲਿਆਹੈ ਸੋ ਸਭ ਮੇਰੇਕੋ ਦੇਕਰ ਭੇਟਾ ਰਾਖ ਤਾ ਰਾਜੇਨੇ ਕਹਾ ਹੇ ਗੁਰਦੇਵ
ਏਕ ਲਾਲ ਰਤਨ ਮੈ ਘਰਤੇ ਲਿਆਇਆਥਾ ਸੋ ਏਹੁ ਲੇ ਰਤਨ ਭੀ ਤੇਰੀ ਭੇਟ ਹੈ
ਅਰ ਏਹੁ ਸਰੀਰ ਭੀ ਮੇਰਾ ਤੇਰੀ ਭੇਟ ਹੈ ਏਹ ਦੋਨੋ ਲੀਜੀਏਜੀ ਤਾ ਚੋਰਨੈ ਰਤਨ ਲੈ
ਲੀਆ ਤਾ ਚੋਰਨੇ ਕਹਾ ਹੇ ਰਾਜਾ ਜੋ ਕੁਛ ਗੁਰੂ ਕਹੇ ਸੋਈ ਕਰਨਾ ਭਲਾਹੈ ਤਾ ਰਾਜੇਨੇ
ਕਹਾ ਬਹੁਤ ਭਲਾ ਗੁਰਦੇਵਜੀ ਜੋ ਤੁਮਾਰੀ ਆਗਿਆ ਹੋਵੈ ਸੋਈ ਮੇਰੇ ਪਰ ਭਲੀ ਹੈ
ਤਾ ਚੋਰਨੇ ਕਹਾ ਹੇ ਰਾਜਾ ਤੂੰ ਇਥੇ ਹੀ ਬੈਠਾ ਰਹੁ ਮੇਰੇ ਹੁਕਮ ਤੇ ਬਿਨਾ ਤੂ ਉਠਨਾ ਨਾਹੀ
ਰਾਜੇ ਕਹਾ ਭਲਾ ਗੁਰੂਦੇਵਜੀ ਤੇਰੇ ਹੁਕਮੁ ਤੇ ਬਿਨ ਮੈ ਕਦੀ ਨਹੀ ਉਠੂਗਾ ਤਾ ਚੋਰ
ਓਹ ਰਤਨ ਲੈਂਦਾਹੀ ਉਠ ਦੌੜ੍ਰਿਆ ਨਠ ਭੀ ਜਾਵੇ ਅਰ ਮਨ ਮੈਂ ਕਹਤਾ ਜਾਵੈ ਅਬ
ਭੀ ਰਾਜਾ ਆਇ ਮਿਲਤਾ ਹੋਵੈ ਹੋਵੈ ਤਾ ਮੈ ਨਸੰਸਾਂ ਚੋਰ ਭਾਂ ਊਹਾਸੇ ਨਸਦਾ ਭੱਜਤਾ ਕਿ
ਸੀ ਨਗਰ ਮੈ ਆਇ ਬੈਠਾ ਅਰੁ ਰਾਜਾ ਵਹਾਂ ਹੀ ਬੈਠ ਰਹਿਆ ਰਾਜੇਨੂ ਵਹਾਂ ਬੈਠਿਆ
ਏਕ ਬਰਸ ਗੁਜਰ ਗਿਆ ਅਤੇ ਸ੍ਰੀ ਠਾਕਰ ਜੀ ਭਗਤਾਂ ਕੇ ਰਿਦੇ ਕੀ ਜਾਣਨੇਹਾਰੇ ਹੈ

Sri Satguru Jagjit Singh Ji eLibrary NamdhariElibrary@gmail.com

ਸ੍ਰੀਠਾਕੁਰਜੀ ਆਪ ਰਾਜੇਕੇ ਪਾਸ ਆਏ ਅਰੁ ਆਇਕੇ ਕਹਿਆ ਹੇ ਰਾਜਾ ਅਬ
ਤੂ ਈਹਾਂ ਕਿਉ ਬੈਠਾਹੈ ਕਿਸੀ ਤੀਰਥ ਕਉ ਜਾਇਕੇ ਸੇਵਨ ਕਰ ਕਿਸੀ ਸਾਧੂਕੇ
ਜਾਇ ਮਿਲ ਨਹੀਤੋ ਕਿਸੇ ਨਗਰੀ ਮੇ ਜਾਇ ਬੈਠੇ ਅਰੁ ਈਹਾਂ ਤੇਰਾ ਕਿਆ ਕਾਮ
ਹੈ ਤਾ ਰਾਜੇਨੇ ਕਹਿਆ ਭਾਈਜੀ ਮੈਨੂੰ ਗੁਰਦੇਵ ਜੀਕੀ ਆਗਿਆ ਹੈ ਜੋ ਤੂ ਈਹਾਂ
ਹੀ ਬੈਠਾ ਰਹੁ ਅਰੁ ਜਦੋ ਮੈਨੂੰ ਗੁਰਦੇਵ ਜੀ ਆਇ ਕਰ ਕਹੈਗਾ ਤਬਹੀ ਇਸ ਅ
ਸਥਾਨਤੇ ਮੈ ਉਠੋਂਗਾ ਤਾ ਸ੍ਰੀਠਾਕੁਰਜੀਨੇ ਕਹਿਆ ਹੇ ਰਾਜਾ ਓਹ ਤਾ ਚੋਰਸੀ ਗੁਰੂ
ਤੇਨਹੀਸੀ ਅਰੁ ਹੇ ਰਾਜਾ ਤੂੰ ਉਸ ਚੋਰ ਕਉ ਗੁਰੂ ਕਰਕੇ ਕਿਆ ਮੁਕਤ ਹੋਵੈਗਾ ਤਾ
ਰਾਜੇਨੇ ਕਹਿਆ ਭਾਈ ਓਹ ਭਾਵੈ ਕੈਸਾ ਹੈ ਪਰ ਮੈ ਤਉ ਉਸਕੀ ਆਗਿਆ ਬਿਨ
ਉਠਤਾ ਨਾਂਹੀ ਤਬ ਠਾਕੁਰਜੀਨੇ ਕਹਿਆ ਹੇ ਰਾਜਾ ਤੇਰੀ ਖੁਸੀ ਤੂ ਬੈਠਾ ਰਹੁ ਸ੍ਰੀਠਾ
ਕੁਰਜੀ ਉਹਾਂਤੇ ਚਲਤੇ ਰਹੇ ਫੇਰ ਇਕ ਬਰਸ ਹੋਰ ਗੁਜਰ ਗਿਆ ਤਬ ਸ੍ਰੀਠਾਕੁ
ਰਜੀ ਫੇਰ ਰਾਜੇ ਪਾਸ ਆਏ ਆਇਕਰ ਪੂਛਿਆ ਹੇ ਰਾਜਾ ਤੂੰ ਇਥੇ ਕਬਕਾ ਬੈ
ਠਾ ਹੈ ਤਾ ਰਾਜੇ ਕਹਾ ਹੇ ਪ੍ਰਭੁ ਜੀ ਦੋਇ ਬਰਸ ਬੈਠਿਆ ਹੋਏ ਗੁਜਰੇ ਹੈ ਤਾ ਸ੍ਰੀ
ਠਾਕੁਰਜੀਨੇ ਕਹਿਆ ਹੇ ਰਾਜਾ ਈਹਾਂ ਬੈਠਿਆ ਕਿਆ ਹੋਤਾ ਹੈ ਅਬ ਕਿਸੇ ਨ
ਗਰੀ ਮੇ ਜਾਇ ਬੈਠ ਰਾਜੇ ਕਹਿਆ ਹੇ ਮਿਹਰਵਾਨ ਜੀ ਮੈ ਤੋ ਗੁਰਦੇਵ ਜੀਕੀ
ਆਗਿਆ ਸਾਥ ਬੈਠਾ ਹੋ ਜਬ ਗੁਰਦੇਵ ਜੀ ਆਗਿਆ ਕਰੇਗਾ ਤਬਹੀ ਮੈ ਉਠੋ
ਗਾ ਤਾ ਠਾਕੁਰਜੀਨੇ ਕਹਾ ਹੇ ਰਾਜਾ ਓਹ ਚੋਰਸੀ ਅਤੇ ਤੂੰ ਉਸਕੀ ਆਗਿਆ ਸਾ
ਥ ਨਰਕ ਨੂੰ ਜਾਵੈਗਾ ਪਰ ਤੂ ਹੁਣ ਕਿਸੇ ਸਾਧਕੇ ਜਾਇ ਮਿਲ ਅਤੇ ਗੁਰੂ ਕਰ ਫੇਰ
ਰਾਜੇ ਕਹਿਆ ਹੇ ਠਾਕੁਰਜੀ ਮੈ ਤਾ ਉਸ ਸਾਧੂ ਜੈਸਾ ਹੋਰ ਕੋਈ ਨਹੀ ਦੇਖਿਆ ਜੇ
ਕਰ ਓਹ ਸਾਧੂ ਹੈ ਤਾ ਓਹੀ ਹੈ ਜੇਕਰ ਚੋਰ ਹੈ ਤਬ ਭੀ ਓਹੀ ਹੈ ਪਰ ਮੇਰਾ ਗੁਰਦੇਵ ਤੋ
ਓਹੀ ਹੈ ਤਾ ਫੇਰ ਠਾਕੁਰਜੀ ਕਹਿਆ ਹੇ ਰਾਜਾ ਤੇਰੀ ਖੁਸੀ ਹੈ ਤਾ ਬੈਠਾ ਰਹੁ ਠਾਕੁਰ
ਜੀ ਫੇਰ ਜਾਂਦੇ ਰਹੇ ਰਾਜੇਨੂੰ ਬੈਠਿਆ ਤਿੰਨ ਬਰਸ ਹੋਏ ਠਾਕੁਰਜੀ ਬਹੁਤ ਕੌਥ
ਅਪਨੀ ਮਨ ਮੇ ਕਹਿਆ ਜੋ ਰਾਜਾ ਐਸੀ ਦ੍ਰਿੜ੍ਹਤਾ ਕਰ ਬੈਠਾ ਹੈ ਅਤੇ ਰਾਜੇਦਾ
ਨੇਮ ਮੇਰੇ ਬੁਤੇ ਸਹਾਰਿਆ ਨਹੀ ਜਾਂਦਾ ਤਾ ਫੇਰ ਸ੍ਰੀਠਾਕੁਰਜੀ ਰਾਜੇ ਪਾਸ ਆਏ
ਆਇਕੇ ਕਹਿਣ ਲਗੇ ਹੇ ਰਾਜਾ ਅਬ ਤੂ ਉਠ ਖੜ੍ਹਾ ਹੋ ਤਾ ਰਾਜੇਨੇ ਕਹਾ ਹੇ ਪ੍ਰਭੁ ਜੀ
ਮੈਂ ਬਿਨਾ ਗੁਰਦੇਉ ਜੀਕੀ ਆਗਿਆ ਸੇ ਕਿਉ ਕਰਿ ਉਠੋ ਜੀ ਤਾ ਸ੍ਰੀਠਾਕੁਰਜੀਨੇ
ਕਹਾ ਹੇ ਰਾਜਾ ਜਿਸਕੋ ਤੂੰ ਅਰਾਧਦਾ ਹੈ ਮੈ ਸੋਈ ਹਉ ਮੇਰੀ ਆਗਿਆ ਹੈ ਜੋ ਤੂੰ
ਪਰਮ ਭੁਗਤ ਕਉ ਪ੍ਰਾਪਤ ਹੂਆ ਹੈ ਹੁਣ ਤੂੰ ਬੈਕੁੰਠ ਕਉ ਚਲ ਤੇਰਾ ਨਾਮ ਸਿਮਰਨ

Sri Satguru Jagjit Singh Ji eLibrary NamdhariElibrary@gmail.com

ਪੂਰਨ ਹੋਇਆ ਹੈ ਤਾ ਰਾਜੇ ਨੇ ਕਹਿਆ ਮੈ ਬਲਿਹਾਰ ਜਾਵਾਂ ਜੀ ਤੇਰੇ ਦਰਸਨ ਉ
ਪਰੋ ਜੀ ਆਪ ਨੇ ਮੇਰੇ ਉਪਰ ਬੜੀ ਕਿਰਪਾ ਕੀਤੀ ਹੈ ਜੀ ਪਰ ਬਿਨਾ ਗੁਰਦੇਵ ਜੀ
ਕੀ ਆਗਿਆ ਸੇ ਮੇਰੇ ਪਾਸੋ ਉਠਿਆ ਨਹੀ ਜਾਂਦਾ ਤਾ ਫੇਰ ਸ੍ਰੀ ਠਾਕੁਰ ਜੀ ਨੇ ਕ
ਹਾ ਹੇ ਰਾਜਾ ਓਹ ਚੋਰ ਸੀ ਤੈਨੂ ਠਗਣੇ ਆਇਆ ਸੀ ਤੇਰੇ ਪਾਸੋ ਰਤਨ ਠਗਕੇ ਲੈ
ਗਿਆ ਹੈ ਅਰ ਤੂੰ ਉਸ ਕਉ ਕਿਆ ਕਹਿਤਾ ਹੈ ਅਬ ਤੂੰ ਬੈਕੁੰਠ ਮਾਹਿ ਚਲ ਕਰ
ਰਹੁ ਫੇਰ ਰਾਜੇ ਨੇ ਕਹਾ ਮੈ ਬਲਿਹਾਰ ਜਾਂਵਾਂ ਤੇਰੇ ਦਰਸਨ ਪਰ ਜੀ ਬਿਨਾ ਗੁਰਦੇਵ
ਕੀ ਆਗਿਆ ਮੈਂ ਨਹੀ ਉਠ ਸਕਦਾ ਤਾ ਸ੍ਰੀ ਠਾਕਰ ਜੀ ਨੇ ਕਹਾ ਹੇ ਰਾਜਾ ਤੂ ਉਸ ਚੋ
ਰ ਕੇ ਸਾਥ ਨਰਕ ਹੀ ਕੋ ਗਇਆ ਚਾਹਤਾ ਹੈ ਤਾ ਰਾਜੇ ਨੇ ਕਹਾ ਹੇ ਪ੍ਰਭੁ ਜੀ ਉਸ ਕੇ ਸਾ
ਥ ਨਰਕ ਨੂੰ ਹੀ ਜਾਵਾਂਗਾ ਪਰ ਉਸ ਕੇ ਕਹੇ ਬਿਨਾ ਮੈਂ ਤਉ ਕਬਹੀ ਨਹੀ ਉਠਣੇ ਕਾ
ਤਾ ਫੇਰ ਠਾਕਰ ਜੀ ਵਹਾਂ ਸੇ ਉਠ ਚਲੇ ਅਰ ਉਸ ਚੋਰ ਕੇ ਪਾਸ ਆਏ ਸ੍ਰੀ ਠਾਕਰ ਜੀ ਨੇ ਉ
ਸ ਚੋਰ ਕੋ ਕਹਾ ਅਰੇ ਤੂੰ ਉਸ ਰਾਜਾ ਕੋ ਉਦਿਆਨ ਵਿਖੇ ਬੈਠਾਇ ਆਇਆ ਹੈਂ ਅਰ
ਤੂੰ ਉਸ ਕੀ ਫਿਰ ਖਬਰ ਭੀ ਨਹੀ ਲੀ ਦੇਖ ਤਉ ਉਸ ਰਾਜੇ ਕੀ ਕਵਨ ਕਥਾ ਹੈ ਤਾ ਚੋਰ ਨੇ
ਕਹਿਆ ਅਰੇ ਭਾਈ ਤੂੰ ਕਿਸ ਕੀ ਬਾਤ ਕਰਤਾ ਹੈ ਮੈ ਕਿਸ ਕੋ ਬਿਠਾਇ ਆਇਆ ਹੈ ਤ
ਠਾਕਰ ਜੀ ਨੇ ਕਹਾ ਅਰੇ ਚੋਰ ਜਿਸ ਰਾਜੇ ਸੇ ਲਾਲ ਰਤਨ ਠਗ ਕੇ ਲੈ ਆਇਆ ਹੈ ਸੋ
ਓਹ ਉਦਿਆਨ ਬਿਖੇ ਬੈਠਾ ਹੈ ਅਰ ਓਹ ਤੇਰੀ ਆਗਿਆ ਸੇ ਬਿਨਾ ਉਠਤਾ ਨਹੀ ਸੋ
ਤੂੰ ਜਾਇ ਕਰ ਉਸ ਕੋ ਉਠਾਵਤਾ ਕਿਉ ਨਹੀ ਤਾਂ ਚੋਰ ਨੇ ਆਪਣੇ ਮਨ ਵਿਚ ਸਮਝਿਆ
ਦੇਖੋ ਭਾਈ ਓਹੁ ਰਾਜਾ ਅਬ ਤਕ ਊਹਾ ਹੀ ਬੈਠਾ ਹੈ ਤਾ ਚੋਰ ਨੇ ਕਹਾ ਭਾਈ ਏਹੁ ਕਉਣ
ਹੈ ਜਿਸ ਨੈ ਮੈਨੂੰ ਲਭ ਲਿਆ ਹੈ ਤਾ ਚੋਰ ਨੇ ਸ੍ਰੀ ਠਾਕੁਰ ਜੀ ਸੇ ਪੁਛਿਆ ਭਾਈ ਤੂੰ ਕੌਣ
ਹੈ ਤਾਂ ਸ੍ਰੀ ਠਾਕਰ ਜੀ ਨੇ ਕਹਾ ਅਰੇ ਚੋਰ ਮੈ ਤਉ ਆਪ ਸ੍ਰੀ ਠਾਕਰ ਹੋ ਏਹ ਬਾਤ ਸੁਣ ਕਰ
ਚੋਰ ਸ੍ਰੀ ਠਾਕਰ ਜੀ ਕੀ ਚਰਨੀ ਲਾਗਾ ਤਾਂ ਸ੍ਰੀ ਠਾਕਰ ਜੀ ਅਗੋਚਰ ਹੋਇ ਗਏ ਅਤੇ
ਚੋਰ ਉਸ ਰਾਜਾ ਕੀ ਤਰਫ ਕੋ ਉਠ ਚਲਿਆ ਠਾਕਰ ਜੀ ਭੀ ਸਾਥ ਹੀ ਚਲੇ ਰਾਜਾ ਕਾ ਪ੍ਰੇਮ
ਹਠ ਦੇਖ ਕਰ ਸ੍ਰੀ ਠਾਕੁਰ ਜੀ ਸਹਾਰ ਨ ਸਕਿਆ ਅਗੇ ਅਗੇ ਓਹ ਚੋਰ ਪੀਛੇ ਪੀ
ਛੇ ਸ੍ਰੀ ਠਾਕਰ ਜੀ ਦੋਨੋ ਉਸ ਰਾਜਾ ਕੇ ਪਾਸ ਆਏ ਤਬ ਰਾਜਾ ਨੇ ਦੇਖਿਆ ਜੋ ਮੇਰਾ ਗੁ
ਰਦੇਵ ਜੀ ਆਇਆ ਹੈ ਅਬ ਮੇਰੇ ਧੰਨ ਭਾਗ ਹੋਏ ਹੈਨ ਜੋ ਗੁਰਦੇਵ ਜੀ ਨੇ ਮੈਨੂੰ ਅ
ਪੇਹੀ ਦਰਸਨ ਦੀਆ ਹੈ ਤਾ ਰਾਜਾ ਉਠਿ ਕਰ ਉਸ ਚੋਰ ਕੀ ਚਰਨੀ ਲਾਗਾ ਚੋਰ ਨੇ ਕ
ਹਾ ਹੇ ਰਾਜਾ ਤੂ ਸ੍ਰੀ ਠਾਕਰ ਜੀ ਕੀ ਪੈਰੀ ਪਉ ਪੀਛੇ ਰਾਜਾ ਸ੍ਰੀ ਠਾਕੁਰ ਜੀ ਕੀ ਚਰਨੀ
ਪਾਇਆ ਤਾਂ ਸ੍ਰੀ ਠਾਕਰ ਜੀ ਨੇ ਕਹਾ ਹੇ ਰਾਜਾ ਮੇਰੇ ਪੈਰਾਂ ਕੋ ਛੋਡ ਪਹਿਲੇ ਚੋਰ ਕੀ ਚਰਨ

Sri Satguru Jagjit Singh Ji eLibrary NamdhariElibrary@gmail.com

ਬੈਟਨੇਂਕਰ ਤਾਂਰਾਜੇਨੇ ਕਹਾ ਹੇਪ੍ਰਭੁਜੀ ਚੋਰਮੇਰਾ ਤੂੰਹੈ ਤਾਂਸ੍ਰੀਠਾਕੁਰਜੀਨੇਕਹਿਆ ਹੇ ਰਾਜਾ ਮੈਤੇਰਾ ਚੋਰਕਿਸਤਰਾਂਹਾ ਤਾਂਰਾਜੇਨੇਕਹਿਆ ਹੇਪ੍ਰਭੁਜੀ ਜੇਤੁਮਸਾਧੂਹੋਤਾ ਤ ਮੇਰੇਤਾਂਈ ਅਗੇਕਿਉ ਨਬੋਲਿਆ ਜਾਂਮੈ ਇਸਸਾਧਕੀਚਰਨੀਲਾਗਾ ਤਊ ਮੈਨੂੰਦਰਸਨ ਦੀਆ ਮੇਰੇਕੋ ਤਾਂਇਸਕੀ ਕ੍ਰਿਪਾਕਰਕੇ ਤੇਰਾਦਰਸਨਹੋਇਆਹੈ ਤਾਂ ਠਾਕੁਰਜੀਨੇਕਹਾ ਹੇਰਾਜਾ ਤੂੰਧੰਨਹੈ ਹੁਣਤੂੰਭੀਮੁਕਤਿਕੀਆ ਅਰੁਤੇਰੇ ਪਿਛੈਚੋਰ ਕੀਭੀਮੁਕਤਿਕਰੀਹੈ ਤਾਂਸ੍ਰੀਗੁਰੂਜੀ ਬਚਨਕਰਤੇਹੈ ਸੁਣੋਸਿਖੋ ਮੰਨੈਤਰੈਤਰੈਗੁਰਸਿਖਾ ॥ ਮੰਨੈਨਾਨਕਭਵਹਿਨਭਿਖਾ ॥ ਗੁਰੂਜੀਕਹਿਦੇਹੈਨ ਹੇਸਿਖ ਜਿਸਪੁਰਸਨੂੰ ਸਤਿਗੁਰਕੇ ਬਚਨਾਉਪਰਐਸੀਦਿਰੜ੍ਹਤਾ ਅਰੁਪ੍ਰੀਤਿ ਆਵੈਗੀ ਐਸਾਭਰੋਸਾ ਕਰਨਗੇ ਤਾਂਓਹੁਸਿਖ ਮੁਕਤਿਕਉ ਪ੍ਰਾਪਤਿਹੋਵੈਂਗੇ ਏਹੁਬਚਨ ਸੁਣਕਰ ਸਰਬਤ ਸੰਗਤਨੇ ਸ੍ਰੀਗੁਰੂਜੀਕੋ ਅਬਾਦੇਕਿਆ ਤਾਂਸ੍ਰੀਗੁਰੂਜੀ ਸਰਬਤ ਸੰਗਤ ਜੋਗ ਖੁਸੀਕੀਤੀ ਅਤੇ ਅਗੇ ਕਉਚਲਦੇਰਹੇ ॥

॥ਅਗੇ ਸਾਖੀ ਪਠਾਣਾ ਦੇ ਨਾਲਿ ਹੋਈ ॥

ਗੁਰੂਜੀ ਜਾਂਦੇਜਾਂਦੇ ਪਠਾਣਾਂਦੇ ਦੇਸਵਿਚ ਜਾਇਫਿਰੇ ॥ ਉਸਦੇਸਾਵਿਚ ਜਾਇਕੇ ਜਾਂ ਆਦਮੀਪਕੜ੍ਹ ਖੜੀਦੇ ਹੈਸਨ ਤੇਸ੍ਰੀਗੁਰੂਨਾਨਕਜੀ ਉਥੇ ਇਕਰੋੜੀਪਰਜਾਇ ਬੈਠੇ ਉਚੇਅਸਥਾਨਪਰ ਉਸਜਾਂਹਿਗਾ ਇਕਰੁਹੇਲਾ ਪਠਾਣ ਆਇਪਹੁਚਿਆ ਗੁਰੂਜੀਨੇ ਉਸਰੁਹੇਲੇਨੂੰ ਆਵਦਾ ਦੇਖਕੇ ਆਪਤਾਂ ਗੁਰੂਜੀ ਸਰਬ ਸਾਮਰਥਵਾਲੇ ਬਾਰਾਂਬਰਸਕੀ ਉਮਰਵਾਲੇ ਹੋਇ ਬੈਠੇ ਅਤੇਭਾਈ ਬਾਲੇ ਮਰਦਾਨੇਨੂੰ ਆਖਿਆ ਤੁਸੀਕੋਈ ਦਿਨਗੁਪਤ ਖੇਲਲੇਵੋ ਇਤਨਾਂ ਕਹਿਤੇਹੀਸੇ ਜਦਓਹਪਠਾਣ ਆਇਪਹੁਚਿਆ ਬਾਬਾਜੀਨੂੰ ਅਕੇਲਾਦੇਖਕੇ ਪਕੜ੍ਹ ਲੈਗਿਆ ਆਪਣੇ ਘਰਵਿਚ ਜਾਇਕੇ ਔਰਤਨੂੰ ਕਹਿਣਲਗਾ ਹੇ ਬੰਦੀਖੁਦਾਇਕੀ ਏਕ ਆਦਮੀ ਹਿੰਦੂ ਧਰਮ ਸਾਨੂੰਖੁਦਾਇ ਕੀਤਰਫੋਂ ਮਿਲਿਆਹੈ ਹਮਨੇ ਉਸਕੇ ਬਹੁਤ ਦਾਮ ਵਟਣੇ ਹੈ ਜਾਂਓਸ ਪਠਾਣੀਨੇ ਦੇਖਿਆ ਲੌਂਡਾ ਬਹੁਤਖੂਬ ਸੂਰਤਹੈ ਤਾ ਓਹਰੁਹੇਲੀ ਬਾਬੇਨਾਨਕਜੀਦੀ ਸੋਹਣੀ ਸੂਰਤ ਦੇਖਕੇ ਬੜੀਖੁਸੀ ਪ੍ਰਸੰਨਹੋਈ ਕਹਿਣਲਗੀ ਇਸਨੂੰਮੈਂਘਰਰਖਾਂਗੀ ਅਸੀਵੇਚਾਂਗੇਨਹੀ ਤਾਂਪਠਾਣਨੇ ਕਹਾ ਦੋਇਘੋੜੇਏਸਦੇਮਿਲਨਗੇ ਏਹੁਘਰਜੋਗਾਨਾਹੀ ਤਾਂ ਉਸਰੁਹੇਲੀਨੇਕਹਿਆ ਤੇਰੀਖੁਸੀ ਤਾਂ ਓਹਰੁਹੇਲਾ ਗੁਰੂਜੀਨੂੰ ਵੇਚਣਵਾਸਤੇ ਲੈਗਿਆ ਓਹੁ ਬਹੁਤਨਿਗੁਰਾਦੇਸਥਾ ਨਾਓਹ ਖੁਦਾਇਨੂੰ ਜਾਣੇ ਨਾਂਪਰਮੇਸਰਨੂੰਜਾਣਨ ਤਾਂਗੁਰੂਨਾਨਕਜੀ ਉਸਦੇ

ਤਾਰਣੇਵਾਸਤੇ ਆਪਣਾ ਆਪਾਵਿਚਾਰਣਲਗੇ ਤਾਭੁਹੇਲਾ ਜਾਇਕਰਿ ਸੀਗੁਰੂਜੀਨੂੰ
ਬੇਚਣਵਾਸਤੇਆਇਆ ਦੋਇਘੋੜੇ ਵਟਕੇਲੈਗਿਆ ਭਾਈਬਾਲਾ ਮਰਦਾਨਾ ਦੋਨੋ
ਗੁਪਤੁਹੀਖੇਲਨ ਪਰਬਾਬਾਜੀਦੇ ਆਸਪਾਸਹੀਰਹਿਨ ਜਿਸਮੁਗਲਨੇਂ ਗੁਰੂਜੀਨੂੰ
ਦੋਘੋੜੇਦੇਕੇ ਮੁਲ ਖਰੀਦਿਆਸੀ ਓਹਮੁਗਲਬਾਬੇਨੂੰ ਆਪਣੇਘਰਲੈਗਿਆ ਤ
ਉਸਦੀਮੁਗਲਾਣੀ ਦੇਖਕੇਲਗੀ ਆਖਣ ਏਹੁਲੜਕਾ ਬਹੁਤਖੂਬ ਸੂਰਤਹੈ ਇਸ
ਲੜਕੇਨੂੰਘਰਆਪਣੇਰਖਾਂਗੇ ਮੁਗਲਕਹਿਆ ਹੇਬੀਵੀ ਇਸਲੜਕੇਨੂੰ ਕੋਣ੍ਹੀ
ਖਿਜਮਤਦਸਾਂਗੇ ਤਾਮੁਗਲਾਣੀਨੇਕਹਿਆ ਏਹੁਲੜਕਾ ਘਰਕਾਪਾਣੀਲਿਆ
ਵੇਗਾ ਤਾਮੁਗਲਨੇਕਹਾ ਹੇਲੜਕੇਤੂੰਘਰਕਾਪਾਣੀਲਿਆਇਆਕਰਿ ਤਾਗੁਰੂਜੀ
ਕਹਿਆ ਭਲਾਜੀ ਇਕਦਿਨਘੜਾਲੈਕਰ ਗੁਰੂਜੀ ਪਾਣੀਲੈਣਵਾਸਤੇਖੂਹੇ
ਉਪਰਗਏ ਜਾਇਕਰਿ ਖੁਆਜੇਨੂੰ ਕਹਾ ਹੇਖੁਆਜਾ ਤੂੰ ਮੇਰੇ ਕਹੇਤੇਬਿਨਾਪਾਣੀ
ਕਿਸੇਨੂੰ ਨਹੀਦੇਣਾ ਤਾਖੁਆਜੇਨੇਕਹਾ ਭਲਾਗੁਰੂਜੀ ਗੁਰੂਕੇਹੁਕਮਸਾਥ ਖੁਆ
ਜੇਨੇ ਸਾਰੇਉਸਦੇਸਕ ਪਾਂਣੀ ਸੁਕਾਇਛਡਿਆ ਤੇਖਾਲੀਘੜਾਲੈਕੇ ਬਾਬਾਜੀ
ਮੁਗਲਦੇਘਰ ਮੁੜਆਏਆਇਕੇਕਹਾ ਹੇਮੀਆਜੀ ਉਸਖੂਹਵਿਚਪਾਣੀਹੈਨ
ਹੀਮੁਗਲਕਹਾ ਦੂਜੇਖੂਹਪਰਜਾਹੁ ਸ੍ਰੀਗੁਰੂਜੀਕਹਾ ਭਲਾਜੀ ਗੁਰੂਜੀਦੂਸਰੇਖੂ
ਹਪਰਗਏਉਥੋਭੀਖਾਲੀਹੀਘੜਾਲੈਆਏ ਆਇਕਹਾਮੀਆਜੀਉਸਖੂਹੇਮੇ
ਭੀਪਾਣੀਨਹੀ ਜਾਂ ਅਗਲਾਦਿਨਹੋਇਆ ਤਾਮੁਲਖਵਿਚਧੁਮਪੈਗਈ ਅਤੇਕ
ਹਣੇਲਗੇਹੇਖੁਦਾਇ ਤੂਅਸਾਨੂੰ ਇਕੋਵਾਰੀਹੀਮਾਰੇਗਾ ਸਾਰਾਹੀਪਾਣੀਇਕੋਵਾ
ਰੀਸੁਕਗਿਆਹੈ ਅਸੀਤਾਪਾਣੀਰਾਤੀਭਰਕੇ ਸੁਤੇਹਾਂ ਅਤੇਹੁਣਕਿਆਹੋਇਗ
ਇਆ ਤੇ ਤਾਲੋਕ ਬਹੁਤਆਜਜਹੋਏ ਅਰਆਖਣਲਗੇਹੇਖੁਦਾਇ ਤੂੰਇਕੋ
ਵਾਰੀਹੀ ਮਾਰੈਗਾ ਤ ਸਭਨਾ ਲੋਕਾਂਦਾ ਲੋਹੂ ਸੁਕਗਇਆ ਪਰਸ੍ਰੀਗੁਰੂਜੀ ਬਹੁ
ਤ ਖੁਸੀਰਹਿਨ ਤਾਇਕ ਮੁਗਲਨੇਕਹਾ ਮੀਰਜੀ ਹੋਰ ਸਭ ਦਲਗੀਰਹੈਨ ਪਰਇ
ਕਤੇਰਾਗੁਲਾਮ ਦਲਗੀਰਨਹੀ ਸੋ ਏਹੁਤੇਕਿਥੋਆਂਦਾਹੈ ਤਾਂਉਸ ਮੁਗਲਨੇਕਹਿ
ਆ ਮੈ ਏਹੁਲੌਂਡਾਕਲਂਹੀ ਮੁਲਂਆਂਦਾਹੈ ਪਰਕੀਮਨੂੰਬਹੁਤਖੂਬ ਪਹੁਚਦਾਹੈ
ਅਤੇਖਾਂਦਾ ਪੀਦਾਂਭੀ ਕੁਛਨਹੀ ਅਤੇਹੁਣਭੀਰਾਜੀ ਖੁਸੀਰਹਿੰਦਾਹੈ ਤਾਓਹ
ਸਭੇਹੀਮੁਗਲਇਕਠੇਹੋਇਕਰ ਸ੍ਰੀਗੁਰੂਜੀਕੀਪੈਰੀਆਇਪਏ ਅਤੇਕਹਣ
ਲਗੇਹੇਭਾਈ ਤੂੰਤੋ ਕੋਈ ਮਹਾਂਪੁਰਖੁਹੈ ਅਤੇਅਸੀਹੁਣ ਸਭੇ ਮਰਦੇਹਾਂਜੀ ਤੂੰ
ਅਸਾਤੇਪਰਕਿਰਪਾਲਹੋਹੁਜੀ ਫੇਰਗੁਰੂਜੀਨੇਕਹਿਆ ਸੁਣੋਭਾਈਜਾਂਤੁਸੀ

ਸਿਖਹੋਵਹੁਗੇ ਤਾਤੁਹਾਨੂੰ ਪਾਣੀ ਮਿਲੇਗਾ ਤਾਉਨਾਂਨੇ ਕਹਿਆ ਜੀ ਅਸੀ ਤੇਰੇ ਸਿਖ
ਹੋਵਾਂਗੇ ਪਰਜੀ ਅਸਾਨੂੰ ਪਾਣੀ ਮਿਲੇਜੀ ਤਾਗੁਰੂਨਾਨਕਜੀ ਬਚਨਕੀਤਾ ਹੇਖੁਆਜ਼
ਤੂਹੁਣ ਇਨਾਨੂੰ ਪਾਣੀ ਦੇਹੁ ਜਬਗੁਰੂਜੀਨੇ ਇਤਨਾ ਸਬਦ ਕਹਿਆ ਉਸੇ ਵਖਤ ਹੀਸ
ਭੁਣਾਂ ਖੂਹਿਆਂ ਵਿਚ ਪਾਣੀ ਆਇਆ ਅਤੇ ਓਹ ਸਾਰਾ ਦੇਸ ਪਠਾਣਾਂ ਦਾ ਗੁਰੂਕੇ ਸਿਖ
ਹੋਏ ਸਭ ਲਗੇ ਗੁਰੂ ਗੁਰੂ ਜਪਣ ਸ੍ਰੀ ਸਤਿਗੁਰੂਜੀ ਨੇ ਉਨਾਲੋਕਾਂਨੂੰ ਨਾਮਦਾਨ ਇਸ
ਨਾਨ ਦਾਇਆ ਧਰਮ ਪਰਉਪਕਾਰ ਦ੍ਰਿੜਾਇਆ ਸਭਣਾਂ ਘਰਾਂ ਵਿਚ ਧਰਮਸਾਲ
ਬਣਾਈ ਸਵੇਰੇ ਸੰਧਿਆਨੂ ਸਭਲੋਕ ਇਕਠੇ ਹੋਵਨ ਬਾਣੀ ਗੁਰੂਜੀਕੀ ਉਚਰੀ
ਹੋਈ ਲਿਖ ਲਿਖ ਕੇ ਕੰਠ ਕੀਤੀਓਨੇ ਸਭ ਸੰਗਤ ਜੋਗ ਗੁਰੂਜੀ ਨੇ ਕਹਿਆ ਸੁਣੋ
ਭਾਈ ਜੋ ਕੋਈ ਇਥੇ ਅਸਾਡਾ ਸਿਖ ਸੇਵਕ ਆਇਆ ਕਰੇ ਤਿਸਨੂੰ ਤੁਸਾਂ ਪਕੜਨ
ਨਹੀ ਸਗੋਂ ਉਸਦੀ ਸੇਵਾ ਕਰਨੀ ਤਾਂ ਉਨਾਲੋਕਾਨੇਂ ਕਹਿਆ ਭਲਾ ਗੁਰੂਜੀ ਫੇਰ ਗੁਰੂ
ਜੀਨੇ ਕਹਿਆ ਹੇ ਮੀਰਜੀ ਮੇਰਾ ਲਾਹਾ ਤੁਸਾਜੋਗ ਕਿਤਨਾ ਹਿਕ ਆਉਂਦਾ ਹੈ ਉ
ਸਤੇ ਦੂਣੇ ਦੀਮ ਲੇਵੇਗਾ ਤਾ ਅਸੀ ਜਾਵਾਂਗੇ ਤਾ ਉਨ ਕਹਿਆ ਹੇ ਗਰੀਬ ਨਿਵਾਜ ਜੀ
ਏਹੁ ਜੀਉ ਪਿੰਡ ਘਰਬਾਰ ਸਭ ਤੁਹਾਡਾ ਹੈ ਅਤੇ ਜੀ ਤੁਸਾ ਏਹੁ ਬਾਤ ਕਿਉ ਕਹੀ
ਜੀ ਅਰ ਤੁਸਾ ਅਸਾਡੇ ਪਾਸ ਨਾਹੀ ਰਹਿਣਾ ਆਪਣੀ ਖੁਸੀ ਨਾਲ ਰਹੋ ਤਾ ਗੁਰੂਜੀ
ਨੇ ਕਹਿਆ ਭਾਈ ਤੁਸੀ ਉਸ ਅਮਕੀ ਜਾਗਾ ਤੇ ਢੀਮ ਉਠਾਵੋ ਤਾਂ ਉਨਾ ਜਾਇ ਕਰ
ਉਥੇ ਢੀਮ ਨੂੰ ਉਠਾਇਆ ਜਾਂ ਦੇਖਨ ਤਾ ਬਹੁਤ ਹੀ ਖਜਾਨਾ ਉਥੇ ਪਇਆ ਹੋਇਆ ਹੈ
ਤਾ ਗੁਰੂਜੀ ਨੇ ਉਨਾਨੂੰ ਆਖਿਆ ਹੇ ਭਾਈ ਏਹੁ ਸਾਰਾ ਖਜਾਨਾ ਤੁਮਾਰਾ ਹੈ ਤੁਸੀ ਹੀ ਲੇਵੋ
ਅਤੇ ਹੁਣ ਮੈ ਜਾਂਵਾਗਾ ਤਾ ਉਨਾ ਪਠਾਣਾਂ ਨੇ ਕਹਾ ਹੇ ਗੁਰੂਜੀ ਏਹੁ ਸਭ ਕੁਛ ਸਾਡੇ ਘਰ
ਬਾਰ ਜੇਹੜੇ ਹੈਨ ਸੋ ਸਭ ਤੇਰੇ ਹੀ ਹੈਨ ਹਮਾਰਾ ਤੋ ਕੁਛ ਨਹੀ ਸਭ ਕੁਛ ਤੇਰਾ ਹੀ ਹੈ ਏਹ ਬ
ਰਤਾ ਸੁਣ ਕੇ ਗੁਰੂਜੀ ਨੇ ਕਹਾ ਭਾਈ ਤੁਸੀ ਮੇਰੇ ਮੇਤੁਹਾਡਾ ਪਰਮੇਸਰ ਦਾ ਭਜਨ ਬੰਦਗੀ
ਕਹਿਆ ਕਰੋ ਕਿਰਤ ਕਰਨੀ ਵੰਡ ਖਾਵਣਾਂ ਆਏ ਅਤਿਥ ਦੀ ਸੇਵਾ ਟਹਿਲ ਕਰਨੀ
ਏਹ ਕਹਿ ਕਰ ਗੁਰੂਜੀ ਉਨਾ ਸਿਖਾਂਨੂੰ ਸਿਖ ਕਰਕੇ ਉਸ ਘੋੜੀ ਉਪਰ ਫੇਰ ਜਾਇ ਬੈਠੇ

ਤਾ ਗੁਰੂਜੀ ਨੂੰ ਫੇਰ ਇਕ ਰੁਹੇਲਾ ਪਕੜ ਕੇ ਲੈ ਗਿਆ ਜਾਂ ਓਸ ਰੁਹੇਲੇ ਨੇ ਡਿਠ ਤਾ
ਓਹੀ ਲੜਕਾ ਹੈ ਉਸਦੀ ਔਰਤ ਦੇਖ ਕਰ ਬਹੁਤ ਰਾਜੀ ਹੋਈ ਓਹ ਕਹਿਣੇ ਲਗੀ ਇ
ਸ ਲੌਂਡੇਨੂੰ ਮੈ ਆਪਣੇ ਘਰ ਹੀ ਰਖਾਂਗੀ ਤਾ ਉਸ ਰੁਹੇਲੇ ਡਿਠਾ ਏਹ ਔਰਤ ਤਾ ਬੁਰਾ ਮਤ
ਰਖਦੀ ਹੈ ਉਸ ਰੁਹੇਲੇ ਅਗਲੇ ਭਲਕ ਸ੍ਰੀ ਗੁਰੂਜੀਨੂੰ ਹੋਰਤ ਸਹਿਰ ਬੇਚਣ ਵਾਸਤੇ
ਲੈਗਿਆ ਵੇਚ ਕਰ ਦੋਇ ਘੋੜੇ ਲੈ ਆਇਆ ਓਹੁ ਮੁਗਲ ਭੀ ਗੁਰੂਜੀਨੂੰ ਆਪਣੇ

Sri Satguru Jagjit Singh Ji eLibrary NamdhariElibrary@gmail.com

ਘਰਿ ਲੈਗਿਆ ਆਪਣੇ ਘਰਦੀ ਖਿਜਮਤ ਸਪੁਰਦ ਕੀਤੀ ਤਾ ਗੁਰੂ ਜੀ ਨੇ ਕਹਿਆ
ਭਲਾ ਮੀਆ ਜੀ ਜਾ ਅਗਲਾ ਦਿਨ ਹੋਇਆ ਤਾ ਗੁਰੂ ਜੀ ਨੇ ਉਸ ਦੇਸ ਥੀ ਅਗ ਤੇ ਪਾ
ਣੀ ਅਤੇ ਅਨਾਜ ਏਹੁ ਤਿੰਨੇ ਵਸਤੂ ਦੂਰ ਕਰ ਛਡੀਆ ਓਹ ਸਭ ਲੋਕ ਹੈਰਾਨ ਹੋ ਰਹੇ
ਓਹ ਕਹਿਣ ਲਗੇ ਹੇ ਖੁਦਾਇ ਏਹੁ ਕਿਆ ਸਬਬ ਹੋਇਆ ਹੈ ਜੋ ਸਭੋ ਕੁਛ ਇਕੋ ਵਾ
ਰੀ ਹੀ ਨਿਖੁਟ ਗਇਆ ਹੈ ਏਹ ਦੇਖ ਕਰ ਜੇਹੜੇ ਭੁਲੇ ਭਲੇ ਸਿਆਣੇ ਹੈਸਨ ਤਿਨਾ ਨੇ
ਕਹਿਆ ਜੋ ਸੁਣੋ ਭਾਈ ਅਸੀ ਸਭ ਲੋਕ ਰਲਕੇ ਆਪਣੇ ਪੀਰ ਪੁਰਸ ਮਨਾਈਏ
ਤਾ ਓਹ ਸਭ ਲੋਗ ਆਪੋ ਆਪਣੇ ਅਕਲ ਖਰਚ ਕਰਨ ਲਗੇ ਪੀਰ ਫਕੀਰ ਮਨਾਏ
ਪਰ ਹੋਇਆ ਕੁਛ ਨਾਹੀ ਤਾ ਸ੍ਰੀ ਗੁਰੂ ਜੀ ਨੈ ਆਪਣੇ ਉਸ ਮੁਗਲ ਨੂੰ ਕਹਿਆ ਭਾਈ ਤੁ
ਸੀ ਗੁਰੂ ਕੇ ਸਿਖ ਹੋਵੋਗੇ ਤਾ ਤੁਹਾਨੂ ਸਭ ਕੁਛ ਮਿਲੇਗਾ ਆਪਣੇ ਪੀਰ ਮਨਾਇਆ ਤਾ
ਤੁਹਾਨੂ ਕੁਛ ਨਹੀ ਹਾਸਲ ਹੋਇਆ ਤਾ ਉਸ ਮੁਗਲ ਨੈ ਸਭ ਲੋਕਾ ਨੂ ਆਪਣੇ ਘਰ ਬੁ
ਲਾਇਆ ਇਕਠੇ ਕਰਕੇ ਆਖਿਆ ਸੁਣੋ ਭਾਈ ਏਹ ਲੜਕਾ ਜੋ ਕਲੰ ਮੈ ਮੁਲ ਖਰੀਦ
ਆਂਦਾ ਹੈ ਸੋ ਏਹੁ ਆਖਦਾ ਹੈ ਤੁਸੀ ਮੇਰੇ ਸਿਖ ਹੋਵੋਗੇ ਤਾਂ ਤੁਹਾਨੂੰ ਮੈਂ ਸਭ ਕੁਛ ਦੇਵਾਂਗਾ
ਤਾਂ ਉਨ ਸਭਨਾ ਨੈ ਕਹਿਆ ਭਾਈ ਮਰਦੇ ਭੁਲੇ ਹੋ ਕਿ ਏਹੁ ਜੋ ਕੁਛ ਆਖਦਾ ਹੈ ਸੋ ਤੁਸੀ
ਕਰੋ ਤਾਂ ਓਹ ਸਭ ਗੁਰੂ ਜੀ ਕੀ ਪੈਰੀ ਆਇ ਪਏ ਸਿਖ ਹੋਏ ਗੁਰੂ ਜੀ ਨੈ ਚਰਨਾ ਦੀ ਪਾ
ਹੁਲ ਦਿਤੀ ਲਗੇ ਸਭ ਗੁਰੂ ਗੁਰੂ ਜਪਣ ਤਾ ਸ੍ਰੀ ਗੁਰੂ ਜੀ ਨੇ ਉਨਾ ਲੋਕਾ ਨੂ ਸਭੋ ਕਿਛੁ
ਦਿਤਾ ਨਾਮ ਜਪਣੰ ਦਾਨ ਕਰਨੰ ਦਇਆ ਧਰਮ ਇਸਨਾਨ ਉਨਾ ਨੂੰ ਦ੍ਰਿੜਾਇਆ
ਅਤੇ ਪਰਉਪਕਾਰ ਕਰਨ ਵਾਸਤੇ ਗੁਰਮਤ ਦ੍ਰਿੜਾਈ ਘਰ ਘਰ ਧਰਮਸਾਲ ਕਰਵਾਈ
ਉਨਾ ਨੂੰ ਏਹ ਬਚਨ ਕੀਤਾ ਹੇ ਭਾਈ ਜੋ ਕੋਈ ਅਸਾਡਾ ਸਿਖ ਸੇਵਕ ਇਥੇ ਆਵੇਗਾ ਤਿ
ਸ ਨੂ ਪਕੜਨਾ ਨਾਹੀ ਉਸ ਕੀ ਸੇਵਾ ਹੀ ਕਰਨੀ ਤਾ ਗੁਰੂ ਨਾਨਕ ਜੀ ਨੇ ਆਪਣੇ ਮੁਗਲ
ਨੂੰ ਕਹਿਆ ਤੂ ਉਥੇ ਜਾਇ ਕਰ ਪਥਰ ਕੇ ਚੁਕ ਤੂ ਉਸ ਨੇ ਪਥਰ ਚੁਕਿਆ ਦੇਖੇ ਤਾ ਬ
ਹੁਤ ਹੀ ਮਾਇਆ ਪਈ ਹੋਈ ਦੇਖੀ ਤਾ ਗੁਰੂ ਜੀ ਨੇ ਕਹਿਆ ਏਹ ਮਾਇਆ ਸਾਰੀ ਤੂ ਹੀ
ਲੈ ਲੈਹੁ ਤਉ ਅਸੀ ਇਥੋ ਜਾਵਾਂਗੇ ਤਾ ਉਸ ਮੁਗਲ ਨੇ ਕਹਾ ਮੈ ਕਿਉ ਕਰਿ ਆਖਾ
ਜੋ ਤੁਸੀ ਜਾਵੋ ਅਸਾਡੇ ਵਸ ਨਾਹੀ ਜੀ ਤੁਸੀ ਖੁਸੀ ਨਾਲ ਰਹੋ ਜੀ ਜੋ ਕੁਛ ਤੁਹਾਡੇ ਦਿ
ਲ ਆਵੈ ਸੋ ਕਰੋ ਜੀ ਹੁਣ ਤੁਸੀ ਦਇਆ ਕਰੋ ਇਥੇ ਹੀ ਰਹੋ ਜੀ ਤਾ ਗੁਰੂ ਜੀ ਨੇ ਕ
ਹਾ ਅਸੀ ਤੁਹਾਡੇ ਪਾਸ ਨਹੀ ਰਹਾਂਗੇ ਤਾਂ ਗੁਰੂ ਜੀ ਉਥੋ ਟੁਰਕੇ ਫੇਰ ਉਸ ਰੋੜੀ ਉਪਰ
ਆਇ ਬੈਠੇ ਤਾ ਅਗਲੇ ਦਿਨ ਓਹ ਰੁਹੇਲਾ ਫੇਰ ਆਇਆ ਆਇ ਕਰ ਦੇਖੇ ਤਾ ਗੁ
ਰੂ ਜੀ ਕੋ ਉਥੇ ਬੈਠਿਆ ਕੋ ਉਨਾ ਇਕੇ ਲੈ ਗਿਆ ਅਗਲੇ ਦਿਨ ਕਿਸੇ ਹੋਰ ਸਹਿਰ

Sri Satguru Jagjit Singh Ji eLibrary NamdhariElibrary@gmail.com

ਇਕਰਵੇਰਆਇਆ ਉਸਰੁਹੇਲੇਦੀ ਔਰਤਦੀਮਰਜੀਏਹੋਜੋਗੁਰੂਜੀ ਸਾਡੇਘ
ਰਹੀ ਰਹੇ ਤਾਂਹਮਾਰਾ ਬਹੁਤ ਭਲਾਹੈਪਰਉਸਦਾਵੱਸ ਚਲੇਨਾਂਹੀ ਰੁਹੇਲੀ ਗੁਰੂਜੀਉ
ਪਰ ਬਹੁਤਰੀਝੀ ਅਤੇਰੁਹੇਲਾ ਗੁਰੂਜੀਨੂੰ ਵੇਚਕੇਦੋਇਘੋੜੇ ਲੈਆਇਆ ਜੋਇਸਮੁ
ਗਲਨੇਖਰੀਦਿਆ ਸੀ ਗੁਰੂਜੀਨੂ ਓਹ ਆਪਣੇਘਰ ਲੈਗਿਆ ਤਾਂਉਸਮੁਗਲ
ਨੇਂਗੁਰੂਜੀਨੂੰਕਹਾਅਰੇ ਲੜਕੇ ਮੇਰੇਦੁੰਬੇ ਚਾਰ ਲਿਆਇਆਕਰ ਤਾਂਗੁਰੂਜੀਨੇਕ
ਹਾ ਅਰੇਮੁਗਲ ਮੈਤੋ ਬਣਾਚਰਵਾਹਾਂ ਜਿਸਦੁੰਬੇਨੂੰਮੈਛਟੀਲਾਵਾਂਗਾ ਸੋਈਦੁੰਬ
ਮਰਜਾਵੇਗਾ ਇਸੀਵਾਸਤੇ ਮਾਪਿਆਨੇਂ ਮੈਨੂੰਘਰੋਂਨਿਕਾਲਛਡਿਆਹੈ ਫੇਰਮੁਗ
ਲਨੇਕਹਾਅਬਤੂੰ ਕਿਆਕਰਦਾਹੈ ਤਾਂਗੁਰੂਜੀਨੇਕਹਾਂ ਮੁਗਲਜੀਭਾਵੇਤੂੰਅਜਮਾ
ਇਕਰ ਦੇਖਲੈ ਤਾਂਮੁਗਲਨੇਕਹਿਆ ਮਾਰਭਾਈ ਇਸਦੁੰਬੇਨੂੰ ਤਾਂਗੁਰੂਜੀਨੇਦੁੰਬੇ
ਨੂੰਛਟੀਲਾਈ ਦੁੰਬਾਮਰਗਿਆ ਫੇਰਮੁਗਲਨੇ ਆਖਿਆ ਭਾਈਹੁਣਇਸਨੂੰ
ਜਿਵਾਇਦੇਹੁ ਅਰੁਮੈਤੈਨੂੰਕੋਈਹੋਰਖਿਜਮਤਸੌਂਪਾਂਗਾ ਤਾਂਗੁਰੂਜੀਨੇ ਬਚਨਕੀ
ਤਾਉਠਦੁੰਬੇਚਰ ਇਤਨੇਆਖਣਦੇਹੀ ਦੁੰਬਾਉਠਕੇਚਰਨਲਗਪਾਇਆ ਫੇਰਮੁ
ਗਲਨੇਕਹਾਭਾਈਤੂੰਮੇਰੇ ਬਾਗਦੀਖਿਜਮਤਕਰਿਆਕਰ ਤਾਂਗੁਰੂਜੀਨੇਕਹਾ
ਮੇਰੇਬਾਗਵਿਚਵੜਨੇਨਾਲ ਬਾਗ ਸੁਕਜਾਵੇਗਾ ਮੁਗਲਗੁਰੂਜੀਨੂੰ ਬਾਗਮੇ ਲੈਗਿ
ਆ ਤਾਂਗੁਰੂਜੀਦੇ ਬਾਗਦੇਅੰਦਰਜਾਂਵਣਨਾਲ ਸਾਰਾਬਾਗਸੁੱਕਗਿਆ ਫੇਰਮੁ
ਗਲਨੇਕਹਾਭਾਈਤੂੰਬਾਗਤੇ ਬਾਹਰ ਆਉ ਜੋਹਰਿਆਬਾਗਹੋਜਾਵੇ ਤਾਂਗੁਰੂਜੀਬਾ
ਗੋਂਬਾਹਰਆਏਤਾਂ ਬਾਗਹਰਿਆ ਹੋਇਗਇਆ ਤਾਂਭੀਓਹਮੁਗਲਸਮਝੇਨਾਂਹੀ
ਤਾਂਫੇਰਮੁਗਲਨੇਕਹਾ ਭਾਈਤੂੰਅਸਾਡੇਘਰਦੇਦਾਣੇਹੀ ਪੀਸਿਆਕਰਿ ਤਾਂਗੁਰੂਜੀ
ਕਹਿਆਭਲਾ ਮੁਗਲਜੀ ਮੈਕਣਕਹੀਪੀਸਿਆਕਰਾਂਗਾ ਪਰਆਟਾਕਿਸਤੇਲੇਵੋ
ਗੇ ਅਰੁਮੈਤਾ ਕਦੀਜੀਮਕੇਰਜਿਆਨਾਂਹੀ ਮੇਰਾਤਾਂਸੌਮਣਾਂ ਅਹਾਰਹੈਇਕਵੇਰਦਾ
ਤਾਂਮੁਗਲਨੈਂਕਹਾ ਭਾਈਇਸਕੋਠੇਵਿਚਸੌਮਣਕਣਕਹੈ ਤੂੰਪੀਸਿਆਕਰੁਦੇ
ਖੀਏਤਾਂਸਹੀਜੋਆਟਾਕਹਾਜਾਵੈਗਾ ਤਾਂਓਹੁਮੁਗਲ ਕਣਕਲੈਲੈਆਂਵਨਅ
ਤੇਚੱਕੀ ਆਪਮੁਹਾਰੀ ਪਈਫਿਰੈ ਇਕਰਾਲਾਚੱਕੀਵਿਚ ਆਪਗੁਰੂਜੀਪਾਵਨ
ਤਾਂਸੌਮਣਕਣਕ ਪੀਠੀਗਈਅਤੇਆਟਾਇਕਸਰਸਾਹੀਭੀਨਾਂਨਿਕਲਿਆਜਾਂ
ਮੁਗਲਾਣੀਨੇਅੰਦਰਜਾਇਕੇਵੇਖਿਆ ਤਾਂਕਣਕਇਕਸਰਸਾਹੀਭੀਨਾਂਹੀਰ
ਹੀਕੋਠੀਖਾਲੀਹੋਈਪਈਹੈ ਤਾਂਮੁਗਲਾਣੀਨੇਂਪੁਕਾਰਕੀਤੀ ਹੇਖੁਦਾਇ ਏਹੁਬ
ਲਾਇਤੈ ਕਿਥੋਂਪੈਦਾਕੀਤੀਹੈ ਏਹੁਕਿਧਰੋਂਆਈਹੈ ਇਸਨੇਅਸਾਡੀਜੜ੍ਹਸਭੋਹੀਤੇ

Sri Satguru Jagjit Singh Ji eLibrary NamdhariElibrary@gmail.com

ਨ ਛੁਟਦੀਹੈ ਜੋਓਹ ਮੁਗਲਾਣੀ ਪਿਟਦੀ ਪਿਟਦੀ ਅੰਦਰਜਾਵੈ ਅਤੇਕਹਿਣਲਗੀ
ਹੇਖੁਦਾਇ ਏਹੁ ਬਲਾਇ ਇਥੋਨਿਕਲੈ ਤਾਂਭਲੀਬਾਤਹੇ ਤਾਂਓਹੁ ਮੁਗਲ ਸਮਝਿਆ
ਏਹਕੋਈਖੁਦਾਇਕਾ ਔਲੀਆ ਹੈ ਤਾਂਮੁਗਲਨੇ ਕਹਿਆ ਹੇ ਫਕੀਰ ਸਾਈਜੀ
ਅਸਾਨੂੰਹੁਣ ਬਖਸੀਏ ਜੀ ਅਸੀਹੁਣ ਬਹੁਤ ਭੁਲੇਹਾਂਜੀ ਤਾਂ ਸ੍ਰੀਗੁਰੂਜੀਨੇਕਹਿ
ਆਹੇ ਮੁਗਲਜੀ ਜਿਤਨੇ ਤੇਰੇਪੈਸੇਲਗੇਹੈਨ ਸੋਉਸਤੇ ਦੂਣੇ ਦੀਅਤੂੰਲੇਵੈਗਾ ਤਾਂਮੇ
ਜਾਵੈਗਾ ਤਾਂਓਹੁਦੀਅਲੇਵੇ ਨਾਹੀ ਤਾਂਸ੍ਰੀਗੁਰੂਜੀਨੇਆਪਣੀ ਟੋਪੀਵਿਚੋਇਕਲਾ
ਲ ਕਢਦਿਤਾ ਅਤੇਕਹਿਆ ਜੇਤੂੰ ਇਸਦਾ ਮੁਲਬੂਛਘਟਵੇਟੇਗਾ ਤਾਂ ਮੇਰੇਪਾਸ
ਫੇਰਿ ਆਇਜਾਵੀ ਤਾਂਓਹਮੁਗਲ ਲਾਲਨੂੰ ਬਜਾਰ ਵੇਚਣ ਲੈਗਿਆ ਤਾਂਜਾਇ
ਕਰਇਕ ਜਵਾਹਰੀ ਨੂੰ ਲਾਲ ਦਿਖਾਇਆ ਤਾਂਓਹਜਵਾਹਰੀ ਲਾਲਦੇਖਕਰਿਹੈਰਾ
ਨਹੋਇਗਇਆ ਅਰੁਕਹਣੇਲਾਗਾ ਜੋਭਾਈ ਇਸਲਾਲਦਾਮੁਲ ਮੇਰੇਪਾਸਨਾਹੀ
ਐਪਰ ਜਿਤਨੇਦੀਅਤੈਨੂੰ ਚਾਹੀਦੇਹੈਨ ਤਿਤਨੇਲੈਜਾਹੁਤਾਂਮੁਗਲ ਏਹਗਲਸੁਣਕੇ
ਲਾਲਗੁਰੂਜੀਦੇਪਾਸ ਮੋੜਕੇਲੈਆਇਆ ਅਤੇਕਹਿਣਲਾਗਾ ਹੇਗਰੀਬਨਿਵਾ
ਜਜੀ ਏਹੁ ਲਾਲਤੁਸੀਲੇਵੋਜੀ ਅਰੁਮੈਨੂੰਖੁਸੀਦੇਵੋਜੀ ਤਾਂਸ੍ਰੀਗੁਰੂਜੀਕਹਿਆ ਭਾਈ
ਤੁਸੀ ਦੋਜਕਪਉਦੇਸੇ ਪਰਹੁਣ ਗੁਰੂਨੇਬਖਸੇਹੋ ਤਾਂਓਹੁਸ੍ਰੀਗੁਰੂਜੀਕੇ ਸਿਖਹੋਏਲ
ਗੇ ਗੁਰੂਗੁਰੂ ਜਪਣ ਤਾਂਸ੍ਰੀਗੁਰੂਜੀਨੇ ਉਨਾਨੂੰ ਨਾਮਦਾਨ ਇਸਨਾਨ ਦਇਆ ਧਰਮ
ਪਰਉਪਕਾਰ ਦਿੜਾਇਆ ਤਾਂ ਸ੍ਰੀਗੁਰੂਜੀਨੇਕਹਿਆ ਜੋਸੁਣੋ ਭਾਈਜੇਕੋਈ ਇਥੇ
ਆਵੈਗਾ ਅਰੁਅਸਾਡਾ ਨਾਉਲੇਵੈਗਾ ਤਿਸਨੂੰਪਕੜਨਾਨਾਹੀ ਉਸਕੀ ਸੇਵਾਕਰਨੀ
ਤਾਂਸ੍ਰੀਗੁਰੂਜੀ ਉਨਾਪਾਸੋ ਬਿਦਿਆ ਹੋਏ ਤਾਂਫੇਰਿਉਤੇਰੋੜੀ ਸ੍ਰੀਗੁਰੂਜੀ ਜਾਇਬੈ
ਠੇ ਤਾਂ ਅਗਲੇਦਿਨ ਓਹੁਰੁਹੇਲਾ ਫੇਰਿਆਇਆ ਅਰੁਆਇਕੈਸ੍ਰੀਗੁਰੂਜੀਨੂੰਪਕ
ੜਲੈਗਇਆ ਅਤੇਫੇਰਿ ਵੇਚਣਾ ਲੈਚਾਲਿਆ ਤਾਂਰੁਹੇਲੀਨੇਕਹਿਆ ਤੂਇਸਨੂੰ
ਅਗੇਕਿਤਨੀ ਵਾਰੀਹੀ ਬੇਚਪਹੁਚਿਆਹੈ ਅਰੁਜੇਕੋਈ ਇਕਵਾਰੀਜੀਉਲੈਕੈਨ
ਜਦਾਹੈ ਸੋਫੇਰਿ ਨਹੀ ਆਉਦਾ ਏਹੁ ਤਾਂਕੋਈ ਮਹਾਪੁਰਖੁ ਹਈ ਤੂਇਸਦੀ ਪੈਰੀਜਾ
ਇਕੈਪਉ ਅਰੁਆਪਣਾ ਗੁਨਾਹ ਬਖਸਾਉ ਤਾਂਓਹੁਰੁਹੇਲਾ ਸ੍ਰੀਗੁਰੂਜੀਕੀ ਪੈਰੀਆ
ਇ ਪਾਇਆ ਤਾਂਗੁਰੂ ਨਾਨਕਜੀ ਹਸੇ ਅਤੇਹਸਕੇਕਹਿਆ ਜੋਭਾਈਤੁਸੀ ਦੋਜਕ ਪੈਂ
ਦੇਥੇ ਪਰਹੁਣਤੁਸੀ ਏਹੁਕਰਮ ਛੋਡਦੇਓ ਤਾਂਤੁਹਾਡਾ ਭਲਾ ਹੋਵੈਗਾ ਤਾਂਉਸਰੁਹੇਲੇ ਨੇ
ਕਹਿਆ ਹੇ ਮਿਹਰਵਾਨਜੀ ਜਾਤੁਸੀ ਏਹਕਰਮ ਛੁਡਾਵੋਗੇ ਤਾਂਛੁਟੇਗਾ ਤਾਂਓਹਰੁਹੇਲ
ਗੁਰੂਨਾਨਕਜੀਕਾ ਮੁਰੀਦਹੋਇਆ ਅਰਲਗਾ ਗੁਰੂਗੁਰੂਜਪਣ ਤਾਂਸ੍ਰੀਗੁਰੂਜੀਨੇ

ਉਸ ਕੁਹੇਲੇ ਨੂੰ ਸਿਖ ਕੀਤਾ ਅਰੁ ਉਸ ਨੂੰ ਬਚਨ ਕੀਤਾ ਸੁਣੋ ਭਾਈ ਜੋ ਕੋਈ ਇਥੇ ਸਿਖ ਸੰਤ ਆਵੇ ਅਤੇ ਅਸਾਡਾ ਨਾਮ ਲਵੇਗਾ ਤਿਸ ਨੂੰ ਤੁਸਾ ਪਕੜਨਾ ਨਾਹੀ ਅਤੇ ਉਸ ਦੀ ਸੇਵ ਕਰਨੀ ਸਵੇਰੇ ਅਰੁ ਸੰਧਿਆ ਕੇ ਪਰਮੇਸਰ ਕਾ ਜਸ ਕਰਨਾ ਬਾਣੀ ਪੜ੍ਹਨੀ ਹਰ ਵੇਲੇ ਪਰਮੇਸਰ ਨੂੰ ਹਾਜਰ ਹਜੂਰ ਜਾਣਨਾ ਤਾ ਉਸ ਕੁਹੇਲੇ ਨੇ ਸ੍ਰੀ ਗੁਰੂ ਜੀ ਕੇ ਅੰਗੀ ਮਥਾ ਟੇਕਿਆ ਸ੍ਰੀ ਗੁਰੂ ਜੀ ਨੇ ਕੁਹੇਲੇ ਨੂੰ ਖੁਸੀ ਕੀਤੀ ਉਥੋ ਬਿਦਿਆ ਹੋਏ॥

॥ਆਗੇ ਸਾਖੀ ਕਾਬਲਾ ਵਿਚ ਇਕ ਮੁਲਾਂ ਨਾਲ॥

ਇਕ ਸਮੇ ਗੁਰੂ ਨਾਨਕ ਜੀ ਤਿਸ ਧਰਤੀ ਦਾ ਸੈਲ ਕਰਦੇ ਕਾਬਲ ਦੀ ਧਰਤੀ ਗਏ ਇਕ ਮਸੀਤ ਦੇ ਵਿਚ ਜਾਇ ਬੈਠੇ ਤਾਂ ਮਸੀਤ ਵਾਲੇ ਮੁਲਾਂ ਨੇ ਆਇਕੈ ਕਹਿਆ ਅਰੇ ਭਾਈ ਤੂੰ ਤਉ ਹਿੰਦੂ ਹੈ ਅਰ ਤੂੰ ਮਸੀਤ ਵਿਚ ਨਾ ਬੈਠ ਏਹ ਮਸੀਤ ਕਾਜੀ ਦੀ ਹੈ ਤਾਂ ਸ੍ਰੀ ਗੁਰੂ ਬਾਬੇ ਨਾਨਕ ਜੀ ਨੇ ਕਹਿਆ ਹੇ ਭਾਈ ਕਿਆ ਹੋਇਆ ਹੈ ਜੇ ਕਾਜੀ ਦੀ ਮਸੀਤ ਹੈ ਤਾ ਅਸੀ ਤਾ ਇਥੇ ਹੀ ਬੈਠੇ ਹਾਂ ਏਹ ਸੁਣ ਕੇ ਓਹ ਮੁਲਾ ਗੁਰੂ ਜੀ ਦੇ ਬਹੁਤ ਹੀ ਖਿਆਲ ਪੈ ਗਿਆ ਤਾ ਮੁਲੇ ਨੂੰ ਗੁਰੂ ਨਾਨਕ ਜੀ ਨੇ ਕਹਾ ਹੇ ਮੁਲਾ ਤੂੰ ਮਸੀਤ ਨੂੰ ਰਖੇਗਾ ਤਾਂ ਮੁਲੇਂ ਨੇ ਕਹਿਆ ਇਸ ਮਸੀਤ ਨੂੰ ਮੈ ਰਖਾਂਗਾ ਨਹੀ ਤਾ ਕਹਾ ਜਾਵੈਗੀ ਤਾਂ ਗੁਰੂ ਨਾਨਕ ਜੀ ਵਾਹਿਗੁਰੂ ਆਖ



ਕੈ ਮਸੀਤ ਉਪਰ ਚੜ੍ਹ ਬੈਠੇ ਅਤੇ ਮਸੀਤ ਕੋ ਦੌੜਾਇਆ ਕਾਬਲ ਦੇ ਚਉਫੇਰੇ ਮਸੀਤ ਪਈ ਦੌੜੇ ਏਹ ਗਲ ਸੁਣ ਕਰ ਸਾਰੇ ਕਾਬਲ ਦੇ ਲੋਕ ਹੈਰਾਨ ਹੋਏ ਅਤੇ ਕਾਜੀ ਭੀ ਸੁਣ ਕੇ ਆਇਆ ਕਾਜੀ ਨੇ ਦੇਖ ਕਰ ਕਹਾ ਹੇ ਖੁਦਾਇ ਏਹ ਤੁ ਕੋਈ ਬਡਾ ਔਲੀਆ ਇਹੈ ਅਕੇ ਕੋਈ ਪੀਰ ਹੈ ਏਤ ਕੋਈ ਬਡੀ ਕਰਾਮਾਤ ਵਾਲਾ ਹੈ ਅਤੇ ਲੋਕ ਭੀ ਸਾਰੇ ਇਕਠੇ ਹੋਇ ਗਏ ਸਾਰੀ ਖਲਕਤ ਕਾਬਲ ਦੀ ਅਤੇ ਕਾਜੀ ਭੀ ਹਥ ਜੋੜੀ ਖੜਾ ਹੈਨ ਅਤੇ ਖੁਦਾਇ ਦੇ ਵਾਸਤੇ ਪਾਇ ਕਰ ਕਹਿਓਨੇ ਹੇ ਬਾਬਾ ਜੀ ਜਿਸ ਖੁਦਾਇ ਨੇ ਤੁਸੀ ਪੈਦੇ ਕੀਤੇ ਹੋ ਤਿਸ ਦੀ ਦੋਸਤੀ ਵਾਲੇ ਹੋ ਤੁਸੀ ਉਸ ਖੁਦਾਇ ਦਾ ਨਾਮ ਮੰਨ ਕੇ ਮਸੀਤ ਖੜ੍ਹੀ ਕਰੋ ਜੀ ਤਾ ਗੁਰੂ ਜੀ ਨੇ ਮਸੀਤ ਖੜ੍ਹੀ ਕੀਤੀ ਤਾ ਹਿੰਦੂ ਮੁਸਲਮਾਨ ਗੁਰੂ ਜੀ ਨੂੰ ਸਲਾਮ ਲਗੇ ਕਰਨ ਗੁਰੂ ਜੀ ਮੁਸਲਮਾਨਾਂ ਨੂੰ ਆਖਿਆ ਤੁਸੀ ਬਾਵਾਂ ਪੈਰ ਪੂਜੋ ਅਤੇ ਹਿੰਦੂਆਂ ਨੂੰ ਕਹਿਆ ਤੁਸੀ ਦਾਹਿਨਾ ਪੈਰ ਪੂਜੋ ਤਾ ਹਿੰਦੂ ਅਤੇ ਮੁਸਲਮਾਨ ਸਭ ਲਗੇ ਸੇਵਾ

Sri Satguru Jagjit Singh Ji eLibrary NamdhariElibrary@gmail.com

ਕਰਨ ਤਾਂ ਸ੍ਰੀ ਗੁਰੂ ਜੀ ਨੇ ਉਥੇ ਆਪਣਾ ਨਾਉ ਧਰਾਇਆ ਔਘੜ ਤਾਂ ਸਭੁ ਲੋਕ ਗੁ
ਰੂ ਜੀ ਦੇ ਸਿਖ ਹੋਇ ਲਗੇ ਗੁਰੂ ਕਾ ਨਾਮ ਜਪਣ ਅਤੇ ਗੁਰੂ ਜੀ ਨੇ ਸਬਦ ਕਹਿਆ

ਮੁਲਾ ਦਿਲ ਸਿਉ ਦਿਲ ਹਿ ਮਿਲਾਵੈ ਤਬ ਭੇਦ ਸਾਹਿਬ ਕਾ ਪਾਵੈ ॥੧॥

ਖਾਲਕ ਖਸਮ ਖੈਰ ਅਰ ਖੂਬੀ ਇਸ ਦਿਲ ਮੈਂ ਤਸਬੀ ਤੋਸਾ ॥ ਦਿਲ ਦੇ ਅੰਦਰ ਚ
ਨ੍ਹੈ ਸਗੀਣੀ ਸਕਰ ਖੰਡੂ ਸਮੋਸਾ ॥੧॥ ਦਿਲ ਮੇ ਤਾਲਬ ਤੀਰਥ ਕੀਆ ਦਿਲ ਮੇ ਤੁਖ
ਮਰਦਾਨਾ ॥ ਦਿਲ ਮੇ ਹਸਨ ਹੁਸੈਨ ਫਾਤਮ ਦਿਲ ਹੀ ਮੇ ਮਉਲਾਣਾ ॥੨॥ ਦਿਲ ਮੇ
ਮਿਹਰ ਮੁਹਬਤ ਕਾਬਾ ਦਿਲ ਮੇ ਗੋਰ ਸਤਾਣੀ ॥ ਹੱਕ ਹਲਾਲ ਦੇਉ ਦਿਲ ਭੀਤਰ ਖੋ
ਲਿ ਪਛਾਣ ਪਛਾਣੀ ॥੩॥ ਦਿਲ ਮੇ ਗਿਆਨ ਕਥਾ ਅਰ ਪੂਜਾ ਦਿਲ ਮੇ ਰਬ ਰਸੂਲ
ਨਾਨਕ ਖੋਜੀ ਦਿਲ ਮੈ ਖੋਜੈ ਤਾਂ ਦਰਗਹਿ ਪਵੈ ਕਬੂਲਾ ॥੪॥੧॥

ਫੇਰ ਗੁਰੂ ਜੀ ਬੈਰਾਗੀ ਆਂਕੇ ਰੂਪ ਪਏ ਫਿਰਨ ਅਤੇ ਇਕ ਪੈਰ ਬਤ੍ਰਾ ਸਜਾ ਪੈਰ ਜੂਤੀ
ਕਾ ਅਤੇ ਇਕ ਪੈਰ ਖੜਾਵ ਇਕ ਭਗਵੀ ਚਾਦਰ ਉਪਰ ਅਤੇ ਇਕ ਚਾਦਰ ਤੇੜ ਸਿ
ਰ ਉਪਰ ਟੋਪੀ ਮਥੇ ਤੇ ਟਿਕਾ ਏਸ ਤਰਾਂ ਦੇ ਭੇਸ ਗੁਰੂ ਨਾਨਕ ਜੀ ਨੇ ਕੀਤਾ ਅਰ ਆਪ
ਣੀ ਮਉਜ ਨਾਲ ਫਿਰਦੇ ਰਹਿਨ ਤੇ ਗਲੇ ਵਿਚ ਅੰਬੂਏ ਰੰਗ ਦਾ ਪੈਰਾਹਨ ਗੁਰੂ ਜੀ ਕੋ ਨ
ਕੋਈ ਹਿੰਦੂ ਜਾਣੈ ਨਾ ਕੋਈ ਮੁਸਲਮਾਨ ਕਹਿ ਸਕੇ ਅਤੇ ਜੇ ਕੋਈ ਹਿੰਦੂ ਮਿਲੇ ਤਾਂ ਹਿੰ
ਦੂਆਂ ਕਾ ਜਬਾਬ ਮਿਲੇ ਜੋ ਕੋਈ ਮੁਸਲਮਾਨ ਆਇ ਮਿਲੇ ਤਾਂ ਮੁਸਲਮਾਨਾਂ ਕਾ ਜਬਾ
ਬ ਮਿਲੇ ਇਤ ਭੇਸ ਵਿਚ ਸ੍ਰੀ ਗੁਰੂ ਨਾਨਕ ਜੀ ਸੰਸਾਰ ਕਉ ਸ੍ਰੀ ਪਰਮੇਸਰ ਜੀ ਕਾ ਨਾਮ
ਹੀ ਦ੍ਰਿੜਾਵਣ ਜੋ ਕੋਈ ਗੁਰੂ ਜੀ ਕੇ ਦਰਸਨ ਨੂੰ ਆਵੈ ਸੋ ਨਿਹਾਲ ਹੋਇ ਜਾਵੇ ਅਤੇ ਸੰਸ
ਾਰ ਵਿਚ ਬੁਧ ਬਿਬੇਕ ਮਤ ਸ੍ਰੀ ਪਰਮੇਸਰ ਜੀ ਕੇ ਨਾਮ ਕਾ ਹੀ ਸਿਮਰਨ ਕਰਾਵਤ ਕਾ ਦ੍ਰਿ
ੜ੍ਹਿਆ ਘਰ ਘਰ ਧਰਮਸਾਲ ਕਰਾਈਆ ਸਭ ਕੋ ਨਾਮ ਦਾਨ ਦਿੜ੍ਹਾਇਆ ਤਾਂ ਫੇਰਿ
ਗੁਰੂ ਨਾਨਕ ਜੀ ਨੇ ਕਹਿਆ ਹੇ ਭਾਈ ਬਾਲਾ ਇਕ ਮੇਰਾ ਜੇਸਾਰੀ ਮੇਲੀ ਹੈ ਜਾ ਮੈਂ ਕਿਰਤ
ਕਰਦਾ ਸਾ ਤਦੋਂ ਦਾ ਮੂਲਾ ਖਤ੍ਰੀ ਮੇਰਾ ਮੇਲੀ ਹੈ ਚਲੋ ਉਸ ਨੂੰ ਮਿਲ ਆਵੀਏ ਮੇਰਾ ਦਿ
ਲ ਲੋਚਦਾ ਹੈ ਤਾਂ ਬਾਲੇ ਨੇ ਕਹਿਆ ਭਲਾ ਗੁਰੂ ਜੀ ਚਲੀਏ ਤਾਂ ਗੁਰੂ ਨਾਨਕ ਜੀ ਫਕੀ
ਰਾਂ ਦਾ ਰੂਪ ਧਾਰ ਕੇ ਚਲੇ ਜਾਂਦੇ ਜਾਂਦੇ ਮੂਲੇ ਖਤ੍ਰੀ ਦੀ ਦਲੀਜ ਪੁਰ ਜਾਇ ਖੜੇ ਤੇ ਮੂਲੇ
ਦੀ ਜੋਰੂ ਨੇ ਗੁਰੂ ਨਾਨਕ ਜੀ ਦੇਖ ਕਰ ਅੰਦਰ ਵੜ ਗਈ ਜਾਇ ਕੇ ਮੂਲੇ ਨੂੰ ਕਹਿਓਸ
ਤੇਰਾ ਦੋਸਤ ਆਇਆ ਹੈ ਪਰ ਬੁਰੇ ਹਾਲ ਲਾਇਆ ਖੋਹਿਆ ਜੇਹਾ ਹੈ ਅਗੇ ਤਾਂ ਬ
ਡੇ ਸੁੰਦਰ ਹਾਲ ਨਾਲ ਆਂਵਦਾ ਹੁੰਦਾ ਸੀ ਕਦੇ ਘੋੜੀ ਪੁਰ ਕਦੇ ਪਾਲਕੀ ਵਿਚ ਚੜ੍ਹ ਕੇ ਆਂ
ਵਦਾ ਸੀ ਹੁਣ ਤੇਰੇ ਪਾਸੋ ਕੁਛ ਮੰਗਣ ਆਇਆ ਹੈ ਹੁਣ ਤੂੰ ਛਪ ਜਾਉ ਇਤਨੇ ਵਿ

Sri Satguru Jagjit Singh Ji eLibrary NamdhariElibrary@gmail.com

ਵਿਚ ਗੁਰੂ ਨਾਨਕ ਜੀ ਮੂਲੇ ਨੂੰ ਜਾਇ ਵਾਜ ਮਾਰੀ ਅਤੇ ਮੂਲਾ ਅਗੋਂ ਤੇ ਕੋਠੜੀ ਵਿਚ ਵ
ੜ ਗਿਆ ਗੁਰੂ ਜੀ ਨੈ ਮੂਲੇ ਦੀ ਜੋਰੂ ਨੂੰ ਪੁਛਿਆ ਮੂਲਾ ਕਿਥੇ ਹੈ ਤਾਂ ਅਗੋਂ ਉਸ ਨੈ ਕਹ
ਿਆ ਘਰ ਨਾਹੀ ਤਾਂ ਗੁਰੂ ਨਾਨਕ ਜੀ ਨੈ ਕਹਿਆ ਅਵੇ ਮੂਲਾ ਅਸੀ ਤੇਰੇ ਮਿਲਣੇ ਨੂੰ ਆ
ਏ ਤੇ ਤੂੰ ਅਗੋਂ ਤੇ ਛੁਪ ਬੈਠੋ ਤਾਂ ਗੁਰੂ ਜੀ ਨੇ ਸਲੋਕ ਕਹਿਆ ॥ ਨਾਲਿ ਕਿਰਾੜਾ
ਦੋਸਤੀ ਏਵੈ ਕਰੈ ਗੁਆਉ ਮਰਣੁ ਨ ਜਾਪੀ ਮੂਲਿਆ ਆਵੈ ਕਿਤੈ ਥਾਉ ॥
ਏਹੁ ਸਲੋਕ ਆਖਕੇ ਗੁਰੂ ਜੀ ਉਥੋਂ ਚਲਦੇ ਰਹੇ ਗੁਰੂ ਜੀ ਬਾਹਰ ਵਾਰ ਆਏ ਅਤੇ
ਓਹ ਕਿਰਾੜ ਕੋਠੜੀ ਵਿਚ ਜੋ ਵੜਿਆ ਸੀ ਤਿਉਂ ਉਸ ਨੂੰ ਸਰਪ ਅੰਦਰੋ ਲੜ ਗਿਆ
ਤਾਂ ਓਹ ਕਿਰਾੜ ਕੋਠੜੀ ਵਿਚੋ ਬਾਹਰ ਆਇਆ ਤੇ ਜੋਰੂ ਨੂੰ ਕਹਿਓਸ ਹੁਣ ਓਹ ਫਕੀ
ਰ ਕਿਧਰ ਨੂੰ ਗਇਆ ਹੈ ਅਤੇ ਤੂੰ ਮੈਨੂੰ ਮਰਾਇਆ ਮੇਰੇ ਸਿਰ ਤੂੰ ਹੀ ਚੜ੍ਹੀ ਓਂ ਹੁਣ ਛੇਤੀ
ਦਸ ਜੋ ਫਕੀਰ ਕੇਹੜੇ ਪਾਸੇ ਗਿਆ ਤਾਂ ਮੂਲੇ ਦੀ ਜੋਰੂ ਬੋਲੀ ਫਕੀਰ ਤਾਂ ਬਾਹਰ ਵਾਰ ਨੂੰ
ਚਲਿਆ ਗਿਆ ਹੈ ਮੂਲੇ ਨੂੰ ਵਿਹੁ ਸਰਪ ਦੀ ਚੜ੍ਹ ਗਈ ਮੰਜੇ ਪੁਰ ਪਾਇਕਰ ਬਾਹਰ
ਗੁਰੂ ਜੀ ਦੇ ਪਾਸ ਲੈ ਆਏ ॥ ਅਤੇ ਖਲਕਤ ਵਿਚ ਬਾਤ ਏਹ ਹੁਜ ਗਈ ਜੋ ਗੁਰੂ ਨਾਨ



ਕ ਜੀ ਮੂਲੇ ਨੂੰ ਮਿਲ ਣ ਵਾਸਤੇ ਇਥੇ ਆਏ
ਸੀ ਮੂਲਾ ਅਗੋ ਛੁਪ ਗਿਆ ਸੀ ਗੁਰੂ ਜੀ ਨੂੰ
ਮਿਲਿਆ ਨਾਹੀ ਅਤੇ ਹੁਣ ਮੂਲਾ ਮਰਦਾ ਹੈ
ਮੂਲੇ ਨੂੰ ਮੰਜੀਓਂ ਲਾਹ ਕੇ ਭੂੰਏ ਪਾਇਓਨੇ ਅ
ਤੇ ਗੁਰੂ ਜੀ ਦੇ ਅਗੇ ਹ ਥ ਜੋੜਕੇ ਲੋਕ ਖਲੋਤੇ
ਕਹਿਣ ਲਗੇ ਹੇ ਗ ਰੀਬ ਨਿਵਾਜ ਜੀ ਤੁਸੀ
ਸੰਤ ਪਰਉਪਕਾਰੀ ਹੋ ਮੂਲਾ ਮਰਦਾ ਹੈ ਬਖ
ਜੋ ਇਸ ਨੂੰ ਏਹ ਭੁਲ ਗਿਆ ਹੈ ਤੇਰੇ ਮੁਖੋਂ ਜੋ
ਬਚਨ ਨਿਕਲਿਆ ਸੀ ਤਿਸ ਤੇ ਏਹ ਮੋਇ
ਆ ਹੈ ਹੁਣ ਇਸ ਨੂੰ ਤੁਸੀ ਬਖਸ ਰਖ ਲੇਵੋ
ਤਾਂ ਗੁਰੂ ਨਾਨਕ ਜੀ ਨੇ ਕਹਿਆ ਭਾਈ ਏਹੁ ਜੀਵਣੇ ਤੇ ਰਹਿ ਪਹੁਚਿਆ ਹੈ ਹੁਣ ਇਸ
ਨੂੰ ਸਖਤੀ ਮਾਰ ਹੋਈ ਹੈ ਪਰ ਇਸ ਨੇ ਅੰਤ ਸਮੇ ਸਾਡਾ ਦਰਸਨ ਕੀਤਾ ਹੈ ਹੁਣ ਏਹ ਮੁਕ
ਤ ਹੋ ਜਾਵੈਗਾ ਤੁਸੀ ਇਸ ਨੂੰ ਚੁਕਕੇ ਘਰ ਲੈ ਜਾਵੋ ਇਸ ਦਾ ਮਰ ਜਾਣਾ ਨਜੀਕ ਹੈ ਮੂ
ਲੇ ਨੂੰ ਚੁਕਕੇ ਘਰ ਲੈ ਗਏ ਮੂਲਾ ਘਰ ਜਾਂਦਾ ਹੀ ਮਰ ਗਿਆ ਗੁਰੂ ਜੀ ਕੇ ਬਚਨ
ਕੇ ਸਦਕਾ ਮੂਲੇ ਦੀ ਮੁਕਤ ਹੋਇ ਗਈ ਲੋਕ ਗੁਰੂ ਕਾ ਜਸ ਕਰਨ ਲਗੇ ॥

Sri Satguru Jagjit Singh Ji eLibrary NamdhariElibrary@gmail.com

॥ਆਗੇ ਸਾਖੀ ਮੀਰ ਬਾਬਰ ਪਾਤਿਸਾਹ ਕੀ ਚਲੀ॥

ਸ੍ਰੀਗੁਰੂਜੀ ਸੈਲ ਕਰਦੇ ਕਰਦੇ ਸਲੋਏ ਜਾਇ ਨਿਕਲੇ ਅਰੁ ਅਗੇ ਪਠਾਣਾਂ ਦੇ ਘਰਾਂ
ਵਿਚ ਵਿਵਾਹੁ ਪੈਸੀ ਪਠਾਣ ਨੱਚਦੇ ਕੁੱਦਦੇ ਸਨ ਅਤੇ ਗੁਰੂ ਨਾਨਕ ਜੀ ਦੇ ਨਾਲ ਕੁ
ਛੁ ਕਲਿੰਗੋਟ ਬੰਧ ਫਕੀਰ ਭੀ ਹੈਸਨ ਦਸ ਬਾਰਾਂ ਐਪਰ ਖੁਧਿਆਰ ਭੀ ਹੈਸਨ
ਤਾਂ ਉਥੇ ਗੁਰੂ ਬਾਬਾ ਜੀ ਜਾਇ ਬੈਠੇ ਤਾਂ ਜਿਉਂ ਬੈਠੇ ਸਨ ਤਿਉਂ ਗੁਰੂ ਬਾਬੇ ਜੀ ਦੀ
ਖਬਰ ਕਿਸੇ ਭੀ ਨਾਹੀ ਲੀਤੀ ਅਤੇ ਫਕੀਰਾਂ ਨੂੰ ਭੁਖ ਨੈ ਬਹੁਤ ਆਜਜ ਕੀਤਾ ਤਾਂ ਗੁ
ਰੂ ਬਾਬਾ ਜੀ ਉਥੋਂ ਉਠ ਖੜ੍ਹੇ ਤੇ ਉਨ ਫਕੀਰਾਂ ਨੂੰ ਸਾਥ ਲੈ ਲੀਤਾ ਤਾਂ ਜਾਇ ਕਰ ਉਨ
ਪਠਾਣਾਂ ਦੀ ਘਰੀ ਸੁਆਲ ਪਾਇਆ ਉਨ ਪਠਾਣਾਂ ਦੇ ਸਾਰਿਆਂ ਘਰਾਂ ਵਿਚ
ਫਿਰੇ ਪਰ ਸੁਆਲ ਕਿਸੇ ਨਾ ਮੰਨਿਆ ਤਾ ਗੁਰੂ ਜੀ ਕ੍ਰੋਧਵਾਨ ਹੋਏ ਤਾਂ ਮਰਦਾਨੇ ਨੂੰ
ਗੁਰੂ ਨਾਨਕ ਜੀ ਨੇ ਕਹਿਆ ਮਰਦਾਨਿਆਂ ਰਬਾਬ ਵਜਾਉ ਤਾ ਮਰਦਾਨੇ ਨੇ ਰਬਾਬ
ਵਜਾਇਆ ਤਾ ਸ੍ਰੀ ਗੁਰੂ ਜੀ ਨੇ ਰਾਗੁ ਤਿਲੰਗ ਵਿਚ ਸਬਦ ਕਹਿਆ॥

ਤਿਲੰਗੁ ਮਹਲਾ ੧ ॥ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ
ਵੇ ਲਾਲੋ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥ ਸਰ
ਮ ਧਰਮ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ ਕਾਜੀਆ ਬਾਮਣਾਂ
ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ ਮੁਸਲਮਾਨੀਆ ਪੜਹਿ ਕਤੇਬਾਂ
ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥ ਜਾਤਿ ਸਨਾਤੀ ਹੋਰ ਹਿੰਦਵਾਣੀਆਂ ਏਹੁ
ਭੀ ਲੇਖੇ ਲਾਇ ਵੇ ਲਾਲੋ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ
ਵੇ ਲਾਲੋ॥ ੧॥ ਸਾਹਿਬ ਕੇ ਗੁਣ ਨਾਨਕ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ॥
ਜਿਨ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥ ਸਚਾ ਸੋ ਸਾਹਿਬੁ ਸਚੁ ਤਪਾ
ਵਸੁ ਸਚੜਾ ਨਿਆਉ ਕਰੇਗੁ ਮਸੋਲਾ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ
ਸਮਾਲਸੀ ਬੋਲਾ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥ ਪਰਮਾਰਥ

ਸ੍ਰੀ ਗੁਰੂ ਨਾਨਕ ਜੀ ਕਹਿੰਦੇ ਹੈ ਹੇ ਲਾਲੋ ਜੋ ਸਾਹਿਬ ਕੀ ਆਗਿਆ ਹੋਈ ਹੈ ਤਿਸ ਵਾਹਿਗੁ
ਰੂ ਕੀ ਰਜਾਇ ਏਹੁ ਬਚਨ ਮੂੰਹੋਂ ਨਿਕਲੇ ਹੈਨ ਜੇਹੜੇ ਇਨ ਲੋਕਾਂ ਦੇ ਪਾਪ ਹੈਨ ਸੋ ਉਨਾਂ ਨੇ ਕਬ
ਲਦੇ ਵਿਚ ਜਨਮ ਜਾਇ ਧਾਰਿਆ ਹੈ ਉਨਾਂ ਪਾਪਾਂ ਨੇ ਫਲ ਆਣ ਕੇ ਇਨਾਂ ਨੂੰ ਬਹੁਤ ਸਤਾਵਣਾ
ਹੈ ਤਿਨਾਂ ਪਾਪਾਂ ਦੇ ਫਲ ਭੋਗੇ ਬਿਨਾ ਛੁਟਕਾਰਾ ਨਹੀ ਹੋਵੇਗਾ ਮੁਗਲਾਂ ਦਾ ਰੂਪ ਧਾਰ ਕੇ ਆਵ
ਨਗੇ ਜੋਰ ਨਾਲ ਦਾਨ ਮੰਗਣਗੇ ਸਰਮ ਤੇ ਧਰਮ ਜੋ ਹੈਨ ਇਸ ਕਲਜੁਗ ਵਿਚ ਤਿਨਾਂ ਦੀ ਹਾਨ

Sri Satguru Jagjit Singh Ji eLibrary NamdhariElibrary@gmail.com

ਹੋ ਗਈ ਹੈ ਝੂਠ ਜੋ ਹੈ ਸੋ ਮੰਤ੍ਰੀ ਹੋ ਕਿਆ ਪਰਧਾਨ ਬਣਿਆ ਹੋਇਆ ਹੈ ਕਾਜੀ ਅਤੇ ਬ੍ਰਾਹਮ
ਣਾਂ ਦਾ ਕਹਿਆ ਕੋਈ ਮੰਨਦਾ ਨਹੀ ਨਿਕਾਹ ਤੇ ਵਿਆਹ ਸਿੜਨੀ ਕਰਦੇ ਹੈਨ ਸੁੰਦਰ ਔਰ
ਤਾਂ ਨੂੰ ਦੇਖਕੇ ਲੋਭ ਕਰਦੇ ਹੈਨ ਜੋਰ ਨਾਲ ਪਕੜ ਕੇ ਮੰਗਾਵਦੇ ਘਰਾਂ ਵਿਚ ਤੇ ਭੋਗਦੇ ਹੈਨ ਮੁਸ
ਲਮਾਨੀਆਂ ਕਤਾਬਾਂ ਪੜ੍ਹਦੀਆਂ ਹੈਨ ਕਹਿੰਦੀਆਂ ਹੈਨ ਸਭ ਬੇ ਮੈਂ ਖੁਦਾਇ ਹੈਨ ਗਰੀਬਾਂ ਨੂੰ ਦੁਖ
ਦੇਂਦੇ ਹੈਨ ਤਿਸ ਦਾ ਫਲ ਕਸ਼ਟ ਭੋਗਨਗੇ ਬਹੁਤ ਸਾਰਾ ਜਿਸ ਵੇਲੇ ਉਨ੍ਹਾਂ ਨੂੰ ਮਾਰ ਪਵੇਗੀ ਤਾਂ ਕਹ
ਨਗੇ ਹੇ ਖੁਦਾਇ ਇਹ ਕਿਆ ਕੀਤਾ ਨੀਚ ਜਾਤ ਕੇ ਹਿੰਦੂਣੀਆਂ ਪਕੜ ਮੰਗਾਵਦੇ ਹੈਨ
ਸੋ ਖੂੰਨ ਦੇ ਸੋਹਿਲੇ ਗਾਂਵੀਅਗੇ ਰੱਤ ਕਾ ਕੁੰਗੂ ਪਾਵੀਏਗਾ ਲਾਲੋ ਸਾਮਣੇ ਬੈਠਾ ਪੁੱਛਦਾ ਹੈ
ਹੇ ਗੁਰੂ ਜੀ ਮੁਗਲ ਆਂਣ ਕੇ ਲੜਾਈ ਕਰਨਗੇ ਖਾਨੇ ਕੋ ਜੀ ਨਕਰ ਦੁਹਾਈ ਆਪਣੀ ਫੇਰਨ
ਗੇ ਕਿਤਨਾ ਚਿਰ ਰਾਜ ਪ੍ਰਿਥਵੀ ਤੇ ਕਰਨਗੇ ਅਤੇ ਉਨਾ ਦੀ ਹਕੂਮਤ ਕਦੋਂ ਦੂਰ ਹੋਵੇਗੀ ਖਾਨ
ਬੜੇ ਅਭਿਮਾਨੀ ਮਦ ਕਰਕੇ ਅੰਧ ਰਹਿੰਦੇ ਹੈਨ ਤਿਸ ਅਵਗਿਆ ਕੀਤੀ ਹੋਈ ਦਾ ਫਲ ਪਾਵਨਗੇ
ਗੁਰੂ ਨਾਨਕ ਜੀ ਕਹਿੰਦੇ ਹੈਂ ਸਾਹਿਬ ਪਰਮੇਸਰ ਦੇ ਗੁਣਾਂ ਵਾਦ ਗੁਰੂ ਨਾਨਕ ਜੀ ਆਖਦੇ
ਹੈਨ ਮਾਸਪੁਰੀ ਦੇਹੁ ਅਸਥਲ ਹੋ ਜਾਵੈਗੀ। ਇਨਾਂ ਦੀ ਦੇਹਾਂ ਜੀਵਤੇ ਜੁਦਾ ਕੀਤੀਆਂ ਜਾਵਨ
ਗੀਆਂ ਮਾਰੇ ਜਾਨਗੇ ਇਸ ਅਸਥਾਨ ਤੇ ਪੂਰਨ ਪੁਰਖ ਗੁਰੂ ਨਾਨਕ ਜੀ ਆਖਦੇ ਹੈਨ ਜਿਸ ਸ੍ਰੀ
ਭਗਵੰਤ ਨੇ ਸਾਰਾ ਜਗਤ ਉਤਪਤ ਕੀਤਾ ਹੈ ਕਈ ਤਰਾਂ ਦੇ ਰੰਗ ਕੀਤੇ ਹੈਨ ਤਿਸ ਪਰਮੇਸਰ ਕੋਲੋ
ਪਤਭੂਲ ਹੋਕੇ ਬਿਸਿਆਂ ਵਿਚ ਲਗ ਪਏ ਸਭ ਸੁਧ ਭੁਲ ਗਈ ਹੈ ਨੇ ਸੋ ਭਗਵੰਤ ਨਿਆਰਾ ਹੋ
ਕਰ ਤਮਾਸਾ ਦੇਖਦਾ ਹੈ ਸੋ ਸੱਚਾ ਸਾਹਿਬ ਹੈ ਨਿਆਂਈਂ ਸ੍ਰੀ ਤਿਸ ਦਾ ਸੱਚਾ ਹੈ ਮਸਲੇ ਮੂਜਬ
ਜੇ ਕਰੇ ਤਾਂ ਕਾਇਆਂ ਦੇਹਾਂ ਉਨਾਂ ਦੀਆਂ ਟੁਕੜੇ ਟੁਕੜੇ ਹੋਵਨਗੀਆਂ ਜੇਹੇ ਪਾਪ ਕੀਤੇ ਤੇਹਾ
ਉਨਾਂ ਦਾ ਦੁਖ ਭੋਗੀਆ ਸਾਰੀ ਪਰਤੀ ਤੇ ਲਹੂ ਫੈਲ ਜਾਵੇਗਾ ਹਿੰਦੁਸਤਾਨ ਦਾ ਬੋਲ ਆਣ
ਕੇ ਸਮਾਲੇਗਾ ਪੰਦਰਾਂ ਸੈ ਅਠਤਰੇ [੧੫੭੮] ਵਿਚ ਉਨਾਂ ਦਾ ਆਵਣਾ ਹੋਵੇਗਾ ਤੇ ਸਤਾਰਾਂ ਸੈ ਸਤਾਨ [੧੭੫੭]
ਵੇ ਵਿਚ ਜਾਵਨਗੇ ਤਿਨਾ ਦੀ ਸਫ ਦੂਰ ਹੋ ਜਾਵੇਗੀ ਦੋ ਸੈ ਉਨੀ [੨੧੯] ਬਰਸ ਰਾਜ ਕਰਨਗੇ ਫੇਰ ਮੈ
ਨ ਅਵਤਾਰ ਧਾਰਾਂਗਾ ਤਿਸ ਦਾ ਚੇਲਾ ਖਾਲਸਾ ਹੋਵੇਗਾ ਦਸਵਾਂ ਜਾਮਾਂ ਗੁਰੂ ਗੋਬਿੰਦ ਸਿੰਘ
ਕਾ ਮੇਰੇ ਹੋ ਕਰ ਖਾਲਸਾ ਪੰਥ ਮੇਰਾ ਹੋਵੇਗਾ ਸਨੈ ਸਨੈ ਓਹ ਖੋਹ ਲਵੇਗਾ ਤਬ ਤੁਰਕਾਂ ਦਾ ਬਲ ਗ
ਨੇ ਹੋ ਜਾਵੇਗਾ ਜੇ ਆਪਸ ਵਿਚ ਮੇਲ ਰਖਨਗੇ ਤਾਂ ਰਾਜ ਵਧਦਾ ਜਾਵੇਗਾ ਦੁਸਟਾਂ ਦਾ ਨਾਸ ਕ
ਰਨਗੇ ਜੇਕਰ ਆਪਸ ਮੈਂ ਲੜਾਈ ਕਰਨਗੇ ਗੁੱਸੇ ਕ੍ਰੋਧ ਦੇ ਬਲ ਕਰਕੇ ਦੁਖ ਪਾਵਨਗੇ ਗੁ
ਰੂ ਨਾਨਕ ਜੀ ਸਰਕੀ ਬਾਂਣੀ ਆਖੀ ਹੈ ਜਬ ਏਹੁ ਪ੍ਰਗਟ ਹੋਵੇਗੀ ਤਾਂ ਏਹੁ ਜਾਣਸਰੇ।
ਸਾਰੇ ਖੇਤੇ ਕਾ ਨਾਸ ਹੋਵੇਗਾ ਤੁਫੰਗਾਂ ਚਲਨਗੀਆਂ ਤਲਵਾਰਾਂ ਕਟਨਗੀਆ ਸਾਰਾ ਸਤਿ
ਰਲਾਇਆ ਜਾਵੇਗਾ ਬੜਾ ਭੈ ਦੁਖ ਹੋਵੇਗਾ ਸਾਬਤ ਕੋਈ ਨਹੀ ਬਚੈਗਾ ਏਹੁ ਪ੍ਰਸੰਗ ਕਾ

Sri Satguru Jagjit Singh Ji eLibrary NamdhariElibrary@gmail.com

ਗੁਰੂਜੀਨੇ ਇਕਬ੍ਰਾਹਮਣ ਦੇਪਾਸ ਸੁਣਦਾਸੀ ਉਸਨੇ ਜਾਣਿਆ ਸੋਤਿਨੇ ਗਜਬਦਾ ਸਬਦਕ
ਤਾਂਹੈ ਉਸਬ੍ਰਾਹਮਣਨੇ ਮੇਵੇਦੀਆਂ ਰੰਗੇਰ ਭਰਕੇ ਗੁਰੂਜੀਦੇ ਅਗੇਲਿਆ ਰਖੀਆਂ ਆਪ
ਬੈਠਾਗੀਆਂ ਤੇ ਹਥਜੋੜਕੇ ਅਰਜਕੀਤੀ ਹੇ ਮੇਹਰਵਾਨ ਜੀ ਏਹਸਬਦ ਜੋ ਆਪਨੇ ਉਚ
ਰਿਆਹੈ ਸੋ ਦਇਆ ਕਰਕੇ ਫੇਰੀਏ ਤਾਂ ਗੁਰੂਜੀਨੇ ਕਹਾ ਹੇ ਸੁਆਮੀ ਦੇਵਤਾ ਜੀ ਏ
ਹ ਸਬਦਾ ਫਿਰਨਤੇ ਰਹਿ ਤੁਕਜੀ ਤੁਣਖਗੀ ਵਰਤਗਈ ਹੈ ਅਤੇ ਤੁਸੀ ਆਇ ਮਿਲੇ
ਹੋ ਤੁਹਾਨੂੰ ਬਖਸਿਆ ਹੈ ਪਰ ਇਥੇ ਦੋਇ ਕੋਠਾ ਉਪਰ ਇਕ ਛਪਰਾ ਹੈ ਸਮੇਤ ਟਬਰ ਦੇ
ਉਥੇ ਜਾਇ ਬੈਠੋ ਇਤਨੇ ਚਿਰਾਨੂੰ ਭਾਈ ਲਾਲੋ ਨੂੰ ਹੁਕਮ ਹੋਇਆ ਭਾਈ ਲਾਲੋ ਤੂ
ਸੀਭੀ ਆਪਣੇ ਸਨਬੰਧੀ ਤੇ ਪਦਾਰਥ ਲੈਕਰ ਉਥੇ ਹੀ ਜਾਇ ਬੈਠੋ ਇਥੇ ਰਾਤ ਨੂੰ ਬਾਬਰ
ਨੇ ਪੈਣਾ ਹੈ ਤਾਂ ਭਾਈ ਲਾਲੋ ਰਾਤ ਨੂੰ ਉਥੇ ਜਾਇ ਬੈਠਾ ਪੰਜਾਹ ਕੋਹਾਂ ਤੇ ਬਾਬਰ ਨੇ ਧਾਈ
ਕੀਤੀ ਆਣਕੇ ਸੈਦਪੁਰ ਮਾਰਿਆ ਆਂਸਲੇ ਪਾਸਲੇ ਗਿਰਾਇ ਭੀ ਲੁਟੇ ਮਾਰੇ ਹਿੰਦੂ



ਮੁਸਲਮਾਨ ਸਭ ਕਤਲ ਕੀਤੇ ਹੈ
ਨ ਬੁਢੀਆਂ ਜੁ ਆਨ ਮਰਦਭੀ
ਸਭ ਬੰਦ ਵਿਚ ਆਏ ਗੁਰੂਬੇਸ
ਬਦਨੇ ਅਜੇਹੀ ਕੀਤੀ ਪਠਾਣਾਂ ਨੂੰ
ਮਹਾ ਪੁਰਖਦਾ ਕਹਿਰ ਹੋਇਆ
ਖੁਦਾਇ ਮੈਨਦਾ ਹੈ ਫਕੀਰਾਂ ਨੂੰ ਅ
ਤੇ ਫਕੀਰ ਮੈਨਦੇ ਹੈਨ ਖੁਦਾਇ ਨੂੰ
ਅਤੇ ਫਕੀਰਾਂ ਦਾ ਆਖਿਆ ਖੁਦ
ਇ ਸੁਣਦਾ ਹੈ ਜੋ ਫਕੀਰਾਂ ਦੇ ਦਿਲਾਂ ਵਿਚ ਗੁਜਰਦੀ ਹੈ ਸੋਈ ਕਰਦਾ ਹੈ ਪਰ ਓਹ ਫਕੀਰ
ਕੌਣ ਹੈਨ ਜੇਹੜੇ ਮਿਹਰ ਮੁਹਬਤ ਦਿਲਾਂ ਵਿਚ ਰਖਦੇ ਹੈਨ ਅਤੇ ਸੁਆਲ ਨਹੀ ਕਰਦੇ
ਸਿਦਕ ਸਬੂਰੀ ਵਿਚ ਰਹਦੇ ਹੈਨ ਜਿਨਾਂਨੇ ਪੰਚ ਭੂਆਤਮਾਂ ਵਸ ਕੀਤਾ ਹੈ ਅਤੇ ਦੂਰ ਅੰ
ਦੇਸਾਂ ਦੇਖਦੇ ਹੈਨ ਫਿਕਰ ਵਾਨੇ ਮੋਮਦਿਲ ਸਾਦਕ ਦਰਵੇਸ ਦਰਦਵੰਦ ਹੈਨ ਓਹ ਫਕੀ
ਰ ਕਹੀਦੇ ਹੈਨ ਪਰ ਗ੍ਰਹਸਤੀ ਨੂੰ ਇਉਂ ਚਾਹੀਦਾ ਹੈ ਜੋ ਕੋਈ ਫਕੀਰ ਚਲ ਦਰਸ ਹਿਤੋਂ ਹੋ
ਵੇ ਭਾਵੇ ਹਿੰਦੂ ਹੋਇ ਮੁਸਲਮਾਨ ਹੋਵੇ ਉਸਦੇ ਕਰਮ ਨਾਹੀ ਵੀਚਾਰਨੇ ਉਸਕੀ ਸੇਵ ਕਰ
ਨੀ ਏਹ ਬਾਰਤਾ ਕਰਦੇ ਹੀ ਸੇ ਇਕ ਮੀਰਖਾਂ ਮੁਗਲ ਨੇ ਆਇਕਰ ਭਾਈ ਬਾਲੇ ਨੂੰ
ਅਤੇ ਮਰਦਾਨੇ ਨੂੰ ਹੋਰ ਜੇਹੜੇ ਨਾਲ ਪੈਸਨ ਉਨਾਂ ਨੂੰ ਵਗਾਰੀ ਪਕੜਕੇ ਨਾਲ ਲੈ ਤੁਰਿਆ
ਤਾਂ ਗੁਰੂਜੀ ਭੀ ਨਾਲ ਹੀ ਟੁਰ ਪਏ ਗੁਰੂਜੀਨੇ ਕਹਾ ਮਰਦਾਨਿਆ ਰਬਾਬ ਵਜਾਉ ਜੀ

Sri Satguru Jagjit Singh Ji eLibrary NamdhariElibrary@gmail.com

ਤਾਂ ਮਰਦਾਨੇ ਨੇ ਕਹਿਆ ਗੁਰੂ ਜੀ ਮੇਰੇ ਹੱਥ ਤਾਂ ਘੋੜਾ ਹੈ ਤਾਂ ਫੇਰਿ ਗੁਰੂ ਨਾਨਕ ਜੀ ਨੇ ਆਖਿਆ
ਮਰਦਾਨਿਆ ਤੂੰ ਵਾਹਿਗੁਰੂ ਜੀ ਆਖ ਕੈ ਘੋੜਾ ਹਥੋਂ ਛਡ ਦੇਹੁ ਤਾਂ ਮਰਦਾਨੇ ਨੇ ਵਾਹਗੁਰੂ ਆ
ਖਕੇ ਘੋੜਾ ਹਥੋਂ ਛਡ ਦਿਤਾ ਅਤੇ ਰਬਾਬ ਵਜਾਇਆ ਤਾਂ ਸ੍ਰੀ ਗੁਰੂ ਜੀ ਨੇ ਸਬਦ ਕਹਿਆ
ਤਿਲੰਗ ਮਹਲਾ ੧ ॥ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤ ਸੁਣਾਈ
ਆ ॥ ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥੧॥ ਆਇ ਮਿਲੁ ਗੁਰਸਿਖ ਆ
ਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥੧॥ ਰਹਾਉ ॥ ਹਰਿ ਕੇ ਗੁਣ ਹਰਿ ਭਾਂਵਦੇ ਸੇ ਗੁਰੂ ਤੇ ਪਾਏ
॥ ਜਿਨੀ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥੨॥ ਜਿਨੀ ਸਤਿਗੁਰ ਪਿਆ
ਰਾ ਦੇਖਿਆ ਤਿਨ ਕਉ ਹਉ ਵਾਰੀ ॥ ਜਿਨਿ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾ
ਰੀ ॥੩॥ ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥ ਗੁਰ ਸੇਵਾ ਤੇ ਪਾਈਐ ਗੁਰਮੁਖਿ
ਨਿਸਤਾਰਾ ॥੪॥ ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਧਾਨਾ ॥ ਤਿਨ ਵਿਟਹੁ ਨਾਨਕ ਵਾ
ਰਿਆ ਸਦਾ ਸਦਾ ਕੁਰਬਾਨਾ ॥੫॥੧॥ ਜਦ ਏਹੁ ਸਬਦ ਗੁਰੂ ਜੀ ਨੇ ਕਹਿਆ ਤਾਂ
ਮੀਰਖਾਂ ਮੁਗਲ ਨੇ ਸੁਣ ਕੇ ਜਾਇ ਕਰ ਮੀਰ ਬਾਬਰ ਨੂੰ ਖਬਰ ਕੀਤੀ ਹੇ ਪਾਤਿਸਾਹੁ ਸ
ਲਾਮਤ ਇਕ ਫਕੀਰ ਬੰਦ ਕੇ ਬੀਚ ਆਇਆ ਹੈ ਉਸ ਕੇ ਸਾਥ ਹੋਰ ਭੀ ਫਕੀਰ ਹੈਨ
ਉਸ ਕੇ ਸਿਰ ਪਰ ਜੋ ਬੋਝ ਜਾਂਹੈ ਜੋ ਉਸ ਕੇ ਸਿਰ ਤੇ ਹਾਥ ਭਰ ਉਚਾ ਜਾਤਾ ਹੈ ਅਤੇ ਉਸ
ਦੇ ਨਾਲ ਇਕ ਡੂਮ ਭੀ ਹੈ ਉਸ ਦੇ ਮਗਰ ਪਿਛੇ ਘੋੜਾ ਆਪੇ ਹੀ ਲਗਿਆ ਆਂਵਦਾ ਹੈ
ਓਹ ਖੁਦਾਇ ਦੀ ਬੰਦਗੀ ਕਰਦਾ ਜਾਂਦਾ ਹੈ ਤਾਂ ਬਾਦਸਾਹੁ ਨੇਂ ਕਹਿਆ ਐਸੇ ਫਕੀਰ
ਦੇ ਹੋਂਦਿਆਂ ਏਹੁ ਸਾਹਿਰ ਨਾਹੀ ਮਰਨਾ ਥਾ ਤਾਂ ਮੀਰਖਾਂ ਨੇ ਕਹਿਆ ਚਲ ਕਰ ਦੇਖੀਏ
ਅਹਰ ਵਗਾਰ ਭੀ ਕਰੀਏ ਦੇਖੋ ਤੋ ਸਹੀ ਸੱਚ ਹੈ ਕਿ ਝੂਠ ਹੈ ਇਤਨੇ ਚਿਰ ਨੂੰ ਦੋ ਇਕੋ ਸਪ
ਰਤੋਰਾ ਹੋਇ ਗਿਆ ਸਭ ਲੋਕ ਜੋ ਔਰਤ ਮਰਦ ਕੈਦ ਹੈਸਨ ਸਭਨਾਂ ਨੂੰ ਚਕੀਆਂ
ਮਿਲੀਆਂ ਘੋੜਿਆਂ ਕੇ ਵਾਸਤੇ ਦਾਣਾ ਦਲੋ ਸਰਕਾਰ ਕਾ ਹੁਕਮ ਹੈ ਪਠਾਣੀਆਂ ਮੁਗ
ਲਾਣੀਆਂ ਨੂੰ ਬ੍ਰਾਹਮਣੀਆਂ ਨੂੰ ਸਭ ਲਗੇ ਚਕੀ ਪੀਸਣੇ ਦਾਣਾ ਲਗੇ ਦਲਣੇ. ਅਤੇ ਗੁ
ਰੂ ਜੀ ਭੀ ਗਾਲ ਪਾਂਵਦੇ ਜਾਂਵਹਿ ਚੱਕੀ ਆਪ ਹੀ ਪਈ ਫਿਰੇ ਮਰਦਾਨਾ ਬਾਲਾ ਭੀ
ਸਭੇ ਚੱਕੀ ਪੀਸੇ ਇਤਨਾ ਚਿਰ ਨੂੰ ਬਾਦਸਾਹ ਭੀ ਸ੍ਰੀ ਗੁਰੂ ਜੀ ਦੇ ਪਾਸ ਆਇਆ ਤਾਂ
ਗੁਰੂ ਜੀ ਨੇ ਇਕ ਸਬਦ ਕਹਿਆ ਰਾਗ ਆਸਾ ਵਿਚ ॥ ਆਸਾ ਮਹਲਾ ੧
॥ ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥ ਸੇ ਸਿਰ ਕਾਤੀ ਮੁੰਨੀਅ
ਨਿ ਗਲ ਵਿਚਿ ਆਵੈ ਧੂੜਿ ॥ ਮਹਲਾਂ ਅੰਦਰਿ ਹੋਂਦੀਆ ਹੁਣਿ ਬਹਣਿ ਨ ਮਿਲਨਿ ਹਦੂਰਿ
੧ ॥ ਆਦੇਸੁ ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖ

ਹਿ ਵੇਸ॥੧॥ਰਹਾਉ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਪਾਸ॥ਹੀਡੋਲੀ
ਚੜ੍ਹਿਆਈਆਂ ਦੰਦਖੰਡਕੀਤੇ ਰਾਸ॥ਉਪਰਹੁੰਪਾਣੀ ਵਾਰੀਐ ਝਲੇਝਿਮਕਨਪਾਸਿ
॥੨॥ਇਕਲਖਲਹਿਨਬਹਿਠੀਆਂ ਲਖਲਹਿਨਖੜੀਆਂ॥ਗਰੀਛੁਹਾਰੇ ਖਾਂਦੀਆਂ
ਮਾਣਨਸੇਜੜੀਆਂ॥ਤਿਨਗਲਿਸਿਲਕਾਂ ਪਾਈਆਂ ਤੁਟਨਿਮੋਤਸਰੀਆਂ॥੩॥
ਧਨਜੋਬਨਦੁਇ ਵੈਰੀਹੋਏ॥ਜਿਨੀਰਖੇਰੰਗਲਾਇ॥ਦੂਤਾਂਨੋਫੁਰਮਾਇਆ ਲੈਚ
ਲੇਪਤਿਗਵਾਇ॥ਜੇਤਿਸਭਾਵੈ ਦੇਇਵਡਿਆਈ ਜੇਭਾਵੈ ਦੇਇਸਜਾਇ॥੪॥ਅਗੋ
ਦੇਜੇਚੇਤੀਐ ਤਾਂਕਾਇਤ ਮਿਲੈ ਸਜਾਇ॥ਸਾਹਾਂਸੁਰਤਿ ਗਵਾਈਆਂਰੰਗਤਮਾਸੈਚ
ਾਇ॥ਬਾਬਰ ਵਾਣੀਫਿਰਗਈ ਕੁਇਰਨਰੋਟੀਖਾਇ॥੫॥ਇਕਨਾ ਵਖਤ ਖੁਆਈ
ਅਹਿ॥ਇਕਨਾਂ ਪੂਜਾਜਾਇ॥ਚਉਕੇ ਵਿਣ ਹਿੰਦੁਵਾਣੀਆਂ ਕਿਉ ਟਿਕੇ ਕਢਹਿ ਨਾਇ॥
ਰਾਮਨ ਕਬਹੂੰ ਚੇਤਿਓ ਹੁਣਕਹਿਣ ਨਮਿਲੈ ਖੁਦਾਇ॥੬॥ਇਕਘਰਿ ਆਵਹਿਆ
ਪਣੈ॥ਇਕਮਿਲਪੁਛਹਿਸੁਖ॥ਇਕਨਾਏਹੋਲਿਖਿਆ ਬਹਿਬਹਿਰੋਵਹਿ ਦੁਖ॥
ਜੋਤਿਸਭਾਵੈ ਸੋਥੀਐ ਨਾਨਕ ਕਿਆਮਾਨਖ॥੭॥੧੧॥ ਤਿਸਕਾ ਅਰਥ



ਗੁਰੂਜੀ ਕਹਿੰਦੇਹੈਨ ਬਾਬਰਨੇ ਆਣਕੇਪ
ਠਾਣਾਂਨੂੰ ਕਤਲਕੀਤ ਇਸਤ੍ਰੀਆਂ ਬੀਨਾਲ
ਈਆਂ ਬਾਬਰਨੇਆ ਇਘਰਲੁਟੇ ਜਿਨਾਂਦੇ
ਸਿਰਉਪਰਪਟੀਆਂ ਸੋਹਦੀਆਂ ਹੈਸਨ
ਅਤੇਸੰਧੂਰਦੀਆਂ ਮਾਂਗਭਰਾਂਈਦੀਆਂ
ਹੈਸਨਉਨਾਦੇਸਿਰ ਕਾਤ੍ਰੀਆਂਨਾਲਵਢਕੇ
ਭੂਖਨਉਤਾਰਲੀਤੇ ਉਨਾਦੇ ਮੂੰਹਸੁਆਹ
ਨਾਲਭਰਕੇਕਹਨ ਲਗੇਹੇਰਮਾਇਆਦੇ
ਹੋਜੇਹੜੇਮੁਖਛਤੀ ਹਅੰਮ੍ਰਿਤਖਾਂਦੇਹੈਸ
ਨਾਪਰਮੇਸਰਦਾਨਾ ਮਕਦੇਨਹੀਸਨਲੈ
ਦੇਸਨਸੋਉਨਾਦੇਮੂੰਹਤੇਵਿਸਟਾਕੇਤੋਬਰੇਚੜ੍ਹਦੇਹੈਨ ਉਨਾਦਾਏਹੁਹਵਾਲਹੋਂਦਾਹੈਜਾਂ
ਮਹਿਲਾਂਵਿਚ ਬੈਠੀਆਂਹੈਸਨ ਅਤੇ ਸੂਰਜਦਾਦਰਸਨ ਕਦੇਨਹੀਸੀਕੀਤਾਓਹਹੁਣ
ਪਾਸਬੈਠਣਭੀ ਨਹੀਮਿਲਦੀਆਂ ਵਾਹੁਗੁਰੂਦੂਰਾਂਦਿਆਤਾਹੈ ਤਿਸਵਾਹੁਗੁਰੂਨੂੰ
ਨਮਸਕਾਰਕੀਤਾਚਾਹੀਦਾਹੈ ਉਸਦਾਭਾਣਾਮੰਨਿਆਲੋੜੀਦਾਹੈ ਉਸਦੇਅੰਤਵਾ
ਸਤੇਰਿਖੀਮੁਨੀ ਭੇਖਕਰਕਰ ਥਕਪਏਹੈਨ ਅਤੇਜਾਂਦੇ ਭੁਰਤੇਇਨਾਪਾਸ ਸੋਭਾਪਾਵ

ਦੇਸੋ ਤਾਂ ਵਿਦਖੰਡੇ ਦੇ ਹਿੰਡੋਲਿਆ ਤੇ ਚੜ੍ਹਕਰ ਆਈਆ ਸਨ ਅਤੇ ਤਿਨਾ ਦੇ ਉਪਰੋ ਪਾਣੀ ਵਾਰ ਵਾਰਕੇ ਪੀਵੀਦਾ ਸੀ ਅਤੇ ਲਖ ਲਖ ਪਦਾਰਥਾਂ ਦੇ ਪਾਵੰਦੀਆਂ ਹੈਸਨ ਅਤੇ ਗਰੀ ਛੁਹਾਰੇ ਖਾਂਦੀਆਂ ਹੈਸਨ ਜੋਬਨ ਦੇ ਨਾਲ ਰੰਗ ਮਾਣਦੀਆਂ ਹੈਸਨ ਸੋਈ ਏਹੁ ਧਨ ਤੇ ਜੋਬਨ ਵੈਰੀ ਹੋਇ ਗਏ ਅਤੇ ਹੁਕਮ ਹੋਇਆ ਜੋ ਕੋਈ ਜੋਬਨ ਵਾਲੀਆਂ ਨੂੰ ਪਕੜ੍ਹ ਕੇ ਲਿਆਵੇ ਪਤਿ ਗਵਾਇਕੇ ਜੇ ਵਾਹਗੁਰੂ ਨੂੰ ਭਾਂਵਦਾ ਹੈ ਤਾਂ ਵਡਿਆਈ ਭੀ ਦੇਂਦਾ ਹੈ ਜੋ ਭਾਣਾ ਨਹੀ ਮੰਨਦੇ ਤਿਨਾਂ ਨੂੰ ਵਾਹਗੁਰੂ ਸਜਾਇ ਦੇਂਦਾ ਹੈ ਪਾਤਸਾਹਾਂ ਦੇ ਅੰਤੇ ਘਰਾਂ ਵਿਚ ਜਾਇ ਪੈਂਦੇ ਹੈਨ ਅਤੇ ਮਹਬਾਜ ਨੂੰ ਭੁਲਾਇ ਦੇਂਦੇ ਹੈਨ ਰੰਗ ਤਮਾਸਿਆਂ ਵਿਚ ਲਗਾ ਪੇਂਦੇ ਹੈਨ ਹੁਣ ਬਾਬਰ ਵਾਣੀ ਬਾਬਰ ਦੀ ਦੁਹਾਈ ਫਿਰ ਗਈ ਹੈ ਅਤੇ ਜੋ ਪਹਲੇ ਉਨਾਂ ਦੇ ਮੁਸਾਹਬ ਹੈਨ ਸੋ ਉਨਾਂ ਨੂੰ ਰੋਟੀਆਂ ਭੀ ਨਹੀ ਮਿਲਦੀਆਂ ਪੂਜਾ ਤੇ ਨਿਵਾਜ ਦਾ ਸਮਾਂ ਖੁਸ ਜਾਂਦਾ ਹੈ ਜੋ ਹਿੰਦਵਾਣੀਆਂ ਚੌਕਾ ਪਾਇਕਰ ਅਤੇ ਤਿਲਕ ਲਾਇਕੇ ਚੌਕੇ ਵਿਚ ਬੈਠ ਕਰ ਰੋਟੀਆਂ ਖਾਂਦੀਆਂ ਹੈਸਨ ਸੋ ਉਨਾ ਸੁਖਾਲੀ ਸਾਸੀ ਵਾਹਗੁਰੂ ਨੂੰ ਚਿਤ ਨਾ ਹੀ ਸੀ ਕੀਤਾ ਅਤੇ ਹੁਣ ਕਦੇ ਖੁਦਾਇ ਭੀ ਨਹੀ ਕਹਿਣਾ ਮਿਲਦਾ॥ ਅਤੇ ਇਕ ਉਨਾ ਨੂੰ ਦੁਖ ਸੁਖ ਆਣ ਕੇ ਪਏ ਪੁਛਦੇ ਹੈਨ ਇਕ ਮੋਇਆਂ ਨੂੰ ਬੈਠੇ ਰੋਦੇ ਹੈਨ ਜਿਉ ਜਿਉ ਵਾਹਗੁਰੂ ਨੂੰ ਭਾਂਵਦਾ ਹੈ ਤਿਵੈ ਹੀ ਕਰਦਾ ਹੈ ਇਸ ਮਾਨੁਖ ਦੇ ਹਥ ਕੁਛ ਨਹੀ ਜਿਉ ਚਾਹੁੰਦਾ ਹੈ ਪਰਮੇਸਰ ਤਿਵੇਂ ਹੀ ਕਰਾਂਵਦਾ ਹੈ॥੧॥

ਏਹ ਸਬਦ ਸੁਣਕਰ ਬਾਬਰ ਪਾਤਿਸਾਹ ਬਹੁਤ ਪ੍ਰਸੰਨ ਹੋਇਆ ਬੜੀ ਅਚਰਜਤਾ ਦੇ ਵਿਚ ਆਇਆ ਫੇਰ ਗੁਰੂ ਜੀ ਦੇ ਪਾਸੋਂ ਕਰਾਮਾਤ ਲਗਾ ਮੰਗਣ ਤਾਂ ਸ੍ਰੀ ਗੁਰੂ ਨਾਨਕ ਜੀ ਨੇ ਕਹਿਆ ਹੇ ਪਾਤਸਾਹ ਕਰਾਮਾਤ ਨਾਮ ਕਾਹਿਰ ਦਾ ਹੈ ਜੋ ਚਾਹੁੰਦਾ ਹੈ ਸੋ ਮੰਗ ਲੈ ਜਦ ਏਹੁ ਬਚਨ ਗੁਰੂ ਜੀ ਨੇ ਕਹੇ ਤਾਂ ਪਾਤਿਸਾਹੁ ਨੇ ਗੁਰੂ ਬਾਬੇ ਜੀ ਦੇ ਪੈਰ ਆਇ ਚੁੰਮੇ ਕਹਿਣੇ ਲਗਾ ਇਸ ਫਕੀਰ ਦੇ ਮੂੰਹੋ ਖੁਦਾਇ ਹੀ ਨਿਕਲਦਾ ਹੈ ਤੇ ਖੁਦ ਇਹੀ ਬੋਲਦਾ ਹੈ ਹਿੰਦੂ ਮੁਸਲਮਾਨ ਮਿਲਕਰ ਗੁਰੂ ਜੀ ਦੇ ਸਲਾਮੀ ਸਭੋ ਹੀ ਆਣ ਹੋਏ ਸਭ ਸਲਾਮ ਕਰਨ ਲਗੇ ਤਾਂ ਪਾਤਿਸਾਹੁ ਨੇ ਆਖਿਆ ਹੇ ਦਰਵੇਸ ਜੀ ਤੁਸੀ ਕੁਛ ਕਬੂਲ ਕਰੋ ਜੀ ਤਾਂ ਗੁਰੂ ਨਾਨਕ ਜੀ ਕਹਿਆ ਹੇ ਪਾਤਸਾਹੁ ਅਸਾਨੂੰ ਕੁਛ ਨਹੀ ਚਾਹੀਦਾ ਅਤੇ ਮੀਰ ਬਾਬਰ ਪਾਤਿਸਾਹੁ ਜੋ ਸੀ ਸੋ ਕਲੰਦਰੀ ਵੇਸ ਕੀਤਾ ਰਹਿੰਦਾ ਸੀ ਦਿਨ ਕੋ ਪਾਤਸਾਹੀ ਕਰਨੀ ਤੇ ਰਾਤ ਨੂੰ ਪੈਰਾਂ ਵਿਚ ਸੰਗਲ ਪਾਇਕਰ ਸਿਰ ਤਲਵਾਇਆ ਹੋਇਕਰ ਖੁਦਾਇ ਕੀ ਬੰਦਗੀ ਕਰਦਾ ਸੀ ਜਾਂ ਸਵੇਰ ਹੋਵੈ ਤਾਂ ਉਠ ਕਰਿ ਨਿਵਾਜ ਕਰਦਾ ਹੁੰਦਾ ਸੀ ਫੇਰ ਤੀਹ ਸਪਾਰੇ ਕੁਰਾਨ ਦੇ ਪੜ੍ਹਦਾ ਹੋਂਦਾ ਸੀ ਪਿਛੋਂ ਤੇ ਭੰਗ ਖਾ

Sri Satguru Jagjit Singh Ji eLibrary NamdhariElibrary@gmail.com

ਇਆ ਕਰਦਾ ਸੀ ਜਾਂ ਸ੍ਰੀ ਗੁਰੂ ਜੀ ਸਬਦ ਪੜ੍ਹਣ ਗਾਵਣ ਲਗੇ ਹੋਰ ਜੋ ਬੰਦੀਵਾਂ
ਨ ਹੈਰੇ ਸਨ ਪਾਸ ਉਨਾਂ ਵਲੋ ਦੇਖ ਕਰ ਗੁਰੂ ਜੀ ਬੜਾ ਗਮ ਖਾਂਵਦੇ ਤੇ ਨ ਸਕਦੇ ਦਾਇ
ਆਵੰਨ ਗੁਰੂ ਜੀ ਕਿਰਪਾ ਕੇ ਸਮੁੰਦਰ ਹੈਨ ਤਾਂ ਗੁਰੂ ਜੀ ਇਕ ਸਬਦ ਕਹਿਆ ॥

॥ ਆਸਾ ਮਹਲਾ ੧ ॥ ਖੁਰਾਸਾਨ ਖਸਮਾਨਾ ਕੀਆ ਹਿੰਦੁਸ
ਤਾਨ ਡਰਾਇਆ ॥ ਆਪੈ ਦੋਸ ਨ ਦੇਈ ਕਰਤਾ ਜਮੁ ਕਰ ਮੁਗਲੁ ਚੜ੍ਹਾਇਆ ॥ ਏ
ਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ ॥੧॥ ਕਰਤਾ ਤੂੰ ਸਭਨਾਂ ਕਾ ਸੋਈ
ਜੇ ਸਕਤਾ ਸਕਤੇ ਕੌ ਮਾਰੇ ਤਾਂ ਮਨ ਰੋਸੁ ਨ ਹੋਈ ॥੧॥ ਰਹਾਉ ॥ ਸਕਤਾ ਸੀਹੁ ਮਾਰੇ ਪੈ ਵ
ਗੈ ਖਸਮੈ ਸਾ ਪੁਰਸਾਈ ॥ ਰਤਨ ਵਿਗਾੜ ਵਿਗੋਏ ਕੁਤੀ ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥੨॥ ਜੇ ਕੋ ਨਾਉ ਧਰਾਏ ਵਡਾ ਸਾ
ਦ ਕਰੇ ਮਨਿ ਭਾਣੇ ॥ ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥ ਮਰਿ ਮਰਿ ਜੀਵੈ
ਤਾਂ ਕਿਛੁ ਪਾਏ ਨਾਨਕ ਨਾਮੁ ਵਖਾਣੇ ॥੩॥੧॥ ਏਹੁ ਸਬਦ ਸੁਣਕੇ ਮੀਰ ਬਾਬਰ
ਨੇ ਕਹਾ ਇਸ ਫਕੀਰ ਕੋ ਅੰਦਰ ਲੈ ਆਵੋ ॥ ਤਾਂ ਪਾਤਸਾਹੁ ਦੇ ਆਦਮੀ ਗੁਰੂ ਜੀ ਕਉ
ਅੰਦਰ ਲੈ ਗਏ ਤਾਂ ਪਾਤਿਸਾਹੁ ਨੇ ਕਹਾ ਹੇ ਦਰਵੇਸ ਏਹ ਜੋ ਤੁਮਨੇ ਅਵਾਜ ਕਰੀ ਸੀ
ਸੋ ਅਬ ਕੇ ਫੇਰ ਭੀ ਕਹੋ ਗੁਰੂ ਨਾਨਕ ਜੀ ਨੇ ਓਹ ਸਬਦ ਫੇਰ ਭੀ ਕਹਾ ਸਬਦ ਸੁਣ
ਨੇ ਨਾਲ ਹੀ ਬਾਬਰ ਦੇ ਕਪਾਟ ਖੁਲ ਗਏ ਤਾਂ ਬਾਬਰ ਨੇ ਕਹਾ ਹੇ ਦਰਵੇਸ ਏਹੁ ਭੰਗ
ਤੁਸੀ ਖਾਵਹੁ ਤਾਂ ਸ੍ਰੀ ਗੁਰੂ ਜੀ ਨੇ ਕਹਾ ਹੇ ਮੀਰ ਜੀ ਮੈਂ ਭੰਗ ਐਸੀ ਖਾਧੀ ਹੈ ਜੋ ਜਿਸ ਕੀ
ਖੁਮਾਰੀ ਕਦੇ ਉਤਰਦੀ ਹੀ ਨਹੀਂ ਤਾਂ ਬਾਬਰ ਨੇ ਕਹਾ ਹੇ ਦਰਵੇਸ ਓਹੁ ਕੈਸੀ ਭੰਗ ਹੈ
ਜਿਸ ਕੀ ਖੁਮਾਰੀ ਕਦੇ ਉਤਰਦੀ ਨਹੀ ਤਾਂ ਗੁਰੂ ਜੀ ਨੇ ਸਬਦ ਕਹਿਆ

ਤਿਲੰਗ ਮਹਲਾ ੧ ਘਰੁ ੨ ॥ ਭਉ ਤੇਰਾ ਭਾਂਗ ਖਲੜੀ ਮੇਰਾ ਚੀ
ਤੁ ॥ ਮੈ ਦੇਵਾਨਾ ਭਇਆ ਅਤੀਤੁ ॥ ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਂਗਉ
ਨੀਤਾ ਨੀਤ ॥੧॥ ਤਉ ਦਰਸਨ ਕੀ ਕਰਉ ਸਮਾਇ ॥ ਮੈ ਦਰਿ ਮਾਂਗਉ ਭੀਖਿਆ ਪਾਇ
੧ ॥ ਰਹਾਉ ॥ ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥ ਚੰਦਨ
ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥ ਘਿਅ ਪਟ ਭਾਂਡਾ ਕਹੈ ਨ ਕੋਇ
ਐਸਾ ਭਗਤੁ ਵਰਨ ਮਹਿ ਹੋਇ ॥ ਤੇਰੈ ਨਾਮਿ ਨਿਵੇ ਰਹੈ ਲਿਵ ਲਾਇ ॥ ਨਾਨਕ ਤਿਨ
ਦਰਿ ਭੀਖਿਆ ਪਾਇਆ ॥੩॥੧॥ ਤਿਸਦਾ ਅਰਥ ਗੁਰੂ ਜੀ ਕਹਿੰਦੇ ਹੈਨ

ਸੁਣੋ ਪਾਤਸਾਹੁ ਪਰਮੇਸਰ ਦਾ ਡਉ ਜੋ ਹੈ ਨ ਹੈ ਸੋ ਭੰਗ ਹੈ ਅਰ ਮੇਰਾ ਚਿਤ ਜੋ ਹੈ ਸੋ ਖ
ਲੜੀ ਹੈ ਅਤੇ ਉਸ ਦੇ ਦਰਸਨ ਵਾਸਤੇ ਮੈ ਅਤੀਤ ਹੋਇਆ ਹਾਂ ਮੈ ਸਤਗੁਰਾਂ ਕੋਲੋ ਭਿ

Sri Satguru Jagjit Singh Ji eLibrary NamdhariElibrary@gmail.com

ਖਿਆਮਿਲੈਜੋਕਰਤੇਪੁਰਖੁਦਾਦਰਸਨਮੈਨੂੰਹੋਵੇ ਕੇਸਰਤੇਫੂਲਕਸਤੂਰੀਮਿਗਛਾਲਾ
ਸਭਸੇਨੂੰਪਵਿਤ੍ਰਸਾਸਦੀਹੈ ਅਤੇਘਿਉਦਾਭਾਂਡਾਭੀਪਵਿਤ੍ਰਹੋਇਜਾਂਦਾਹੈ ਸੁਣੋਪਾਤਿਸਾਹੁ
ਜੇਤੂੰਭੀਪਰਮੇਸਰਦੀਭਗਤਕਰੇਗਾ ਤੌਂਤੂੰਭੀਪਵਿਤ੍ਰਹੋਵੇਂਗਾ ਅਰੁਜੇਹੜੇਨਾਮਜਪਦੇਹੈਨਸੋ
ਜੇਹੜੀਉਨਕੀਇਛਾਹੁੰਦੀਹੈ ਸੋਈਫਲਪਾਵਦੇਹੈਨ ਅਤੇਅਚਲਰਾਜ ਕਿਸੇਦਾਨਹੀਹੋਇ
ਆਸੋਤੁਸੀਂਭੀਸਾਹਿਬਦੀਬੰਦਗੀਕਰੋਗੇਅਤੇਸੰਤਸਾਧਾਦੀਸੇਵਾਕਰਦੇਰਹੋਗੇ ਤਾਦਸ
ਪਾਤਿਸਾਹੀਆਂਭੋਗੋਗੇ ਅਤੇਜੇਸੰਤਾਸਾਧਾਨੂੰਦੁਖਾਵੋਗੇਤਾਨਸਟਹੋਇਜਾਵੋਗੇ ਏਹੁਬਚਨ
ਸੁਣਕਰਮੀਰਬਾਬਰ ਸ੍ਰੀਗੁਰੂਜੀਦਿਆਚਰਨਾਤੇਢਹਿਪਿਆ ਮੀਰਬਾਬਰਨੇਕਹਾਹੇਫ
ਕੀਰਸਾਹਿਬਜੀਮੁਝਕੋਤੁਸੀਕੁਛਉਪਦੇਸਕਰੋਜੀ ਤਾਸ੍ਰੀਗੁਰੂਜੀਨੇਕਹਿਆਹੇਪਾਤ
ਸਾਹਤੁਸਾਧਰਮਦਾਨਿਆਉਕਰਨਾ ਅਤੇਪਰਉਪਕਾਰਕਰਨਾ ਜਾਂਮੀਰਬਾਬਰਨੇ
ਏਹੁਬਚਨਸੁਣਿਆਂ ਤਾਦਿਲਾਵਿਚਬਹੁਤਖੁਸੀਹੋਇਆ ਕਹਿਣਲਗਾਹੇਫਕੀਰ
ਸਾਹਿਬਹੁਣਤੁਸੀਇਥੇਹੀਰਹੋ ਗੁਰੂਜੀਨੇਕਹਾਹੇਪਾਤਿਸਾਹੁ ਇਕਦਿਨਮੈਰਹਾਂ
ਗਾ ਫੇਰਪਾਤਸਾਹਨੇਂਕਹਾਤ੍ਰੈਦਿਨਰਹਿਣਜੀ ਗੁਰੂਜੀਨੇਕਹਾਭਲਾਪਾਤਸਾਹੁ
ਤ੍ਰੈਦਿਨਾਦਿਨਹੀਰਹਾਂਗੇ ਪਰਗੁਰੂਬਾਬਾਨਾਨਕਜੀਬੰਦੀਵਾਨਾਵਲੋਦੇਖਕਾਰਿ ਬਹੁਤਹੀ
ਗਮਖਾਵੈਤਾਂਫੇਰਿਗੁਰੂਬਾਬਾਜੀਹਾਲਤਵਿਚਿਆਇਗਏ ਫੇਰਲੰਮੇਪੈਰਹੇ
ਅਤੇਉਸੀਹਾਲਤਵਿਚਿ ਸ੍ਰੀਗੁਰੂਜੀਸਚੀਦਰਗਾਹਵਿਚਿਗਏ ਤਾਂਅਗੋਸ੍ਰੀਨਿ
ਰੰਕਾਰਜੀਨੇਕਹਿਆਹੇਨਾਨਕਜੀਤੂਕਿਉਆਇਆਹੈ ਕਿਛੁਕਹੈਗਾ ਤਾਸ੍ਰੀਗੁਰੂ
ਜੀਨੇਕਹਾਹੇਨਿਰੰਕਾਰਜੀਮੈਕਿਆਕਹਿਣਾਹੈ ਤੁਮਆਪਸਭਕੁਛਜਾਣਦੇਹੋ ਤਾਸ੍ਰੀ
ਨਿਰੰਕਾਰਜੀਨੇਕਹਿਆਹੇਨਾਨਕਜੀਤੇਰੇਆਉਣੇਨਾਲਮੈਸਭਬੰਦਾਖਲਾਸਕੀਤ
ਆਹੈਨਤੇਰੇਦਰਦਦੇਵਾਸਤੇ ਸੋਤੂੰਜਾਇਕਰਬੰਦਖਲਾਸਕਰਾਇਦੇਹੁ ਤਾਂਦਰਗਾਹ
ਗੁਰੂਨਾਨਕਜੀਕੋਮਿਹਰਵਡਿਆਈਦਾਦਰਗਾਹਪਹਿਨਾਇਕਰਸ੍ਰੀਨਿਰੰਕਾਰਜੀਨੇਵਿ
ਦਿਆਕੀਤਾ ਇਤਨੇਮੈਪਾਤਸਾਹੁਬਾਬਾਨਾਨਕਜੀਕੇਪਾਸਆਇਖੜਾਹੋਇਆ
ਅਰੁਕਹਿਣੇਲਗਾਇਸਫਕੀਰਨੋਕਿਆਹੋਇਆਹੈ ਤਾਲੋਕਾਨੇਕਹਿਆਹੇਪਾਤਿ
ਸਾਹੁਜੀਫਕੀਰਬਹੁਤਦਰਦਵੰਦਹੈ ਏਹੁਬੰਦੀਵਾਨਾਵਲੋਦੇਖਿਕਰ ਬਹੁਤਹਾਲਤ
ਵਿਚਆਇਗਏਆਹੈ ਤਾਂਪਾਤਸਾਹੁਨੇਕਹਿਆਹੇਯਾਰੋਖੁਦਾਇਅਗੇਹਥਜੋੜੋ
ਏਹੁਫਕੀਰਉਠਿਬੈਠੇ ਤਾਸਭਨਾਂਲੋਕਾਨੇਹਥਜੋੜੇ ਤਾਸ੍ਰੀਗੁਰੂਜੀਉਠਬੈਠੇ ਤਾਂਸ੍ਰੀ
ਗੁਰੂਜੀਕੇਉਠਬੈਠਣੇਨਾਲਿਜਾਣੀਏਜੋਕੋਟਿਕੋਟੀਸੂਰਜਚੜੇਹੈਨਿ ਤਾਂਗੁਰੂਨਾਨ
ਕਜੀਕਾਤੇਜਪਾਤਸਾਹੁਸਹਾਰਨਸਕਿਆ ਤਾਂਫੇਰਿਪਾਤਿਸਾਹੁਸ੍ਰੀਗੁਰੂਜੀਕੀਕ

Sri Satguru Jagjit Singh Ji eLibrary NamdhariElibrary@gmail.com

ਦਮੀ ਆਇ ਲਗਾ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਪਾਤਿਸਾਹ ਤੂੰ ਨਿਹਾਲ ਹੋਇਆ ਹੈ ਤਾਂ ਪਾ
ਤਿਸਾਹੁ ਨੇਂ ਸਤ ਤਸਲੀਮਾ ਕੀਤੀਆਂ ਅਤੇ ਕਹਿਓਸ ਹੇ ਗਰੀਬ ਨਿਵਾਜ ਜੀ ਤੁਸੀ ਮੇਰੇ ਪ
ਰਿ ਮਿਹਰਵਾਨ ਹੋਵੋ ਜੀ ਤਾ ਗੁਰੂ ਨਾਨਕ ਜੀ ਨੇ ਬਚਨ ਕੀਤਾ ਸੁਣਿ ਪਾਤਸਾਹੁ ਜੇ ਤੂੰ ਮਿਹ
ਰਵਾਨ ਹੁਦਾ ਹੈ ਤਾਂ ਬੰਦ ਜੋ ਅਗਲੀਆਂ ਪਿਛਲੀਆਂ ਸਭ ਖਲਾਸ ਕਰਾਇ ਦੇਹੁ ਤਾਤ
ਪਾਤਿਸਾਹ ਨੈਂ ਕਹਿਆ ਭਲਾ ਗੁਰੂ ਜੀ ਤਾਂ ਪਾਤਸਾਹ ਨੇਂ ਗੁਰੂ ਜੀ ਕਾ ਹੁਕਮੁ ਮੰਨਿ ਕਰਿ
ਸਭ ਬੰਦਾ ਖਲਾਸ ਕਰਿ ਦਿਤੀਆਂ ਫੇਰ ਪਾਤਿਸਾਹੁ ਨੇਂ ਕਹਿਆ ਗੁਰੂ ਜੀ ਇਕ ਅਰ
ਜ਼ ਹੈ ਜੇ ਤੁਸ ਕਹੋ ਤਾਂ ਮੈਂ ਕਹਾਂ ਜੀ ਤਾਂ ਸ੍ਰੀ ਗੁਰੂ ਜੀ ਨੇ ਕਹਿਆ ਹੇ ਪਾਤਿਸਾਹੁ ਤੂੰ ਕੁਛ ਮੰਗ ਲੈ
ਤਾ ਪਾਤਿਸਾਹ ਨੇ ਕਹਿਆ ਹੇ ਗੁਰੂ ਜੀ ਮੇਰੀ ਪਾਤਿਸਾਹੀ ਚਿਰ ਤਾਈ ਚਲੈ ਜੀ ਅਰੁ ਕੁ
ਛੁ ਸੀ ਬਕਰਸੀ ਬਤਾਈ ਚਲੈ ਜੀ ਤਾ ਗੁਰੂ ਜੀ ਨੇ ਕਹਿਆ ਹੇ ਪਾਤਿਸਾਹੁ ਤੇਰੀ ਪਾਤਿਸ
ਹੀ ਚਿਰ ਤਾਂਈ ਚਲੈਗੀ ਪਰ ਜਦ ਤੀਕ ਤੇਰੇ ਘਰ ਵਿਚ ਨਿਆਂਉ ਰਹੇਗਾ ਤਾ ਫੇਰਿ ਪਾਤਿ



ਸਾਹੁ ਨੇ ਕਹਿਆ ਗੁਰੂ ਜੀ ਤੂੰ ਆਪਣੇ
ਆਖਣ ਦਾ ਮੈਂਨੂੰ ਬਰਨ ਦੇਹੁ ਜੀ ਤਾਂ
ਗੁਰੂ ਜੀ ਨੇ ਕਹਿਆ ਹੇ ਪਾਤਿਸਾਹੁ ਤੇਰੀ
ਪਾਤਿਸਾਹੀ ਚਿਰ ਤਾਂਈ ਚਲੈਗੀ ਤਾਂ
ਪਾਤਿਸਾਹੁ ਨੇ ਗੁਰੂ ਜੀ ਦੇ ਅਗੇ ਮਥਾ
ਟੇਕਿਆ ਸਭੁ ਬੰ ਦੀਵਾਨ ਪਾਤਸਾਹੁ
ਨੇ ਬਿਦਿਆ ਕੀਤੇ ਅਰੁ ਉਨਾਂ ਦੀ ਵਸ
ਤੁ ਉਨਾਂ ਨੂੰ ਦਿਵਾਇ ਦਿਤੀ ਤਾ ਬੰਦੀਵਾ
ਨ ਜਿਤਨੇ ਹੈਸਨ ਸਭ ਸ੍ਰੀ ਗੁਰੂ ਜੀ
ਬਿਨਾ ਜਾਂਵਨ ਨਾਹੀ ਅਤੇ ਸ੍ਰੀ ਗੁਰੂ ਨਾਨਕ ਜੀ ਪਾਤਸਾਹੁ ਦੇ ਪਾਸੋਂ ਵਿਦਿਆ ਹੋਏ ਗੁਰੂ ਜੀ
ਤੀਜੇ ਦਿਨ ਬੰਦ ਖਲਾਸ ਕਰਾਇ ਕਰ ਸੈਦਪੁਰੇ ਆਏ ਆਇਕੇ ਦੇਖਿਆ ਤਾਂ ਸਭ ਕਤ
ਲਾਮ ਹੋਈ ਪਈ ਹੈ ਤਾ ਗੁਰੂ ਜੀ ਨੇ ਇਕ ਸਬਦ ਕਹਾ ਰਾਗੁ ਆਸਾ ਵਿਚਿ ॥
ਆਸਾ ਮਹਲਾ ੧ ॥ ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥ ਕ
ਹਾ ਸੁ ਤੇਗਬੰਦ ਗਾਡੇਰੜ ਕਹਾ ਸੁ ਲਾਲ ਕਵਾਈ ॥੧॥ ਕਹਾ ਸੁ ਆਰਸੀਆ ਮੁਹ ਬੰ
ਕੇ ਐਥੈ ਦਿਸਹਿ ਨਾਹੀ ॥੧॥ ਇਹੁ ਜਗੁ ਤੇਰਾ ਤੂ ਗੋਸਾਈ ॥ ਏਕ ਘੜੀ ਮਹਿ ਥਾਪਿ ਉਥ
ਪੇ ਜਰੁ ਵੰਡਿ ਦੇਵੈ ਭਾਈ ॥੧॥ ਰਹਾਉ ॥ ਕਹਾ ਸੁ ਘਰ ਦਰ ਮੰਡਪ ਮਹਲਾ ਕਹਾ ਸੁ
ਬੰਕ ਸਰਾਈ ॥ ਕਹਾ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥ ਕਹਾ ਸੁ ਪ

ਨਤੈ ਬੋਲੀ ਹਰਮਾ ਹੋਈਆਂ ਛੰਟੀਮਾਂਈ॥੨॥ ਇਸੁ ਜਰ ਕਾਰਣ ਘਣੀ ਵਿਗੁਤੀ ਇਨ ਜਰੁ ਘਣੀ ਖੁਆਈ॥ ਪਾਪਾ ਬਾਝਹੁ ਹੋਵੈ ਨਾਂਹੀ ਮੁਇਆਂ ਸਾਥ ਨ ਜਾਈ॥ ਜਿਸੁ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥ ਕੋਟੀ ਹੂ ਪੀਰ ਵਰਜ ਰਹਾਏ ਜਾਂ ਮੀਰ ਸੁਣਿਆਂ ਧਾਇਆ॥ ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੋਇਰ ਰੁਲਾਇਆ॥ ਕੋਈ ਮੁਗਲੁ ਨ ਹੋਇਆ ਅੰਧਾ ਕਿਨੈਂ ਨ ਪਰਚਾ ਲਾਇਆ॥੪॥ ਮੁਗਲ ਪਠਾਣਾਂ ਪਈ ਲੜਾਈ ਰਣਿ ਮਹਿ ਤੇਗ ਵਗਾਈ॥ ਉਨੀ ਤੁਪਕ ਤਾਣ ਚਲਾਈ ਉਨੀ ਹਸਤ ਚਿੜਾਈ॥ ਜਿਨ ਕੀ ਚੀਰੀ ਦਰਗਹ ਫਟੀ ਤਿਨਾਂ ਮਰਣਾ ਭਾਈ॥੫॥ ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥ ਇਕਨਾ ਪੇਰਣ ਸਿਰ ਖੁਰ ਪਾਟੇ ਇਕਨਾਂ ਵਾਸੁ ਮਸਾਣੀ॥ ਜਿਨ ਕੇ ਬੰਕੇ ਘਰੀਂ ਨ ਆਏ ਤਿਨ ਕਿਉ ਰੈਣਿ ਵਿਹਾਣੀ॥੬॥ ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖ ਸੁਣਾਂਈਐ॥ ਦੁਖ ਸੁਖ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥ ਹੁਕਮੀ ਹੁਕਮ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥੭॥੧੨॥ ਤਿਸ ਕਾ ਪਰਮਾਰਥੁ ਗੁਰੂ ਨਾਨਕ ਜੀ ਕਹਿੰਦੇ ਹੈਨ ਇਨਾ ਦੇ ਘੋੜੇ ਕਿਥੇ ਗਏ ਹੈਨਿ ਅਤੇ ਭੇਰੀਆਂ ਸੁਰਨਾਈਆਂ ਕਿਥੇ ਗਈਆਂ ਜੋ ਆਰਸੀਆ ਵਿਚੋ ਮੂੰਹ ਦੇਖਦੇ ਹੈਸਨ ਸੋ ਕਹਾਂ ਗਏ ਅਤੇ ਏਹੁ ਜਗਤੁ ਤੇਰਾ ਹੈ ਤੂੰ ਗੋਸਾਂਈ ਅਤੇ ਜਗਤ ਨੂੰ ਇਕ ਘੜੀ ਵਿਚਿ ਥਾਪਦਾ ਹੈ ਅਰ ਪਰਲੋ ਭੀ ਕਰਦਾ ਹੈ ਏਹੁ ਘਰ ਮੰਦਰ ਸਰਾਂਈ ਤੇ ਮਹਿਲ ਕਹਾਂ ਗਏ ਕਿਥੇ ਹੈਨ ਸੇਜਾ ਸੁਖਾਲੀਆ ਅਤੇ ਤੰਬੋਲ ਪਾਵਣ ਵਾਲੀਆ ਕਿਥੇ ਗਈਆਂ ਇਸ ਜਰ ਵਾਸਤੇ ਘਣਿਆਂ ਨੇ ਦੁਖ ਪਾਇਆ ਹੈ ਪਾਪਾ ਬਾਝਹੁ ਜਰ ਇਕਠੀ ਨਹੀਂ ਹੁੰਦੀ ਅਤੇ ਮੋਇਆ ਲੋਕਾਂ ਦੇ ਸਾਥ ਨਹੀ ਜਾਂਦੀ ਅਰੁ ਜਿਸ ਨੂੰ ਗੁਰੂ ਦਿਆਲਗੀ ਕਰਦਾ ਹੈ ਸੋ ਪਰਉਪਕਾਰ ਉਤੇ ਜਰ ਨਿ ਲਾਂਵਦਾ ਹੈ ਜਿਸ ਨੋ ਗੁਰੂ ਭੁਲਾਇ ਦੇਂਦਾ ਹੈ ਸੋ ਜਰ ਵਿਕਾਰਾਂ ਤੇ ਲਾਇ ਦੇਂਦਾ ਹੈ ਜਿਸ ਵੇਲੇ ਬਾਬਰ ਕਾਬਲੋ ਧਾਇਆ ਆਸੀ ਸਭ ਪੀਰਾਂ ਫਕੀਰਾਂ ਨੂੰ ਵਰਜ ਰਖਿਆ ਆਸੀ ਜੋ ਮਹਾਰਾਜ ਆਪੇ ਹੀ ਆਏ ਆ ਹੈ ਪਾਪੀਆਂ ਦੇ ਸਜਾਇ ਵਾਸਤੇ ਭੇਜਿਆ ਹੈ ਜਿਸ ਨੇ ਏਹੁ ਮਾਰੇਗਾ ਤਾ ਤੁਸਾ ਕਰਾਮਾਤ ਨਹੀ ਦਿਖਾਵਣੀ ਮੈ ਬਾਬਰ ਤੇ ਸਹਾਈ ਹਾ ਤਉ ਰਾੜਕੇ ਬਾਬਰ ਤੇ ਪਠਾਣ ਦੀ ਲੜਾਈ ਹੋਈ ਤਾਂ ਪਠਾਣਾਂ ਨੇ ਹਾਥੀ ਨੂੰ ਸਿੰਗਾਰ ਕੈ ਦਰਵਾਜੇ ਦੇ ਅਗੇ ਖੜਾ ਕੀਤਾ ਤਾ ਬਾਬਰ ਨੇ ਤੁਫੰਗਾ ਚਲਾਈਆਂ ਪਠਾਣ ਚੰਗਿਆਂ ਨੂੰ ਲਗ ਪਈਆ ਤਾਂ ਪਠਾਣਾ ਨੇ ਕਿਲਾ ਛਡ ਦਿਤਾ ਆਪਣਾ ਅਤੇ ਬਾਬਰ ਅੰਦਰ ਜਾਇ ਵੜਿਆ ਤਾਂ ਕੋਈ ਕਤਲਾਮ ਹੋਈ ਜੋ ਹਿੰਦਵਾਣੀਆਂ ਭਟਿਆਣੀਆਂ ਠਕੁਰਾਣੀਆ ਸਭ ਕਤਲ ਹੋਈ

Sri Satguru Jagjit Singh Ji eLibrary NamdhariElibrary@gmail.com

ਆਂ ਬੰਨ੍ਹ ਲਈਆਂ ਬਹੁਤੀਆਂ ਇਕ ਮਾਰੀਦੀਆਂ ਹੀ ਮਰ ਗਈਆਂ ਅਤੇ ਜਿਨ
ਦੇ ਆਦਮੀ ਮਰ ਗਏ ਉਨਾਨੂੰ ਦੁਖਦੀ ਰੈਣ ਵਿਹਾਣੀ ਦੁਖ ਸੁਖ ਤੋ ਆਪ ਕਰਤਾਰ
ਹੀ ਦੇਂਦਾ ਹੈ ਪੁਕਾਰ ਕਿਸ ਅਗੈ ਕਰੀਐ ਸਭੁ ਕਿਛੁ ਵਾਹਿਗੁਰੂ ਦੇ ਹੁਕਮ ਵਿਚ ਹੈ ਕਰ
ਤਾਂ ਵੇਖ ਵੇਖ ਕੇ ਵਿਗਸਦਾ ਹੈ ਅਤੇ ਜੀਅ ਪਏ ਪਾਪ ਪੁੰਨ ਦੇ ਫਲ ਪਏ ਭੋਗਦੇ
ਹੈਨਿ ਤਾਂ ਬਾਬਰ ਵਾਣੀ ਪੂਰਣ ਹੋਈ ਤਾਂ ਬੰਦਾ ਲੈਕਰ ਲੋਕ ਘਰੀ ਆਏ

ਤਾਂ ਗੁਰੂ ਨਾਨਕ ਸਾਹਿਬ ਜੀ ਉਸ ਅਸਥਾਨ ਵਿਚ ਇਕ ਹੋਰ ਸਬਦ ਕਹਿਆ
ਸੋਰਠਿ ਰਾਗ ਵਿਚ ॥ ਗਈ ਬਹੋੜੁ ਬੰਦੀ ਛੋੜੁ ਨਿਰੰਕਾਰ ਦੁਖਦਾਰੀ ॥ ਕਰਮ ਨ
ਜਾਣਾ ਧਰਮ ਨ ਜਾਣਾ ਲੋਭੀ ਮਾਇਆਧਾਰੀ ॥ ਨਾਉ ਪਰਿਓ ਭਗਤ ਗੋਬਿੰਦ ਕਾ ਇ
ਹੁ ਰਾਖਹੁ ਪੈਜ ਤੁਮਾਰੀ ॥੧॥ ਹਰਿ ਜੀਉ ਨਿਮਾਣਿਆ ਤੂ ਮਾਣੁ ॥ ਨਿਚੀਜਿਆ ਚੀ
ਜ ਕਰੇ ਮੇਰਾ ਗੋਵਿੰਦ ਤੇਰੀ ਕੁਦਰਤਿ ਕਉ ਕੁਰਬਾਨ ॥੧॥ ਰਹਾਉ ॥ ਜੈਸਾ ਬਾਲ
ਕ ਭਾਇ ਸੁਭਾਈ ਲਖ ਅਪਰਾਧ ਕਮਾਵੈ ॥ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁ
ੜਿ ਪਿਤਾ ਗਲਿ ਲਾਵੈ ॥ ਪਿਛਲੇ ਅਉਗਣ ਬਖਸ ਲਏ ਪ੍ਰਭੁ ਆਗੈ ਮਾਰਗਿ ਪਾਵੈ
॥੨॥ ਹਰਿ ਅੰਤਰਿਜਾਮੀ ਸਭ ਬਿਧ ਜਾਣੈ ਤਾ ਕਿਸ ਪਹਿ ਆਖ ਸੁਣਾਈਐ ॥ ਕਹਿ
ਣੈ ਕਥਨੁ ਨ ਭੀਜੈ ਗੋਬਿੰਦ ਹਰਿ ਭਾਵੈ ਪੈਜ ਰਖਾਈਐ ॥ ਅਵਰ ਓਟ ਮੈ ਸਗਲੀ
ਦੇਖੀ ਇਕ ਤੇਰੀ ਓਟ ਰਹਾਈਐ ॥੩॥ ਹੋਇ ਦਇਆਲੁ ਕ੍ਰਿਪਾਲੁ ਪ੍ਰਭੁ ਨਾਨਕ ਆ
ਪੇ ਸੁਣੈ ਬਿਨੰਤੀ ॥ ਪੂਰਾ ਸਤਿਗੁਰ ਮੇਲ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ॥ ਹ
ਰਿ ਹਰਿ ਨਾਮੁ ਅਉਖਧ ਮੁਖ ਪਾਇਆ ਜਨ ਨਾਨਕ ਸੁਖਿ ਸਵੰਤੀ ॥੪॥੧॥
ਤਾਂ ਫੇਰਿ ਗੁਰੂ ਨਾਨਕ ਜੀ ਆਣ ਕੇ ਬੈਠੇ ਹਿੰਦੂ ਲੋਕ ਆਪਣੇ ਮੁਰਦਿਆਂ ਨੂੰ ਸਾੜਨ ਲਗੇ
ਤੇ ਮੁਸਲਮਾਨ ਆਪਣੇ ਮੁਰਦੇ ਦਬਣ ਲਗੇ ਘਰ ਘਰ ਵਿਚ ਰੋਵਣ ਦਾ ਸਬਦ ਹੋਇ ਰ
ਹਿਆ ਲਗੇ ਪਿਟਣ ਤੇ ਓਹੁ ਓਹੁ ਲਗੇ ਕਰਣ ਇਸ ਕਉਤਕ ਨੂੰ ਦੇਖ ਕੇ ਗੁਰੂ ਜੀ ਨੇ
ਹੋਰ ਸਬਦ ਕਹਿਆ ਆਸਾ ਮਹਲਾ ੧ ॥ ਜੈਸੇ ਗੋਇਲ ਗੋਇਲੀ ਤੈਸੇ
ਸੰਸਾਰਾ ॥ ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ॥੧॥ ਜਾਗਹੁ ਜਾਗਹੁ ਸੁਤਿ
ਓ ਚਲਿਆ ਵਣਜਾਰਾ ॥੧॥ ਰਹਾਉ ॥ ਨੀਤ ਨੀਤ ਘਰਿ ਬਾਂਧੀਐ ਜੇ ਰਹਿਣਾ ਹੋ
ਈ ॥ ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ॥੨॥ ਓਹੀ ਓਹੀ ਕਿਆ ਕਰਹੁ ਹੈ ਹੋ
ਸੀ ਸੋਈ ॥ ਤੁਮ ਰੋਵਹੁਗੇ ਓਸ ਨੋ ਤੁਮ੍ਹ ਕਉ ਕਉਣੁ ਰੋਈ ॥੩॥ ਧੰਧਾ ਪਿਟਹੁ ਭਾਈਹੋ ਤੁਮ
ਕੂੜੁ ਕਮਾਵਹੁ ॥ ਓਹੁ ਨ ਸੁਣਈ ਕਤ ਹੀ ਤੁਮ ਲੋਕ ਸੁਣਾਵਹੁ ॥੪॥ ਜਿਸ ਤੇ ਸੁਤਾ ਨ
ਨਕਾ ਜਾਗਾਏ ਸੋਈ ॥ ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ॥੫॥ ਜੇ ਚਲਦਾ ਲੈ ਕਰ

Sri Satguru Jagjit Singh Ji eLibrary NamdhariElibrary@gmail.com

ਣਿਆ ਛਿਛੁਸੀਧੇ ਨਲੋਤਾਧਨੁ ਸੋਰਹੁਦੇਖਕੈ ਬੂਝਹੁ ਬੀਚਾਰੋ॥੭॥ ਵਣਜੁਕਰਹੁ
ਮਖਸੂਦ ਲੈਹੁ ਮਤਪਛੋਤਾਵਹੁ॥ ਅਉਗਣ ਛੋਡਹੁ ਗੁਣਕਰਹੁ ਐਸੇਤਤਪਰਾਵਹੁ
॥ਧਰਮਭੂਮਸਤਿਬੀਜਕਰਿ ਐਸੀਕਿਰਸਕਮਾਵਹੁ॥ ਤਾਂਵਾਪਾਰੀਜਾਣੀਅਹੁ
ਲਾਹਾ ਲੈਜਾਵਹੁ॥੮॥ਕਰਮਹੋਵੈ ਸਤਿਗੁਰਮਿਲੈ ਬੂਝੈ ਬੀਚਾਰਾ॥ਨਮਵਖਾਣੈ
ਸੁਣੈਨਾਮੁ ਨਾਮੇਬਿਉਹਾਰਾ॥੯॥ਜਿਉ ਲਾਹਾਤੋਟਾਤਿਵੈ ਵਾਟਚਲਦੀਆਈ॥ਜੋ
ਤਿਸੁਭਾਵੈਨਾਨਕਾਸਾਈਵਡਿਆਈ॥੧੦॥੧॥ ਇਕਦਿਨ ਮਰਦਾਨੇ ਅਰਦਾ
ਸਕੀਤੀ ਜੀ ਸਚੇਪਾਤਿਸਾਹ ਹੇਗੁਰੂਜੀ ਇਸ ਅਸਥਾਨ ਇਕਸਨੇ ਬਿਗਾੜਕੀਤਾ
ਹੋਸੀ ਅਤੇ ਇਤਨੇ ਲੋਕ ਮਾਰੇਗਏਜੀ ਤਾਗੁਰੂਜੀਨੇਕਹਾ ਮਰਦਾਨਿਆ ਉਸ ਬਿਰਛ
ਹੇਠਜਾਇਕੇ ਸੋਇਰਹੁ ਜਾਂਤੂੰਉਠੇਂਗਾ ਤਾਂਤੈਨੂੰਦਸਾਂਗੇ ਜਬਾਬ ਉਠਕੇਲਵੀ ਤਾਂਮਰਦਾ
ਨਾਮਥਾਟੇਕਕੇ ਉਸਬਿਰਛਦੇਹੇਠਜਾਇਸੁਤਾ ਤਾਇਕਬੂੰਦਚਿਕਨਾਈਕੀ ਮਰਦਾ
ਨੇਦੇਸੀਨੇਉਪਰ ਜਾਇਪਈ ਜਾਮਰਦਾਨਾ ਸੁਤਾਸੀ ਤਿਉਕੀੜੀਆ ਆਇਚੰਮੜੀ
ਆਇਕਕੀੜੀਜੋਲੜੀ ਸੋਹਥਨਾਲਸਭੇਮਲਸੁਟੀਆਂ ਤਾਮਰਦਾਨਾਸੁਤਾਸੁਤਾ
ਜਾਗਿਆ ਅਤੇਗੁਰੂਜੀਦੇਪਾਸਆਇਆ ਗੁਰੂਨਾਨਕਜੀਨੇਪੁਛਿਆ ਕਿਉਮਰ
ਦਾਨਾ ਏਹਕਿਆਕੀਤੋਹੀ ਤਾਮਰਦਾਨੇਅਰਦਾਸਕੀਤੀਜੀਸਚੇ ਗੁਰੂਸਾਹਿਬਜੀ
ਇਕਕੀੜੀਲੜੀ ਸੁਤਿਆਪਇਆਨੂੰ ਤਾਮੈਸਭੇਹੀ ਹਥਨਾਲਿਮਲਸੁਟੀਆ ਗੁ
ਰੂਨਾਨਕਜੀਨੇਹਸਕਰਿਆਖਿਆ ਮਰਦਾਨਿਆ ਇਸੇਤਰਾਹੀਮਰਦੀਆਂ ਆਈ
ਆਹੈਨ ਏਹੁਉਤਰ ਸੁਣਕੇ ਮਰਦਾਨਾਗੁਰੂਜੀਦੀਚਰਨੀਪਾਇਆ ਅਤੇਸਬਦਸੁ
ਣਿਆਲੋਕਾਨੇ ਸੈਦਪੁਰੇਦੇਲੋਕਭੀਗੁਰੂਜੀਦੇਸਿਖਹੋਏ ਪਰਨਾਉਧਰੀਕਸਿਖ
ਹੋਏ ਗੁਰੂਗੁਰੂਲਗੇਜਪਣ ਇਕਸ੍ਰੂਕਲਾਲਭੀਬੰਦਵਿਚਆਇਆਸੀ ਉ
ਸਨੇਭੀ ਏਹਬਾਰਤਾ ਗੁਰੂਜੀਕੀਆ ਲਿਖਲੀਤੀਆਹੈਸਨ ਫੇਰਗੁਰੂਜੀ ਉਸ
ਅਸਥਾਨਤੇਚਲੇ ਅਤੇਕਸਮੀਰਕੀਧਰਤੀਨੂੰਚਲੇ ਭਾਈਬਾਲੇਅਤੇਮਰਦ
ਨੇਨੂੰਕਹਿਆਚਲੋਭਾਈਬਾਲਾ ਏਹੁਕਸਮੀਰਕੀਧਰਤੀਜੋਹੈ ਸੋਚਲੋਤਾਉਸ
ਦਾਭੀਸੈਰਕਰੀਏ ਕਸਪਜੀਕੀਬਣਾਈਹੋਈਹੈ ਜੈਸੇਸਿਵਜੀਕੀਕਾਸੀਕਰੀ
ਹੋਈਹੈ ਸਰਬਤੀਰਥਾਂਕਾ ਨਿਵਾਸਹੈਸ੍ਰੀਗੰਗਾਨਦੀਕੇਕਨਾਰੇਪਰਹੈਕਾਸੀ
ਉਸੀਤਰਾਕਸਪਜੀਨੇਕਸਮੀਰਰਚੀਹੈ ਸਾਰੇਤੀਰਥਹੈਨ ਅਮਰਨਾਥਸਿਵਜੀ
ਵਿਹਾਰਹਿਤੇਹੈ ਤਾਂਭਾਈਬਾਲੇ ਅਤੇਮਰਦਾਨੇਕਹਿਆਚਲੋਗੁਰੂਜੀ ਜਹਾਂਤੂੰਹਾਂ
ਤੀਰਜਾਇਏਗੇਤਹਾਂਹੀਚਲੀਏ ਅਸੀਆਪਦੇਪਿਛੇ ਪਿਛੇਚਲਣਾਹੈ ਤਾਗੁਰੂ

Sri Satguru Jagjit Singh Ji eLibrary NamdhariElibrary@gmail.com

ਨਾਨਕਜੀ ਕਸਮੀਰਕੀ ਧਰਤੀ ਕਉਚਲੇ ਜਾਂਦੇ ਜਾਂਦੇਕਸਮੀਰਜਾਇਨਿਕਲੇ
ਗਆਗੈ ਸਾਖੀ ਇਕਕਸਮੀਰੀਕੇ ਪਾਲੀਨਾਲ॥

ਜਦਗੁਰੂਜੀ ਕਸਮੀਰਕੀ ਧਰਤੀਵਿਚਗਏ ਤਜਾਇਕਰ ਉਥੇਦੇਖਨਤਾਂ ਬੜਾਧ
ਰਮਉਥੇ ਹੋਂਦਾਹੈ ਕਸਮੀਰਵਿਚ ਸਭਕਸਮੀਰੀ ਬ੍ਰਾਹਮਣਬੰਸ ਕਸਪਜੀਕੀ
ਸੰਤਾਨਕਹੀਦੇਹੈਨ ਪਹਾੜਪਰਬਤ ਭੀ ਬਹੁਤਹੈਨ ਇਕਪਰਬਤ ਪਰਜਾਇਬੈਠੇ
ਬਾਰਾਂਦਿਨਉਥੇ ਬੈਠਿਆਂ ਗੁਰੂਜੀਨੂ ਬੀਤਗਏ ਕਿਸੇਭੀ ਖਬਰਨਹੀ ਲੀਤੀ ਜਦ
ਤੇਰਵਾਂਦਿਨਗੁਜਰਿਆ ਤਾਂ ਇਕਪਾਲੀ ਦੂਬੇਚਾਰਦਾ ਚਾਰਦਾਆਇਆ ਕਸਮੀ
ਰੀਥਾ ਉਸਪਾਲੀ ਨੇਦੇਖਿਆ ਤਾਂ ਗੁਰੂਜੀਨੂੰ ਕਹਿਣਲਗਾ ਭਾਈਤੁਸੀ ਇਥੇਕਿ
ਉਬੈਠੇਹੋ ਅਤੇਤੁਸੀ ਕੌਣਹੁੰਦੇਹੋ ਤਾਂਗੁਰੂਜੀਨੇਕਹਿਆ ਭਾਈਅਸੀ ਤੈਨੂੰ ਕੌਣਨਿ
ਗਾਆਂਵਦੇਹਾਂ ਤਾਂਓਹ ਕਸਮੀਰੀਨੇਕਹਾ ਤੁਸੀਤਾਂ ਕੋਈ ਭੁਲੇਨਹੀ ਜੇਹੜੇ ਉਜਾੜ
ਵਿਚ ਬੈਠੇਹੋ ਕਿਆਜਾਣੀਏ ਤੁਸੀਚੋਰਹੋ ਯਾਂ ਬਟਪਾੜਹੋ ਜੇਕਰਤੁਸੀ ਫਕੀਰਹੁੰ
ਦੇਤਾਂ ਵਸਤੀਵਿਚਜਾਂਦੇ ਤਾਂਗੁਰੂਜੀਨੇਕਹਾ ਭਾਈਤੂੰ ਆਪਣੇਂ ਘਰਜਾਹੁ ਅਤੇਤੂੰ
ਸਾਨੂੰਕੁਛਨਾਆਖ ਤਾਂਫੇਰਓਹ ਕਸਮੀਰੀਨੇਕਹਾ ਭਾਈਤੁਸੀਤਾਂ ਏਥੇ ਖੁਦਾਇਨੇ ਆਂਦੇ
ਹੋਨਹੀਤਾ ਏਥੇਕੋਈਭੀ ਨਹੀਂਆਇਆ ਤਾਂਫੇਰਗੁਰੂਜੀਨੇਕਹਾ ਜਾਹੁਭਾਈ ਤੂੰ ਏ
ਥੋ ਹੁਣਚਲਿਆਜਾਹੁ ਤਾਂਓਹੁਕਸਮੀਰੀ ਸਲਾਮਕਰਕੇ ਉਠਗਇਆ ਤਾਂ
ਜਾਇਕਰਦੇਖੇ ਤਾਂ ਉਸਦਾਸਾਰਾ ਅਯੜ ਮੋਇਆਪਾਇਆਹੈ ਤਾਂਓਹਕਸਮੀਰੀਦੇ
ਖਕੇ ਹੈਰਾਨ ਪਰੇਸਾਨ ਹੋਇਗਇਆ ਕਹਿਣਲਗਾ ਹੇਪਰਮੇਸਰ ਏਹ ਕਿਆ ਹੋਇ
ਗਇਆਹੈ ਹੁਣਮੈ ਇਨੂੰ ਸਾਬਤ ਅਈਯੜ ਰਜੀਬਜੀ ਚਰਦਾਚੁਗਦਾ ਛੋੜਗਇ
ਆਥਾ ਏਹੁਤਾਂਇਕ ਬਾਰੀਹੀ ਸਾਰਾ ਅਈਯੜ ਮਰਗਇਆ ਏਨਾਂਦੇ ਮਾਲਕਾਂਨੂੰਕਿ
ਆਜਬਾਬਦੇਵਾਂਗਾ ਇਨਾਂਦੇਖਾਵੰਦ ਮੇਰਾਤਾਂ ਸਾਰਾਹੀ ਬੱਚਾਕੱਚਾ ਘਾਣੀ ਪਾਵਨਗੇ
ਏਹੁਬੜੀਕੁਦਰਤ ਪਰਮੇਸਰਦੀ ਹੋਈਹੈ ਹੁਣਮੈ ਕੀਕਰਾਂਗਾ ਮੇਰੀਗੁਜਰਾਨ ਕਿਉਕਰ
ਚਲੈਗੀ ਮੇਰੇ ਲੜਕੇ ਕਿਸਤਰਾਂ ਪਲਨਗੇ ਤਾਂਉਸਕਸਮੀਰੀਨੇ ਆਪਣੇਂ ਜੀਅ
ਵਿਚਕਹਿਆ ਹੇਭਾਈ ਜੋਕੁਛ ਹੋਇਆਹੈ ਸੋਉਸਫਕੀਰਦੀ ਕੁਦਰਤ ਨਾਲਹੋਇ
ਆਹੈ ਹੁਣਮੈ ਉਸਫਕੀਰਦੀ ਪੈਰੀਂਜਾਇਪਵਾਂ ਤਾਹੀਮੇਰਾ ਭੁਲਾਹੋਵੈਗਾ ਤਾਂਓਹ
ਕਸਮੀਰੀ ਓਹਦੂਬੇ ਉਥੇ ਛਡਕੇ ਸ੍ਰੀਗੁਰੂਜੀਦੀ ਪੈਰੀਂਜਾਇਪਾਇਆ ਅਤੇਆਜ
ਜੀਨਾਲ ਕਹਿਣਲਗਾ ਹੇਗਰੀਬਨਿਵਾਜਜੀ ਇਕ ਬੜੀਕੁਦਰਤ ਹੋਈਹੈਜੀ ਤਾ
ਗੁਰੂਜੀਨੇਕਹਾ ਕਹੁਭਾਈ ਕਿਆਹੋਇਆਹੈ ਤਾਉਸਕਸਮੀਰੀ ਕਹਿਆ ਹੇਸਾਈ

Sri Satguru Jagjit Singh Ji eLibrary NamdhariElibrary@gmail.com

ਲੋਕਜੀਮੈਪਰਾਏਦੂੰਬੇਚਾਰਦਾ ਫਿਰਨਾਹਾਂਨਿਤਹੀ ਇਸਤਰਾਂਮੇਰੀਗੁਜਰਾਨਹੁੰਦੀ
ਘਰੇਮੈਆਇਆਹਾਂ ਦੂੰਬੇਚਾਰਦਾ ਤੇਰੇਪਾਸ ਆਇਆਸਾਂ ਤਾਂਦੂੰਬੇਹਛੇਚਰਦੇਹੈ
ਸਨ ਜਾਂਹੁਣ ਤੁਹਾਡੇਪਾਸ ਆਇਆਤਾਂ ਚੰਗੇਭਲੇ ਛਡਆਇਆਹਾਂ ਜਾਂਤੁਹਾਡੇ
ਪਾਸੋਮੁੜਕੇ ਗਿਆ ਹੁਣ ਜਾਇਕਰਡਿਠੇਹੈਨ ਤਾਂਸਾਰਾ ਅਈਯੜ ਮੁਇਆਪ
ਇਆਹੈ ਅਤੇਜੇਮੈ ਹੁਣਘਰਜਾਂਦਾਹਾਂ ਤਾਮੇਰਾ ਬੱਚਾਕੱਚਾ ਦੂੰਬਿਆਂਦੇਖਾਵਦ
ਘਾਂਣੀਪੀੜਨਗੇ ਅਤੇਹੋਰਕੁਛਮੇਰੇਪਾਸੋਹੁੰਦਾਨਾਹੀ ਅਤੇਹੁਣਮੈ ਬਹੁਤਭੁਲਾ
ਹਾਂਤੁਸੀ ਪਰਮੇਸਰਦੇ ਪਿਆਰੇਭਗਤਹੋ ਸੰਤੋ ਮੈਨੂੰਬਖਸੋ ਤਾਂਗੁਰੂਨਾਨਕਜੀਨੇ
ਉਸਦੇਮਨਦੀ ਬੂਝਲਈ ਸੀਗੁਰੂਜੀਨੇਉਸਨੂੰਦੁਖੀਦੇਖਕੇ ਬਹੁਤਤਰਸਕੀਤਾ
ਤੇਕਹਿਆ ਭਾਈਤੂੰਜਾਹੁ ਹੁਣੇਹੀ ਅਤੇਵਾਹਗੁਰੂ ਆਖਕੇ ਇਕਇਕਦੂੰਬੇਨੂੰਉ
ਠਾਲਲੈ ਤੇਰਾਸਾਰਾ ਅਈਯੜਜੀਵੇਗਾ ਤਾਂਓਹਕਸਮੀਰੀਆਇਆਆਪਣੇ
ਅਈਯੜਕੋਲ ਅਰ ਆਣਕੇਕਹਿਆ ਹੇਵਾਹਗੁਰੂਤੇਨਾਮਕਾ ਸਦਕਾ ਏਹੁਅਈ
ਯੜਜੀਵੈ ਇਕਵਾਰੀ ਵਾਹਗੁਰੂਕਹੇ ਦੂੰਬੇਨੂੰਹਥਲਾਵੇ ਦੂੰਬਾ ਉਠਕੇਚਰਨਲਗਪ
ਵੇ ਇਸੇਤਰਾ ਸਾਰਾਅਈਯੜ ਜੀਉਠਿਆ ਕੁਦਰਤਖਸਮਦੀਨਾਲਮੁੜਕੇਉਸ
ਦਾ ਅਈਯੜ ਸਾਵਧਾਨਹੋਇਆ ਫੇਰਓਹਅਈਯੜਨੂੰਛਡਕੇਕਸਮੀਰੀਗੁਰੂ
ਜੀਦੇਪਾਸ ਆਇਆ ਤੇਕਹਿਣ ਲਗਾ ਹੇਗੁਰੂਜੀ ਮੈਤਾਹੁਣਘਰਨਹੀਜਾਂਦਾ ਮੈਤੇ
ਰੇਹੀਪਾਸਰਹਾਂਗਾ ਤਾਂਗੁਰੂਜੀਨੇਕਹਾ ਭਾਈ ਤੂੰਆਪਣੇ ਘਰਨੂੰਜਾਹੁ ਓਹਅਯਾਲ
ਘਰਜਾਵੇਨਹੀ ਸਾਰੀਰਾਤ ਗੁਰੂਜੀਦੇਪਾਸਬੈਠਾਹੀਰਿਹਾ ਅਗਲੇਦਿਨਓਸਅ
ਈਯੜਦੇਖਾਵਦ ਢੂੰਡਦੇ ਢੂੰਡਦੇ ਉਥੇਹੀ ਆਇ ਨਿਕਲੇ ਦੇਖਨਤਾ ਅਈਯੜ
ਸਭ ਮੂੰਹੁਪਾਇਆ ਚਰਦਾ ਫਿਰਦਾਹੈ ਅਤੇ ਅਯਾਲੀ ਗੁਰੂਕੇਪਾਸ ਬੈਠਾਹੈ ਤਾ
ਓਹਅਈਯੜਦੇ ਮਾਲਕ ਗੁਰੂਜੀਦੀ ਚਰਨੀ ਆਇਪਏ ਦੇਖਨਤਾਂ ਗੁਰੂਜੀਖ
ਰੇਮਸਤ ਬੈਠੇਹੈਨ ਅਤੇ ਅਯਾਲੀ ਭੀਮਸਤਹੋਇਆ ਬੈਠਾਹੈ ਤਾਉਨਾਨੇ ਕ
ਹੇਸੰਤ ਮਹਾਪੁਰਸਜੀ ਏਹਅਯਾਲੀ ਨਿਤਦੂੰਬੇਚਾਰਕੇ ਘਰਨੂੰਆਉਂਦਾਸੀ
ਅਤੇਕਲਦਾ ਆਇਆ ਰਾਤਨਹੀ ਘਰਗਿਆ ਅਸੀਂਇਸਨੂੰਦੇਖਣਆਏਸ
ਪਰ ਬਹੁਤ ਭਲਾਹੋਇਆਹੈ ਇਸਨੂੰ ਢੂੰਡਦੇਸੇ ਆਪਦਾਭੀ ਦਰਸਨਦੀਦਾਰ ਸਾ
ਨੂੰਹੋਇਗਇਆਹੈ ਤਾਉਸ ਅਯਾਲੀ ਨੇਕਹਾ ਉਨਾ ਅਈਯੜਦੇਮਾਲਕਾਂਨੂੰ
ਸੁਣੋਭਾਈ ਏਹੁਜੋਫਕੀਰਹੈ ਸੋਅਕੇ ਏਹਆਪਖੁਦਾਇਹੈ ਯਾਇਸਦੇਵਿਚ
ਖੁਦਾਇਹੈ ਮਤਤੁਸੀਕਿਛਹੋਰਜਾਣਦੇਹੋਵੋ ਉਨਾਕਹਿਆ ਤੂੰਏਹ ਬਾਤਕਿਸ

ਤਰਾਂ ਜਾਣੀਦੇ ਤਾਂ ਅਈਯਾਲ ਨੇ ਕਹਾ ਸੁਣੋ ਏਹੁ ਅਈਯੜ ਮੈਂ ਕਲ ਚਾਰਦਾ ਇਥੇ
ਤੀਕ ਆਇਆ ਹੈ ਗਾਭਲਾ ਚਰਦਾ ਅਯੜ ਛਡਕੇ ਇਸ ਦੇ ਪਾਸੇ ਮੈ ਆਇਕੇ
ਕਹਿਆ ਤੁਸੀ ਚੋਰ ਹੋ ਗਾਹ ਮਾਰਨ ਵਾਲੇ ਹੋ ਧਾੜਵੀ ਹੋ ਏਥੇ ਕਿਉ ਬੈਠੇ ਹੋ ਤੁਸੀ
ਫਕੀਰ ਨਹੀ ਫਕੀਰ ਹੁੰਦੇ ਤਾਂ ਵਸਤੀ ਵਿਚ ਆਵਦੇ ਐਸੀਆਂ ਬੁਰੀਆਂ ਬੇਅ
ਦਬੀਦੀਆ ਸਖਤ ਗਲਾਂ ਕੀਤੀਆਂ ਸਨ ਇਨਾ ਮੈਨੂ ਕਹਾਂ ਭਾਈ ਤੂੰ ਜਾਹ ਆਪ
ਣਾ ਕੰਮ ਕਰ ਜਾਂ ਮੈਂ ਮੁੜਕੇ ਅਯੜ ਜਾਇਕ ਡਿਠਾ ਤਾਂ ਸਭੋ ਗੀ ਮਰਿਆ ਪਾਇਆ
ਫੇਰ ਮੈ ਆਇਕੇ ਇਨਾ ਦੀ ਪੈਰੀ ਪਾਇਆ ਤਾਂ ਇਨਾ ਮੈਨੂ ਆਖਿਆ ਭਾਈ ਤੂੰ ਜ
ਇਕਰ ਵਾਹੁਗੁਰੂ ਆਖਕੇ ਦੁੰਬਿਆਂ ਨੂੰ ਉਠਾਇ ਲੈ ਤਾਂ ਮੈ ਜਾਇਕਰ ਵਾਹੁਗੁਰੂ
ਆਖ ਆਖਕੇ ਦੁੰਬੇ ਉਠਾਲ ਲੀਤੇ ਸਾਰਾ ਅਈਯੜ ਜੀਵ ਉਠਿਆ ਹੁਣ ਤੁ
ਸੀ ਆਪਣੇ ਦੁੰਬੇ ਆਪਣੀ ਘਰੀਂ ਲੈ ਜਾਵੋ ਮੇਰੇ ਕੁਰੇ ਸੇਮ ਤਰਖੇ ਉਨ ਕਾਹਿਆ
ਭਾਈ ਏਹੁ ਸਚ ਆਖਦਾ ਹੈ ਏਹ ਬਾਤ ਸੁਣਕੇ ਸਾਰਾ ਅਈਯੜ ਘਰੀ ਲੈ ਆਏ
ਅਤੇ ਉਨ ਵਸਤੀ ਵਿਚ ਆਣਕੇ ਧੁੰਮ ਪਾਈ ਕਹਿਓਨੇ ਭਾਈ ਇਕ ਫਕੀਰ ਏਥੇ
ਆਏ ਹੈਨ ਸੋ ਐਨ ਖੁਦਾਇ ਕੀ ਸੂਰਤ ਹੈਨ ਤੇ ਚੌਦਾ ਦਿਨ ਉਨਾਨੂੰ ਬਾਹਰ ਬੈਠਿਆਂ
ਗੁਜਰ ਗਏ ਹੈਨ ਅਤੇ ਨਾ ਕਿਸੇ ਵਸਤ ਦਾ ਲੋਭ ਲਾਲਚ ਹੈ ਉਨਾਨੂੰ ਏਹੁ ਬਾਤ ਸੁਣ
ਕਰ ਸਾਰੇ ਲੋਕ ਉਸ ਵਸਤੀ ਤੇ ਦਉੜਕੇ ਗੁਰੂ ਜੀ ਦੇ ਪਾਸ ਆਏ ਪੈਰੀ ਆਇਪ
ਏ ਬੜੀ ਬੇਨਤੀ ਕਰਨ ਲਗੇ ਹੇ ਮਹਾਪੁਰਸੋ ਸਾਨੂ ਬਖਸੀਏ ਜੋ ਐਤਨੇ ਦਿਨ ਹੋਏ
ਹੈਨ ਅਸਾਡੇ ਪਾਸੋ ਤੁਹਾਡੀ ਟਹਿਲ ਸੇਵਾ ਕੋਈ ਨਹੀ ਹੋਈ ਸਾਡੇ ਉਪਰ ਕਿਰਪਾ ਕ
ਰੀਏ ਬਖਸੀਏ ਅਸੀ ਲੋਕ ਦੁਨੀਆ ਦਾਰ ਹਾਂ ਬੜੇ ਗੁਨਾਹਗਾਰ ਹਾਂ ਤੁਸੀ ਸੰਤ ਹੋ
ਬਖਸਨ ਵਾਲੇ ਹੋ ਤਾਂ ਗੁਰੂ ਜੀ ਨੈ ਉਨ ਕਸਮੀਰ ਦੇ ਲੋਕਾਂ ਨੂੰ ਸਿਖ ਕੀਤਾ ਨਿਰੰਕਾਰ ਦੇ
ਨਾਮ ਦਾ ਉਪਦੇਸ ਦੀਆ ਸੋ ਲਗੇ ਗੁਰੂ ਗੁਰੂ ਜਪਣ ਵਾਹਗੁਰੂ ਵਾਹਗੁਰੂ ਜਪਣ
ਉਸ ਕਸਮੀਰ ਵਿਚ ਰਤਰ ਦਾਸ ਨਾਮ ਪੰਡਿਤ ਸੀ ਉਸ ਨੇ ਸੁਣਿਆ ਜੋ ਇਥੇ ਇ
ਕ ਫਕੀਰ ਆਇਆ ਹੈ ਉਸ ਪੰਡਿਤ ਦੇ ਨਾਲ ਪੂਜਾ ਪਾਠ ਦੀ ਸਮਗ੍ਰੀ ਬਹੁਤ ਸੀ
ਅਤੇ ਆਪਣੇ ਗਲ ਵਿਚ ਸ੍ਰੀ ਠਾਕੁਰ ਜੀ ਕੀ ਪ੍ਰਿਤਮਾ ਰਖਦਾ ਸੀ ਓਹ ਪੰਡਿਤ ਗੁਰੂ ਜੀ
ਨੂ ਆਇ ਮਿਲਿਆ ਗੁਰੂ ਜੀ ਕਾ ਭੇਖ ਦੇਖਕਰ ਰਾਮ ਰਾਮ ਕਹਿਕੇ ਬੈਠ ਗਿਆ
ਉਸ ਦੇ ਮਨ ਮੈ ਬੜਾ ਹੰਕਾਰ ਸੀ ਮੈ ਬੜੀ ਪੂਜਾ ਕਰਦਾ ਹਾਂ ਦੂਜੇ ਭਾਵੇ ਕੀ ਬਾਸਨਾ ਉ
ਸਕੇ ਚਿਤ ਤੇ ਜਾਂਦੀ ਨਹੀ ਸੀ ਅਤੇ ਸੇਵਾ ਭੀ ਓਹ ਜਿਤਨੀ ਕਰੇ ਸਾਹ ਸੁਭਾਇ ਹੀ ਕ
ਰੇ ਅਤੇ ਮਨਾ ਵਿਚ ਕਹੈ ਜੋ ਏਹੁ ਸੇਵਾ ਮੈ ਅਗੇ ਭੀ ਕਰਦਾ ਹੀਸਾ ਹੁਣ ਭੀ ਕਰਦਾ

Sri Satguru Jagjit Singh Ji eLibrary NamdhariElibrary@gmail.com

ਹਾਤਾਂਹਉਮੈਕਾਸਦਕਾ ਉਸਕੀਸੇਵਾਬਾਂਇਨਪਵੈ ਤਾਗੁਰੂਨਾਨਕਜੀਬਚਨਕੀਤਾਹੇ
ਪੰਡਿਤਜੀ ਤੁਸੀਕੁਛਕਰੋ ਤਾਪੰਡਿਤਨੇਕਹਾ ਮੇਰੇਮਨਤੇਦੂਜਾਭਾਵਜਾਵੈਜੀ ਤਾਗੁ



ਰੂਜੀਨੇਕਹਾ ਪੰਡਿਤਜੀ
ਤੁਸੀਗੁਰੂਕ ਰੋ ਤਾਪੰਡਿਤ
ਨੇਕਹਾਜੀਮੈ ਕਿਸਨੂੰਕਰਾ
ਤਾਗੁਰੂਜੀਨੇ ਕਹਾਪੰਡਿਤ
ਜੀਉਦਿਆ ਨਾਵੇਖੇਚਾਰ
ਫਕੀਰਬੈਠੇ ਹੈਨਤੂਉਨਾ
ਪਾਸਜਾਹੁਤਾ ਓਹਤੈਨੂੰਦਸ
ਨਗੇਸੇਤਿਸ ਨੂੰਤੂਸਾਗੁਰੂ
ਕਰਨਾ ਤਾਓਪ ਪੰਡਿਤਪੁਛ
ਕੇਉਨਾਦੇਪਾ ਸ ਗਇਆ
ਪੈਰੀਂਪਉਣਾ ਕਰਕੇਬੈਠਕੇ
ਆਉਨਕਹਾ ਆਆਓਪੰ
ਡਤਜੀਤਾਪੰ ਡਤਨੇਕਹਾਜੀ
ਮੈਗੁਰੂਕਰਨਾ ਹੇਜਿਸਨੂੰਦ
ਸੇਮੈਉਸਨੂੰ ਗੁਰੂਕਰਾਂਜੀ
ਤਾਉਨਾਫਕੀਰਾਨੇਕਹਾ ਔਹ ਉਰਾਮੰਦਰਜੋਦਿਸਦਾਹਈ ਉਥੇਤੂੰਜਾਹੂ ਉਥੇ ਤੇਰਾ
ਗੁਰੂਤੈਨੂੰਮਿਲੇਗਾ ਤਾਪੰਡਿਤ ਓਥੇ ਗਇਆ ਜਾਇਕਰਮੰਦਰਦੇ ਬੂਹੇ ਅਗੇਮਥਾ
ਟੇਕਿਆ ਉਥੇ ਅਗੇ ਸੂਹੇਬਸਤ੍ਰਪਾਹਿਨੇਹੋਏਇਕਇਸਤ੍ਰੀਰੂਪ ਆਪਣੇਧਿਆਨ
ਮੈਬੈਠੀਖੇਡਦੀਸੀਉਸਨੇਪਜਾਰਲੈਕਰਪੰਡਿਤਕੇਸਿਰਮਾਰੀ ਤਾਪੰਡਿਤਬੁਰੇਹਾਲ
ਰੋਂਦਾ ਪਿਟਦਾ ਚਲਾ ਆਇਆ ਤਾਉਨਾਂਫਕੀਰਾਂ ਕਹਿਆ ਕਿਉਪੰਡਿਤਜੀ ਗੁਰੂਮਿ
ਲਿਆਹਈਪੰਡਿਤਨੇਂਆਪਣੀਹਕੀਕਤ ਕਹਿ ਸੁਣਾਂਈ ਤੌਂਉਨਾਸਾਧਾਂਕਹਿਆ
ਪੰਡਿਤਜੀਓਹਤਾਂ ਮਾਇਆਹੇਸੀਜਿਸਦੀਤੂੰਸੇਵਾਕਰਦਾਹੇ ਤਾਂਪੰਡਿਤਗੁਰੂਜੀ
ਕੀਚਰਨੀਆਇਲਾਗਾ ਓਹਪੂਜਾਦੀਸਾਮਗ੍ਰੀ ਸਭ ਸੁਟਪਾਈ ਪੋਥੀਆਂਰਿਬ
ਦੇ ਉਠਭੀਲੁਟਾਇਦਿਤੇ ਗੁਰੂਬਾਬੇਜੀਦਾਸਿਖਹੋਇਆ ਅਤੇਸੁਧਆਤਮੇਂਲ
ਗਾਗੁਰੂ ਗੁਰੂਜਪਣ ਗੁਰੂਜੀਨੇਪੰਡਿਤਕੇਪਰਥਾਇਸਲੋਕਕਹਿਆ

ਗੁਰਮਿਲਿਐਮਨਰਹਿਸੀਐਜਿਉਵੂਠੈਧਰਣਸੀਗਾਰ ਸਭੁਦਿਸੈਹਰੀਆਵਲੀ ਸਰਭਰੇਸੁਭਰਤਾਲਾਅੰਦਰਸਚੇਰੰਗਾਜਿਉ ਮਜੀਠੈਲਾਲੁਗੁਲਾਲਾਕਮਲੁ ਬਿਗਸੈਸਚੁਮਨਿਗੁਰਕੈਸਬਦਿਨਿਹਾਲਾਮਨਮੁਖਦੂਜੀਤਰਫਹੈਵੇਖਹੁਨਦਰਿ ਨਿਹਾਲਾਫਾਹੀਫਾਥੇਮਿਰਗਾਜਿਉਸਿਰਿਦਿਸੈਜਮਕਾਲਾਖੁਧਿਆਤ੍ਰਿਸਨਾ ਨਿੰਦਾਬੁਰੀਕਾਮਕ੍ਰੋਧੁਵਿਕਰਾਲਾਏਨੀਅਖੀਨਦਰਿਨਆਵਈਜਿਚਰਸਬ ਦੁਨਕਰੇਬੀਚਾਰੁਜਾਤੁਧੁਭਾਵੈਸੰਤੋਖੀਆਚੂਕੈਆਲਜੰਜਾਲਾਮੂਲੁਰਹੈਗੁਰਸੇ ਵਿਐਗੁਰਪਉੜੀਬੋਹਿਥਾਨਾਨਕਲਗੀਤਤੁਲੈਤੂੰਸਚਾਮਨਿਸਚੁ॥੧॥

ਤੇਰਪੰਡਿਤਕਸਮੀਰਦੇਰਲਕੇਗੁਰੂਜੀਦੇਪਾਸਆਏਇਕਠੇ

ਹੋਇਕਰਗੁਰੂਜੀਦੇਪਾਸਆਇਬੈਠੇਤਾਉਨਾਨੇਕਹਿਆ ਹੇਸੰਤਮਹਾਪੁਰਸਜੀ ਅਸੀਨਿਤਵੇਦਪਾਠਸੁਣਦੇਹਾਂ ਸਾਸਤ੍ਰਪੜ੍ਹਦੇਹਾਂਪਰਸਾਂਤ੍ਰਹਿਕਾਰਨਹੀਂਮਿਟ ਦਾਅਤੇਐਸੀਕਿਰਪਾਕਰਹੁਜੀਕਿਵੇਸਾਂਤਆਵੇਜੀ ਤਾਂਸ੍ਰੀਗੁਰੂਨਾਨਕਜੀਨੇ ਸਬਦਕਹਿਆ ਸਿਰੀਰਾਗੁਮਹਲਾ੧ ॥ਲਬੁਕੁਤਾਕੂੜੁਚੂਹੜਾਠਗਿਖਾਧਾ ਮੁਰਦਾਰੁ॥ਪਰਨਿੰਦਾਪਰਮਲੁਮੁਖਸੁਧੀਅਗਨਿਕ੍ਰੋਧੁਚੰਡਾਲੁ॥ਰਸਕਸਆ ਪੁਸਲਾਹਣਾਏਕਰਮਮੇਰੇਕਰਤਾਰ॥੧॥ਬਾਬਾਬੋਲੀਐਪਤਿਹੋਇ॥ਊਤਮ ਸੇਦਰਿਊਤਮਕਹੀਅਹਿਨੀਚਕਰਮਬਹਿਰੋਇ॥੧॥ਰਹਾਉ॥ਰਸੁਸੁਇਨਾਰਸੁ ਰੁਪਾਕਾਮਣਿਰਸੁਪਰਮਲਕੀਵਾਸੁ॥ਰਸੁਘੋੜੇਰਸੁਸੇਜਾਮੰਦਰਰਸੁਮੀਠਾਰ ਸੁਮਾਸੁ॥ਏਤੇਰਸਸਰੀਰਕੇਕੈਘਟਿਨਾਮਨਿਵਾਸੁ॥੨॥ਜਿਤੁਬੋਲਿਐਪਤਿਪਾ ਈਐਸੋਬੋਲਿਆਪਰਵਾਣੁ॥ਫਿਕਾਬੋਲਿਵਿਗੁਚਣਾਸੁਣਿਮੂਰਖਮਨਅਜਾਣ ਜੋਤਿਸੁਭਾਵਹਿਸੇਭਲੇਹੋਰਕਿਕਹਣਵਖਾਣੁ॥੩॥ਤਿਨਮਤਿਤਿਨਪਤਿਤਿਨ ਧਨੁਪਲੈਜਿਨਹਿਰਦੈਰਹਿਆਸਮਾਇ॥ਤਿਨਕਾਕਿਆਸਲਾਹਣਾਅਵਰ ਸੁਆਲਿਓਕਾਇ॥ਨਾਨਕਨਦਰੀਬਾਹਰੇਰਾਚਹਿਦਾਨਿਨਨਾਇ॥੪॥੧॥

ਤਿਸਕਾਪਰਮਾਰਥ ਗੁਰੂਨਾਨਕਸਾਹਿਬਜੀਵਰਨਨਕਰਦੇਹੈਨ ਸੁਣੋਪੰਡਿਤ ਜੀਲੋਭਜੋਸਰੀਰਮੇਹੈਸੋਕੁੱਤਾਹੈ ਅਤੇਝੂਠਬੋਲਣਾਂਜੋਹੈਸੋਚੰਡਾਲਹੈ ਅਤੇ ਠਗੀਕਰਨੀਜੇਹੜੀਹੈਸੋਮੁਰਦੇਦੇਸਮਾਨਹੈ ਤੇਪਰਾਈਨਿੰਦਾਜੇਹੜੀਹੈਸੋਪ ਰਾਈਮਲਹੈ ਕ੍ਰੋਧਜੋਹੈ ਸੋਅਗਨਦੇਸਮਾਨਹੈ ਅਤੇਰਸਕਸਖਾਂਵਣੇਤੇਆ ਪਨੂਸਲਾਹੁਣਾ ਏਹੁਮੇਰੇਵਿਚਕਰਮਪਏਹੋਏਹੈਨ ਜੇਕਰਏਤਨੀਆਂਬਲਾ ਈਂਹਿਰਦੇਵਿਚਹੈਨਤਾਂਪਰਮੇਸਰਦਾਨਾਮਹਿਰਦੇਵਿਚਕਿਉਂਕਰਰਹੇਅਤੇਜਬ

Sri Satguru Jagjit Singh Ji eLibrary NamdhariElibrary@gmail.com

ਲਗਾ ਸਤਸੰਗ ਨਹੀਹੁੰਦਾਇਸਜੀਵਨੂੰਤਬਲਗਮਨਸੁੱਧਨਹੀਹੁੰਦਾ ਜੋਉਤਮਕ
ਰਮਕਰਦੇਹੈਨਸੋਉੱਤਮਕਹੀਦੇਹੈਨ ਜੋਂਹਣੇਨੀਚਕਰਮਕਰਦੇਹੈਨਸੋਨੀਚਕਹੀ
ਦੇਹੈਨ ਏਹਮਨਸਰੀਰਦੇਰਸਾਂਵਿਚ ਫਥਾ ਹੋਇਆਹੈ ਇਸਨੂੰਨਾਮਦਾਰਸਕਿਉ
ਆਵੈ ਕਿਸੇਕੋ ਸੁਾਇਨੇਕਾਰਸ ਕਿਸੇਕੌਰੂਪੇਕਾਰਸ ਕਿਸੇਕੋਇਸਤ੍ਰੀਕਾਰਸ ਕਿ
ਸੇਕੋ ਚੰਦਨਕੀਵਾਸਨਾਕਾਰਸ ਕਿਸੇਕੋਂਘੋੜੇਚੜ੍ਹਨੇਕਾਰਸ ਕਿਸੇਕੋਮੰਦਰਬਨਾ
ਵਨੇਕਾਰਸ ਕਿਸੇਕੋ ਮਿਠਖਾਣੇਕਾ ਸਲੂਣਾਖਾਣੇਕਾ ਰਸ ਏਤੇ ਰਸਸਰੀਰਕੇਵਿ
ਚਹੈਨ ਨਾਮ ਕਿਉਕਰ ਸਰੀਰਮੇ ਨਿਵਾਸਕਰੇ॥ ਮਿਠਬੋਲਣਤੇ ਪਤਰਹਿਦੀਹੈ
ਫਿਕਾਬੋਲਿਆ ਪਤਜਾਂਦੀਹੈ ਵਾਹਗੁਰੂਕਾਭਜਣਮੰਨਣਵਾਲਿਆਂਕੀਮਤਉ
ਜਲਹੋਤੀਹੈ ਪਤਭੀ ਤਿਸਕੀਰਹਿਤੀਹੈ ਨਾਮਰੂਪਧਨਭੀ ਤਿਨਕੇਪਲੇਹੈ ਜਿਨ
ਦੇ ਹਿਰਦੇ ਗੁਰੂਕੇ ਬਚਨਸਮਾਵਦੇਹੈਨ ਸੋਈਸੁੰਦਰਹੈਨ ਤਾਂ ਓਹ ਪੰਡਤ ਗੁਰੂ
ਜੀਕੇ ਸਿਖਹੋਏ ਤਿਨਾਨੂੰਗੁਰੂਜੀਨੇ ਨਾਮਕਾ ਉਪਦੇਸਕੀਤਾ ਭਾਉਭਗਤਦਿਰ
ੜਾਈ ਵਾਹਗੁਰੂਕਾ ਜਾਪਜਪੋ ਸਿਖਾਸੰਤ ਸਾਧਾ ਆਏਕੀ ਸੇਵਾਕਰਨ ਭਾਉਭਗ
ਤਨਾਲ ਤੁਹਾਡਾ ਉਧਾਰਹੋਜਾਵੇਗਾ ਪਰਮੇਸਰਜੀਕੇ ਨਾਮਕਾਭਰੋਸਾਕਰਨਾ॥

॥ਅਗੇਸਾਖੀ ਸੁਲਤਾਨ ਹਮੀਦਕਾਰੂਨਾਲਹੋਈ॥

ਤਾਂਗੁਰੂਜੀਨੇਕਹਿਆ ਚਲੋਭਾਈਬਾਲਾ ਸੁਲਤਾਨ ਹਮੀਦਕਾਰੂਕੇ ਰਾਹੁਪਾਇ
ਆਵੀਏ ਓਹਬਹੁਤਜੁਲਮੀਕਰਦਾਹੈ ਤਾਂਬਾਲੇਕਹਿਆ ਚਲੋਗੁਰੂਜੀ ਤੁਹਾ
ਡੇਰਿਆਂ ਓਸਦਾਭਲਾ ਹੋਵੇਜੀ ਨਹੀਤਾ ਅਗਲੇ ਕਾਰੂਦੀ ਤਰਾਂ ਹਲਾਕਹੋਇ
ਜਾਇਗਾ ਰੂਮਕਾਪਾਤਸਾਹਜੋ ਸੁਲਤਾਨ ਹਮੀਦਕਾਰੂਨ ਹਾਰੂਨ ਦੋਨੋ ਭਾਈਥੇ
ਸੁਲਤਾਨ ਹਮੀਦਕਾਰੂਨਜੋਥਾ ਸੋਵਡਾਸੀ ਪਰਬਡਾਜਾਲਮੀ ਕਰਦਾਸੀ ਅ
ਤੇ ਜਿਥੋਤਲਕ ਰੂਮਕੀ ਪਾਤਸਾਹੀਥੀ ਸਭ ਉਸਨੇ ਲੁਟਲੀਤੀ ਅਗਲੇਕਾਰੂ
ਨੇ ਚਾਲੀਰੀਜ ਦਾਖਜਾਨਾ ਜਮਾਕੀਤਾਸੀ ਅਤੇ ਸੁਲਤਾਨ ਹਮੀਦਕਾਰੂਨੇ ਪੈਂ
ਤਾਲੀਰੀਜ ਦਾਖਜਾਨਾ ਜਮਾਕੀਤਾ ਤਾਂਗੁਰੂਜੀ ਅਤੇਭਾਈਬਾਲਾ ਮਰਦਾਨਾ
ਸੁਲਤਾਨਹਮੀਦਕਾਰੂਨਦੇ ਸਾਹਿਰ ਜਾਇਪਹੁਚੇ ਉਸਕੇ ਦਰਵਾਜੇਦੇ ਅਗੇ
ਜਾਇਖੜੇ ਹੋਏ ਤਾਂਸ੍ਰੀਗੁਰੂਜੀ ਉਸਦਰਬਾਰਕੇ ਪਰ ਪੁਛਣਕੀਤਾ ਸੁਲਤਾਨ
ਹਮੀਦਕਾਰੂ ਕਾਦਰਬਾਰ ਈਹਾਹੀਹੈ ਤਾਂਦਰਵਾਨਨੇਕਹਾ ਹੇਫਕੀਰ ਸਾਹਿਬ
ਜੀ ਏਹੀਹੈ ਜਿਸਨੇ ਪੈਤਾਲੀਰੀਜਖਜਾਨਾ ਜਮਾਕੀਤਾ ਤਾਂਗੁਰੂਜੀਨੇਕਹਾ ਹੇਦ
ਰਵਾਨੇ ਏਹ ਪਾਤਸਾਹ ਕੈਸਾਹਿਕਮਿਆਉਕਰਦਾਹੈ ਅਤੇਖੈਰਾਇਤ ਕੈਸੀਕਰ

Sri Satguru Jagjit Singh Ji eLibrary NamdhariElibrary@gmail.com

ਰਦਾਹੈ ਤਾਂਦਰਵਾਨਨੇਕਹਾ ਹੇਫਕੀਰਜੀ ਏਹਪਾਤਸਾਹੁਬਹੁਤਜਾਲਮਹੈ ਅਤੇ
ਨਿਆਉਤਪਾਵਸ ਅਦਾਲਤ ਕੁਛਨਹੀ ਕਰਦਾਜੀ ਤਾਂਗੁਰੂਜੀਨੇਕਹਾ ਅਰੇ
ਦਰਵਾਨੋ ਇਸਬਾਤਸਾਹਨੇ ਇਤਨਾਖਜਾਨਾ ਕਿਉਂਕਰਜਮਾਕੀਆਹੈ ਤਾਂਦਰ
ਵਾਨਨੇਕਹਾ ਹੇਫਕੀਰਜੀ ਏਹਐਸਾਜਾਲਮਹੈ ਜਹਾਂਤੀਕ ਰੁਪਯਾ ਮੁਹਰ ਸੁ
ਣਦਾਹੈ ਆਪਣੀਪਾਤਸਾਹੀਮੇ ਤਿਥੋਂਹੀਮੰਗਾਇ ਲੈਂਦਾਹੈ ਛਡਦਾਨਹੀ ਭਾਵੇਂਕੋ
ਸਾਹੀ ਖਾਲੀਭੀਹੋਵੈ ਅਤੇ ਸੁਣੋ ਫਕੀਰਜੀ ਇਕਦਿਨ ਸੁਲਤਾਨਹਮੀਦਕਾਰੂ
ਨੇ ਆਪਣਿਆਂ ਵਜੀਰਾਂਨੂੰਕਹਿਆ ਜੋਭਾਈ ਕਿਤੇਰੁਪਯਾਭੀ ਰਹਿਆਹੈ ਕਿ
ਨਹੀ ਤਾਂ ਵਜੀਰਾਂਨੇਕਹਿਆ ਹੇਪਾਤਿਸਾਹਜੀ ਹੁਣਤਾਂਰੁਪਯਾ ਕਿਤੇਭੀ ਨਹੀਂਰਹਿ
ਆਜੀ ਤਾਂਪਾਤਸਾਹਨੇ ਸੁਣਕੇਚੁਪਕਰਿ ਰਹਿਆ ਕਿਤਨੇਕ ਦਿਨਾਂਦੇਪਿਛੋਂ ਏਹ
ਕੰਮਕੀਤਾ ਇ ਕਟਾਹਿੰਦੀਸੀ
ਬੜੀਖੂਬਸੂ ਰਤ ਸੀਤਾਂਉ
ਸਨੂੰ ਬਸਤਰ ਪਾਹਿਨਾਇਕ
ਰਕੁਖਣਪਾ ਇਕੇ ਸਜਾਇ
ਆ ਅਤੇਆ ਪਣੇਨਫਰਾਂਨੂੰ
ਕਹਿਆ ਤੁ ਸੀ ਇਸਲੌਂ
ਡੀਨੂੰਜਾਇਕੇ ਰ ਚਬੂਤਰੇਮੇ
ਬਜਾਰਵਿਚ ਬੈਠਾਇਆਵੋ
ਅਤੇਕਹਿਦੇ ਵੋ ਜੋਕੋਈ ਏ



ਕਰੁਪਯਾਦੇਵੈ ਜਾਂਵੇਗਾ ਸੋਇਸਨੂੰਲੈਜਾਵੇਗਾ ਤਾਂਓਹਸਿਪਾਆਦੇ ਉਸਟਹਿਲਣਨੂੰ
ਨਾਲਲੈਕੇ ਬਜਾਰਵਿਚ ਗਏ ਇਸਟਹਿਲਣਨੂੰ ਲੈਕਰ ਬਜਾਰਵਿਚ ਫਿਰੇ ਇਕ
ਸਉਦਾਗਰਦੇਬੇਟੇਨੇਦੇਖਿਆ ਉਸਲੌਂਡੀਕੋ ਦੇਖਕਰਪੁਛਾ ਬਾਦਸਾਹਦੇਨਫ
ਰਾਨੇਕਹਾ ਇਸਲੌਂਡੀਕੋ ਬਾਦਸਾਹ ਇਕਰੁਪਯੇਤੇਬੇਚਤਾ ਹੈ ਜੋਰੁਪਯਾਦੇਵੇ ਸੋ
ਲੈਲਵੇ ਤਿਸਲੜਕੇਨੇ ਆਪਣੀਮਾਤਾਨੂੰਜਾਇਕੇਕਹਾ ਹੇਮਾਤਾ ਇਕਰੁਪਯਾਦੇ
ਵੇਂਤਾਂ ਬਾਦਸਾਹ ਆਪਣੀ ਸਹੇਲੀ ਬੇਚਦਾਹੈ ਉਸਨੂੰਮੈਮੁਲ ਲੈਆਵਾਂ ਅਗੋਂਉ
ਸਨੇਜਵਾਬਦਿਤਾ ਹੇਬੇਟਾ ਹੁਣਰੁਪਯਾ ਬਾਦਸਾਹਨੇ ਕਿਤੇਰਹਿਣਦਿਤਾਹੈ ਸੁਲਤਾਨ
ਹਮੀਦਕਾਰੂਦੀ ਬਾਦਸਾਹੀਹੈ ਪਰਹੇਬੇਟਾ ਇਕਰੁਪਯਾ ਤੇਰੇਬਾਪਦੇਮੂਹਵਿਚਕਬ
ਰਮੇ ਦਬਿਆਹੋਇਆਹੈ ਤੂੰਉਥੋਂਜਾਇਕੇ ਕਢਲੈ ਤਾਂਉਸ ਸਉਦਾਗਰਦੇਬੇਟੇਨੇ

Sri Satguru Jagjit Singh Ji eLibrary NamdhariElibrary@gmail.com

ਜਾਇਕਰ ਬਾਪਦੀ ਕਬਰ ਪੁਟੀ ਅਤੇ ਰੁਪਯਾ ਲੈਕਰ ਬਾਹਿਰ ਆਇਆ ਓਹ ਰੁਪ
ਯਾ ਲਿਆਇਕੇ ਪਿਆਦਿਆਂ ਦੇ ਹਥ ਦਿਤਾ ਅਤੇ ਸਹੇਲੀ ਮੁਲ ਲੈ ਆਇਆ
ਪਿਆਦਿਆਂ ਨੇ ਪਾਦਸਾਹ ਨੂੰ ਆਇਕਰ ਕਹਾ ਏਹ ਰੁਪਯਾ ਲੇਵਹੁ ਜੀ ਤਾਂ ਪਾਤਿਸਾਹ
ਨੇ ਕਹਿਆ ਅਰੇ ਸਹੇਲੀ ਕਿਸਨੇ ਮੁਲ ਲਈ ਹੈ ਤਾਂ ਪਿਆਦਿਆਂ ਨੇ ਕਹਿਆ ਜੀ ਇ
ਕ ਸੌਦਾਗਰ ਕੇ ਬੇਟੇ ਨੇ ਮੁਲ ਲੀਤੀ ਹੈ ਤਾਂ ਪਾਤਸਾਹ ਨੇ ਕਹਾ ਅਰੇ ਤੁਮ ਜਾਇਕਰ ਉਸ ਲੜ
ਕੇ ਨੂੰ ਪਕੜ ਕਰ ਲੈ ਆਵੋ ਤਾਂ ਪਿਆਦੇ ਗਏ ਜਾਇਕਰ ਸੌਦਾਗਰ ਕੇ ਲੜਕੇ ਨੂੰ ਪਕੜ ਕੇ
ਲੈ ਗਏ ਤਾਂ ਪਾਤਸਾਹ ਨੇਂ ਕਹਾ ਅਰੇ ਲੜਕੇ ਏਹੁ ਰੁਪਯਾ ਤੈਨੇ ਕਹਾਂ ਸੇ ਆਂਦਾ ਹੈ ਤਾਂ ਸੌ
ਦਾਗਰ ਕੇ ਬੇਟੇ ਨੇ ਕਹਾ ਹੇ ਪਾਤਿਸਾਹੁ ਸਲਾਮਤ ਮੇਰੇ ਬਾਪ ਦੇ ਮੂੰਹ ਵਿਚ ਕਬਰ ਮੈਂ ਰੁ
ਪਯਾ ਇਕ ਦਬਿਆ ਹੋਇਆ ਸੀ ਸੋ ਮੈਂ ਉਥੋਂ ਆਂਦਾ ਹੈ ਤਾਂ ਪਾਤਸਾਹ ਨੇ ਏਹੁ ਬਾਤ ਸੁ
ਣਕੇ ਆਪਣੇ ਵਜੀਰਾਂ ਨੂੰ ਕਹਿਆ ਜੋ ਹਾਂਤੀ ਕਬਰ ਮੇਰੀ ਬਾਦਸਾਹੀ ਮੈਂ ਗੋਰਾਂ ਹੈਨ ਸੋ ਸ
ਭ ਪੁੱਟ ਕਰ ਦੇਖੋ ਤਾਂ ਪਾਤਸਾਹ ਦੇ ਹੁਕਮ ਨਾਲਿ ਵਜੀਰਾਂ ਨੇ ਸਭ ਕਬਰਾਂ ਪੁਟਵਾਈਆਂ
ਪਰ ਰੁਪਯਾ ਕਿਤੋਂ ਭੀ ਨਾਂ ਨਿਕਲਿਆ ਜੋ ਏਹੁ ਐਸਾ ਜਾਲਮ ਪਾਤਸਾਹੁ ਹੈ ਇਸਨੇਂ
ਤਾਂ ਰੁਪਯਾ ਕਿਤੇ ਰਹਿਣ ਦਿਤਾ ਹੀ ਨਹੀ ਤਾਂ ਗੁਰੂ ਨਾਨਕ ਜੀ ਨੇ ਕਹਾ ਹੇ ਦਰਵਾਨੇ ਏਹੁ ਪਾ
ਤਸਾਹੁ ਵਡਾ ਗੁਨਾਹਗਾਰ ਹੈ ਖੁਦਾਇ ਕੀ ਦਰਗਾਹਿ ਵਿਚ ਵਡੀ ਸਜਾਇ ਪਾਵੈਗਾ ਇ
ਸਕੀ ਕਮਾਈ ਕੋ ਲਾਨਤ ਹੈ ਇਸਕੇ ਜੀਵਣੇ ਕੋ ਭੀ ਫਿਟੇ ਹੈ ਤੇ ਦਰਵਾਨੇਂ ਏਹੁ ਪਰਵਰ
ਦਿਗਾਰ ਕੀ ਦਰਗਾਹ ਮੈ ਬੜਾ ਬਜੇਗਾਰ ਹੋਵੇਗਾ ਪਰ ਅਗਲੇ ਕਾਰੂੰ ਕੇ ਜਮੀਨ ਨੇ ਸੁਣਿ
ਆਸੀ ਇਸ ਕੋ ਕੋਈ ਜਾਹਗਾ ਨਹੀ ਸੁਲੇਗੀ ਫੇਰ ਗੁਰੂ ਨਾਨਕ ਜੀ ਨੇ ਕਹਾ ਹੇ ਦਰਵਾਨ
ਤੁਮ ਜਾਇਕੇ ਸੁਲਤਾਨ ਹਮੀਦ ਕਾਰੂੰ ਕੇ ਇਤਨਾ ਜਬਾਬ ਕਹੋ ਜੋ ਇਕ ਫਕੀਰ ਡੇਉ
ਢੀ ਪਰ ਖੜਾ ਹੈ ਅਤੇ ਓਹ ਕਹਿੰਦਾ ਹੈ ਇਕ ਵਾਰੀ ਅਸਾਂ ਨਾਲ ਮੁਲਾਕਾਤ ਕਰਹੁ ਤ
ਣ ਦਰਵਾਨ ਪਾਤਸਾਹ ਕੋ ਜਾਇਕੇ ਕਹਾ ਹੇ ਪਾਤਸਾਹ ਸਲਾਮਤ ਇਕ ਫਕੀਰ ਡੇਉਢੀ
ਪਰ ਖੜਾ ਹੈ ਕਹਿੰਦਾ ਹੈ ਇਕ ਵਾਰੀ ਹਮਾਰੇ ਸੰਗ ਮੁਲਾਕਾਤ ਕਰਹੁ ਤਾਂ ਪਾਤਸਾਹ ਸੁਣਕ
ਰ ਬਾਹਰ ਆਇਆ ਅਤੇ ਗੁਰੂ ਜੀ ਅਗੇ ਠੀਕਰੀਆਂ ਚੁਣਦੇ ਸੇ ਪਾਤਸਾਹ ਨੇ ਆਇ
ਕਰ ਸਲਾਮ ਕੀਆ ਅਰ ਕਹਾ ਹੇ ਦਰਵੇਸ ਏਹੁ ਠੀਕਰੀਆਂ ਤੁਮ ਕਿਆ ਕਰੋਗੇ ਤਾਂ ਗੁ
ਰੂ ਜੀ ਨੇ ਕਹਾ ਹੇ ਪਾਤਸਾਹ ਏਹੁ ਠੀਕਰੀਆਂ ਅਸੀ ਖੁਦਾਇ ਕੀ ਦਰਗਾਹਿ ਵਿਚਿ ਲੈ
ਜਾਵਾਂਗੇ ਤਾਂ ਪਾਤਸਾਹ ਨੇ ਕਹਾ ਹੇ ਦਰਵੇਸ ਏਹੁ ਠੀਕਰੀਆਂ ਤਾਂ ਅਗੇ ਨਹੀ ਪਹੁਚਣੀ
ਆਂ ਮੁਇਆਂ ਹੋਇਆਂ ਇਥੇ ਹੀ ਰਹਿ ਜਾਂਗੀਆਂ ਫੇਰ ਗੁਰੂ ਜੀ ਨੇ ਕਹਾ ਹੇ ਸੁਲਤਾਨ
ਹਮੀਦ ਕਾਰੂੰ ਤੈ ਨੇ ਜੋ ਪੈਤਾਲੀਸ ਗੰਜ ਖਜਾਨਾ ਕੇ ਜੁਲਮੀ ਕਰਕੇ ਇਕਠ ਕੀਤਾ ਹੈ

Sri Satguru Jagjit Singh Ji eLibrary NamdhariElibrary@gmail.com

ਜੋ ਓਹ ਤੇਰੇ ਨਾਲ ਜਾਵੇ ਕਿਉਂ ਕਰ ਚਲੈਗਾ ਅਤੇ ਹੋਰ ਸੁਣ ਤੇਰੇ ਥੀ ਵਡਾ ਕਾਰੂ ਥਾ ਉਸ ਨੇ ਭੀ
ਚਾਲੀ ਗੰਜ ਖਜਾਨ ਜੁਲਮ ਕਰਕੇ ਜੋੜਿਆ ਸੀ ਉਸ ਨੇ ਭੀ ਨਾਲ ਨਹੀ ਲੈ ਜਾਇ ਸ
ਕਿਆ ਅਤੇ ਤੈਨੇ ਇਤਨੇ ਗੰਜ ਕਿਉਂ ਕਰ ਜੋੜ ਕੇ ਨਾਲ ਲੈ ਜਾਣੇ ਹੈਨ ਤਾਂ ਸੁਲਤਾਨ ਹ
ਮੀਦ ਕਾਰੂ ਨੇ ਕਹਿਆ ਹੇ ਦਰਵੇਸ ਜੀ ਕਿਵੇ ਏਹ ਖਜਾਨ ਮੇਰੇ ਨਾਲ ਪਹੁਚੇ ਭੀ ਸਹੀ
ਤਾਂ ਗੁਰੂ ਜੀ ਕਹਾ ਸੁਣੋ ਪਾਤਿਸਾਹ ਏਹੁ ਖਜਾਨਾਂ ਤੇਰੇ ਨਾਲ ਅਗੇ ਤਾਂ ਪਹੁਚੇਗਾ ਜਾਂ ਤੂੰ ਖੁ
ਦਾਇ ਕੇ ਨਾਮ ਖੈਰਾਇਤ ਕਰ ਦੇਵੇਂ ਨਹੀ ਤਾਂ ਇਥੇ ਹੀ ਸਭ ਕੁਛ ਰਹਿ ਜਾਵੇਗਾ ਇਸ ਖ
ਜਾਨੇ ਕੇ ਵਾਰਸ ਹੋਰ ਹੀ ਹੋਇ ਜਾਵੈਂਗੇ ਅਰੁ ਪਹਿਲਾ ਤਾਂ ਤੇਰਾ ਖਜਾਨਾ ਅਰ ਮਿਲਖ
ਸਭ ਕੁਛ ਜਬਤ ਕਰ ਲੇਵੈਂਗੇ ਪਿਛੇ ਤੇਰੀ ਗੋਰ ਖਪਣ ਦਾ ਆਹਰ ਕਰੈਂਗੇ ਅਤੇ ਤੇਰੇ ਤੇ
ਜੋ ਵਡਾ ਕਾਰੂ ਹੋਸੀ ਉਸ ਨੇ ਚਾਲੀ ਗੰਜ ਖਜਾਨ ਜੁਲਮ ਕਰਕੇ ਇਕਠੇ ਕੀਤੇ ਸਨ ਅਰਥਾਤ



ਹਰੀਜ ਐਸੇ ਥੇ ਜਿਨਕਾ ਇਕ ਸਿ
ਰਾ ਜਮੀਨ ਨਾਲ ਅਤੇ ਦੂਜਾ ਸਿਰਾ
ਅਸਮਾਨ ਨਾਲ ਥਾ ਜਾਂ ਬਹੁਤ ਹੀ
ਖਜਾਨਾ ਅਰ ਲਸ ਕਰ ਹੋਇਆ ਸੀ
ਤੌ ਕਾਰੂ ਬਹੁਤ ਮ ਗਰੂਰ ਹੋਇਆ
ਲਸਕਰ ਦੌਲਤ ਦੇਖ ਕਰ ਨਾ ਸਾਹ
ਬ ਕੇ ਜਣੇ ਤੇ ਨਾ ਹਰ ਕਿਸੀ ਕੋ ਜਾਣੇ
ਆਪਣੇ ਆਪ ਕੋ ਹੀ ਕਾਰੂ ਖੁਦਾਇ
ਸਮਝਣ ਲਗਾ ਅਤੇ ਲੋਕਾਂ ਪਾਸੋਂ
ਭੀ ਖੁਦਾਇ ਕਹਾਵਣੇ ਲਾਗਾ ਗਰੀਬਾਂ ਨੂੰ ਬਹੁਤ ਦੁਖ ਦੇਵਣੇ ਲਗਾ ਐਸ ਜੁਲਮ ਕਰ
ਨੇ ਲਗਾ ਤਾਂ ਇਕ ਦਿਨ ਦਰਗਾਹੋ ਅਵਾਜ ਆਈ ਹਿਜਰਤ ਮੂਸੇ ਕੋ ਹੇ ਮੂਸਾ ਪੈਗੰਬਰ
ਤੂੰ ਕਾਰੂ ਕੋ ਜਾਇ ਕੇ ਇਲਾਮ ਕਰ ਹੇ ਕਾਰੂ ਇਨ ਚਾਲੀਆਂ ਗੰਜ ਖਜਾਨਿਓਂ ਵਿਚੋ ਦਸਵਾ
ਹਿਸਾ ਖੁਦਾਇ ਕੇ ਨਾਮ ਖੈਰਾਇਤ ਕਰ ਦੇਹੁ ਤਾਂ ਮੂਸਾ ਪੈਗੰਬਰ ਖੁਦਾਇ ਕਾ ਹੁਕਮ ਲੇ
ਕੇ ਕਾਰੂ ਪਾਸ ਆਇਆ ਅਤੇ ਕਹਾ ਹੇ ਕਾਰੂ ਖੁਦਾਇ ਕੇ ਨਾਮ ਪਰ ਕੁਛ ਦੌਲਤ ਖੈਰਾਇ
ਤ ਕਰ ਦੇਹੁ ਤਿਨ ਵਾਰੀ ਮੂਸਾ ਨੇ ਆਣ ਕਰ ਕਹਾ ਕਾਰੂ ਨੇ ਨਹੀ ਮੰਨਿਆ ਸੀ ਕਾਰੂ ਐ
ਸਾ ਮਗਰੂਰ ਹੋਇ ਗਿਆ ਇਆ ਕਿਸੀ ਕਉ ਜਾਂਣੇ ਨਹੀ ਕਾਰੂ ਨੇ ਤਿਨੇ ਹੁਕਮ ਖੁਦਾਇ ਕੇ
ਮੋੜ ਦੀਏ ਤਾਂ ਮੂਸੇ ਨੇ ਖੁਦਾਇ ਕੀ ਦਰਗਾਹ ਵਿਚ ਅਰਜ ਕੀਤੀ ਹੇ ਖੁਦਾਇ ਤਾਲਾ ਮੈ
ਤੁਮਾਰੇ ਨਾਮ ਕੇ ਚਾਰ ਹੁਕਮ ਕਾਰੂ ਪਰ ਕਹੇ ਥੇ ਪਰ ਓਹ ਮੰਨਦਾ ਨਾਹੀ ਜੀ ਤਾਂ ਦਰ ਖੁਦਾਇ

ਨੇਜਮੀਨਕੋਹੁਕਮਕੀਤਾਜੋਇਸਕਾਰੂਕੇਪੈਰਾਂਤੇਪਕੜਕਰਸਮੇਤਖਜਾਨਿਆਂਦੇਗ
ਰਕਾਬਕਰਦੇਹੁ ਤਾਂਜਿਉਂਕਾਰੂਸੁਤਾਹੋਇਆਸੀਤਿਉਂਜਮੀਨਨੇਪੈਰਾਂਤੇਪਕੜਕਰਿ
ਸਮੇਤਖਜਾਨਿਆਂਦੇਗਰਕਾਬਕਰਿਦੀਆ ਤਾਂਕਾਰੂਬਹੁਤਹਲਾਕਹੋਇਗਇਆਅ
ਰਜ਼ੇਰਕਿਆਅਤਤਾਂਈਚਲਿਆਗਇਆ ਸੁਣਕਾਰੂਜਿਮੀਨਨੇਭੀਉਸਨੂੰਤਾਂਗੀਗ
ਰਕਾਬਕੀਤਾਸੀਜਾਂਓਹਬਹੁਤਜਾਲਮਸੀਅਤੇਸੂਮਸੀ ਅਤੇਦੂਸਰਾ ਕਾਰੂਕਾਭਾਈ
ਹਾਰੂਨਥਾਜਾਂਉਸਨੇਖੁਦਾਇਕੀਇਨਾਇਤਮੰਨੀਥੀਓਹਮੂਸੇਪੈਗੰਬਰਕੀਉਮਤ
ਹੋਇਆਸੀਅਤੇਮੂਸੇਦੇਪਿਛੇਉਸਕੋਪੈਗੰਬਰੀਖਤਾਬਮਿਲਿਆਸੀਯਕੀਨਕ
ਰਕੇ ਅਰੁਤੈਨੇਉਮਤਮਹੰਮਦਮੁਸਤਫੇਕੀਹੋਇਕਰਐਸਾਜੁਲਮਕੀਤਾਹੈਜੋਜ
ਹਾਤੀਕਪੈਸੇਕੀਜਾਤਾਹੈਸੋਸਭੋਲੁਟਲੀਤੀਹੈ ਅਤੇਏਹਜੁਲਮਕੇਖਜਾਨੇਤੇਰੇਕ
ਲਾਕਿਉਂਕਰਿਹੈਦੂਲਗੇ ਹੁਣਅਗੇਜਾਲਮੀਤੇਤੂੰਬਾਜਆਉ ਤਾਂਪਾਤਸਾਹੁਨੇਕ
ਹਿਆ ਹੇਗਰੀਬਨਿਵਾਜਜੀ ਮੇਰਾਮਨਤਾਂ ਦੁਨੀਆਂਦੀਹਿਰਸਾਵਿਚ ਗਰਕਾਬਹੈਜੀ
ਜੋਪਿਛੇਹੋਇਗੁਜਰੀਹੈਸੋਬੀਤਚੁਕੀ ਅਤੇਅਗੇਮੈਨੂਰਾਹਿਪਾਵੋਜੀ ਜੋਖੁਦਾਇ
ਕੇਰਾਹੁਵਲਮੇਰਾਸਿਦਕਆਵੈਜੀ ਤਾਂਸ੍ਰੀਗੁਰੂਨਾਨਕਜੀਨੇ ਸੁਲਤਾਨਹਮੀਦਕਾਰੂ
ਕੇਪਰਥਾਇਨਸੀਹਤਨਾਮਾਕਹਿਆ ਤਿਲੰਗਰਾਗਵਿਚਿ॥ ਤਿਲੰਗਮਹਲਾ੧
॥ਕੀਚੈਨੇਕਨਾਮੀਜੋਦੇਵੈਖੁਦਾਇ॥ਜੋਦੀਸੈਜਿਮੀਪਰਿਸੁਹੋਸੀਫਨਾਇ
॥ਦਾਇਮਦੌਲਤਕਸੇਬੇਸੁਮਾਰ॥ਨਾਰਹੈਗੀਕਰੋੜੀਨਰਹੈਗੀਹਜਾਰ॥ਦਮਤਾ
ਤਿਸੀਕਾਜੁਖਰਚੇਅਰੁਖਾਇ॥ਦੇਵੈਦਿਲਾਵਰਜਾਦੇਖੁਦਾਇ॥ਹੈਤਾਨਰਖੈਇਕੇ
ਲਾਨਖਾਇ॥ਸੁਪਕੀਰਦਿਲਦਾਨੀਓਹੀਭਿਸਤਜਾਇ॥ਕੀਜੈਤਦਬੀਜਾ ਨਕੀਚੈਬੇਗੁਮਾਨ
ਨਾਰਹੇਗੀਦੁਨੀਆਨਰਹੈਗੋਦੀਵਾਨ॥ਹਾਥੀਦੁਪੋੜੇਵੁਲਸਕਰਹਜਾਰਾਂ॥ਹੋਵੈਗੋਗਰਕ
ਕਬੂਲਾਰੋਨਥਾਗ॥ਦੁਨੀਆਂਕਾਦਿਵਾਨਕਹੇਮੁਲਕਮੇਰਾ॥ਆਈਮੌਤਾਸਿਰਪਰਨਤੇ
ਰਾਨਮੇਰਾ॥ਕੇਤੀਗਈਦੇਖਬਾਜੇਬਜਾਇ॥ਰਹੇਗਾਦੂਜੀਏਕਸਾਚਾਖੁਦਾਇ॥ਆਇ
ਆਅਕੇਲਾਅਕੇਲਾਚਲਾਇਆ॥ਚਲਤੇਵਕਤਕੋਈਕਾਮਨਆਇਆ॥ਲੇਖਾਮੰ
ਗੀਜੈਕਿਆਦੀਜੈਜਬਾਬ॥ਤਿਬਪੁਕਰੇਤਪਾਵੈਅਜਾਬ॥ਦੁਨੀਆਪਰਕੀਆਜੋਰਦ
ਮਤੂਕਮਾਇਆ॥ਖਾਇਆਹਿੰਡਾਇਆਅਜਾਂਈਗਵਾਇਆ॥ ਆਖਰਪਛੋਤਾ
ਵਾਂਕਰੇਹਾਇਹਾਇ॥ਦਰਗਹਿਗਇਆਂਤੇਤੂੰਪਾਵਹਿਸਜਾਇ॥ਲਾਨਤਦੂਤੇਭੂੰਦਤੈਨੂੰ
ਕਮਾਈ॥ਦਗੇਬਾਜੀਕਰਕੇਦੁਨੀਆਲੂਟਖਾਈ॥ਪੀਏਪਿਆਲੇਅਰਖਾਏਕਬਾ
ਬਾਦੇਖੋਰੋਲੋਕੋਜੂਹੋਤੇਖਰਾਬਾ॥ਜਿਸਕਾਤੂੰਬੰਦਾਤਿਸੀਕਾ ਸਦਾਰਿਆ॥ਦੁਨੀਅੰਧੇ

ਲਾਲਚਤੇਸਾਹਿਬਵਿਸਾਰਿਆ॥ ਨਾਕੀਤੀਆਇਬਾਦਤਨਾਰਾਖਿਓਈਮਾਨਾ॥ ਨਕੀਤੀ
ਹਕੂਮਤਪੁਕਾਰੈਜਹਾਨਾ॥ ਅੰਦਰਮਾਹਿਲਕੇਤੂੰਬੈਠਾਹੈਜਾਇ॥ ਹਰਮਾਸੇਖੇਲੇਖਸਬੋ
ਈਹਵਾਇ॥ ਨਪੂਛੈਨਬੂਝੈਜੋਬਾਹਰਕਿਆਹੋਇ॥ ਹਰਾਮੀਗਰੀਬਾਂਕੋਮਾਰੈਬਗੋਇ
ਬਸਤੀਉਜਾੜੈਤਫਿਰਨਵਸਾਵੈ॥ ਕੂਕੈਪੁਕਾਰੈਤਉਦਾਦਿਨਪਾਵੈ॥ ਕਰੋੜੀਲਖੋੜੀਕਰੇ
ਬੇਸੁਮਾਰ॥ ਕਈਕਿਰਸਾਣਬਪੁੜੇਮਰੀਵਹਿਹਜਾਰ॥ ਹਾਕਮਕਹਾਵਹਿਹਕੂਮਤਨਹੋਇ
ਦੁਨੀਆਕਾਦਿਵਾਨਾਫਿਰੈਮਸਤਲੋਇ॥ ਲੂਟੈਮੁਲਖਔਰਪਾਹਿਰੈਵਖਾਇ॥ ਦੋਜਕ
ਕੀਆਤਸਮਾਰੈਗੀਜਲਾਇ॥ ਗਰਬਬਾਸਿਉਨਦੇਖਿਦੁਨੀਆਕੇਦਿਵਾਨੇ॥ ਹਮੇਸਾਨਰ
ਹੈਗੀਤੂਐਸੀਨਜਾਨੇ॥ ਉਠਾਵੈਸਭਾਤਿਸਲਾਗੈਨਬਾਰ॥ ਕਿਸਕੀਦੁਨੀਆਕਿਸਕੇ
ਘਰਿਬਾਰ॥ ਹੈਦੋਰੋਜਚਲਣਾਕਿਛਪਕੜੇਕਰਾਰ॥ ਕੀਚੈਨਹਿਰਸਬਹੁਤਦੁਨੀਆਕੇ
ਯਾਰ॥ ਸਰਮਿੰਦਾਨਹੋਕੁਛਨੇਕੀਕਮਾਇ॥ ਲਾਨਤਕਾਜਾਮਾਤੂਪਾਹਿਰੈਨਜਾਇ॥ ਗਫ
ਲਤਕਰੋਗੇਤਖਾਵੋਗੇਮਾਰ॥ ਬੇਟੀਵਬੇਟਾਕੋਲਹੈਗਾਨਸਾਰ॥ ਤੋਬਾਕਰੋਬਹੁਤਕੀਚੈਨ
ਜੋਰ॥ ਦੋਜਕਕੀਆਤਸਜਲਾਵੇਗੀਗੋਰ॥ ਮਸਾਇਕਪੈਕੰਬਰਕੇਤੇਸਾਹਿਬਾਨਾ
ਦੀਸੈਜਿਮੀਪਰਉਨਕੇਨਿਸਾਨਾ॥ ਚਲਤੇਕਬੂਤਰਜਨਾਵਰਕੀਛਾਉ॥ ਕੇਤੇਖਾਕਹੂਏ
ਕੋਈਪੂਛੈਨਨਾਉ॥ ਚਾਲੀਗਜਜੋੜੇਨਰਾਖਿਓਈਮਾਨਾ॥ ਦੇਖੋਰੇਕਾਬੂਹੋਤੇਪਰੇਸ
ਨਾਨ॥ ਦਾਨਿਸਦੁਨੀਆਹੂੰਫਨੀਮਕਾਮਾ॥ ਤੂੰਖੁਦਸਮਝਬੀਨੀਏਹੁਚਲਨਜਹਾਨਾ॥
ਹਰਵਖਤਬੰਦੇਤੂਖਿਜਮਤਨਵਿਸਾਰ॥ ਮਸਤੀਵਗਫਲਤਸੇਬਾਜੀਨਹਾਰ॥
ਤੋਬਾਨਕੀਤੀਆਕਰਦਿਆਗੁਨਾਹ॥ ਨਾਨਕਐਸੇਆਲਮਸੋਤੇਰੀਪਨਾਹ॥੧॥

ਜਦਏਹੁਨਸੀਹਤਨਾਮਾਗੁਰੂਨਾਨਕਜੀਨੇਸੁਣਾਇਆ



ਤਾਮੀਰਬਾਬਰਸੁ ਲਤਾਨਸੁਣਕੇਹੈਰ
ਾਨਹੋਇਗਇਆ ਅਤੇਮੋਮਾਇਲਹੋ
ਗਇਆਅਤੇਕਾ ਓਸਹੇਸੇਤਜੀਮੈਅ
ਲੀਮਦੁਨੀਆਂਵਿਚ ਗਰਕਾਬਹਾਂਤੇਮੇਰ
ਕੀਚਾਲਹੋਵੈਗੀਸ ਹਿਬਕੀਦਰਗਾਹ
ਵਿਚਮੈਨੂਤਆਜ ਖੁਦਾਇਸਹੀਹੋਇ
ਆਹੈਅਗੇਤਾਮੈਨੀ ਫਲਸੁਤਾਪਿਆ
ਸਾਮੈਨੂਕਿਛਮਲੂ ਮਨਾਹੀਸੀਅਤੇਹੋ
ਬਬਜੀਮੈਅਪਰ ਮਸਲਾਸੁਣਕੇਬ

Sri Satguru Jagjit Singh Ji eLibrary NamdhariElibrary@gmail.com

ਹੁਤ ਕੁਰਗਿਆ ਹਾਂ ਮੇਰੇ ਨਾਲ ਕਿਆ ਵਰਤਾਰ ਵਰਤੇਗਾ ਤਾਂ ਸ੍ਰੀ ਗੁਰੂ ਜੀ ਕਹਿਆ ਹੇ ਸੁਲਤਾਨ ਹਮੀਦ ਕਾਰੂ ਗਲਾਂ ਨਾਲ ਨੇਹੁ ਕਦੀ ਨਹੀ ਲਗਦਾ ਅਤੇ ਖੁਦਾਇ ਭੀ ਗਲੀ ਨਹੀ ਰੀਝਦਾ ਜਿਤਨਾ ਚਿਰ ਖੁਦਾਇ ਦੀ ਬੰਦਗੀ ਵਿਚ ਮੁਕਈਯ [?] ਦਨਾ ਹੋਵੀਏ ਸੋ ਤਿਤਨਾ ਚਿਰ ਛੁਟਣਾ ਮੁਸਕਲ ਹੈ ਖਲਕਤ ਦੀ ਦੋਸਤੀ ਕਿਸੇ ਕੰਮ ਨਾਹੀ ਆਉਦੀ ਅਤੇ ਖਲਕਤ ਪਿਆਲੇ ਨਵਾਲੇ ਦੀ ਯਾਰ ਹੈ ਜਿਤਨਾ ਚਿਰ ਖਾਵੇ ਤਿਤਨਾ ਚਿਰ ਮਿਤ੍ਰ ਹੈ ਜਿਸ ਦਿਨ ਨਾ ਖਾਵੇ ਤਿਸ ਦਿਨ ਦੁਸਮਨ ਹੋਇ ਖੜੋਂਦੀ ਹੈ ਸੋ ਐਸਾ ਰਵਾਜ ਖਲਕਤ ਕਾ ਹੈ ਕਿਆ ਆਪਣਾ ਕਿਆ ਪਰਾਇਆ ਸਭ ਸੁਖ ਦੇ ਹੀ ਮਿਤ੍ਰ ਹੈਨ ਦੁਖ ਦਾ ਮਿਤ੍ਰ ਕੋਈ ਨਾਹੀ ਸੋ ਇਸੇ ਕਰਕੇ ਸੰਸਾਰ ਦੀ ਦੋਸਤੀ ਕਿਸੈ ਕੰਮ ਨਾਹੀ ਆਉਂਦੀ ਤਾਂ ਸੁਲਤਾਨ ਹਮੀਦ ਕਾਰੂ ਨੇ ਕਹਿਆ ਹੇ ਬਾਬਾ ਸੰਸਾਰ ਨਾਲ ਦੋਸਤੀ ਨਹੀ ਹੋਇਆ ਵਦੀ ਅਤੇ ਜੀ ਖੁਦਾਇ ਨਾਲ ਦੋਸਤੀ ਕਿਸ ਤਰਾਂ ਹੋਵੇ ਤਾਂ ਗੁਰੂ ਜੀ ਨੇ ਇਕ ਸਬਦ ਕਹਿਆ

ਤਿਲੰਗ ਮਹਲਾ ੧ ॥ ਦੋਸਤੀ ਜੋਰੇ ਦੋਸਤੀ ਜਾਂ ਸਚੁ ਪਰਜਾਣੈ ਹੁਕਮ ਪਛਾਣੈ ਸਾਹਿਬ ਕਾ ਰਲੇ ਖਸਮੈ ਭਾਣੈ ॥੧॥ ਰਹਾਉ ਦੋਸਤੀ ਤਾ ਪਰਜਾਣੀਐ ਜਾ ਗੁਰ ਚਰਨ ਪਖਾਲੇ ਹੋਇ ਨਿਮਾਣੀ ਆਵੈ ਖਸਮੈ ਦੁਆਰੈ ਤਾਰਿ ਦੇ ਸਮਾਲੈ ॥੧॥ ਜੋਰਿ ਨ ਲਗੈ ਦੋਸਤੀ ਕਲੂ ਖਗਈ [?] ਤੁ ਨਾਨਕ ਦੇ ਖਦਿਆ ਹੀ ਸਤਿਗੁਰ ਕੇ ਚਰਨੀ ਆਇ ਪਈ ॥੨॥੧॥

ਜਦ ਏਹ ਸਬਦ ਗੁਰੂ ਜੀ ਨੇ ਕਹਾ ਤਾਂ ਪਾਤਸਾਹ ਸਬਦ ਸੁਣ ਕੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਇਆ ਅਤੇ ਕਹਿਓਸ ਹੇ ਗੁਰੂ ਜੀ ਜਿਉ ਤੁਸੀ ਫੁਰਮਾਵੋਗੇ ਤਿਉ ਹੀ ਕਰਾਂਗਾ ਤਾਂ ਗੁਰੂ ਜੀ ਨੇ ਹੁਕਮ ਕੀਤਾ ਜਿਤਨੇ ਤੇਰੀ ਪਾਤਸਾਹੀ ਵਿਚ ਬੰਦੀਵਾਨ ਹੈਂਗੇ ਹੈਨ ਸੋ ਸਰਬ ਖਲਾਸ ਕਰਦੇਹੁ ਤਾਂ ਤੇਰਾ ਦੁਹੀ ਜਹਾਨੀ ਭਲਾ ਹੋਵੇਗਾ ਅਤੇ ਅਗੇ ਅਜੋਤੇ ਲੈ ਕੇ ਗਰੀਬਾਂ ਦੀ ਰਖਿਆ ਕਰਨੀ ਤੈਨੂ ਖੁਦਾਇ ਦੇ ਰਾਹ ਦੀ ਖਬਰ ਹੋ ਜਾਵੇਗੀ ਤਾਂ ਪਾਤਸਾਹ ਨੇ ਜੋ ਬੰਦੀਵਾਨ ਪਾਤਸਾਹੀ ਵਿਚ ਹੈਸਨ ਸਭ ਖਲਾਸੀ ਕਰ ਦਿਤੇ ਅਰ ਉਨਾਂ ਦਾ ਜੋ ਕੁਛ ਜਬਤ ਕੀਤਾ ਹੋਇਆ ਸੀ ਸਭ ਉਨਾਨੂ ਦਿਵਾਇ ਦਿਤਾ ਪਾਤਸਾਹ ਦੇ ਘੋੜੇ ਉਨਾ ਨੂ ਇਜਤ ਦੇਕੇ ਤੋਰ ਦਿਤੇ ਅਤੇ ਗੁਰੂ ਜੀ ਨੇ ਕਹਾ ਹੇ ਪਾਤਸਾਹ ਅਜ ਤੇ ਅਗੇ ਤੂ ਕਿਸੇ ਗਰੀਬ ਪਰ ਜੁਲਮ ਨਹੀ ਕਰਨਾ ਤਾਂ ਸੁਲਤਾਨ ਹਮੀਦ ਕਾਰੂ ਲਗਾ ਖੁਦਾਇ ਦੀ ਬੰਦਗੀ ਕਰਨ ਜਹਾ ਤਕ ਉਸ ਕੀ ਪਾਤਸਾਹੀ ਸੀ ਤਹਾ ਲੰਗਰ ਲਗਾਇ ਗਏ ਸਭ ਗਰੀਬ ਗੁਰਬਾ ਭੁਮ ਕੀ ਪਾਤਿਸਾਹ ਤਕ ਬਾਬਾ ਜੀ ਕੋ ਧੰਨ ਧੰਨ ਕਰਨੇ ਲਗਾ ਸਰਬ ਥਾਈ ਚੈਨ ਵਰਤ ਗਿਆ ਗੁਰੂ ਬਾਬੇ ਜੀ ਕਾ ਸਦਕਾ ਅਤੇ ਪਾਤਸਾਹ ਭੀ

ਗੁਰੂਬਾਬੇਜੀਕਾਮੁਰੀਦਹੋਇਆ ਤੇ ਗੁਰੂਬਾਬੇਜੀਨੇਪਰਮੇਸਰਦੀਬੰਦਗੀਕਾਉਪ
ਦੇਸਦੀਆਹੇਹਮੀਦ ਕਾਰੂ ਸੁਲਤਾਂਨ ਆਏ ਸੰਤ ਦੀਸੇਵਾ ਕਰਿਆਕਰੋਹਰਗਇ
ਕਜੀਅਵਿਚਪਰਮੇਸਰ ਨੂੰਹਾਜਰਨਾਜਰਜਾਣਿਆਂਕਰੋ ਜਿਥੇਕਿਥੇਪਰਮੇਸਰ
ਬਿਆਪਕਹੈ ਹੇਪਾਤਸਾਹਜੋਪਰਮੇਸਰਦੀਤਰਫਹੋਏਹੈਨ ਅਤੇਖੁਦਾਇਦੀਬੰ
ਦਗੀਕਰਦੇਹੈਨਸੋਤਿਨਾਦੇਖੀਮਖੁਦਾਇਆਪਰਾਸਕਰਦਾਹੈ ਅਤੇਤੇਰੇਉਪਰ
ਖੁਦਾਇਦੀਮੇਹਰਹੋਈਹੈ ਜਦਪਰਮੇਸਰਦੀਮਿਹਰਹੁੰਦੀਹੈਤਾਪਰਮੇਸਰਦੇਪਿ
ਆਰੇਸੰਤਦਾਦਰਸਨਹੁੰਦਾਹੈਜਦਸੰਤਕਾਦਰਸਨਹੋਇਆ ਤੌਜਾਣੋਸਭਕਾ
ਰਜਾਸਹੋਏ ਹੇਪਾਤਸਾਹ ਤੇਰੇਪਰਸਾਦੀਭੀਮਿਹਰਹੋਈਹੈ ਨਹੀਂਤਾਂਉਸਵਡੇਕਾ
ਰੂਦੀਤਰਾਂਤੂੰਭੀਹਲਾਕਹੋਇਜਾਂਦੇਪਰਤੈਨੇਤੁਰਤਹੀਪਰਮੇਸਰਨੂੰਚਿਤਾਰਿਆ
ਹੈ ਅਰਖੁਦਾਇਦੀ ਤਰਫਤੂੰਆਇਆਹੈ ਤਾਹਮੀਦਕਾਰੂਨੇਕਹਿਆਹੇਮਹਾਰਾ
ਜ ਤੁਸਾਂ ਬਡੀਮਿਹਰਕੀਤੀਹੈ ਮੇਰੇਉਪਰ ਮੈਨੂੰਡੁਬੇਜਾਂਦੇਨੂੰ ਬੰਨੇਲਾਇਆਹੈਤੁਸ



ਮੈਨੂੰਦੋਜਕਦੀਅ ਗਨਤੇਬਚਾਇਆ
ਹੈਪਾਤਸਾਹਨੇਸ੍ਰੀਗੁ ਰੂਜੀਦੇਅਗੇਸਤ
ਤਸਲੀਆਤਕੀਤੀ ਆਂ ਤਾਂਗੁਰੂਜੀਨੇ
ਕਹਾਹੇਕਾਰੂਤੇਰਖੁ ਦਾਇਕਬੂਲਕਰੇ।
ਅਬਹਮਚਲਦੇ ਹਾਂਹਮੀਦਕਾਰੂਨੇਕ
ਹਾਹੇਗੁਰੂਜੀਫੇਰ ਆਪਕਾਦੀਦਾਰਕ
ਬਹੋਵੇਗਾ ਤਾਗੁਰੂ ਜੀਨੇਕਹਾਹੇਪਾਤਸ
ਹੁਦਿਦਾਰਦਿਲਮੇਰਾ ਖੀਓਦੇਖਣਭੂਲ
ਮਤਜਾਈਓਪਾਤਸਾ ਹੁਗੁਰੂਜੀਕੀਕਦ
ਮੀਂਲਗਾ ਤਾਗੁਰੂਨਾਨਕਜੀਪਾਤਸਾਹੁਪਰਬਹੁਤਖੁਸੀਹੋਏ ਭਾਈਬਾਲਾਅਤੇਮ
ਰਦਾਨੇਸਾਹਿਤਗੁਰੂੰਉਥੋਂਚਲਦੇਹੋਏ ਕਿਸੀਅਸਥਾਨਮੇਜਾਇਬੈਠੇਵਹਾਂਕੇਲੋਕ
ਗੁਰੂਜੀਕਾਦਰਸਨਕਰਕੇ ਬਾਬੇਜੀਦੇਸਿਖਹੋਏ ਸਾਧਸੰਗਤਇਕਠੇਹੋਇਬੈ
ਠਨ ਇਕਦਿਨ ਬਹੁਤਸੰਗਤਇਕਠੀਹੋਈਸਬਦਕਾਉਚਾਰਕਰਤੇਕਰਤੇਇ
ਕਸਿਖਨੇਹਥਜੋੜਕੇਅਰਜਕੀਤੀਹੇਕਰਤਾਪੁਰਖ ਗੁਰੂਬਾਬਾਜੀਆਪਕੀ
ਮਿਹਰਹੋਇਤਾ ਸੰਤਾਦੇਮਹਾਤਮਦੀ ਸੰਤਾਦੇਦਰਸਨਕਾ ਫਲ ਸੁਨਾਵੀਏ।
ਸੰਤਾਦੀਸੇਵਾਕੀਏਕਾਫਲਕਹੀਏ ਅਸਾਜੀਵਾਦੀਕਲਿਆਨਕਰੀਏ।੧

॥ਆਗੇ ਸਾਖੀ ਸੰਤ ਸੇਵਾ ਕੇ ਫਲ ਕੀ ਸਾਧਸੰਗਤ ਨਾਲ ਹੋਈ॥

ਸ੍ਰੀ ਗੁਰੂ ਜੀ ਬਚਨ ਕੀਤਾ ਸੁਣੋ ਸਾਧਸੰਗਤ ਜੀ ਸੰਤਾਂ ਦਾ ਮਹਾਤਮ ਸਾਰਾ ਤੌ ਕਹਿਆ
ਨਹੀ ਜਾਂਦਾ ਪਰ ਥੋੜ੍ਹਾ ਜੈਸਾ ਕਹਿਤੇ ਹੈ ਤੁਮ ਆਪੇ ਹੀ ਸਮਝ ਲੇਵੋ ਜੀ ਤਾਂ ਸੰਗਤ
ਹਥ ਜੋੜ ਕੇ ਕਹਾ ਸਤਬਚਨ ਗੁਰੂ ਜੀ ਗੁਰੂ ਜੀ ਕਹਾ ਸੁਣੋ ਭਾਈ ਏਕ ਬ੍ਰਾਹਮ
ਣ ਸ੍ਰੀ ਗੰਗਾ ਕੇ ਕਨਾਰੇ ਪਰ ਕਿਸੀ ਗ੍ਰਾਮ ਮੈ ਰਹਿੰਦਾ ਸੀ ਉਥੇ ਇਕ ਠਾਕਰ ਦੁਆ
ਰਾ ਹੈਸੀ ਵੁਹਾਂ ਅਨੇਕ ਸੰਤਾਂ ਦਾ ਆਵਣ ਜਾਣਾਂ ਰਹੈ ਆਏ ਸੰਤ ਦੀ ਵੁਹਾਂ ਸੇਵਾ ਹੋ
ਦੀ ਰਹਿੰਦੀ ਸੀ ਅਤੇ ਓਹ ਬ੍ਰਾਹਮਣ ਬਿਵਹਾਰ ਕਰੇ ਚਮੜਾ ਖਰੀਦਣੇ ਵੇਚਣੇ ਕ
ਢਾਲਾਂ ਸਿੰਗੜੇ ਬਨਵਾਇਕੇ ਬੇਚੈ ਏਹੁ ਵਿਹਾਰ ਕਰੇ ਮਾਂਸ ਸੁਰਾਪਾਨ ਖਾਵੇ ਪੀਵੇ
ਉਸ ਬ੍ਰਾਹਮਣ ਕਾ ਠਿਕਾਣਾ ਉਸ ਠਾਕੁਰ ਮੰਦਰ ਕੇ ਪਾਸ ਥਾ ਆਂਵਦੇ ਜਾਂਦੇ ਸੰਤਾ
ਦਾ ਦਰਸਨ ਉਸ ਕੋ ਹੋਇਆ ਕਰੈ ਸੰਤ ਸਾਧੂ ਠਾਕਰ ਦੁਆਰੇ ਭਜਨ ਕਰਨੇ ਨੂੰ ਜਾ
ਵੈ ਉਸ ਬ੍ਰਾਹਮਣ ਕੋ ਉਨ ਸੰਤਾਂ ਦੇ ਦਰਸਨ ਕਰਨੇ ਮੈ ਭਾਵ ਭਗਤੀ ਭੀ ਨਹੀ ਸੀ ਅ
ਏਸੀ ਤਰਾਂ ਉਸ ਕੀ ਆਰਬਲਾ ਗੁਜਰ ਗਈ ਇਕ ਦਿਨ ਧਰਮਰਾਜ ਕਾ ਹੁਕ
ਮ ਭਇਆ ਉਸ ਪਾਪੀ ਬ੍ਰਾਹਮਣ ਕੋ ਲੈ ਆਵੋ ਉਸ ਕੇ ਦਿਨ ਪੂਰੇ ਭਏ ਹੈ ਉਸ ਕੋ
ਮਾਨੁਖ ਜਨਮ ਸ੍ਰੀ ਠਾਕੁਰ ਕੇ ਸਿਮਰਨ ਕੋ ਦੀਆ ਥਾ ਉਸ ਨੇ ਪਾਪ ਕਰਮ ਮੈ ਬਿਤਾਇ
ਆ ਹੈ ਧਰਮਰਾਜ ਕੀ ਆਗਿਆ ਪਾਇਕੇ ਜਮਦੂਤ ਉਸ ਬ੍ਰਾਹਮਣ ਕੋ ਪਕੜ ਕਰ
ਲੇ ਗਏ ਮਾਰਦੇ ਘਸੀਟਦੇ ਹਾਥ ਹਥੌੜੀ ਪਾਂਵ ਬੇੜੀਆਂ ਪਾਇਕੇ ਜਾਇ ਹਾਜਰ ਕੀ
ਆ ਧਰਮਰਾਜ ਨੇ ਹੁਕਮ ਕੀਆ ਇਸ ਪਾਪੀ ਕੋ ਕੁੰਭੀ ਨਰਕ ਮੇਂ ਪਾਵੋ ਉਸ ਨਰਕ
ਕਾ ਮੁਖ ਘੜੇ ਕੇ ਗਲੇ ਜੈਸਾ ਹੈ ਬਿਸਥਾਰ ਉਸ ਕਾ ਕਈ ਲਾਖ ਜੋਜਨ ਕਾ ਹੈ ਜਮਦੂਤ
ਉਸ ਨਰਕ ਮੇਂ ਪਾਇਆ ਤੋ ਐਸੀ ਅਵਾਜ ਹੋਈ ਜਿਉ ਖੂਹੇ ਮੈਂ ਪਥਰ ਸੁਟੇ ਤੇ ਅਵਾ
ਜ ਆਂਵਦੀ ਹੈ ਬੜੀ ਦੁਰਗੰਧ ਸੜ੍ਹਿਹਾਨ ਕਾ ਅਸਥਾਨ ਹੈ ਬੜੀ ਜਲਨ ਕਰਕੇ ਦ
ਹਾਂ ਕੇ ਜੀਵ ਪੁਕਾਰ ਕਰਦੇ ਸੇ ਜਬ ਓਹ ਬ੍ਰਾਹਮਣ ਉਸ ਨਰਕ ਮੈਂ ਪੜਾ ਤੋ ਨਰਕ ਸੀ
ਤਲ ਹੋਇ ਗਇਆ ਨਰਕੀ ਜੀਵ ਸਾਂਤੀ ਹੋਗਏ ਉਸ ਬ੍ਰਾਹਮਣ ਕੀ ਚਰਨੀ ਲਾ
ਗੇ ਜੀਵ ਪੁਕਾਰ ਕਰਨਤੇ ਰਹਿਗਏ ਤਾਂ ਧਰਮਰਾਜ ਨੇ ਚਿਤ੍ਰਗੁਪਤ ਕੋ ਕਹਾ ਭਾਈ
ਵੁਹ ਬ੍ਰਾਹਮਣ ਪਾਪੀ ਥਾ ਕਿ ਕੋਈ ਸੰਤ ਸਾਧੂ ਸੀ ਉਸ ਕੇ ਪਉਣੇ ਕਰ ਨਰਕ ਸੀ
ਤਲ ਭਇਆ ਹੈ ਚਿਤ੍ਰਗੁਪਤ ਜਮਦੂਤਾਂ ਨੂੰ ਪੂਛਾ ਉਨੋ ਨੇ ਕਹਾ ਵੁਹੀ ਬ੍ਰਾਹਮਣ ਥ
ਜਿਸ ਨੇ ਆਪਣਾਂ ਧਰਮ ਬ੍ਰਾਹਮਣੇ ਕਾ ਤਿਆਗ ਕਰਕੇ ਪਰਧਰਮ ਗ੍ਰਹਣ ਕੀਆ
ਥਾ ਮਾਂਸ ਅਹਾਰੀ ਸੁਰਾਪਾਨੀ ਥਾ ਉਸੀ ਕੋ ਆਪ ਕੇ ਹੁਕਮ ਸੇ ਪਕੜ ਕੇ ਨਰਕ ਮੇਂ ਪ

ਇਆਹੈ ਆਗਿਆ ਭਈ ਇਸਕੇ ਕਰਮ ਦੇਖੋ ਕੌਨ ਸੁਭਕਰਮ ਇਸਪਾਸੋਂ ਭਇ
ਆਹੈ ਉਸਕਾ ਕਾਗਦ ਦੇਖਾ ਸਾਰੀ ਉਮਰਮੇਂ ਸੰਤਾਂਕੇ ਦਰਸਨ ਹੋਤੇਰਹੇ ਪੂਰਨਸੰਤ
ਕੇ ਦਰਸਨਕਾ ਪ੍ਰਤਾਪ ਉਨਦੇ ਚਰਨਾਂਦੀ ਧੂੜ ਉਡਕਰ ਇਸਦੇ ਸਰੀਰ ਪੁਰ ਪੜੀ ਰ
ਹੀਹੈ ਇਸਕਰਕੇ ਇਸਬ੍ਰਾਹਮਣਦਾ ਸਰੀਰ ਪਵਿਤ੍ਰ ਹੈ ਤਾ ਧਰਮਰਾਜ ਹੁਕਮ ਕੀਤਾ ਉ
ਸਬ੍ਰਾਹਮਣਕੋ ਨਰਕਤੇ ਨਿਕਾਲੋ ਦੂਤਨੇ ਕਹਾ ਆਓ ਭਾਈ ਅਸਾ ਤੈਨੂੰ ਭੁਲਕੇ ਇ
ਥੇ ਪਾਇਆ ਹੈ ਤਾ ਬ੍ਰਾਹਮਣਨੇ ਕਹਾ ਇਨਸਭ ਜੀਵਾਂਕੋ ਨਿਕਾਲੋਗੇ ਤਬ ਮੈ ਈਹੰਤੇ ਨਿ
ਕਲਾਂਗਾ ਦੂਤਨੇ ਰਾਜਾ ਸੇ ਕਹਾ ਬ੍ਰਾਹਮਣਕੀ ਬਾਰਤਾ ਤਉ ਰਾਜਾਨੇ ਕਹਾ ਭਾਈ ਸਭਜੀ
ਵਾਂਕੋ ਨਿਕਾਲੋ ਰਾਜਾ ਧਰਮਰਾਇ ਕੀ ਆਗਿਆ ਸੇ ਉਸਬ੍ਰਾਹਮਣਕੇ ਸਰਬਜੀਵ
ਸਮੇਤ ਨਿਕਾਲਕੇ ਮਾਤਲੋਕਮੇ ਭੇਜਦੀਆ ਨਰਕ ਖਾਲੀ ਕੀਆ ਅਰ ਉਸਬ੍ਰਾ
ਹਮਣਕੋ ਸਚਖੰਡਕੇ ਦਰਬਾਰਮੇ ਸੰਤਾਂਕੇ ਸੰਗਮੇ ਭੇਜਦੀਆ ਦੂਤਾਂ ਸ੍ਰੀਗੁਰੂਜੀਕੇ
ਹਜੂਰ ਸੰਤਸੰਗਤਮੈ ਭੇਜਦੀਆ ਗੁਰੂਜੀ ਕਹਾ ਸੁਣੋ ਸਾਧਸੰਗਤ ਜੀ ਏਹੁ ਸੰਤਾਂ
ਕੇ ਸੰਗਕਾ ਮਹਾਤਮ ਹੈ ਏਹ ਸਾਖੀ ਸੁਣਕੇ ਉਨ ਲੋਕਾਂ ਗੁਰੂਜੀ ਕੀ ਉਸਤਤ ਕਰੀ
ਤੇ ਕਹਾ ਹੇ ਗੁਰੂਜੀ ਤੁਸੀ ਸਤਨਿਰੰਕਾਰਕਾ ਰੂਪ ਹੋ ਪਰਮੇਸਰ ਮੇ ਤੁਮਾਰੇ ਮੇ ਭੇਦ ਨਹੀ

॥ ਆਗੇ ਸਾਖੀ ਸਬਦਕੇ ਪ੍ਰਥਾਇ ਹੋਈ ਸੰਤਾਂ ਸੇ ॥

ਸਬਦ ਰਾਗੁ ਮਾਰੂ ਮੈ ॥ ਮੋਹਨੀ ਮੋਹਿ ਲੀਏ ਤ੍ਰੈਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀ
ਆ ॥ ਮੇਰੀ ਮੇਰੀ ਕਰਕੇ ਸੰਚੀ ਅੰਤਕੀ ਬਾਰ ਸਗਲ ਲੇ ਛਲੀਆ ॥੧॥ ਨਿਰਭਉ
ਨਿਰੰਕਾਰ ਦਇਅਲੀਆ ॥ ਜੀਅ ਜੰਤ ਸਗਲੇ ਪ੍ਰਤਿਪਲੀਆ ॥੧॥ ਰਹਾਉ ॥ ਏਕੈ
ਸ੍ਰਮ ਕਰ ਗਾਡੀ ਗਡਹੈ ॥ ਏਕੈ ਸੁਪਨੈ ਦਾਮੁਨ ਛਡਹੈ ॥ ਰਾਜ ਕਮਾਇ ਕਰੀ ਜਿਨਿ
ਥੈਲੀ ਤਾਕੈ ਸੰਗਿ ਨ ਚੰਚਲ ਚਲੀਆ ॥੨॥ ਏਕੈ ਕੈ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰ
ਚੀ ਤਜਿ ਬਾਪ ਮਹਤਾਰੀ ॥ ਸੁਤ ਮੀਤ ਭ੍ਰਾਤ ਤੇ ਗੁਹਜੀ ਤਾਕੈ ਨਿਕਟਿ ਨ ਹੋਈ ਖਲੀਆ
॥੩॥ ਹੋਇ ਅਉਧੂਤ ਬੈਠੇ ਲਾਇ ਤਾੜੀ ॥ ਜੋਗੀ ਜਤੀ ਪੰਡਿਤ ਬੀਚਾਰੀ ॥ ਗ੍ਰਿਹ ਮੜੀ ਮ
ਸਾਣੀ ਬਨ ਮਹਿ ਬਸਤੇ ਊਠਿ ਤਿਨਾਕੈ ਲਾਗੀ ਪਲੀਆ ॥੪॥ ਕਾਟੇ ਬੰਧਨ ਠਾਕੁਰਿ ਜ
ਨਕੋ ॥ ਹਰਿ ਹਰਿ ਨਾਮੁ ਬਸਿਓ ਜੀਅ ਤਾਕੈ ॥ ਸਾਧਸੰਗਿ ਭਏ ਜਨ ਮੁਕਤੇ ਗਤਿ ਪਾਈ
ਨਾਨਕ ਨਦਰਿ ਨਿਹਲੀਆ ॥੫॥੧॥ ਗੁਰੂਜੀ ਕੇ ਹਜੂਰ ਸਭ ਸੰਗਤ ਬੈਠੀ ਸੀ
ਉਸ ਅਸਥਾਨ ਏਕ ਖੜੀ ਸੀ ਚਾਰ ਕੋਣੇ ਰੁਪਏ ਜਮਾ ਰਖਦਾਸੀ ਦੇਦਾ ਕਿਸੇ
ਨਹੀ ਸੀ ਸਨਬੰਧੀ ਉਸਕੇ ਫਿਰਦੇ ਥੇ ਕਿਸੀ ਧਰਮਕੇ ਰਾਹ ਪੁਰ ਭੀ ਨਹੀ ਲਗਾਵ
ਦਾ ਸੀ ਕਿਸੀ ਮਿਤ੍ਰਕੇ ਕਿਸੀ ਸੰਤ ਸੰਗਤ ਕੇ ਅਰਥ ਭੀ ਨਹੀ ਲਗਾਵਦਾ ਸੀ ਇ

Sri Satguru Jagjit Singh Ji eLibrary NamdhariElibrary@gmail.com

ਕਹਿਨਉਸ ਧਨੀਨੇ ਏਹੁ ਸਬਦ ਸੁਣਕੇ ਬਡੇ ਭੈਕੋ ਪ੍ਰਾਪਤ ਹੂਆ ਹਥ ਜੋੜਕੇ ਅਰਦਾ
ਸ ਕੀਤੀ ਸੱਚੇ ਗੁਰੂਜੀ ਮੇਰੀ ਕਲਿਆਣ ਕਿਸਤਰਾਂ ਹੋਵੈ ਜੀ ਗੁਰੂ ਨਾਨਕ ਜੀ ਕਹਿ
ਆ ਸੁਣ ਭਾਈ ਤੇਰੇ ਜੈਸਾ ਇਕ ਪਦਾਰਥ ਵਾਲਾ ਸੀ ਜੋ ਸੈਂਕਟ ਉਸਤੇ ਗਿਆ ਸੀ
ਤੇਰੇ ਪ੍ਰਤਿ ਸੁਣਾਵਦੇ ਹਾਂ ਤੂੰ ਸੁਣ ਬਹੁਤ ਪਦਾਰਥ ਉਸ ਪਾਸ ਹੈਸੀ ਉਸਦੇ ਲੜਕੇ
ਊਪਰ ਬੈਠ ਰਹੇ ਦਿਨ ਸਾਰੁ ਕਿਸੀ ਕਾ ਕਰੇ ਨਹੀ ਦੇਵੈ ਕਿਸੀ ਕੋ ਨਹੀ ਆਪ ਭੀ ਖਾਵੇ
ਨਹੀ ਜੁਦਾ ਸੈਂਕਟ ਸਾਰਾ ਪਦਾਰਥ ਕੀ ਰਾਖੀ ਕਰਦਿਆ ਉਸਦੀ ਆਰਬਲਾ ਪੁਜ
ਗੀ ਆਗਿਆ ਨਿਰੰਕਾਰ ਦੀ ਹੋਈ ਆਮਕੇ ਅਸਥਾਨ ਤੇ ਉਸ ਮਾਇਆਧਾਰੀ ਕੋ
ਪਕੜ ਲੇ ਆਵੋ ਉਨੰ ਜਮਦੂਤਾਂ ਨੇ ਉਸਕੇ ਕੇਸਾਂ ਤੇ ਆਇ ਪਕੜਿਆ ਧਰਤੀ ਸੇ ਪਟ
ਕਾਇਆ ਤਾਂ ਗਿੜਤੇ ਹੂਏ ਨੇ ਕਹਿਆ ਹਾਇ ਹਾਇ ਤੁਮ ਕੌਨ ਹੋ ਰਾਮ ਨਾਮ ਕਾ ਸਬ
ਦ ਉਸਕੇ ਮੁਖ ਤੇ ਭੀ ਨਾ ਨਿਕਲਿਆ ਮਾਰਨੇ ਲਗੇ ਜਮਦੂਤ ਤੇ ਕਹਾ ਹਮ ਧਰਮਰਾਜ
ਕੇ ਦੂਤ ਹੈ ਤੇਰੇ ਕੋ ਜਮਪੁਰੀ ਮੇ ਲੇ ਚਲੈਂਗੇ ਮਾਇਆਧਾਰੀ ਨੇ ਕਹਾ ਤੁਸੀ ਮੇਰੀ ਬਾਤ ਤੋ
ਸੁਣ ਲੇਵੋ ਦੂਤ ਨੇ ਕਹਾ ਕਹੁ ਕਿਆ ਕਹਿਤਾ ਹੈਂ ਮਾਇਆਧਾਰੀ ਨੇ ਕਹਾ ਜਿਤਨਾ ਪਦ
ਰਥ ਹੈ ਮੇਰੇ ਪਾਸ ਉਸਕਾ ਏਕ ਹਿੱਸਾ ਲੇਵੋ ਮੇਨੂੰ ਛੋਡ ਜਾਵੋ ਦੂਤਾਂ ਨੇ ਉਸਕੇ ਬਹੁਤ ਅ
ਰ ਮਾਰੀ ਘਸੀਟਕੇ ਉਸਕੇ ਘਰ ਤੇ ਬਾਹਰ ਕੀਆ ਧਨੀ ਨੇ ਕਹਾ ਆਧਾ ਧਨ ਤੁਮ ਲੇ
ਜਾਵੋ ਅਰ ਮੁਝਕੇ ਛੋਡ ਜਾਵੋ ਦੂਤਾਂ ਨੇ ਉਸਤੇ ਭੀ ਅਧਕ ਮਾਰਿਆ ਅਰ ਕਹਾ ਹਮ ਤੇ
ਰੇ ਕੋ ਹੀ ਲੇ ਜਾਵੈਗੇ ਫੇਰ ਧਨੀ ਨੇ ਕਹਾ ਤੀਨ ਹਿੱਸੇ ਤੁਮ ਲੇ ਲੇਵਹੁ ਮੇਰੇ ਕੋ ਛੋਡ ਦੇਓ
ਦੂਤੋਂ ਹੋਰ ਅਧਕ ਮਾਰ ਕੀਨੀ ਕਹਾ ਤੁਝਕੋ ਨਹੀ ਛੋਡਨੇ ਕੇ ਧਨ ਹਮ ਨਹੀ ਲੈਤੇ ਫੇ
ਰ ਧਨੀ ਕਹਾ ਸੁਭ ਦੌਲਤ ਲੇ ਵਹੁ ਮੇਰੇ ਕੋ ਮਤ ਲੇ ਜਾਵੋ ਦੂਤਾਂ ਨੇ ਕਹਾ ਰੇ ਬੋਧੇ ਇਸ
ਲਖਮੀ ਸਾਥ ਤੇ ਹਮਾਰਾ ਕਾਮ ਕੁਛ ਨਹੀ ਅਰ ਸਾਰੀ ਪ੍ਰਿਥਵੀ ਕਾ ਰਾਜ ਭੀ ਹਮਾਰੇ
ਕਿਸੇ ਕਾਮ ਨਹੀ ਹਮਾਰਾ ਤੋ ਤੇਰੇ ਕੋ ਪਕੜ ਲੇ ਜਾਨੇ ਕਾ ਕਾਮ ਹੈ ਤੌ ਧਨੀ ਨੇ ਕਹਾ ਸੁਨੋ
ਪਰਮੇਸਰ ਕੇ ਵਾਸਤੇ ਇਸ ਲਖਮੀ ਸਾਥ ਦੋ ਚਾਰ ਬਾਤਾਂ ਕਰ ਲੇਨੇ ਦੇਵੋ ਪੀਛੇ ਲੇਜਾ
ਵੋ ਦੂਤਾਂ ਨੇ ਉਸ ਧਨ ਕੇ ਪਾਸ ਜਾਇ ਖੜਾ ਕੀਆ ਧਨੀ ਨੇ ਕਹਾ ਹੇ ਲਛਮੀ ਤੁਝਕੋ
ਮੈਨੇ ਅਤ ਸਨੇਹ ਸੇ ਰਖਤਾ ਰਹਾ ਕਿਸੀ ਦਿਨ ਮੇਰੇ ਕਾਮ ਆਵੇਗੀ ਸੋ ਮੇਰੀ ਸਹਾ
ਇਤਾ ਕਰ ਮੈਨੇ ਤੁਝਕੋ ਬਡੀ ਪਿਆਰੀ ਕਰ ਜਾਨਦਾ ਥਾ ਖਰਚ ਨਹੀ ਕਰਦਾ ਸੀ ਸੋ
ਨਿਖੁਟੇ ਨਹੀ ਮੈਂ ਤੇਰੀ ਰਖਵਾਲੀ ਕਰਦੇ ਇਸ ਦੇਹੀ ਕੋ ਭੀ ਸੁਕਾਇਆ ਦਿਨਰਾ
ਤ ਸੇਵਾ ਤੇਰੀ ਹੀ ਕਰਦਾ ਰਿਹਾ ਰਜਕੇ ਖਾਧਾ ਪੇਧਾ ਭੀ ਨਹੀ ਅੰਤ ਕੋ ਮੇਰੇ ਕੋ ਛੁਡਾ
ਵੇਗੀ ਜਿਤਨਾ ਚਿਰ ਮੈਂ ਜੀਵਿਆ ਤੇਰੇ ਅਰਥ ਹੀ ਦੇਹ ਸੁਕਾਈ ਸਭ ਟੋਲੇ ਤੂੰ

Sri Satguru Jagjit Singh Ji eLibrary NamdhariElibrary@gmail.com

ਤੁਝਕੋ ਪਿਆਰੀ ਕਰਕੇ ਰਖਦਾ ਰਿਹਾ ਹੈਂ ਹੇਰਗੁਣਤੇ ਸਭ ਰਹੇ ਚਾਰ ਕਦਮ ਮੇਰੇ ਸ
ਥ ਪਹੁਚਾਵਣ ਤੇਰਲ ਮੇਰੇ ਕੋ ਛਡਾਇ ਨਹੀ ਸਕਤੀ ਏਹ ਬਾਰਤਾ ਸੁਣ ਲਛ
ਮੀ ਬੋਲੀ ਹੇ ਪਾਪੀ ਜਿਸ ਤਰਾਂ ਪ੍ਰਿਥਵੀ ਖੋਦ ਕਰਕੇ ਮੇਰੇ ਕੋ ਤੈਨੇ ਗਾਡਿਆ ਹੈ ਤਿ
ਸੀ ਤਰਾਂ ਮੈਂ ਤੁਝਕੋ ਨਰਕ ਮੇ ਪਾਵੇਂਗੀ ਹੇ ਦੁਸਟ ਤੈਨੇ ਮੇਰੇ ਕੋ ਕਿਸੀ ਮਿਤ੍ਰ ਕੇ
ਅਰਥ ਨਾ ਕਿਸੀ ਤੀਰਥ ਯਾਤ੍ਰਾ ਮੇ ਨਾਂ ਕਿਸੀ ਸੰਤ ਸੇਵਾ ਮੇ ਨਾ ਕੋਈ ਖੂਹਾ ਬਾ
ਲੀ ਤਾਲਾਵ ਬਾਗ ਬਨਾਇਆ ਹੈ ਨਾ ਕਿਸੀ ਅਤਿਥ ਕੋ ਸੀਤ ਧੂਮ ਨਿਵਾਰਣ ਕ
ਰਨੇ ਕੋ ਬਸਤ੍ਰ ਬਨਾਇ ਦੀਏ ਕਿਸੀ ਧਰਮ ਕੇ ਮਾਰਗ ਮੈਂ ਮੁਝ ਕੋ ਨਹੀ ਖਰਚ ਕੀ
ਆ ਤੈਨੇ ਪਰਉਪਕਾਰ ਨਹੀ ਕੀਆ ਕਿਸੀ ਸਨਬੰਧੀ ਕੋ ਮੇਰੇ ਕਰਕੇ ਸੁਖ ਦਿਤ
ਨਹੀ ਨਾ ਪਰਮੇਸਰ ਦਾ ਜਸ ਕੰਨੀ ਸੁਣਿਆ ਮੁਖੋਂ ਗੋਬਿੰਦ ਨਾਮ ਭੀ ਨਹੀ ਲੀਆ
ਹੇ ਪਾਪੀ ਮੇਰੇ ਹੁੰਦਿਆਂ ਤੈਨੇ ਮਨ ਭਾਵਦੇ ਪਦਾਰਥ ਭੀ ਨਹੀ ਖਾਧੇ ਪੀਤੇ ਪਾਹਿਨੇ
ਇਸ ਜੀਅ ਜੈਸਾ ਪਰਾਹੁਣਾਂ ਹੋਰ ਕੋਈ ਨਹੀ ਇਸ ਕੋ ਭੀ ਤੂੰ ਤਰਸਾਵਦਾ ਰਿਹਾ ਹੈਂ
ਹੇ ਅਭਾਗੀ ਮੈਂ ਕਿਆ ਕਰਾਂ ਮੇਰੇ ਹੁੰਦਿਆ ਕੋਈ ਸੁਭ ਕਰਮ ਕਰਦਾ ਕਿਸੀ ਧੀ
ਆਂ ਭੈਣਾ ਕੇ ਅਰਥ ਖਰਚ ਕਰਦਾ ਸੰਸਾਰ ਵਿਖੇ ਭੀ ਸੋਭਾ ਲੈਤਾ ਤੌਂ ਭੀ ਆਜ ਕੇ
ਦਿਨ ਬਾਜੀਦਾਂ ਕੇ ਬਜਤੇ ਪਾਰਬ੍ਰਹਮ ਕੇ ਪਾਸ ਮੈ ਤੁਝ ਕੋ ਲੇ ਜਾਤੀ ਬੈਕੁੰਠ ਬਾਸੀ ਤੁ
ਝਕੋਂ ਕਰਦੀ ਸੁਣ ਹੇ ਪਾਪੀ ਦਈ ਕੇ ਮਾਰੇ ਇਸ ਆਪਣੇ ਮਨ ਕੋਂ ਭੀ ਸੁਖੀ ਨਹੀ ਕੀ
ਆ ਛਾਦਨ ਭੋਜਨ ਕਰਕੇ ਤੇ ਨਾ ਕਿਸੇ ਕੋ ਛਾਦਨ ਭੋਜਨ ਦੇ ਸਾਕਿਆ ਹੇ ਪਾਪੀ ਜਿ
ਸ ਜਿਸ ਜੂਨ ਮੇ ਤੂੰ ਜਾਵੇਂਗੀ ਤਹਾਂ ਦਾਲਿਦ੍ਰੀ ਹੀ ਰਹਾ ਕਰੇਗਾ ਓਹ ਧਨੀ ਜੈਸਾ ਸੀ ਤੈ
ਸਾ ਹੁ ਪਕੜ ਗਿਆ ਜਮ ਗਣ ਉਸ ਕੋ ਮਾਰਤੇ ਪੀਟਤੇ ਧਰਮ ਰਾਜ ਕੇ ਪਾਸ ਲੇਗ
ਏ ਧਰਮ ਰਾਜ ਨੇ ਉਸ ਕੋ ਅੰਧ ਘੋਰ ਨਰਕ ਮੇ ਸੁਟਾਇ ਦਿਤਾ ਏਹੁ ਬਾਰਤਾ ਸੁਣਕੇ
ਬਣ ਭੈ ਭੀਤ ਹੋਇਆ ਕਹਾ ਹੇ ਗੁਰੂ ਜੀ ਮੇਰੇ ਪਰ ਕਿਰਪਾ ਕਰਹੁ ਗੁਰੂ ਜੀ ਕਹਾ ਧ
ਰਮਸਾਲ ਬਨਾਇ ਕਰ ਆਏ ਸੰਤ ਕੀ ਸੇਵਾ ਕਰ ਭੁਖੇ ਕਉ ਅੰਨ ਨੰਗੇ ਕੋ ਕਪੜ
ਦੇਹ ਮਿਠਾ ਬੋਲਿਆ ਕਰ ਅਭਿਮਾਨ ਕਰੀ ਨਹੀ ਨੰਮ੍ਰ ਹੋਇ ਕਰ ਸੇਵਾ ਕਰੀ ਗੋਬਿੰ
ਦ ਕਾ ਨਾਮ ਜਪਹੁ ਭੀ ਸੁਨਹੁ ਭੀ ਧਰਮ ਦੀ ਕਿਰਤ ਕਰਨੀ ਜੋ ਲਾਭ ਹੋਵੇ ਤਿਸ ਕਾ
ਦਸਵਾਹਿਸਾ ਪਰਮੇਸਰ ਨਮਿਤ ਦੇਣਾ ਤੇਰੀ ਕਾਲਿਆਣ ਹੋਇਗੀ ਏਹੁ ਮਾਇ
ਆ ਮੋਹਨੀ ਹੈ ਜਿਸ ਨੇ ਇਸ ਕੋ ਮੇਰੀ ਜਾਣ ਕੇ ਸੰਚੀ ਹੈ ਤਿਸ ਦੇ ਅੰਤ ਨੂੰ ਸਹਾਇਕ ਨ
ਹੀ ਹੁੰਦੀ ਏਹ ਛਲ ਰੂਪ ਹੈ ਜੀ ਅਜੀਤ ਕੀ ਪਾਲਨਾ ਭੀ ਇਸੀ ਕਰ ਹੁੰਦੀ ਹੈ ਇਸ ਕੋ
ਪਰਮੇਸਰ ਦੀ ਜਾਣ ਕੇ ਮੋਹ ਨ ਕਰੇ ਪਰਮੇਸਰ ਅਰਥ ਖਰਚੇ ਤੌਂ ਹੀ ਭਲੀ ਹੈ।

Sri Satguru Jagjit Singh Ji eLibrary NamdhariElibrary@gmail.com

॥ਅਗੇ ਸਾਖੀ ਇਕ ਬਘਿਆੜ੍ਹਦੇਪਰਥਾਇ॥

ਗੁਰੂਜੀ ਸਮੁੰਦਰਕੇ ਕਨਾਰੇਪੁਰ ਬੈਠੇਥੇ ਮਰਦਾਨਾ ਸਬਦ ਗਾਂਵਦਾਸੀ ਦੂਰਪਰੇ
ਇਕੀ ਮਿਰਤਕਪੜ੍ਹਾਥਾ ਇਕ ਬਘਿਆੜ੍ਹ ਭੁਖਾ ਆਇਆ ਉਸਮਿਰਤਕਕੋਕੀਸੂੰ
ਘਕਰ ਚਲਦਾਹਿਹਾ ਰਸਤੇ ਵਿਚੋ ਫੇਰ ਮੁੜ੍ਹਿਆ ਮਿਰਤਕ ਕੇ ਹਾਥ ਪਾਂਵ ਸੂੰਘਕ
ਰ ਚਲਾਗਿਆ ਫੇਰਮੁੜ੍ਹਕੇ ਰਿਦਾ ਮਸਤਕ ਸੂੰਘਕੇ ਮੁੜ੍ਹਗਿਆ ਮਰਦਾਨੇਪੁਛਿ
ਆ ਗੁਰੂਜੀ ਏਹ ਬਘਿਆੜ੍ਹ ਭੁਖਾ ਮਿਰਤਕ ਸੂੰਘਕੇ ਉਠਗਿਆ ਹੈ ਸ੍ਰੀਗੁਰੂ
ਜੀ ਸਰਬ ਸਾਮਰਥਨੇ ਉਸ ਬਘਿਆੜ੍ਹਕੋ ਬੁਲਾਇਕੇ ਪੂਛਾ ਤੂੰ ਖੁਧਿਆਰਥੀ
ਹੈ ਮਿਰਤਕਕੋ ਸੂੰਘਕੇ ਛੋੜ੍ਹ ਚਲਿਆ ਹੈ ਬਘਿਆੜ੍ਹ ਕਹਾ ਆਪਕੇ ਦਰਸਨ
ਕਾ ਪਰਤਾਪ ਮੇਰਾ ਰਿਦਾ ਸੁਧ ਹੋਇਆ ਹੈ ਮੈ ਇਸਕੇ ਸਭ ਅੰਗ ਸੂੰਘੇ ਹੈ ਸੋ ਕਿ
ਸੇ ਅੰਗਾ ਵਿਚੋ ਸੁਭ ਵਾਸਨਾਂ ਨਹੀ ਆਈ ਸੰਤਾ ਗੁਰਾ ਅਗੇ ਮਥਾ ਇਸਕਾ ਨਹੀ
ਨਿਵਿਆ ਰਸਨਾ ਕਰ ਪਰਮੇਸਰ ਕਾ ਜਸ ਨਹੀ ਕਹਾ ਸ੍ਰਵਨਾ ਕਰ ਸੁਣਿਆ ਨ
ਹੀ ਹਥਾ ਕਰ ਕਿਸੇ ਸੰਤ ਕੀ ਗੁਰਾਂ ਕੀ ਸੇਵਾ ਨਹੀ ਕਰੀ ਰਿਦੇ ਕਰ ਪਰਉਪਕਾਰ
ਕਿਸੀ ਕਾ ਭਲਾ ਨਹੀ ਚਿਤਾਵਿਆ ਪੈਰਾ ਕਰ ਤੁਰਕੇ ਕੁਰਾਵਤੇ ਮੰਦਿਰ ਸੰਤ ਦੁਆ
ਰੇ ਤੁਰਕੇ ਨਹੀ ਗਇਆ ਇਸਕੇ ਮਾਸ ਖਾਣੇ ਕਰ ਮੈ ਅਧੋਗਤ ਪ੍ਰਾਪਤ ਹੋਂਦਾ ਹਾਂ
ਇਸੀ ਕਰ ਭੁਖਕੇ ਧੋਖੇ ਮਰਨਾ ਹਛਾ ਹੈ ਇਹੁ ਮਾਂਸ ਖਾਣਾ ਹਛਾ ਨਹੀ ਓਹ ਬ
ਘਿਆੜ੍ਹ ਕੀ ਉਸ ਮਿਰਤਕ ਕੀ ਕਲਿਆਣ ਹੋਇ ਗਈ ਗੁਰੂਜੀ ਕਹੈ ਮਰ
ਦਾਨਾ ਜੋ ਸਤਸੰਗ ਨਹੀ ਕਰਦੇ ਦੇਹ ਧਾਰਕੇ ਸੋ ਨਿਸਫਲ ਹੈਂ ਮਾਨੁਖ ਦੇਹ ਭ
ਗਵੰਤ ਨੇ ਦਿਤੀ ਹੈ ਸੋ ਪਰਉਪਕਾਰ ਵਾਸਤੇ ਤੇ ਸਤਸੰਗ ਕਰਨੇ ਕੇ ਨਾਮ ਜਪਨੇ ਕੇ
ਪਰਉਪਕਾਰ ਕੀਏ ਤੇ ਦੇਹੀ ਸੁਫਲ ਹੋਂਦੀ ਹੈ ਸਤਸੰਗ ਕਰ ਪਵਿਤ੍ਰ ਹੋਵੀਦਾ ਹੈ ਨਾਮ
ਕੇ ਪਰਤਾਪ ਤੇ ਸਦਗਤੀ ਪ੍ਰਾਪਤ ਹੋਂਦੀ ਹੈ ਮਰਦਾਨੇ ਗੁਰੂਜੀ ਅਗੇ ਮਥਾ ਟੇਕਿਆ

॥ਆਗੈ ਸਾਖੀ ਹਾਬੂਸਹਰਕੀ ਚਲੀ ਹੈ॥

ਤਾ ਗੁਰੂਜੀ ਕਹਾ ਚਲੋ ਮਰਦਾਨਾ ਹੁਣ ਪੰਜਾਬ ਧਰਤੀ ਕੋ ਚਲੀਏ ਮਰਦਾਨੇ ਕ
ਹਾ ਅਸਮਾਨ ਸਰੋਵਰ ਨਹੀ ਡਿਠਾ ਬਾਬੇ ਕਹਾ ਚਲੋ ਭਾਈ ਬਾਲਾ ਮਰਦਾਨਾ ਸਮੁੰ
ਦਰ ਕੇ ਕਨਾਰੇ ਪਰ ਖੜ੍ਹੇ ਹੋਏ ਕਹਾ ਮੇਰੇ ਪਿਛੇ ਪਿਛੇ ਵਾਹੁਗੁਰੂ ਵਾਹੁਗੁਰੂ ਆਖਦੇ
ਆਵੋ ਗੁਰੂਜੀ ਸਮੁੰਦਰ ਉਤੇ ਧਰਤੀ ਦੀ ਤਰਾਂ ਚਲੇ ਜਾਵੈ ਮਗਰ ਬਾਲਾ ਮਰਦਾ
ਨਾ ਭੀ ਚਲੇ ਜਾਵੈ ਮਰਦਾਨੇ ਦਿਲ ਵਿਚ ਵੀਚਾਰ ਕੀਤਾ ਗੁਰੂਜੀ ਸੋਹੰ ਸੋਹੰ ਜਪਤੇ
ਹੈਨ ਮਰਦਾਨਾ ਭੀ ਸੋਹੰ ਸੋਹੰ ਲਗਾ ਕਹਨ ਲਗਾ ਗੋਤੇ ਖਾਵਨ ਗੁਰੂਜੀ ਕਹਾ ਮ

Sri Satguru Jagjit Singh Ji eLibrary NamdhariElibrary@gmail.com

ਰਦਾਨਾ ਗੁਰੂਕੀਕਰਨੀਵੱਲ ਨਹੀਦੇਖਣਾਂ ਜੋਗੁਰੂਕਹੈ ਸੋਕਰਨਾ ਮਰਦਾਨਾ ਵਾਹੁ
ਗੁਰੂ ਕਹਿਣਲਗਾ ਸਮੁੰਦਰ ਤੇਲਗਾਹੂਰਨ ਮਾਨਸਰੋਵਰਪਰਜਾਇ ਦਰਸਨ
ਕੀਆ ਬਡਾਸੁੰਦਰ ਦਿਵ ਅਸਥਾਨ ਹੈਸ ਵਹਾਂ ਰਹਿਦੇਹੈਨ ਮੋਤੀਆਂਦੀਚੋਗਚੁ
ਗਦੇਹਨ ਦਰਸਨਕਰਕੇ ਮਰਦਾਨੇਕਹਾ ਧੰਨਗੁਰੂਜੀਤੁਸਾਡੀਕਿਰਪਾਕਰਕੇ
ਹ ਅਸਥਾਨ ਅਸਾਂਡਿਠੇਹੈਨ ਗੁਰੂਜੀਕਹਾ ਅਖੀਆਂਮੀਟ ਜਾਂਮੀਟਕੇਖੋ
ਲੀਆਂ ਤਾਕਿਆਦੇਖਨਹਾਰੂ ਸਾਹਿਰਵਿਚ ਬੈਠੇਹਾਂ ਉਥੋਦਾ ਰਾਜਾ ਜੋਗੀਦਾਸਿ
ਖਸੀ ਓਹਜੋਗੀ ਸਰੇਵੜਾਸੀ ਓਹਆਪਨੂੰਪਰਮੇਸਰ ਕਹਾਵਦਾਸੀ ਉਸਸਰੇ
ਵੜੇਪਾਸੋਮੀਹਮੰਗਨਰਾਜਾ ਪਰਜਾ ਕਠੇ ਹੋਇਕੇ ਤਾਂ ਓਹਜੰਤ੍ਰਮੰਤ੍ਰ ਕਰਮੀਹ
ਵਰਸਾਵਦਾਸੀ ਕੋਈਪੁਤ੍ਰਮੰਗੇਤਾਂਪੁਤ੍ਰਭੀਦੇਵੈ ਹੋਰਜੋਕਾਮਨਾਕਰਦੇ ਸਨਸੋ
ਕ ਕਾਮਨਾਂ ਪੂਰਨਕਰਦਾਸੀ ਸਭਲੋਕਉਸਨੂੰਪੂਜਦੇਪਰਮੇਸਰਨੂੰਕੋਈਨਹੀ
ਜਾਣਦਾਸੀ ਗੁਰੂਜੀ ਉਥੇ ਜਾਇਕਰ ਪਰਮੇਸਰਦੇਗੁਣਗਾਵਣਲਗੇ ਤਾਂ
ਰਾਜਾਨੇਪਰਜਾ ਸਮੇਤ ਆਇਮਥਾਟੇਕਿਆ ਗੁਰੂਜੀਕਹਾਤੁਸੀਪਰਮੇਸ
ਰਦਾਨਾਮਕਿਉਂਨਹੀਲੈਂਦੇ ਉਨਾਂਕਹਾ ਸਾਡਾਗੁਰੂਆਖਦਾਹੈ ਮੇਰੇਬਿਨਾਹੋਰਪ
ਰਮੇਸਰਕੋਈਨਹੀ ਜੈਸੇ ਬੀਜਸੇਬਿਰਛਹੋਤਾਹੈ ਘਾਸਤੇਘਾਸ ਮਾਨੁਖਤੇਮ
ਨਖਹੋਤਾਹੈ ਅਸੀਪੂਜਾਜੋਗੀਦੀ ਕਰਦੇਹਾਂ ਜੋਸਾਡੀਕਾਮਨਾਹੁੰਦੀਹੈ ਸੋਦੇਦਾ
ਹੈ ਏਹਸੁਣਕੇ ਗੁਰੂਜੀਨੇ ਜੋਗੀਦੀਕਲਾ ਸਾਰੀਖੈਂਚਲੀਤੀ ਮੀਹਬਰਸਣਤੇ
ਰਹਿਗਿਆ ਸਭਲੋਕਉਥੋਦੇ ਪਾਣੀਬਿਨਾਂ ਦੁਖੀਹੋਏ ਮੀਹਦੇਪਾਣੀਨਾਲਸ
ਭੇਕਾਰਜ ਉਥੇਸਰਦੇਸਨ ਮੀਹਦਾਪਾਣੀਹੀ ਪੀਂਦੇਹੈਸਨ ਰਾਜਾਪਰਜਾਦੁਖੀ
ਹੋਕੇਜੋਗੀਪਾਸਗਏ ਜੋਗੀ ਬਹੁਤੇਰਾਜਤਨਕੀਤਾ ਬਰਖਾਨਾਹੋਈ ਜੋਗੀਪਾ
ਸੋਨਿਰਾਸਹੋਇਕੇ ਗੁਰੂਜੀਕੀਚਰਨੀਆਇਲਗੇ ਬਾਬੇਜੀਕਹਾ ਹੇਰਾਜਾਮੀ
ਹ ਤੈਬਰਸੇਗਾ ਸਤਿਨਾਮੁਕਾ ਜਾਪਜਪੋ ਕੜਾਹਪ੍ਰਸਾਦਕਰੋ ਅਰਦਾਸਕਰੋ
ਜੋਗੀਦੀਮੰਨਤਾਛਡੋ ਪਰਮੇਸਰਦਾ ਜਾਪਜਪੋ ਮੀਹਬਰਸੇਗਾ ਰਾਜਾਪਰ
ਜਾਨੇਤਿਵੇਂਹੀਕੀਤਾ ਕੜਾਹਕਰਕੇਅਰਦਾਸਕੀਤੀ ਬੜੀਬਰਖਾਹੋਈ ਓਹਜੋ
ਗੀਭੀਗੁਰੂਕਾਸਿਖਹੋਇਆ ਸਭਲੋਕਸਿਖਹੋਏ ਗੁਰੂਗੁਰੂਲਗੇਜਪਣ
ਉਨਾਂਲੋਕਾਂ ਕਹਾ ਗੁਰੂਜੀ ਤੁਸੀਇਥੇਹੀਰਹੋ ਗੁਰੂਜੀਕਹਾ ਸਦੀਵਬਾਣੀਨਾਲ
ਪਿਆਰਕਰੋ ਜਦਕਾਮਨਾਹੋਵੇ ਕੜਾਹਪ੍ਰਸਾਦਕਰੋ ਅਰਦਾਸਕਰੋਖੜੇਹੋਕੇ
ਰਇਕਮਨਹੋਕੇ ਮਥਾਟੇਕਣਾ ਤੁਹਾਡੀਕਾਮਨਾ ਸਭਪੂਰੀਵਾਹਗੁਰੂਕਰੇਗਾ

Sri Satguru Jagjit Singh Ji eLibrary NamdhariElibrary@gmail.com

ਗੁਰੂਜੀਮਾਤਾਪਿਤਾਕੇ ਹਿਤ ਸਬਦ ਵਡਹੰਸਮੇ ਕਹਾ  ਅਮਲੀਅਮਲਨਅੰਬੜੈ
ਮਛੀਨੀਰਨਾਹੋਇ ਜੋਰਤੇਸਣੁਆਪਣੇ ਤਿਨਭਾਵੈਸਭੁਕੋਇ ੧ ਹਉਵਾਰੀਵੰਞਾਂਖੰ
ਨੀਐਵੰਞਾ ਤਉਸਾਹਿਬਕੇਨਾਵੈ  ਏਹੁਸਾਰਾਸਬਦਪੜ੍ਹਿਆ  ਤਾਂਪਿਤਾਕਾਲੂਨੇ
ਕਹਿਆ ਹੇਨਾਨਕਜੀ ਤੁਸੀ ਫਕੀਰੀਵੇਸਛਡੋ ਗ੍ਰਹਸਤੀਆਂਦਾ ਵੇਸਕਰੋ ਨਵੇ
ਕਪੜੇਪਾਹਿਨੋ ਇਸਨਾਨਕਰੋ ਤਿਲਕਲਗਾਇਆਕਰੋ ਸਿਧੇਮਾਰਗਚਲੋ
ਤਾਂਗੁਰੂਜੀਕਹਾ ਪਿਤਾਜੀ ਤੁਸੀਜਾਣਦੇਹੋ ਸ੍ਰੀਪਰਮੇਸਰਜੀਕੇਅਰਾਧਣੇਂਕੀਗ
ਤ ਤਾਂਕਾਲੂਨੇਕਹਾ ਬੇਟਾਮੈਨਹੀਜਾਂਣਦਾ ਤਾਂਗੁਰੂਜੀਸਬਦਕਹਾ  ਕੁੰਗੂਕੀਕ
ਇਆਂਰਤਨਾਕੀਲਲਤਾ ਅਗਰਵਾਸਤਨਸਾਸ ਅਠਸਠਤੀਰਥਕਾਮੁਖਿ
ਕਾ ਤਿਤੁਘਟਿਮਤਿਵਿਗਾਸ ਓਤੁਮਤੀਸਾਲਾਹਣਾ ਸਚਨਾਮੁਗੁਣਤਾਸ ੧ ਤਾਂ
ਕਾਲੂਕਹਿਆ ਇਕਸਿੱਧ ਪੀਰਹੈਨ ਉਨਾਨੂੰਸਭੁਸੰਸਾਰਜਾਣਦਾਹੈ ਉਨਾਅਗੇ
ਪੂਜਾਚੜ੍ਹਦੀਹੈ ਲੰਗਰਲਗਾਦੇਹੈਨ ਸੁਖੀਗ੍ਰਹਿਏਦੇਹੈਨ ਉਨਾਪਿਛੇਸੰਸਾਰਛੁਟੇਗ
ਯਾਨਹੀਛੁਟੇਗਾ ਉਨਾਨੂੰਪਰਮੇਸਰਨਾਲਭਾਉ ਹੋਵੇਗਾ ਯਾਨਹੀਹੋਵੇਗਾ  ਤਾਂਗੁ
ਰੂਜੀਕਹਾ  ਪੂਜਲਗੈਪੀਰਆਖੀਐ ਸਭੁਮਿਲੈਸੰਸਾਰ  ਨਾਉਸਦਾਏਆਪਣਾ
ਹੋਵੈਸਿਧੁਸੁਮਾਰ ਜਾਂਪਤਿਲੇਖੈਨਾਪਵੈ ਤਾਸਭਪੂਜਖੁਆਰ ੨ ਕਾਲੂਪੁਛਿਆ
ਓਹ ਵਸਤੁਕੌਣਹੈ ਜਿਸਕਰਕੇਸੰਸਾਰਤੇਛੁਟੀਐ ਕਿਵੇਂ ਇਸਦਾਰਹਿਆਵੇਪਰ
ਮੇਸਰਨਾਲ ਸੰਸਰਨਾਲਭੀ  ਗੁਰੂਜੀਕਹਾ  ਜਿਨਕਉਸਤਗੁਰਥਾਪਿਆ ਤਿਨ
ਮੇਟਿਨਸਕੈਕੋਇ ਉਨਾਅੰਦਰਨਾਮਨਿਧਾਨਹੈ ਨਾਮੋਪਰਗਟਹੋਇ  ਨਾਉਪੂਜੀਐ
ਨਾਉਮੰਨੀਐ ਅਖੰਡੁਸਦਾਸਚੁਸੋਇ ੩ ਫੇਰਕਾਲੂਕਹਾ ਜੇਹੜੇਨਾਮਨਹੀਸਿਮ
ਰਦੇ ਉਨਾਦੀਉਮਰ ਕਿਰਤਕਰਦਿਆਂ ਸੰਸਾਰਮੇ ਗੁਜਰਗਈ ਉਨਾਂਦਾ ਦਰਗਾਹ
ਮੇਕਿਆ ਹਾਲਹੋਵੇਗਾ  ਗੁਰੂਜੀਕਹਾ  ਖੇਤੁਖੇਹਰਲਾਈਐ ਤਾਜੀਉਕੇਹਾਹੋ
ਇ ਜਲੀਆਂ ਸਭਿਸਿਆਣਪਾਂ ਉਠੀਚਲਿਆਰੋਇ  ਨਾਨਕਨਾਮਵਿਸਾਰਿਐ
ਦਰਗਇਆਂਕਿਆਹੋਇ  ਪਿਤਾਜੀ ਜਿਨੰਨਾਮਨਹੀਜਪਿਆ ਤਿਨਾਨੂੰ ਅਗੇਢੋ
ਈਨਹੀਹੈ ਤਾਂਕਾਲੂਕਹਿਆ ਬਚਠੀਕਹੈ ਪਰਹੇਬੇਟਾ ਤੂੰਮਹਾਪੁਰਖਹੈ ਤੇਅਸਾ
ਤੈਨੂੰਜਾਤਾਨਾਹੀ ਪਰਬਚਾਂ ਸਾਡਾ ਕਿਆਹਾਲਹੋਵੈਗਾ ਤੇਅਸਾਪਰਮੇਸਰਦਾਨਾਮ
ਕਦੇਨਹੀਲੀਤਾ  ਤਾਂਗੁਰੂਜੀਦੇਮੁਖਤੇ ਸਹਿਜਸੁਭਾਵਤੇ ਨਿਕਲੀ ਹੇਪਿਤਾਜੀ
ਜੋਸਾਡਾਹਾਲ ਸੋਤੁਹਾਡਾਹਾਲ ਏਹਸੁਣਕੇ ਕਾਲੂਨੇ ਗੁਰੂਜੀਅਗੇਮਥਾਟੇਕਿਆ
ਤੇਗੁਰੂਜੀ ਮਾਤਾਪਿਤਾਉਪਰਦਇਆਲਹੋਏ ਲਗੇ ਵਾਹਗੁਰੂ ਵਾਹਗੁਰੂ ਜਪਣ

Sri Satguru Jagjit Singh Ji eLibrary NamdhariElibrary@gmail.com

ਬਾਬਾਜੀ ਕਰਤਾਰਪੁਰ ਵਿਚ ਉਦਾਸੀ ਭੇਖ ਉਤਾਰਕੇ ਸੰਸਾਰੀ ਕਪੜੇ ਪਹਿਨ ਬੈਠੇ
ਪਿਤਾ ਦੀ ਆਗਿਆ ਮੰਨਕਰ ਮੰਜੀ ਬੈਠਕੇ ਸਿਖਾਂ ਨੂੰ ਦਰਸਨ ਦੇਵਨ ਤੇ ਬਾਣੀ
ਉਚਰੀਏ ਜੋ ਸਿਖ ਬਾਣੀ ਸੁਣੇ ਉਸਦੇ ਮਨ ਵਿਚ ਗਿਆਨ ਦਾ ਉਜਾਲਾ ਹੋਵੇ ਤੇ ਪ
ਰਮੇਸਰ ਦੀ ਪ੍ਰੀਤ ਵਧਦੀ ਜਾਵੇ ਸਵੇਰੇ ਜਪ ਪੜਨਾ ਸੰਧਿਆ ਕੋ ਸੋਦਰ ਪੜਨਾ ਸ
ਵਾ ਪਹਿਰ ਦਿਨ ਚੜੇ ਆਰਤੀ ਗਾਵਨ ਆਰਤੀ ਸੁਣਕੇ ਪ੍ਰਸਾਦ ਵਰਤੇ ਸੋਦਰ ਸੁਣਕੇ
ਦੇਗ ਵਰਤੇ ਸਾਧਸੰਗਤ ਉਥੇ ਕਠੀ ਹੋਵੇ ਅਠੇ ਪਹਿਰ ਗਿਆਨ ਚਰਚਾ ਹੋਦੀ ਰਹੇ
ਗੁਰੂ ਜੀ ਕੇ ਮਾਤਾ ਪਿਤਾ ਸਚਖੰਡ ਮੇਂ ਜਾਇ ਬਸੇ ਨਾਮ ਜਪਕੇ ਪਰਮਪਦ ਕੇ ਅ
ਧਕਾਰੀ ਭਏ ਇਕ ਵਾਰੀ ਗੁਰੂ ਜੀ ਕੇ ਹਜੂਰ ਸਿਧ ਆਏ ਚਰਚਾ ਬਹੁਤ ਹੋਈ
ਸਿਧਾਂ ਨੇ ਕਹਾ ਗੁਰੂ ਜੀ ਜਗਤ ਕੋ ਕਰਾਮਾਤਾਂ ਦਿਖਾਈਆਂ ਹੈਂਨ ਸਾਨੂੰ ਭੀ ਦਿਖਾਓ ਗੁ
ਰੂ ਜੀ ਕਹਾ ਕਰਾਮਾਤ ਸਭ ਨਿਰੰਕਾਰ ਮੇਂ ਹੈਨ ਸਿਧਾਂ ਨੇ ਕਹਾ ਅਸੀਂ ਲੁਕਨੇ ਹਾਂ ਤੁਸੀ
ਲਭੋ ਫੇਰ ਤੁਸਾ ਲੁਕਣਾ ਅਸੀਂ ਲਭਾਂਗੇ ਜਿਤਨੇ ਸਿਧ ਹੈਸਨ ਸਭ ਲੁਕੇ ਜਹਾਂ ਜ
ਹਾਂ ਲੁਕੇ ਹੈਸਨ ਤਹਾਂ ਤੇ ਪਕੜ ਮਗਾਏ ਮਹਾਰਾਜ ਨੇ ਫੇਰ ਸਿਧ ਕੋਈ ਉਡਿਆ
ਆਕਾਸ ਕੋ ਅਗਨੀ ਤੇ ਚੜ ਬੈਠਾ ਪਥਰਾਂ ਦੀ ਬਰਖਾ ਕੀਤੀ ਓਨੇ ਕੋਈ ਸੇਰ
ਕੋਈ ਬਘਿਆੜ ਐਸੇ ਐਸੇ ਬਿਤਰਾਂ ਦੇ ਰੂਪ ਬਣੇ ਗੁਰੂ ਜੀ ਕਹਾ ਭਾਈ ਬਾਲਾ
ਏਹ ਲਾਠੀ ਲੈ ਰਾਮਕਾਰ ਅਸਾਂ ਸਭਨਾਂ ਦੇ ਉਦਾਲੇ ਕਰਦੇ ਬਾਲੇ ਰਾਮਕਾਰ ਕਢੀ
ਉਨਾਂ ਦਾ ਬਲ ਬਾਹਰ ਹੀ ਦਿਖਾਵਨ ਕਾਰ ਦੇ ਅੰਦਰ ਕੋਈ ਨਾ ਆਇਆ ਸਭ ਹਾ
ਰ ਗਏ ਹਾਰਕੇ ਮਥਾ ਟੇਕਿਓਨੇ ਗੁਰੂ ਜੀ ਕਹਾ ਮੈ ਲੁਕਨਾ ਹਾਂ ਮੈਨੂੰ ਲਭੋ ਜੇਕਰ ਤੁਸੀ
ਨਾ ਲਭ ਸਕੋ ਤਾਂ ਇਕ ਟਕਾ ਰਖਕੇ ਅਰਦਾਸ ਕਰਨੀ ਮੈ ਹਾਜਰ ਹੋਵਾਂਗਾ
ਤਾਂ ਗੁਰੂ ਜੀ ਦੇਹ ਨੂੰ ਤਤਾਂ ਦੇ ਨਾਲ ਤਤ ਮਿਲਾਇ ਦਿਤੇ ਚੇਤਨ ਪੁਰਖ ਕੋ ਨਿਰੰਕਾਰ
ਕਰਤਾਰ ਮੇ ਲੀਨ ਕੀਆ ਸਿੰਧ ਸਭ ਢੂੰਡ ਰਹੇ ਬਹੁਤਾ ਯਤਨ ਕਰ ਰਹੇ ਕਿਸੇ ਨੇ ਨਾ
ਲਭਿਆ ਬਹੁਤ ਚਿਰ ਤੀਕ ਫੇਰ ਭਾਈ ਬਾਲੇ ਨੂੰ ਕਹਿਓਨੇ ਤੁਸੀ ਲਭੋ ਭਾਈ ਬ
ਾਲੇ ਟਕਾ ਰਖਕੇ ਅਰਦਾਸ ਕੀਤੀ ਗੁਰੂ ਜੀ ਤੁਰਤ ਹੀ ਪਰਤਖ ਹੋਏ ਸਭ ਸਿਧਾਂ ਮ
ਥਾ ਟੇਕਿਆ ਜੈਜੈਕਾਰ ਕੀਤੋਨੇ ਧੰਨ ਨਾਨਕ ਨਿਰੰਕਾਰੀ ਇਕ ਦਿਨ ਬੜੀ ਅੰਧੇ
ਰੀ ਵਗੀ ਝਖੜ ਦੇ ਸਬਬ ਕਰਕੇ ਪੰਛੀ ਬਹੁਤ ਮਰੇ ਗੁਰੂ ਜੀ ਦੇਖਕਰ ਬਹੁਤ ਤ
ਰਸ ਕੀਤਾ ਸਤਿਨਾਮ ਨਿਰੰਕਾਰ ਕਹਿਕੇ ਕਹਾ ਪੰਛੀਓ ਤੁਮ ਉਡ ਜਾਓ ਪੰਛੀ ਉਡ
ਗਏ ਪਿਛੋਂ ਗੁਰੂ ਜੀ ਨੇ ਮਨ ਮੇ ਵਿਚਾਰ ਕੀਤਾ ਮੈਂ ਕੌਣ ਕੀਟ ਹਾਂ ਪਰਮੇਸਰ ਦੇ ਭਾਂ
ਣੇ ਨੂੰ ਮੋੜਿਆ ਏਹ ਸਮਝ ਕਰ ਬੜੇ ਦੁਖੀ ਹੋਏ ਆਪਣੇ ਸਰੀਰ ਨੂੰ ਜਲ ਕਟਕੇ

Sri Satguru Jagjit Singh Ji eLibrary NamdhariElibrary@gmail.com

ਪੂਰਨ ਕੀਆ ਸੁਆਸੋਂ ਕੋ ਪੌਣ ਮੇਂ ਮਿਲਾਇਆ ਸਰੀਰ ਕੋ ਬਹੁਤਾ ਖੇਦ ਦੀਆ ਬ
ਤੀ ਸਾਸਨਾ ਦੇਖ ਕੇ ਨਿਰੰਕਾਰ ਜੀ ਪਰਤੱਖ ਹੋਏ ਗੁਰੂ ਨਾਨਕ ਜੀ ਦੇ ਸਰੀਰ ਕੋ ਦੁ
ਸਤੁ ਕੀਤਾ ਕਹਿਆ ਹੇ ਨਾਨਕ ਜੀ ਤੂੰ ਸਰੀਰ ਕੋ ਦੁਖ ਕਿਉ ਦੇਤਾ ਹੈ ਮੇਰੀ ਮਰਜੀ ਹੋ
ਤੀ ਹੈ ਤੇਰੇ ਸਰੀਰ ਕਰ ਕਾਰਜ ਕਰਤਾ ਹੋ ਤੇਰੇ ਵਸ ਕੁਛ ਨਾਹੀ ਜੋ ਮੇਰੀ ਇਛਾ ਹੋਤੀ ਹੈ
ਸੋਈ ਮੈ ਕਰਤਾ ਹੋਂ ਤੂੰ ਸਰੀਰ ਕੋ ਦੁਖ ਨਾ ਦੇਹ ਏਹੁ ਦੁਖ ਮੇਰੇ ਸਰੀਰ ਕੋ ਹੋਤਾ ਹੈ ਤਬ
ਬੇ ਜੀ ਕਹਾ ਹੇ ਨਿਰੰਕਾਰ ਜੀ ਹੇ ਕਰਤਾ ਪੁਰਖ ਮੇਰੀ ਕਿਆ ਮਜਾਲ ਹੈ ਮੈ ਦੁਖ ਦੇਵੰ
ਮੈ ਕੌਣ ਕੀਟ ਹਾਂ ਤਾ ਨਿਰੰਕਾਰ ਜੀ ਕਹਾ ਹੇ ਨਾਨਕ ਤੇਰੇ ਮੈਂ ਅਰ ਮੇਰੇ ਮੈਂ ਕਛ ਭੇਦ
ਨਹੀ ਜੋ ਕੁਛ ਤੂੰ ਕਰਤਾ ਹੈ ਸੋ ਤੇਰੇ ਪਾਸੋਂ ਕੁ ਨਾਹੀ ਹੋਤਾ ਸਭ ਮੇਰੀ ਪ੍ਰੇਰਨਾ ਤੇ ਹੋਤਾ ਹੈ ਤੇ
ਰ ਕੁਛ ਅਖਤਿਆਰ ਨਾਹੀ ਤੂੰ ਭੈ ਮਤ ਕਰੈ ਜੋ ਕੁਛ ਤੇਰੇ ਪਾਸੇ ਹੁੰਦਾ ਹੈ ਸਭ ਮੈਂ ਕਰਤਾ
ਹੋ ਫੇਰ ਕਰਤਾਰ ਕਾ ਹੁਕਮ ਹੂਆ ਹੇ ਨਾਨਕ ਜੋ ਕੁਛ ਤੂੰ ਕਰੇਗਾ ਮੈ ਮੰਨਾਂਗਾ ਤਿਵੇਂ ਹੀ
ਹੋਵੇਗਾ ਸਿਦਕ ਸਬੂਰੀ ਨਾਮ ਕਾ ਸਿਰੋਪਾਉ ਦੀਆ ਅਰ ਕਹਾ ਹੇ ਨਾਨਕ ਅਬ ਤੀ
ਰਥਾ ਪਰ ਮੇਰੇ ਨਾਮ ਕਾ ਚਕਰ ਫੇਰੋ ਜੋ ਤੇਰੇ ਪੀਛੇ ਲਗੇ ਸੋ ਉਧਰੇਗਾ ਤਬ ਗੁਰੂ ਜੀ ਨੇ
ਕਹਾ ਚਲ ਭਾਈ ਬਾਲਾ ਬਹੁਤੀ ਜੋਗੀ ਉਦਾਸੀ ਤੀਰਥ ਜਾਤ੍ਰਾ ਦੀ ਕਰ ਆਵੀਏ (ਕੁ
ਲਛੇਤ੍ਰ ਮੇਂ ਗਏ) ਬਡੇ ਖਟ ਦਰਸਨ ਕੇ ਮੇਲੇ ਸਭ ਲੋਕ ਕਠੇ ਹੋਏ ਹੈਨ ਸੀ ਸਾਰੀ
ਕੁਛਾ ਗਿਣਤੀ ਨਹੀ ਪਰਣੇ ਕਾ ਰਾਜਾ ਤਿਸ ਦਾ ਪੁਤ੍ਰ ਦੁਸਮਣਾ ਦਾ ਭਜਾਇਆ
ਹੋਇਆ ਉਤ ਸਮੇਂ ਕੁਲਛੇਤ੍ਰ ਮੇਂ ਆਇਆ ਸ੍ਰਿਕਾਰ ਖੇਤ੍ਰ ਕੇ ਮਿਰਗ ਮਾਰ ਲਿਆ
ਇਆ ਉਨਾ ਦੇ ਪਾਸ ਸੰਪਦਾ ਨਹੀ ਸੀ ਉਤ ਸਮੇਂ ਉਹੀ ਭੇਟਾ ਕੀਤਾ ਗੁਰੂ ਨਾਨਕ ਜੀ
ਸਰਬ ਸਾਮਰਥ ਨੇ ਬਾਲੇ ਜੀ ਕੋ ਕਹਾ ਬਾਲਾ ਗ੍ਰਹਿਣ ਪੂਜਣ ਨਹੀ ਆਏ ਸੋਰ
ਭੁਰ ਸਾਲਣ ਦੇਗਾ ਲਿਆਇ ਕੇ ਧਰੋ ਬਾਲੇ ਕਹਾ ਸਤ ਬਚਨ ਚੁਲਾ ਬਣਾਇਕੇ
ਰਮ ਦੇਗੇ ਮੈਂ ਧਰ ਦਿਤਾ ਅਤੇ ਲੋਕ ਉਥੇ ਹੋਮ ਕਰਦੇ ਜਗ ਕਰਦੇ ਨ੍ਹਾਵਦੇ ਦਾਨ
ਕਰਦੇ ਗੁਰੂ ਜੀ ਨੇ ਦੇਗਾ ਧਰ ਦਿਤਾ ਲੋਕ ਧੂੰ ਨਿਕਲਦਾ ਦੇਖ ਕੇ ਸੋਟਾ ਲਕੜੀ
ਹਥਿਆਰ ਲੈਕੇ ਦੌੜੇ ਆਕੇ ਆਖਣ ਲਗੇ ਤੁਮ ਕੌਣ ਹੋ ਜੀ ਅਜ ਕੇ ਦਿਨ ਤੁ
ਰਕ ਭੀ ਤ੍ਰਾਸ ਕਰਦੇ ਹੈਨ ਤੁਮ ਹਿੰਦੂ ਧਰਮ ਹੋ ਸਰ ਕਹੋ ਹਾਂਡੀ ਮੈਂ ਕਿਆ ਧਰਿਆ
ਹੈ ਗੁਰੂ ਜੀ ਕਹਾ ਹਮ ਕੋ ਭੁਖ ਲਗੀ ਥੀ ਹਾਂਡੀ ਧਰੀ ਹੈ ਸੰਨਿਆਸੀ ਕਹੈ ਹਾਂਡੀ
ਮੈਂ ਕਿਆ ਹੈ ਗੁਰੂ ਜੀ ਕਹਾ ਮਾਸ ਹੈ ਉਨਾ ਕਹਾ ਇਧੋਂ ਗ੍ਰਹਣ ਲਗਾ ਹੈ ਤੂੰ ਮਾਸ
ਰੀਧ ਕਰ ਖਾਤਾ ਹੈ ਤਾਂ ਬਾਬੇ ਕਹਾ ਗਿਆਨ ਮੈ ਬਾਤ ਕਰੋ ਤੈਂ ਕਾਹਿਤਾਂ ਹੋ ਸ੍ਰਗਾਨੂੰ ਕ
ਰ ਤੂੰ ਮੈ ਨਹੀ ਕਾਹਿਤਾ ਹੋਰ ਲੋਕਾਂ ਕੇ ਹਟਾਇਕੇ ਏਕ ਸੰਨਿਆਸੀ ਨੇ ਕਹਾ ਗਿਆ

ਨਕੀਬਾਤਕਹੋ ਗੁਰੂਜੀਸਲੋਕਕਹਾ ਪਹਿਲਾਂਮਾਸਹੁੰਨਿੰਮਿਆ ਮਾਸੈਅੰਦ
ਰਵਾਸ ਜੀਉਪਾਇਆਸ ਮੁਹਿਮਿਲਿਆ ਹਡੁਚੰਮਤਨਮਾਸ ਮਾਸਹੁੰਬਾਹਰਕ
ਢਿਆਮੰਮਾਮਾਸਗਿਰਾਸੁ ਮੁਹਿਮਾਸੈਕਾਜੀਭਮਾਸੈਕੀਮਾਸੈਅੰਦਰਸਾਸੁ ਵ
ਡਾਹੋਇਆ ਵੀਆਹਿਆ ਘਰਲੈਆਇਆਮਾਸ ਮਾਸਹੁਹੀਮਾਸਊਪਜੈਮਾ
ਸਹੁਸਭੋਸਾਕ ਸਤਿਗੁਰਮਿਲਿਐਹੁਕਮਬੁਝੀਐਤਾਕੋਆਵੈਰਾਸ ਆਪਛੁ
ਟੇਨਹਿਛੂਟੀਐਨਾਨਕਬਚਨਬਿਣਾਸ॥ ੧॥ ਮਾਸਮਾਸਕਰਮੂਰਖਝਗੜੇਗਿ
ਆਨਧਿਆਨਨਹੀਜਾਣੈਕਉਣਮਾਸਕਉਣਸਾਗਕਹਾਵੈ ਕਿਸਮੈਪਾਪਸਮਾ
ਣੈ ਗੈਂਡਾਮਾਰਹੋਮਜਗਕੀਆ ਦੇਵਤਿਆਕੀਬਾਣੈ ਮਾਸਛੋਡਬੈਸਨਕਪਕੜੇ
ਰਾਤੀਮਾਣਸਖਾਣੈ ਫੜਕਰਲੋਕਾਂਨੂੰਦਿਖਲਾਵੈ ਗਿਆਨਧਿਆਨਨਹੀਸੁਝੈ
ਨਾਨਕਅੰਧੇਸੋਕਿਆਕਹੀਐਕਹੈਨਕਹਿਆਬੂਝੈ ਅੰਧਾਸੋਇਜੁਅੰਧਕ
ਮਾਵੈ ਜਿਸਰਿਦੈਸਿਲੋਚਨਨਾਹੀ ਮਾਤਪਿਤਾਕੀਰਕਤਨਿਪੰਨੇਮਛੀਮਾਸਨਖ
ਹੀ ਇਸਤ੍ਰੀਪੁਰਖੈਜਾਂਨਿਸਿਮੇਲਾਉਥੈਮੰਧਕਮਾਹੀ ਮਾਸਹੁਨਿੰਮੇਮਾਸਹੁਜੰ
ਮੇਹਮਮਾਸੈਕੇਭਾਂਡੇ ਗਿਆਨਧਿਆਨਕਿਛੁਸੂਝੈਨਾਹੀਚਤੁਰਕਹਾਵੈਪਾਂਡੇ॥
ਬਾਹਰਕਾਮਾਸਮੰਦਾਸੁਆਮੀ ਘਰਕਾਮਾਸਚੰਗੇਰਾ ਜੀਅਜੰਤਸਭਿਮਾਸਹੁ
ਹੋਏਜੀਅਲਇਆਬਸੇਰਾ ਅਭਖੁਭਖਹਿਭਖੁਤਜਿਛੋਡਹਿ ਅੰਧਗੁਰੂਜਿਨਕੇ
ਰਾ ਮਾਸਪੁਰਾਣੀਮਾਸਕਤੇਬੀ ਚਹੁ ਜੁਗਿਮਾਸਕਮਾਣਾ ਜਜਿਕਾਜਿਵੀਆਹਿਸੁਹਾ
ਵੈਉਥੈਮਾਸਸਮਾਣਾ ਇਸਤ੍ਰੀਪੁਰਖਨਿਪਜਹਿਮਾਸਹੁ ਪਾਤਿਸਾਹਸੁਲਤਾਨਾ ਜੇਓ
ਹਦਿਸਹਿਨਰਕਿਜਾਂਦੇ ਤਾਉਨਕਾਦਾਨਨਲੈਣਾ ਦੇਂਦਾਨਰਕਿਸੁਰਗਿਲੈਂਦੇ ਦੇਖਹੁਏ
ਹੁਧਿਙਾਣਾ ਆਪਨਬੂਝੈਲੋਕਬੁਝਾਏ ਪਾਂਡੇਖਰਾਸਿਆਣਾ ਪਾਂਡੇਤੂਜਾਣੈਨਾ
ਹੀ ਕਿਥਹੁਮਾਸਉਪੰਨਾ ਤੋਇਅਹੁਅੰਨਕਮਾਦੁਕਪਾਹਾਂ ਤੋਇਅਹੁਤ੍ਰਿਭਵਣ
ਗੰਨਾ ਤੋਇਆਆਖੈਹਉਬਹੁਬਿਧਿਹਛਾਤੋਐਬਹੁਤਾਬਿਕਾਰਾ ਏਤੇਰਸਛੋਡ
ਹੋਵੈਸੰਨਿਆਸੀ ਨਾਨਕਕਹੈਵਿਚਾਰਾ॥ ੧॥ ਏਹੁਸਬਦਸੁਣਕੇਖਟਦਰਸਨ
ਕੀਨਿਸਾਹੋਈ ਸਭਲੋਕਗੁਰੂਜੀਦੀਚਰਨੀਲਗੇ ਪਦਣੇਂਦਰਾਜਾਉਸਦੀਆਂਉ
ਬਡੀਨਿਮ੍ਰਹੋਇਕੇਸਰਨੀਆਈਗੁਰੂਜੀਕਹਾਨਾਮਜਪੋਤੁਹਾਡਾਭਲਾਹੋਵੈਗਾਤੁ
ਹਾਡਾਰਾਜਭੀਤੁਹਾਨੂੰਮਿਲੇਗਾ ਇਤਨੇਚਿਰਨੂੰਗਾਹਿਣਹਾਰਿਆ ਸਭਖਟਦਰਸ
ਨੋਕੇਪੰਗਤਲਗਾਇਕੇਉਸਦੇਗੋਤੇਤਸਮਈਉਸਰਾਜਕੁਮਾਰਦੇਹਥੀਸਭਕੋ
ਛਕਾਇਕੇਬਿਦਾਕੀਆ ਉਹਭੀਮਾਂਪੁਤ੍ਰਗੁਰੂਕੇਸਿਖਹੋਏਗੁਰੂਜੀਨੇਖੁਸੀਕੀਤੀ

Sri Satguru Jagjit Singh Ji eLibrary NamdhariElibrary@gmail.com

ਗੁਰੂਜੀ ਗੰਗਾ ਜੀ ਪਰਬ ਦੇ ਮੇਲੇ ਗਏ ਉਥੇ ਬੜਾ ਮੇਲਾ ਸੀ ਜਾਤ੍ਰੀ ਲੋਕ ਇਕੱਠੇ ਹੋਏ ਹੈਸ
ਨ ਜਤੀ ਸਤੀ ਚਿਰੰਜੀਵ ਸਾਧਕ ਸਿੱਧ ਨਉ ਨਾਥ ਬਵੰਜਾ ਬੀਰ ਦੇਵਤੇ ਰਾਖਸ ਖੇਤ੍ਰਪਾਲ
ਗਣ ਗੰਧਰਬ ਦਾਨਵ ਭੈਰਵ ਅਪਛਰਾਂ ਸਰਬ ਗ੍ਰਹਸਤੀ ਬਾਂਣਪਰਸਤੀ ਜੋਗੀ ਜੰ
ਗਮ ਖਤ੍ਰੀ ਬ੍ਰਾਹਮਣ ਹੋਰ ਸਭ ਲੋਕ ਉਥੇ ਹੈਸਨ ਜਿਸ ਦਿਨ ਪੁਰਬੀ ਸੀ ਉਸ ਦਿਨ
ਬਾਬਾ ਜੀ ਅਸਨਾਨ ਕਰਕੇ ਕਨਾਰੇ ਗੰਗਾ ਕੇ ਚੌਤਰੇ ਉਪਰ ਬੈਠੇ ਸੇ ਕਰਤਾਰ ਦਾ ਧਿਆਨ
ਕਰਤੇ ਥੇ ਮਰਦਾਨੇ ਰਬਾਬੀ ਦਾ ਨਾਰ ਬਾਬੀ ਆਲਿਆ ਉਸ ਸਬਦ ਪੜ੍ਹਿਆ ਹਰਕੇ
ਭਜਨ ਕੋ ਕੈਨ ਕੋ ਕੈਨ ਨਤਾਰੇ ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗ ਉਧ
ਰੇ ੧ ਰਹਾਉ ਦੇਵ ਕੁਲ ਦੈਤ ਕੁਲ ਜੱਖ੍ਯ ਕਿੰਨਰ ਸਾਗਰ ਉਤਰੇ ਪਾਰੇ ਜੋ ਜੋ ਭਜਨ ਕਰੇ
ਸਾਧੂ ਸੰਗ ਤਾ ਕੇ ਦੂਖ ਬਿਦਾਰੇ ਕਾਮ ਕ੍ਰੋਧ ਮਹਾ ਬਿਖਿਆ ਰਸ ਇਨਤੇ ਭਏ ਨਿਰਾਰੇ
ਦੀਨ ਦਇਆਲ ਜਪਹੁ ਕਰਣਾ ਮੈਂ ਨਾਨਕ ਸਦ ਬਲਿਹਾਰੇ ॥੧॥ ਲੋਕ ਸਭ ਚ
ਰਚਾ ਕਰਨੇ ਕੋ ਆਏ ਬਾਬੇ ਡਿਠਾ ਇਨ ਮੇ ਗੁਰਮੁਖ ਕੋਈ ਨਹੀ ਸਭ ਹੋ ਮੈਂ ਹੰਕਾਰ ਕਰ
ਕੇ ਹੋਏ ਹੈਨ ਸਭ ਚੌਫੇਰੇ ਆਇ ਬੈਠੇ ਬਾਬੇ ਕਹਾ ਬਿਅੰਤ ਬਿਅੰਤ ਤਾ ਇਕ ਪੰਡਤ
ਬੋਲਿਆ ਮਹਾਰਾਜ ਕੋ ਬਿਅੰਤ ਸਭ ਕਹਿਤੇ ਹੈਂ ਅਵਤਾਰ ਭੀ ਪਰਮੇਸਰ ਕਾ ਅੰਤ ਜਾ
ਣਤੇ ਹੈਂ ਕਿ ਨਹੀ ਬਾਬੇ ਕਹਾ ਅਵਤਾਰ ਅੰਤ ਜਾਣ ਲੈਵੇ ਤੌ ਭਗਵੰਤ ਕੋ ਅੰਤਵੰਤ ਕਹੀ
ਏ ਬਿਅੰਤ ਨਹੀ ਰਹਿਤਾ ਹੈ ਅਵਤਾਰ ਉਸ ਕਾ ਅੰਤ ਨਹੀ ਜਾਣਦੇ ਤਾਂ ਓਹ ਪਰਮੇਸ
ਰ ਨਹੀ ਕਹੀਦੇ ਤਾਤੇ ਅਵਤਾਰ ਭੀ ਏਹੀ ਜਾਂਣਤੇ ਹੈਂ ਪਰਮੇਸਰ ਬਿਅੰਤ ਹੈ ਬਾਬੇ ਕਹਾ
ਕਰੋੜਾਂ ਬਰਸਾਂ ਦੀ ਉਮਰ ਹੋਵੇ ਤਪ ਕਰੀਏ ਪਵਣ ਅਹਾਰ ਰਹੀਏ ਗੁਫਾ ਐਸੀ ਹੋਵੇ ਜਾਂ
ਚੰਦ ਸੂਰਜ ਦਾ ਪ੍ਰਕਾਸ ਨਾ ਹੋਵੇ ਸੁਪਨੇ ਮੈ ਭੀ ਨਾ ਸਵੀਏ ਨਾਮ ਜਪੀਏ ਤੌ ਭੀ ਅੰਤ ਨਹੀ ਅ
ਵਦਾ ਓਹ ਨਿਰੰਕਾਰ ਸੱਚਾ ਹੈ ਫੇਰ ਆਪਣੇ ਸਰੀਰ ਨੂੰ ਕਟੀਏ ਪੀਸੀਏ ਜਲਾਈਏ ਭਸਮ
ਨਾਲ ਰਲਾਈਏ ਤੌ ਭੀ ਬਿਅੰਤ ਕਾ ਅੰਤ ਨਹੀ ਸਿੱਧ ਤਾਂ ਹੋਵੇ ਪੰਛੀ ਦੀ ਤਰਾਂ ਅਕਾਸ ਮੈ ਭ
ਵੀਏ ਖਾਣ ਪੀਣ ਛਡ ਦੇਈਏ ਸੂਖਮ ਐਸੇ ਹੋਵੀਏ ਕੋਈ ਦੇਖ ਨਾ ਸਕੇ ਤੌ ਭੀ ਅੰਤ ਨਹੀ
ਗੁਰੂਜੀ ਕਹੇ ਲਿਖਣੰ ਕਾਗਦ ਸਿਆਹੀ ਬਿਅੰਤ ਬੀ ਹੋਵੇ ਲਿਖੇ ਪਵਣ ਦੇਵਤਾ ਭਾਉ ਕ
ਰਕੇ ਤਉ ਭੀ ਵਾਹਗੁਰੂ ਕਾ ਅੰਤ ਨਹੀ ਆਵਤਾ ਏਹ ਸ੍ਰਿਸਟ ਜੋ ਪਰਮੇਸਰ ਰਚੀ
ਹੈ ਸੋ ਆਪਣੀ ਕੁਦਰਤ ਕਰ ਰਚੀ ਹੈ ਜਿਨਾਂ ਨੇ ਭਗਵੰਤ ਕੋ ਸੱਚ ਜਾਤਾ ਹੈ ਤਿਨਾ ਦਾ ਉ
ਧਾਰ ਹੋਵੇਗਾ ਭਾਵ ਭਗਤ ਕਰਨੀ ਨਾਮ ਜਪਣਾਂ ਮਾਨੁਖ ਜਨਮ ਕਾ ਏਹੁ ਫਲ ਹੈ ਏਹੁ
ਸੁਣਕੇ ਸਭ ਲੋਕ ਬਾਬੇ ਦੀ ਚਰਨੀ ਲਗੇ ਬਾਬੇ ਸਤਨਾਮ ਕਾ ਉਪਦੇਸ ਦ੍ਰਿੜਾਇਆ
ਏਹ ਵਾਰਤਾ ਦੇਖ ਕਰ ਮਾਤਾ ਗੰਗਾ ਜੀ ਮਾਨੁਖ ਦੇਹ ਕਰ ਏਹੁ ਬਚਨ ਸਭ ਸੁਣੇ ਸੰਤ

Sri Satguru Jagjit Singh Ji eLibrary NamdhariElibrary@gmail.com

ਦੀਅਵਾਜਪਛਾਣਕੇ ਕਹਾ ਏਹੁ ਸ੍ਰੀਪਰਮੇਸਰਜੀਕੇਪਿਆਰੇਹੈਂਭਗਤਹੈਂਨ ਇਕਬਾ
ਲਮਾਇਆ ਭੁਰਕੇ ਗੁਰੂਜੀਅਗੇ ਰਖਕੇ ਮਥਾਟੇਕਿਆ ਹਥਜੋੜਕੇਕਹਾ ਹੇਮਹਾਰਾ
ਜ ਮੇਰੇਵਿਚ ਬਡੇਪਾਪਂਵਾਲੇ ਲੋਕ ਇਸਨਾਨ ਕਰਦੇਹੈਨ ਅਤੇਕਲਜੁਗਦੇਲੋਕ ਬੁ
ਬਧੀਹੈਨ ਮੈਂਬਡੀਬਿਆਕੁਲਹੁੰਦੀਹਾਂ ਪਾਪਾਂਦੇਭਾਰਕਰਕੇ ਬਾਬੇਕਹਾ ਹੇਗੰਗਾ
ਮਾਤਾ ਜੋ ਸ੍ਰੀਠਾਕੁਰਜੀਦੇ ਭਜਨੀਕਹੈਨ ਸੰਤਹੈਨ ਤਿਨਾਦੇ ਚਰਨਾਦਾਧਿਆਨਕਰੋ
ਜੋਸੰਤਨਿਰਲੋਭਹੈਨ ਨਿਰਹੰਕਾਰਹੈਨ ਨਿਰਵੈਰਹੈਨ ਜਿਨਾਨੇਜਗਤਕੋ ਝੂਠਕਰਜਾ
ਣਾਹੈ ਪਰਮੇਸਰਕੀਬੰਦਗੀਕਰਦੇਹੈਨ ਤਿਨਾਦੇਚਰਨਾਦਾਧਿਆਨਕਰੋ ਅਰਤੇਰੇ
ਪਰਵਾਹਵਿਚਉਨਾਦੇਚਰਨਪਵੈਂਗੇ ਤਾਂਤੂੰਸੁਧਹੋਜਾਵੈਂਗੀ ਜੈਸੇ ਅਕਾਸਨਿਰਮਲ
ਹੈ ਤੇਰੇਸਪਰਸਕੀਏਤੇ ਕਲਜੁਗਕੇ ਜੀਵਭੀ ਸੁਧਹੋਜਾਵੈਂਗੇ ਏਹਸੁਨ ਗੰਗਾਮਾਤਾ
ਨੇਗੁਰੂਜੀਅਗੇਮਥਾਟੇਕਿਆ ਪਦਾਰਥਭੇਟਕੀਆ ਗੁਰੂਜੀਕਹਾ ਇਸਕਾਭੋਜ
ਰਪਰਮੇਸਰਨਮਿਤਕਰੋ ਮਾਇਆਪਰਮੇਸਰਦੀਹੈ ਗੰਗਾਜੀਨੇਕਹਾਤੁਸੀਭੀਛਕੋ
ਤਾਬਾਬੇਕਹਾਤੁਸੀਭੰਡਾਰਾਕਰਵਾਓ ਅਸੀਭੀਖਾਵਾਂਗੇ ਮਾਤਾਗੰਗਾਨੇ ਭਗਵੰਤਕੇ
ਨਾਮਕਾ ਭੋਜਨਕੀਆ ਸਰਬਤਜੀਵਜਾਤੀਸੇ ਤਿਨਾਕੋਪਰੋਸਿਆ ਸਿਧਸਾਧਦੇ
ਵਤੇਜਤੀਸਤੀ ਚੰਦਸੂਰਜ ਬ੍ਰਹਮਾ ਸਿਵਬਿਸਨ ਮਾਨੁਖਰੂਪਧਾਰਕਰ ਪੌਣਪਾਣੀ
ਭੀ ਭੋਜਨਕੀਆ ਗੁਰੂਜੀ ਪਖਾਪਾਨੀਕੀ ਸੇਵਾਕਰੀ ਪਰਮੇਸਰਜੀਕਾਭੀ ਤੂਰਜਾ
ਣਕਰ ਗੰਗਾਮਾਈ ਸਭਕੋਭੋਜਨਜਿਵਾਇਆ ਛਕਕੇ ਸਭਲੋਕ ਆਪਣੇਆਸ
ਥਾਨਾਂਕੋਬਿਦਾਹੋਏ ਮਾਤਾਗੰਗਾ ਜਲਰੂਪ ਹੋਈ ਜੈਸੇ ਬਰਫਕੀਪੁਤਲੀ ਜਲਹੋ
ਇਜਾਵੈ ਗੁਰੂਜੀ ਅਗਲੇ ਤੀਰਥਾਂਕੀ ਜਾਤ੍ਰਾਕੋ ਚਲੇ ਚਲੇਭਾਈ ਬਾਲਾ ਮ
ਥਰਾਪੁਰੀ ਜਿਥੇ ਸ੍ਰੀਕ੍ਰਿਸਨ ਅਵਤਾਰਹੋਇਆਹੈ ਜਾਮਨਾਨਦੀ ਕਿਨਾਰੇ ਗੁਵਰਧਨ
ਪਰਬਤਪੈਗਊਆਚਾਰੀਆਹੈਨ ਗੁਰੂਜੀ ਮਥਰਾਮੇਪਹੁਚੇ ਬਾਲੇਕਹਾ ਪਰਬਤ
ਕੈਸੇਆਇਆ ਹੈ ਗੁਰੂਜੀਕਹਾ ਬਾਲਾ ਰਾਮਜੀਪੁਲਬੰਨਣਵੇਲੇ ਬਾਂਦਰਾਂਨੂੰਭੇਜਿ
ਆਪਰਬਤਲਿਆਵਣਕੋ ਹਨੂਮਾਨਜੀ ਇਸਪਰਬਤਨੂੰ ਚੁਕਣਲਗੇ ਤਾਗੁਵਰ
ਧਨਕਹਾ ਮੈਨੂੰਕਿਥੇ ਲੈਚਲਿਆਹੈ ਹਨੂਮਾਨਜੀਕਹਾ ਰਾਮਜੀਕੇ ਦਰਸਨਕਰੋ
ਤਕਰਾਰਸੇਉਠਾਇਆ ਮਥਰਾਮੇ ਲਿਏਆਵਦੇਸੇ ਸਨੇਹਾਮਿਲਾਪੁਲਤਿਆਰ
ਹੋਇਆ ਹੈ ਜਿਥੇਕੋਈਆਵਦਾਹੈ ਰਖਆਓ ਹਨੂਮਾਨਜੀ ਬੈਠਗਏ ਰਾਮਜੀਨੇ
ਸੁਣਿਆ ਹਨੂਮਾਨਕੋ ਕਹਿਭੇਜਾ ਹਮਕ੍ਰਿਸਨ ਅਵਤਾਰਧਾਰਕੇ ਲੀਲਾ ਬਤਤ੍ਰੇ
ਰ ਤਕ ਇਸਪਰਕਰੈਂਗੇ ਤੁਮਆਓ ਹਨੂਮਾਨਜੀ ਇਥਾਂ ਛੋਡਗਏ ਸੋਕ੍ਰਿਸਨਅ

ਵਤਾਰਧਾਰਕੇ ਇਥੇ ਰਾਸਰਚੀ ਹੈ ਗੁਰੂਜੀ ਜਮਨਾਮੇ ਸਨਾਨਕੀਆ ਸਭਅਸਥਾਨ ਡਿਠੇ
ਬ੍ਰਾਹਮਣ ਬ੍ਰਹਮਦਾਰੀ ਵਹਾਂਕੇ ਲੋਕ ਹੰਕਾਰੀ ਲੋਭੀ ਲੰਪਟ ਦੇਖੇ ਪਰਮੇਸਰਦੀ ਪ੍ਰੀ
ਤਵਾਲਾ ਕੋਈ ਨਾ ਮਿਲਿਆ ਬੈਸਨੋ ਬੈਰਾਗੀ ਕਰਮਾਕੇ ਬੰਧਨਾਮੇ ਬੰਧੇਹੂਏ ਹੈ ਦੂ
ਰਬੁਧੀ ਹੈ ਰਾਸਰਚਤੇ ਹੈ ਕੁਕਰਮ ਕਰਤੇ ਹੈ ਸੁੰਦਰ ਔਰਤ ਤੇ ਲੜਕਿਆ ਸੇ ਭੋਗਕ
ਰਤੇ ਹੈ ਅੰਧ ਧੁੰਧ ਵਰਤਿਆ ਹੈ ਕਤਕਪੁਰਬੀ ਕਾ ਰਾਸਮੇਲਾ ਜਾਇਕੇ ਦੇਖਾ
ਗੁਰੂਜੀ ਸਬਦ ਕਹਾ ਸੋਈ ਚੰਦ ਚੜਹਿ ਸੇ ਤਾਰੇ ਸੋਈ ਦਿਨੀਅਰ ਤਪਤ ਰਹੈ ਸਾਧ
ਰਤੀ ਸਾ ਪਵਨ ਝੁਲਾਰੇ ਜੁਗ ਜੀ ਖੇਲੈ ਥਾਵ ਕੈਸੇ ਜੀਵਨ ਤਲਬ ਨਿਵਾਰ ਹੋਵੈ
ਪਰਵਾਣ ਕੈਸੇ ਧਿਙਾਣੰ ਕਲ ਲਖਣ ਵੀਚਾਰ ਰਹਾਉ ਕਿਤੈ ਦੇਸ ਨ ਆਇਆ ਸੁਣੀ
ਐ ਤੀਰਥ ਪਾਸ ਨ ਬੈਠ ਦਾਤਾ ਦਾਨ ਕਰਹਿ ਤੇ ਨਾਹੀ ਮਹਿਲ ਉਸਾਰ ਨ ਬੈਠ ਜੇ ਕੋ ਸ
ਤੁ ਕਰੇ ਸੋ ਛੀਜੈ ਤਪ ਘਰ ਤਪ ਨ ਹੋਈ ਜੇ ਕੋ ਨਾਉ ਲਏ ਬਦਨਾਵੀ ਕਲ ਕੇ ਲਖਣ
ਏਹੀ ਜਿਸ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ਜਾ ਸਿਕਦਾਰਾ ਪਵੈ
ਜੰਜੀਰੀ ਤਾ ਚਾਕਰ ਹਥਹੁ ਮਰਣਾ ਆਖੁ ਗੁਣਾ ਕਲਿ ਆਈਐ ਤਿਹੁ ਜੁਗ ਕੇ
ਰਾ ਗਇਆ ਤਪਾਵਸ ਜੇ ਗੁਣ ਦੇਹਿ ਤ ਪਾਈਐ ਕਲਿ ਕਲਵਾਲੀ ਸਰਾ ਨਿਬੇੜੀ
ਕਾਜੀ ਕ੍ਰਿਸਨਾ ਹੋਆ ਬਾਣੀ ਬ੍ਰਹਮਾ ਬੇਦ ਅਥਰਬਣ ਕਰਣੀ ਕੀਰਤ ਲਹਿਆ
ਪਤਿ ਵਿਣ ਪੂਜਾ ਸਤ ਵਿਣ ਸੰਜਮ ਜਤ ਵਿਣ ਕਾਹੇ ਜਨੇਊ ਨਾਵਹੁ ਧੋਵਹੁ ਤਿਲਕ
ਚੜਾਵਹੁ ਸੁਚ ਵਿਣ ਸੋਚ ਨ ਹੋਈ ਕਲਿ ਪਰਵਾਣ ਕਤੇਬ ਕੁਰਾਣ ਪੋਥੀ ਪੰਡਿਤ
ਰਹੇ ਪੁਰਾਣ ਨਾਨਕ ਨਾਉ ਭਇਆ ਰਹਿਮਾਣ ਕਰ ਕਰਤਾ ਤੂ ਏਕੋ ਜਾਣ ਨਾਨਕ ਨਾ
ਮਿ ਮਿਲੈ ਵਡਿਆਈ ਏਦੂ ਉਪਰ ਕਰਮ ਨ ਹੋਈ ਜੇ ਘਰ ਹੋਂਦੇ ਮੰਗਣ ਜਾਈਐ ਫਿ
ਰ ਉਲਾਮਾ ਮਿਲੈ ਤਹੀ ॥੮॥੧॥ ਗੁਰੂਜੀ ਏਹ ਸਬਦ ਕਹਿਆ ਤਾ ਸਭ ਲੋਕ ਗੁਰੂ
ਕੀ ਚਰਨੀ ਲਗੇ ਗੁਰੂਜੀ ਕਹਾ ਭਾਈ ਪਰਮੇਸਰ ਦੇ ਨਾਮ ਕਰਕੇ ਛੁਟਕਾਰਾ ਹੈ ਨਾਮ
ਜਪਣੇ ਕਰ ਸੁਖ ਤੇ ਵਡਿਆਈ ਮਿਲਦੀ ਹੈ ਨਾਮ ਜਪਣ ਦੇ ਤੁਲ ਹੋਰ ਕਰਮ ਕੋਈ ਨ
ਹੀ ਪਰਮੇਸਰ ਸੰਤਾਂ ਕੇ ਰਿਦੇ ਮੇ ਵਸਦਾ ਹੈ ਸੋ ਨਾਮ ਜਪੋ ਸਤਸੰਗ ਕਰੋ ਵੰਡ ਖਾਇਆ
ਕਰੋ ਆਏ ਸੰਤ ਦੀ ਸੇਵਾ ਕਰੋ ਤੁਹਾਡਾ ਭਲਾ ਹੋਵੈਗਾ ਗੁਰੂਜੀ ਮਥੁਰਾ ਬਿੰਦ੍ਰਾਬਨ ਮੇ
ਗੋਕਲ ਮੇ ਸਬਦ ਕਹਾ ਸੁਣ ਸੁਣ ਬੂਝੈ ਮਾਨੈ ਨਾਂਉ ਤਾਕੇ ਸਦ ਬਲਿਹਾਰੈ ਜਾਂਉ ਆ
ਪ ਭੁਲਾਏ ਠਉਰ ਨ ਠਾਉ ਤੂ ਸਮਝਾਵੈ ਮੇਲ ਮਿਲਾਉ ਨਾਮ ਮਿਲੈ ਚਲੈ ਮੈ ਨਾਲਿ
ਬਿਨ ਨਾਵੈ ਬਾਧੀ ਜਮਕਾਲ ਖੇਤੀ ਵਣਜ ਨਾਵੈ ਕੀ ਓਟ ਪਾਪ ਪੁੰਨ ਬੀਜ ਕੀ ਪੋਟ
ਕਾਮ ਕ੍ਰੋਧ ਜੀਅ ਮੈ ਚੋਟ ਨਾਮ ਵਿਸਾਰ ਚਲੈ ਮਨ ਖੋਟ ਸਾਚੇ ਗੁਰ ਕੀ ਸਾਚੀ ਸੀਖ

Sri Satguru Jagjit Singh Ji eLibrary NamdhariElibrary@gmail.com

ਤਨਮਨਸੀਤਲਸਾਰਪਰੀਖ ਜਲਪੁਰਾਇਨਰਸਕਮਲਪਰੀਖ ਸਬਦਰਤੇਮ
ਨੈਰਸਈਖ ਹੁਕਮਸੰਜੋਗਗਾੜੂਦਸਵਾਦੂਆਰ ਪੰਚਵਸਾਹਿਮਿਲਜੇਤੂਅਪ
ਆਪਤੁਲੈਆਪੇਵਣਜਾਰ ਨਾਨਕਨਾਮਸਵਾਰਣਹਾਰ॥੪॥੧੧॥ ਜੋਪਰਮੇਸਰਦੇ
ਨਾਮਨਾਲਪ੍ਰੀਤਕਰਦੇ ਨਾਮਜਪਦੇ ਨਾਮਕੀਓਟਲੈਂਦੇਹੈਂ ਤਿਨਾਂਦੇਸਭੁਕਾਰਜਸਉ
ਰਦੇਹੈਨ ਗੁਰੂਜੀ ਕਾਸੀਮੇਗਏ ਪੰਡਤਾਨਾਲਭੇਟਾਹੋਈ ਪੰਡਤਾਨੇਕਹਾ ਨਾਨ
ਕਜੀ ਇਸਪੁਰੀਕਾ ਮਹਾਤਮ ਵੇਦਾਮਹਿ ਲਿਖਾਹੈ ਜੋਕੋਈ ਇਸਕਾਸੀਪੁਰੀਵਿਚ
ਪਾਪੀਪੁੰਨੀਜੀਵਸਰੀਰ ਤਿਆਗਦੇਹੈਨ ਸਭਸਿਵਪੁਰੀਕੋਜਾਇਪ੍ਰਾਪਤਹੁੰਦੇਹੈ
ਨ ਗੁਰੂਜੀਕਹਾ ਮਰਤੀਬੇਰਸਿਵਜੀ ਰਾਮਨਾਮਮੰਤ੍ਰ ਕੰਨਮੇ ਅਵਾਜਪੜ੍ਹਤੀਹੈ ਤ
ਬਮੁਕਤਪ੍ਰਾਪਤਿਹੋਤੇਹੈ ਸੁਣਕੇਪੰਡਤਜੀ ਪਰਮੇਸਰਕਾਨਾਮਕੈਸਾਕਹੈ ਭਾਵੇਕਿਸੇਦੇ
ਸਮੇਪੜ੍ਹੇ ਸੁਣੇ ਉਥੇਹੀਮੁਕਤਕਰਤਾਹੈ ਕਬੀਰਭਗਤਕਾਸੀਨੂੰ ਤਿਆਗਕੇਮਗ
ਹਾਦੇਸਮੇਜਾਇਬਸੇ ਉਹਾ ਸਾਧਸੰਗਤਕਰਜੀਵਮੁਕ[ਤ]ਹੋਤੇਹੈ ਭਗਵਤਕਾਨਾਮ
ਮੁਕਤਕਰਤਾਹੈ ਕੇ ਅੰਨਹੀਮੁਕਤਕਰਤੀ। ਪੰਡਤਾਕਹਾ ਨਾਮਤੇਹਰਿਜੀਕੇਅਨੇਕ
ਜੀਵਕੋਮੁਕਤਿਕੇਹਜ਼ਾਨਾਮਕਰਤਾਹੈ ਗੁਰੂਜੀਕਹੈ ਬੇੜੀਆਤੇਨਦੀਮੇਅਨੇਕ
ਹੋਤੀਆਹੈ ਸੋਸਭਪਾਰਉਤਾਰਤੀਹੈ ਜਿਸਬੇੜੀਤੇਚੜ੍ਹੀਐ ਬੇੜੀਨਾਲਪਰੋਜਨ
ਨਹੀਪਾਰਉਤਰਨੇਮੇ ਪਰੋਜਨਹੋਤਾਹੈ ਤੈਸੇਹੀਪਰਮੇਸਰਦੇਨਾਮਸਭਮੁਕਤਦੇਤੇ
ਹੈ ਜੇਹੜਾਗੁਰੂਕੇਮੁਖੋਨਾਮਉਪਦੇਸਕੀਤਾਹੈ ਸੋਈਜੀਵਦੀਕਲਿਆਣਕਰ
ਤਾਹੈ ਸੁਣਕੇਪੰਡਤਾਦੀਨਿਸਾਹੋਈ ਗੁਰੂਜੀਨੇ ਸਭਪੰਡਤਾਂਕੋ ਸਤਨਾਮਦਾਉਪ
ਦੇਸਕੀਤਾ ਪੰਡਤਭੀਨਾਮਧਰੀਕਸਿਖਹੋਏ ਗੁਰੂਜੀ ਗਇਆਕੋਗਏ ਵਹਾਂ
ਜਾਇਬੈਠੇ ਭਾਈਬਾਲੇਪੁਛਿਆ ਗੁਰੂਜੀ ਗਇਆਕੇ ਸੋਭਈ ਗੁਰੂਜੀਕਹਾਭ
ਈਬਾਲਾ ਗਇਆਸੁਰਦੈਤਹੋਇਆਹੈ ਤਿਸਨੈ ਬਡਾਤਪਕੀਤਾ ਤਿਸਕੇਮਹਾਰ
ਜਕੀਭਗਤਪ੍ਰਾਪਤਹੋਈ ਤਿਸਨੇਪਰਮੇਸਰ ਅਰਾਧਨਕੀਤੀ ਪਰਮੇਸਰਪ੍ਰਸੰਨਭ
ਇਆ ਕਹਾ ਵਰਮਾਂਗ ਗਇਆਸੁਰਨੇਕਹਾ ਆਜਤੇ ਸੰਸਾਰੀਜੀਵਕੋਈ ਨਰ
ਕਕੋਨਜਾਵੇ ਤਾਪਰਮੇਸੁਰਕਹਾ ਏਹਜੀਵਆਪਣੇਕਰਮਾਨੂੰਨਭੋਗੇਗੇ ਤਾਂ ਜਗਤ
ਰੀਤਭ੍ਰਸਟਹੋਜਾਵੇਗੀ ਤਾਂਰਾਕਸਨੇਕਹਾ ਸਾਰੇਜੀਵਾਂਦੇਕਰਮਾਂਦਾਫਲਮੈਨੂੰਭੁਗ
ਓ ਤਾਂਮਹਾਰਾਜਕਹਾ ਹੇਗਇਆਸੁਰ ਤੂੰਇਸੀਪ੍ਰਿਥਵੀਤੇਸੈਨਕਰਜਾ ਜੋਕੋਈ
ਇਸਪ੍ਰਿਥਵੀਪਰਦੇਹਆਣਕੇ ਤਿਆਗੇਗਾ ਸੋਮੇਰੀਪੁਰੀਮੇਪ੍ਰਾਪਤਹੋਵੇਗਾ ਅ
ਰਜਿਸਕੇਪਿਤਰਅਵਗਤਗਏਹੋ ਸੋਈਹਾਂਪਿੰਡਪਤਲਕਰੇ ਤਿਨਕਾਉਧਾਰਹੋਗਾ

Sri Satguru Jagjit Singh Ji eLibrary NamdhariElibrary@gmail.com

ਉਥੇ ਦੇ ਪੰਡ੍ਰਿਆਂਨੇ ਕਹਾ ਤੁਸੀ ਭੀ ਆਪਣੇ ਪਿਤਰਾਂਦਾ ਉਧਾਰ ਕਰੋ ਤਾ ਬਾਬੇ ਕਹਾ
ਅਸਾ ਆਪਣੇ ਪਿਤਰਾਦਾ ਆਪਣਾਂ ਅਪਣੇ ਜਾਗਿਆਸੀਆਦਾ ਉਨਾਦੇ ਪਿਤਰ
ਦਾ ਉਧਾਰ ਕਰ ਛਡਿਆ ਹੈ ਐਸੀ ਕਿਰਿਆ ਕਰਮ ਦੀਵਾ ਪਿੰਡੁ ਪਤਲ ਕੀਤੀ ਹੈ
ਜੋ ਅਗਿਆਨ ਦਾ ਅੰਧੇਰਾ ਦੂਰ ਕਰ ਛਡਿਆ ਹੈ ਸੁਰਗ ਨਰਕ ਦੋਨੋ ਅਗਿਆ
ਨ ਮੇ ਹੈਨ ਜਿਨਾਨੇ ਗਿਆਨ ਰੂਪ ਦੀਵਾ ਬਾਲਿਆ ਹੈ ਤਿਨਾ ਦਾ ਉਧਾਰ ਹੂਆ ਹੈ
ਬਾਬੇ ਸਬਦ ਕਹਾ ਦੀਵਾ ਮੇਰਾ ਏਕ ਨਾਮ ਦੁਖ ਵਿਚ ਪਾਇਆ ਤੇਲ ਉਨ ਚਾ
ਨਣ ਓਹ ਸੋਖਿਆ ਚੂਕਾ ਜਮ ਸਿਉ ਮੇਲ ਲੋਕਾ ਮਤ ਕੋ ਫਕੜ ਪਾਇ ਲਖ ਮੜ੍ਹ
ਆ ਕਰ ਏਕਠੇ ਏਕ ਰਤੀ ਲੇ ਭਾਹਿ ॥ ਪਿੰਡੁ ਪਤਲ ਮੇਰੀ ਕੇਸੋ ਕਿਰਿਆ ਸਚ ਨਾਮ
ਕਰਤਾਰ ॥ ਐਥੇ ਓਥੇ ਆਗੇ ਪਾਛੇ ਏਹ ਮੇਰਾ ਅਧਾਰ ॥ ਗੰਗ ਬਨਾਰਸ ਸਿਫਤ ਤੁ
ਮਾਰੀ ਨਾਵੈ ਆਤਮ ਰਾਉ ॥ ਸਚਾ ਨਾਵਣ ਤਾਂ ਥੀਐ ਜਾ ਅਹਿਨਿਸ ਲਾਗੈ ਭਾਉ ॥
ਇਕ ਲੋਕੀ ਹੋਰ ਛਮਛਰੀ ਬ੍ਰਾਮਣ ਵਟ ਪਿੰਡ ਖਾਇ ਨਾਨਕ ਪਿੰਡ ਬਖਸੀਸ ਕਾ ਕ
ਬਹੂ ਨਿਖੂਟਸ ਨਾਹਿ ॥੪॥੧॥ ਗਾਇਆ ਕੇ ਪੰਡੇ ਹੋਰ ਭੀ ਲੋਕ ਆਇ ਚਰਨੀ ਲ
ਗੇ ਬਾਬੇ ਕਹਾ ਸਤਿਨਾਮ ਸ੍ਰੀ ਵਾਹਿਗੁਰੂ ਕਾ ਜਾਪ ਜਪੋ ਤੁਹਾਡਾ ਕਲਿਆਣ ਹੋਵੇਗਾ
ਮਨੋਨਾਸ ਵਾਸਨਾ ਖੇ ਤਤਗਿਆਨ ਕਾ ਅਭਿਆਸ ਕਰੋ ਪ੍ਰਾਣਯਾਮ ਕਰ ਮਨੋਨਾਸ
ਹੋਤਾ ਹੈ ਜਗਤ ਨੂੰ ਅਨਿੱਤ ਜਾਣਨੇ ਤੇ ਵਾਸਨਾ ਖੇ ਹੁੰਦੀਆ ਹੈਨ ਵੇਦਾਂਤ ਸਾਸਤ੍ਰ ਕੇ ਅ
ਭਿਆਸ ਤੇ ਤਤਗਿਆਨ ਹੋਤਾ ਹੈ ਨਾਮ ਜਪੋ ਤੁਹਾਡਾ ਉਧਾਰ ਹੋਵੇਗਾ ਏਹ ਬਾਤ ਸੁਣ
ਸਭ ਗੁਰੂ ਕੇ ਸਿਖ ਹੋਏ ਗੁਰੂ ਜੀ ਜਗੰਨਾਥ ਕੀ ਜਾਤ੍ਰਾ ਕੋ ਗਏ ਬਾਲਾ ਭੀ ਸਾ
ਥ ਹੈ ਬਾਬਾ ਜੀ ਜਗੰਨਾਥ ਕੇ ਮੰਦਰ ਮੇ ਜਾਇ ਬੈਠੇ ਜਬ ਆਰਤੀ ਕਾ ਸਮਾ ਹੁ
ਇਆ ਪੰਡ੍ਰਿਆਨੇ ਆਰਤੀ ਕਰੀ ਬਾਬਾ ਜੀ ਸਮਾਧ ਮੇ ਇਸਥਿਤ ਬੈਠੇ ਰਹੇ ਪੰਡੇ
ਆਰਤੀ ਕਰ ਕੇ ਆਏ ਬਾਬੇ ਜੀ ਕੋ ਕਹਿਣ ਲਗੇ ਤੁਸੀ ਜਾਤ੍ਰੀ ਹੋ ਆਰਤੀ ਕੇ ਵੇਲੇ
ਖੜੇ ਕਿਉ ਨਹੀ ਹੋਏ ਤਾ ਗੁਰੂ ਜੀ ਕਹਾ ਏਕ ਈਸਵਰ ਕੀ ਆਰਤੀ ਹੈ ਏਕ ਜੀਵ ਕੀ
ਆਰਤੀ ਹੈ ਸੋ ਤੁਮ ਕਹੋ ਹਮ ਕੈਸੀ ਆਰਤੀ ਕਰੇ ਤਾ ਪੰਡ੍ਰਿਆਂਨੇ ਕਹਾ ਤੁਮ ਕੈਸੀ
ਆਰਤੀ ਕਰਤੇ ਹੋ ਬਾਬੇ ਸਬਦ ਕਹਾ ਗਗਨ ਮੇਂ ਥਾਲ ਰਵ ਚੰਦ ਦੀਪਕ ਬ
ਨੇ ਤਾਰਕਾ ਮੰਡਲਾ ਜਨਕ ਮੋਤੀ ਧੂਪ ਮਲਿਆਨਲੋ ਪਵਨ ਚਵਰੋ ਕਰੇ ਸਗਲ
ਬਨਰਾਇ ਫੂਲੰਤ ਜੋਤੀ ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ਅਨ
ਹਤਾ ਸਬਦ ਵਾਜੰਤ ਭੇਰੀ ੧ ਰਹਾਉ ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ
ਮੂਰਤ ਨਨਾ ਏਕ ਤੋਹੀ ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨ ਸਹਸ ਤਵ

ਗੰਧਾਇਵਚਲਤਮੋਗੀ ਸਭਮਹਿਜੋਤਜੋਤਹੈਸੋਇ ਤਿਸਦੇ ਚਾਨਣਸਭਮੈਚਾਨਣ
ਹੋਇ ਗੁਰਸਾਖੀਜੋਤਪਰਗਟਹੋਇ ਜੋਤਿਸਭਾਵੈਸੁਆਰਤੀਹੋਇ॥ ਹਰਚਰਨਕ
ਮਲਮਕਰੰਦਲੋਭਤਮਨੋਅਨਦਿਨੋਮੋਹਿਆਹੀਪਿਆਸਾ ਕਿਰਪਾਜਲਦੇਹੁਨ
ਨਕਸਾਰਿੰਗਕੋ ਹੋਇਜਾਤੇ ਤੇਰੈਨਾਇਵਾਸਾ ਤਾਂਪਾਂਧਿਆਨੇਮਥਾਟੇਕਿਆ
ਜਦਭੋਗਲਗਾਵਣਲਗੇ ਪਾਂਧੇ ਤਾਂਠਾਕੁਰ ਬੋਧਾ ਅਵਤਾਰਕੇਭੋਗਲਗੈਨਾਹੀਪਾਂ
ਧਿਆਂਹਥਜੋੜਕੇਅਰਜਕਰੀ ਹੇਸੁਆਮੀਹਮਾਰੇਮੇਕਿਆਅਵਗਿਆਹੈਭੋਗ
ਨਹੀਲਗਦਾ ਤਾਂਠਾਕੁਰਜੀਕਹਾ ਕਲਜੁਗਮੇ ਨਾਨਕਨਿਰੰਕਾਰੀਮੇਰਾਭੁਗਤਾਹੈ
ਉਸਕੋ ਤੁਸੀਅੰਦਰ ਕਿਉਨਹੀਲਿਆਏ ਉਸਕੋ ਆਦਰਸਹਿਤਭੋਜਨਕਰਾਓ
ਆਗੇਕੋ ਜੋਨਾਨਕਕੇਪੰਥਕਾ ਆਵੇ ਉਸਕੋ ਪਹਿਲੇਭੋਜਨਮਿਲੇ ਏਹਸੁਣਪਾਂਧੇ
ਦੌੜੇਆਏ ਨਾਨਕਤਪਾਜੀਅੰਦਰਚਲੋ ਬਾਂਦਾਲੋਓ ਦਰਸਨਕਰੋ ਗੁਰੂਜੀਕਹਾ
ਹਮਸ੍ਰੀਠਾਕੁਰਜੀਕਾ ਦਰਸਨਇਹਾਂਬੈਠੇਕਰਤੇਹੈ ਪਾਂਧੇ ਗਲਮੇਪਲਾਪਾਇਕੇਖੜੇ
ਹੋਏ ਤੁਮਚਲੋਜੀ ਗੁਰੂਜੀਅੰਦਰ ਗਏ ਠਾਕੁਰਬੋਧਾਜੀਕਾਦਰਸਨਕੀਆ ਪ੍ਰਸਾ
ਦਲੀਆ ਠਾਕੁਰਜੀਭੋਗਲਗਾਇਆ ਆਗੇਕੋ ਨਾਨਕਪੰਥੀਜੋਆਵੈਸੋਖੁਲ
ਦਰਸਨਕਰੇ ਗੁਰੂਜੀਨੇਧਰਮਸਾਲਉਥੇਰਚੀ ਬਾਬੇਜੀਕੀਬਾਵਲੀਵਹਾਂਹੈਜ
ਲਵਹਾਂਕਾ ਮਿਠਾਹੈ ਆਏਕੋਭੋਜਨਮਿਲਤਾਹੈ (ਗੁਰੂਜੀਸਬਦਕਹਾ) ਰੁਤਿ
ਆਈਲੇਸਰਸਬਸੰਤਮਾਹਿ ਰੰਗਿਰਾਤੇ ਰਵਹਿ ਸੁਤੇਰੈਚਾਇ ਕਿਸਪੂਜਚੜਾ
ਵਉਲਗਾਵਉਪਾਇ ਤੇਰਾਦਾਸਨਦਾਸਾ ਕਹਉਰਾਇ ਜਗਜੀਵਨਜੁਗਤਨਮਿਲੈਕ
ਇ ਤੇਰੀਮੂਰਤਏਕਾ ਬਹੁਤਰੂਪ ਕਿਸਪੂਜਚੜਾਵਉਦੇਉਧੂਪ ਤੇਰਾਅੰਤਨ
ਪਾਇਆਕਹਾਪਾਇ ਤੇਰਾਦਾਸਨਦਾਸਾਕਹਉਰਾਇ ਤੇਰੇਅਠਿਸਠਿ ਸੰਬਤਸਭ
ਤੀਰਥਾ ਤੇਰਾਸਚਨਾਮਪਰਮੇਸਰਾ ਤੇਰੀਗਤਿਅਵਗਤਿਨਹੀਜਾਣੀਐ ਅਨਜ
ਣਤਨਾਮਵਖਾਣੀਐ ਨਾਨਕਵਿਚਾਰਾਕਿਆਕਹੈ ਸਭੁਲੋਕਸਲਾਹੇਏਕਸੈ
ਸਿਰਨਾਨਕ ਲੋਕਾਪਾਵਹੈ ਬਲਿਹਾਰੀਜਾਉਜੇਤੇਤੇਰੇਨਾਵਹੈ ਏਹਸਬਦਸੁਣ
ਕੇ ਸਭਪੁਜਾਰੀ ਗੁਰੂਜੀਕੀਚਰਨੀਲਗੇ ਬਾਬੇਸਤਨਾਮਕਾ ਉਪਦੇਸਦਿਤਾ ਲ
ਗੇਗੁਰੂਗੁਰੂਜਪਣੇ ਜਗੰਨਾਥ ਭੀਪਰਸੰਨਭਏ ਤਾਂਗੁਰੂਜੀ ਉਥੋ (ਅਜੁਧਿਆ
ਕੀਜਾਤ੍ਰਾਕੀਤੀ) ਗੁਰੂਜੀਕਹਾ ਭਾਈਬਾਲਾ ਏਹਸ੍ਰੀਰਾਮਚੰਦ ਜੀਕੀਨਗਰੀ
ਹੈ ਇਸਕਾਭੀ ਦਰਸਨਕਰਦੇਚਲੀਏ ਗੁਰੂਜੀ ਸਰਜੂਨਦੀਦੇਕਨਾਰੇਪਰਜਾਇਉ
ਤਰੇ ਉਥੇਦੇਲੋਕ ਗੁਰੂਜੀਦੇਚਰਨੀਆਇਲਗੇ ਬਾਲੇਨੇ ਕਹਾਰਾਮਜੀਇਸਨਗ

ਗੀ ਕੋ ਸਾਥ ਲੈ ਗਏ ਸਨ ਏਹੁ ਕਥਾ ਤੇ ਆਈ ਤਾਂ ਪੰਡਿਤ ਲੋਕਾਂ ਕਹਿਆ ਬਾਬਾ ਜੀ ਏਹੁ ਘ
ਰਤੇ ਨਾਲ ਨਹੀ ਸਨ ਗਏ ਅਤੇ ਜੋ ਸ੍ਰੀ ਰਾਮ ਜੀ ਕਾ ਦਰਸਨ ਕਰਤੇ ਥੇ ਅਰੁ ਜੋ ਉਨਕਾ
ਨਾਮ ਜਪਤੇ ਥੇ ਸੋ ਬੈਕੁੰਠ ਧਾਮ ਕੋ ਜਾਇ ਪ੍ਰਾਪਤ ਹੋਏ ਹੈਨ ਤਾਂ ਗੁਰੂ ਜੀ ਕਹਾ ਤੁਸੀ ਭੀ
ਗੁਰ ਨੂੰ ਮਿਲ ਕੇ ਪਰਮੇਸਰ ਕਾ ਨਾਮ ਜਪੋ ਅਰ ਗੁਰੂ ਕਾ ਧਿਆਨ ਕਰੋ ਤੁਸੀ ਭੀ ਬੈਕੁੰ
ਠ ਨੂੰ ਪ੍ਰਾਪਤ ਹੋਵੋਗੇ ਤਾਂ ਪੰਡਿਤ ਲੋਕਾਂ ਕਹਾ ਗੁਰੂ ਕਿਤਨੇ ਹੈ ਗੁਰੂ ਜੀ ਕਹਾ ਤੀਨ ਪ੍ਰਕਾਰ ਕੇ
ਪੰਡਿਤ ਗੁਰ ਜੋ ਹੈ ਔਰ ਕੋ ਉਪਦੇਸ ਕਰਤੇ ਹੈ ਆਪ ਨਹੀ ਕਮਾਵਤੇ ਤਿਨ ਕੋ ਮਿਲਣੇ ਕਾ
ਪੁੰਨ ਹੋਤਾ ਹੈ ਜੋ ਅਵਧੂਤ ਗੁਰ ਹੈ ਉਨ ਦੇ ਵਿਦਿਆ ਰੂਪ ਹਾਥ ਪੈਰ ਨਹੀ ਕਿਸੇ ਸੰਤ
ਜਨ ਨੂੰ ਮਿਲ ਕੇ ਗਿਆਨ ਪ੍ਰਾਪਤ ਹੋਇਆ ਹੈ ਸੋ ਆਪਣਾ ਉਧਾਰ ਕਰ ਲੇਤਾ ਦੂਜੇ ਕੋ ਪਾ
ਰ ਨਹੀ ਕਰਤਾ ਜੋ ਮਹਾ ਪੁਰਖ ਗੁਰੂ ਹੈਨ ਸੋ ਆਪ ਤੌ ਮੁਕਤ ਰੂਪ ਹੈਨ ਜੋ ਉਨ ਕੋ ਮਿਲੇ
ਉਸ ਕਾ ਉਧਾਰ ਭੀ ਕਰ ਦੇਤੇ ਹੈਨ ਤਾਂ ਅਜੁਧਿਆ ਬਾਸੀ ਲੋਕਾਂ ਹਥ ਜੋੜ ਕੇ ਕਹਾ ਸਾ
ਡਾ ਭੀ ਕਲਿਆਣ ਕਰੋ ਤੁਸੀ ਮਹਾ ਪੁਰਖ ਹੋ ਗੁਰੂ ਜੀ ਕਹਾ ਜਗਤ ਨੂੰ ਅਨਿਤ ਕਰ
ਜਾਣੋ ਆਏ ਸੰਤ ਦੀ ਸੇਵਾ ਕਰੋ ਮਨ ਕਰ ਕੇ ਪਰਮੇਸਰ ਦੇ ਨਾਮ ਦਾ ਜਾਪ ਕਰੋ ਤੁਹਾਡਾ
ਭੀ ਕਲਿਆਣ ਹੋਇਗਾ ਏਹ ਕਹਿ ਕੇ ਗੁਰੂ ਜੀ ਪਰਾਗ ਰਾਜ ਪਰ ਪਹੁੰਚੇ ਉਥੇ ਦੇ
ਲੋਕਾਂ ਆਨ ਚਰਚਾ ਕੀਤੀ ਬਾਬੇ ਕਹਾ ਕੋਈ ਸਹੰਸ ਕ੍ਰਿਤ ਪੜ੍ਹਦਾ ਹੈ ਪੁਰਾਨ ਪੜ੍ਹਦੇ ਹੈ
ਜਪ ਮਾਲਾ ਸੇ ਨਾਮ ਜਪਦੇ ਹੈ ਕੋਈ ਤ੍ਰਿਕੁਟੀ ਦਾ ਧਿਆਨ ਲਾਵਦੇ ਹੈਨ ਤੇ ਮੈਂ ਹੁਣ ਭੀ ਅਗੇ
ਭੀ ਤੇਰੇ ਨਾਮ ਤੇ ਬਿਨਾ ਕੁਛ ਨਹੀ ਜਾਣਦਾ ਹੇ ਕਰਤਾਰ ਮੈ ਨਹੀ ਜਾਣਦਾ ਮੇਰੀ ਗਤ ਕਿ
ਸ ਕਰ ਕੇ ਹੋਵੇਗੀ ਮੈਂ ਮੂਰਖ ਹਾਂ ਅਗਿਆਨੀ ਹਾਂ ਪਰ ਤੇਰੀ ਸਰਨ ਹਾਂ ਤੇਰੀ ਕਿਰਪਾ ਕਰ
ਮੇਰੀ ਲਾਜ ਪਤ ਰਹੇਗੀ ਏਹੁ ਮੇਰਾ ਮਨ ਸੰਕਲਪਾ ਦਾ ਬਧਾ ਅਕਾਸ ਪਤਾਲ ਦੇ ਸੁਖ
ਦੁਖ ਨੂੰ ਪਿਆ ਭੋਗਦਾ ਹੈ ਘਟੀ ਜੰਤ੍ਰ ਦੀ ਨਿਆਈ ਕਰਮਾ ਦਾ ਬਧਾ ਪਿਆ ਫਿਰਦਾ ਹੈ
ਰਹੇ ਕੂੰ ਭਾਲੂਦਾ ਹੈ ਇਕਿਤ ਹੋਇ ਕੇ ਨਾਮ ਨਹੀ ਜਪਦਾ ਜਿਸ ਦਿਨ ਏਹੁ ਜੀਵ ਮਾਤਾ
ਕੇ ਉਦਰ ਮੇ ਆਇਆ ਉਸੀ ਦਿਨ ਮਰਨ ਦਾ ਲੇਖ ਇਸ ਦੇ ਮਥੇ ਤੇ ਲਿਖਿਆ ਹੈ ਤੇ
ਏਹੁ ਜੀਵਣ ਦੇ ਸਾਜ ਬਣਾਵਦਾ ਹੈ ਅਖੀਆ ਨਾਲ ਹੋਰਨ ਨੂੰ ਮਰਦਾ ਦੇਖਦਾ ਹੈ ਅ
ਪਣੀ ਉਮਰ ਬੀਤਦੀ ਦੇਖਦਾ ਹੈ ਚਿਖਾ ਦੀ ਅਗਨ ਭੀ ਬਲਦੀ ਦੇਖਦਾ ਹੈ ਫੇਰ ਭੀ
ਨਾਮ ਨਹੀ ਜਪਦਾ ਤੇ ਆਪ ਗੁਮਾਨ ਕਰਦਾ ਹੈ ਏਹੁ ਪੁਤ੍ਰ ਭਾਈ ਬਾਪ ਤੇ ਮਾਈ ਰੇਲੇ
ਏਹੁ ਮੇਰੀ ਸਹਾਇਤਾ ਕਰਨਗੇ ਸੋ ਏਹੁ ਸਭ ਝੂਠ ਹੈ ਜਿਨ ਪਰ ਕਰਤਾਰ ਦੀ ਕ੍ਰਿਪਾ ਹੋ
ਦੀ ਹੈ ਤਿਨਾ ਨੂੰ ਸਤਗੁਰੂ ਦੁਆਰਿਓ ਨਾਮ ਮਿਲਦਾ ਹੈ ਓਹ ਨਾਮ ਜਪਦੇ ਹੈਨ ਉਨਾ ਦੀ
ਸਹਾਇਤਾ ਹੁੰਦੀ ਹੈ ਏਹੁ ਸਬਦ ਸੁਣ ਕੇ ਪਰਿਆਗ ਬਾਸੀ ਸਿਧ ਸੰਤ ਪੰਡਤ ਹੋਰ

Sri Satguru Jagjit Singh Ji eLibrary NamdhariElibrary@gmail.com

ਲੋਕਭੀਗੁਰੂਜੀਕੀਚਰਨੀਆਇਲਗੇਹੇਗੁਰੂਜੀਕ੍ਰਿਪਾਕਰੋ ਸਾਡੀਭੀਕਾਲਿਆਣ
ਹੋਵੈ ਬਾਬੇਕਹਾ ਭਾਈਇਕਮਨਹੋਇਕਰਪਰਮੇਸਰਦੀਅਰਾਧਨਾਕਰੋਨਾਮਜਪੋ
ਨਿਰਅਭਮਾਨਹੋਵੋ ਆਇਸੰਤਦੀਸੇਵਾਕਰੋ ਤੁਹਾਡਾਭਲਾਹੋਵੇਗਾ ਹੋਰਤੀਰਥ
ਭੀਗੋਦਾਵਰੀ ਦੁਆਰਕਾ ਸਭਤੀਰਥੋਂਕਾ ਧਰਤੀਕਾ ਰਟਨਕੀਤਾ ਜਹਾਂਕਹਾਂ
ਗੁਰੂਜੀਦੇਖਦੇਫਿਰੇ ਭਗਵੰਤਕੇਨਾਮਕੇਉਪਾਸਕੋਂਕਾਦਰਸਨਕੀਆਲੀਆ
ਭਾਈਬਾਲੇਕੋਕਹਾ ਭਾਈ ਬਾਲਾ ਸਭਤੀਰਥਾਂਕਾ ਫਲਲੀਤਾਹਈ ਹੁਣਚਲੋ
ਪੰਜਾਬਦੀਧਰਤੀਚਲੀਏ ਭਾਈਬਾਲੇਕਹਾ ਚਲੋਗੁਰੂਜੀ ਰਸਤੇਮੇਂਆਵ
ਤੇਗੋਰਖਨਾਥਮਿਲਿਆ ਸਿਧਬਹੁਤੇਨਾਲਹੈਸਨ ਗੋਰਖਨਾਥਕਹਾਆਈਏ
ਨਾਨਕਤਪਾਜੀ ਆਦੇਸਆਦੇਸ ਗੁਰੂਜੀਕਹਾਆਦਪੁਰਖਕੋ ਆਦੇਸ ਸਿਧੋਂ
ਬੋਜਤੀਓ ਸਿਧਕਹਾਹੇਨਾਨਕ ਤਪਾਜੀ ਤੂੰਪੂਰਾ ਮਹਾਪੁਰਖਹੈ ਤੁਮਧੰਨਹੋ ਤੁਮ
ਕੋਐਸਾਸਬਦਪਰਾਪਤਿਹੋਇਆਹੈ ਗੋਰਖਨਾਥਨੇਕਹਾ ਕੋਈ ਤਪਾਜੀ ਕੁਛਸ
ਬਦਉਚਰੋ ਬਾਬੇਕਹਾ ਥਾਪਿਆਨਜਾਇ ਕੀਤਾਨਹੋਇ ਆਪੇਆਪਿਨਿਰੰਜ
ਨਸੋਇ ਜਿਨਸੇਵਿਆਤਿਨਪਾਇਆਮਾਨ ਨਾਨਕਗਾਵੀਐਗੁਨੀਨਿਧਾਨ ਗਾ
ਵੀਐਸੁਣੀਐਮਨਰਖੀਐਭਾਉ ਦੁਖਪਰਹਰਸੁਖਘਰਿਲੈਜਾਉ ਗੁਰਮੁਖ
ਨਾਦੰਗੁਰਮੁਖਵੇਦੰ ਗੁਰਮੁਖਰਹਿਆਸਮਾਈ ਗੁਰਈਸਰਗੁਰਗੋਰਖਬਰਮਾ
ਗੁਰਪਾਰਬਤੀਮਾਈ ਜੇਹਉਜਾਣਾਆਖਾਂਨਾਹੀ ਕਹਿਣਾਕਥਨਨਜਾਈ ਗੁਰ
ਇਕਦੇਹਬੁਝਾਈ ਸਭਨਾਜੀਆਂਕਾਇਕਦਾਤਾਸੋਮੈਵਿਸਰਨਜਾਈ॥੧॥
ਹੇਗੋਰਖਨਾਥ ਸਭਜੀਵਾਂਕਾ ਦਾਤਾਮੈਨੂੰਕਦੇਨਾਵਿਸਰੇ ਮੈਂਇਹੁਕੁਛਮੰਗਨਾਹਾਂ ਤਾ
ਗੋਰਖਨਾਥਕਹਾ ਸਿਧਮਹਾਂਪੁਰਖਮਿਲੇਕਾਫਲ ਹੈਕੋਈਕੇਸਾਧਧਾਰੀ ਹੋਵੈਸੋ
ਮੁਕਤਪ੍ਰਾਪਤਹੋਤਾਹੈ ਆਰਜਾਬਡੀਹੁੰਦੀਹੈ ਗੁਰੂਜੀਕਹਾ ਮੈਨੂੰਹੋਰਕੁਛਨਹੀਂਚ
ਹੀਦਾ ਪਰਮੇਸਰਮੇਰੇਹਿਰਦੇਤੇਨਾਵਿਸਰੇ ਰਾਜਮਾਲਵਡੀਆਰਜਾ ਸਭਮਿਥਿ
ਆਹੈਨਮੈਨੂੰ ਏਹੀਮਿਲੈਪਰਮੇਸਰਚਿਤਰਹੈ ਤਾਗੋਰਖਨਾਥਕਹਾ ਤੁਹਾਡੀਅਖੰਡ
ਭਗਤਹੋਈਹੈ ਕਲਜੁਗਮੇ ਤੁਹਾਨੂੰਜੈਸਾਕੋਈਨਹੀਹੋਇਆ ਨਾਕੋਈਹੋਰਹੋਵੇਗ
ਤਾਸਭਸਿਧਾਂ ਆਦੇਸਆਦੇਸਕਹਿਕੇਬਿਦਾਹੋਏ ਗੁਰੂਜੀ ਰਾਵੀਨਦੀਤੇਬਿ
ਆਸਾਦੇਵਿਚਕਾਰੇ ਪਟਣਸੇਖਫਰੀਦਦੇ ਦੋਕੋਸਦੇਫਰਕਾਵਿਚ ਆਇਬੈਠੇ ਪ
ਟਣਦਾਪੀਰ ਸੇਖਫਰੀਦਦੀਔਲਾਦ ਸੇਖਬ੍ਰਹਮਆਹਾ ਸੇਖਬ੍ਰਹਮਦਾਮੁਰੀ
ਦਖੁਦਾਇਦਾਪਿਆਰ ਲਕੜੀਆਂਚੁਣਨਬਾਹਰਵਾਰਆਇਆਸੀ ਕਮਾਲ

Sri Satguru Jagjit Singh Ji eLibrary NamdhariElibrary@gmail.com

ਦਰਵੇਸ ਖਬਰਦਾਰ ਖੁਦਾਇਦੀ ਖਬਰਜਾਣਦਾਸੀ ਗੁਰੂਜੀ ਸਲੋਕ ਕਹਾ ਆਪੇਪਟ
ਕਲਮ ਆਪ ਉਪਰ ਲੇਖ ਤ੍ਰਿਤੂ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ਏਹ ਸੁਣਕੇ
ਦਰਵੇਸ ਗੁਰੂਜੀ ਪਾਸ ਆਇਕੇ ਸਲਾਮ ਕੀਤੀ ਬੈਠ ਅਰਜ ਕੀਤੀ ਪੀਰ ਸਲਾਮਤ
ਏਹੁ ਬੈਤ ਫਿਰ ਸੁਣਾਵੋ ਗੁਰੂਜੀ ਸੁਣਾਇਆ ਅਰਥ ਕਰਕੇ ਸਭ ਕੁਛ ਖੁਦਾਇ ਹੀ ਹੈ
ਏਹੁ ਖਲਕਤ ਖਾਲਕ ਕੀ ਹੈ ਖਾਲਕ ਖਲਕ ਮੇ ਵਸਦਾ ਹੈ ਏਹੁ ਸੁਣਕੇ ਫਕੀਰ ਨੇ
ਸੇਖ ਬ੍ਰਹਮ ਪਾਸ ਜਾਇਕੇ ਕਹਾ ਪੀਰ ਸਲਾਮਤ ਨਾਨਕ ਵੇਦੀ ਸੋ ਐਨ ਖੁਦਾਇ ਕੀ
ਸੂਰਤ ਹੈ ਮੈ ਦੇਖ ਆਇਆ ਹਾਂ ਅਲਾਹੁ ਨੂੰ ਪਛਤਾ ਹੈ ਸ ਸੋ ਹੱਕਤਾਲਾ ਨੂੰ ਆਪ ਕ੍ਰਿਆ
ਹੈ ਪੀਰ ਨੇ ਕਹਾ ਹਿੰਦੂ ਕਿਆ ਤੇ ਖੁਦਾਇ ਕੀ ਸੂਰਤ ਕਿਆ ਕਮਾਲ ਨੇ ਕਹਾ ਪੀਰ
ਸਲਾਮਤ ਨਾਨਕ ਹਿੰਦੂ ਐਨ ਖੁਦਾਇ ਹੈ ਤਾ ਪੀਰ ਕਹਾ ਮੇਰਾ ਸਵਾਲ ਲੈਜਾਹੁ ਜਵ
ਬ ਦਿਤੋਸ ਤੰ ਹਭੇ ਸਚੁ ਨਹੀ ਤਾ ਕੂੜ ਇਕ ਸਾਹਿਬ ਦੁਇ ਹਦੀ ਕੇਹੜਾ ਸੇਵੀਕੇ
ਹਕੁਰਦੀ ਹਿੰਦੂ ਕਹਿੰਦੇ ਹੈਨ ਖੁਦਾਇ ਸਾਡੇ ਵਿਚ ਸਹੀ ਹੈ ਮੁਸਲਮਾਨ ਕਹਿੰਦੇ ਹੈਨ
ਅਸਾਹੀ ਵਿਚ ਸਹੀ ਹੈ ਖੁਦਾਇ ਇਕ ਹੈ ਤਾ ਕਮਾਲ ਨੇ ਗੁਰੂਜੀ ਨੂੰ ਕਹਾ ਬਾਬੇ ਕਹਿਆ
ਸਾਹਿਬ ਇਕ ਹੈ ਉਸ ਨੂੰ ਸੇਵੀਏ ਦੂਜੇ ਨੂੰ ਰਦ ਕਰੀਏ ਸਲੋਕ ਦੂਜਾ ਕਾਹੇ ਸਿਮਰੀਐ
ਜੰਮੈ ਤੇ ਮਰਜਾਇ ਏਕੋ ਸਿਮਰੋ ਨਾਨਕਾ ਜਲ ਥਲ ਰਹਿਆ ਸਮਾਇ ਜੇਹੜੇ ਦੂਜੇ
ਨੂੰ ਭਾਲਦੇ ਹੈਨ ਸੋ ਖੁਦਾਇ ਨਾਲ ਵਾਸਲ ਨਹੀ ਹੋਏ ਦੂਜੇ ਨੂੰ ਮਾਰ ਇਕੋ ਨੂੰ ਸਿਮਰ ਜੋਸ
ਭੁਕੇ ਬੀਚ ਰਹਿਆ ਹੈ ਤਿਸੇ ਸਾਬ ਮਿਲ ਕੌਣ ਹਿੰਦੂ ਕੌਣ ਮੁਸਲਮਾਨ ਸਭ ਮੇ ਇਕੋ
ਖੁਦਾਇ ਹੈ ਸੇਖ ਬ੍ਰਹਮ ਏਹ ਬੈਤ ਸੁਣਕੇ ਬਹੁਤ ਖੁਸੀ ਹੋਇਆ ਪੀਰ ਕਹਾ ਬਚਾਇਸ
ਮੇ ਬਹੁਤ ਅਜਮਤ ਹੈ ਮੁਰੀਦ ਨੇ ਕਹਾ ਪੀਰ ਜੀ ਸਭ ਕੁਛ ਤੁਮਾਰੇ ਕੋ ਰੋਸਨ ਹੈ ਪੀਰ ਕ
ਹਾ ਚਲੋ ਮੈ ਚਲਦਾ ਹਾਂ ਪੀਰ ਸੁਖਪਾਲ ਤੇ ਸਵਾਰ ਹੋਇਕੇ ਮੁਰੀਦ ਕੋ ਨਾਲ ਲੈਤੁਰਿਆ
ਜਾ ਬਾਬੇ ਪਾਸ ਪਹੁੰਚੇ ਤਾ ਪੀਰ ਸਵਾਰੀ ਤੇ ਉਤਰ ਕੇ ਕਹਾ ਯਾਰ ਸਲਾਮਾਲੇਕ ਬਰਾਖੁਦ
ਈ ਸਚੋ ਚੋ ਦਰਗਾਹਿ ਕਵਣ ਹੁ ਸੇਖ ਆਖਤਿਖਾ ਉਸ ਰਮੂੰ ਤਾ ਗੁਰੂਜੀ ਕਹਾ ਸ
ਚ ਅਲਾਈ ਪੀਰ ਦਰਗਾਹਿ ਸੋਹਨ ਸਚੀਆ ਕੂੜੇ ਕੂੜਾ ਭੇਖ ਫਿਰ ਚੌਰਾਸੀ ਸੁਟੀ
ਆ ਪੀਰ ਕਹਾ ਧੰਨ ਨਾਨਕ ਵੇਦੀ ਖੁਦਾਇ ਕੇ ਪਿਆਰੇ ਗੁਰੂਜੀ ਕਹਾ ਆਓ ਪੀਰ
ਜੀ ਸਰਫਰਾਜੀ ਹੂਈ ਗੁਰੂਜੀ ਪੀਰ ਜੀ ਆਪਸ ਵਿਚ ਗਲ ਮਿਲੇ ਬਹੁਤ ਭਾਉ ਕ
ਰਕੇ ਪੀਰ ਕਾ ਵਿਛਾਵਣਾ ਵਿਛਿਆ ਗੁਰੂਜੀ ਤੇ ਪੀਰ ਬੈਠੇ ਪੀਰ ਕਾ ਮੁਖ ਕਾਬੇ ਵਲ
ਗੁਰੂਜੀ ਦਾ ਮੁਖ ਪੂਰਬ ਕੀ ਤਰਫ ਗੁਰੂਜੀ ਨੂੰ ਪੀਰ ਜੀ ਕਹਾ ਤੁਸਾਂ ਇਤ ਵਲ ਕਾਬਾ ਸਹੀ ਕੀਤ
ਸੇਖ ਬ੍ਰਹਮ ਕਹਾ ਨਾਨਕ ਜੀ ਮੁਸਲਮਾਨਾਂ ਕਾ ਦੀਨ ਤੇ ਪੀਰ ਕੀ ਠਉੜ ਗੁਰੂਜੀ ਕਹਾ

ਪੀਰਜੀਖੁਦਾਇਤੇਭੁਲਣਦੀਨਿਸਾਨੀਏਹਾਹੈ ਪੀਰਕਹਾ ਤੁਹਾਡ੍ਰਾਬੈਤਸੁਣਕੇਮੈਬਹੁ
ਤਹੈਰਾਨਥੀਆ ਅਰਕਹਾ ਜਿਸਦਾਏਹੁ ਬੈਤਹੈ ਤਿਸਦਾਦੀਦਾਰਕਰੀਏ ਗੁਰੂਜੀ
ਕਹੀ ਅਸੀਜੀਵੇ ਤੁਹਾਡੇ ਦੀਦਾਰਤੇਸਾਨੂੰਸਰਫਰਾਜੀਹੂਈ ਅਸੀਨਿਹਾਲਹੋਏ
ਪੀਰਨੇਖੁਦਾਇਦੀਖਬਰਗਿੱਧਿਨਕੇਦਾ ਸੁਆਲਕੀਤਾ ਪਾੜ੍ਹਪਟੋਲਾਧਜਕਰੀਕੰਬ
ਲੜੀਪਾਹਿਰੇਇ ਜਿਨੀਵੇਸੀਸਹੁਅਮੋਲੇਸੋਈਵੇਸਕਰੇ ਗੁਰੂਜੀਕਹਾ ਕਾਇਪਟੋ
ਲਾਪਾੜਤੀ ਕੰਬਲੜੀਪਾਹਿਰੇਇ ਘਰਹੀਬੈਠੇਸਹੁਮਿਲੈ ਜੇਨੀਅਤਰਾਸਕਰੇ
ਸੇਖਬ੍ਰਹਮਕਹਿਆ ਨਢੀਕੰਤਨਰਾਵਿਆ ਵਡੀਥੀਮੁਈਆਸਾ ਧਨਕੂਕੇਂ
ਦੀਗੋਰਮਹਿ ਤੈਂਸਾਹਿਨਾਮਿਲੀਆਸਾ॥ ਗੁਰੂਜੀਕਹਿਆ ਮਾਹਿਲਕੁਰਜੀਮ
ਰਵੁਨੀਬਾਲੀਮਨਹੁਕਸੁਧਾ ਜੇਗੁਣਹੋਵਨਿਪਿਰਰਵੈ ਨਾਨਕਅਵਗੁਣਮੁੰਧਾ॥
ਸੇਖਬ੍ਰਹਮਪੁਛਿਆ ਕਵਣਸੁਅਖਰਕਵਣਗੁਣ ਕਵਣਸੁਮਣੀਆਮੰਤ
ਕਵਣਸੁਵੇਸੋਹਉਕਰੀ ਜਿਤਵਸਆਵੈਕੰਤ॥ ਗੁਰੂਜੀਕਹਿਆ ਨਿਵਣਸੁਅ
ਖਰਖਿਵਣਗੁਣ ਜਿਹਬਾਮਣੀਆਮੰਤ॥ ਏਹਤ੍ਰੈਭੈਣੇਵੇਸਕਰ ਤਾਵਸਆਵੀ
ਕੰਤ॥ ਸੇਵਾਕਰੈਜੁਕੰਤਕੀ ਕੰਤਤਿਸੀਕਾਹੋਇ॥ ਗਾਰਬਕੰਤਨਪਾਈਐ ਜੇਖ
ਰੀਸੁਆਲਿਓਹੋਇ॥ ਸੇਵਾਸਾਤਿਸਭਾਵਸੀ ਜਾਂਕੰਨਦਰਕਰੇਇ ਨਾਨਕਸ
ਭੇਸਹੀਆਂਪਲਰਨ ਕੰਤਤਿਸੀਕਾਹੋਇ॥ ਸੇਖਬ੍ਰਹਮਨੇ ਏਹੁਬਚਨਸੁਣਕੇ
ਗੁਰੂਨਾਨਕਜੀਦੇਚਰਨਾਤੇਹਥਰਖਕੇ ਆਪਣੇਮਥੇਤੇਲਾਏ ਕਹਿਓਸੁ ਵਾਹਿਨਾ
ਨਕਜੀ ਤੂਸਾ ਸਚੇਖੁਦਾਇਦੀਖਬਰਦਿਤੀ ਖੁਦਾਇਦੇਰਾਹੁਦੀ ਸਾਨੂਭੀਖਬਰ
ਹੋਈ ਖੁਦਾਇਦਾ ਕਰਮਹੋਇਆ ਅਸੀਜੀਵੇ ਸਾਨੂਖੁਦਾਇਹੀ ਮਿਲਿਆ
ਖੁਦਾਇਕਮਾਹਿਲੀ ਮਿਲਿਆ ਹੁਣਖੁਦਾਇਦੇ ਮਿਲਣਵਿਚ ਕੁਛਸਕਨਾਹਿ
ਫੇਰਸੇਖਬ੍ਰਹਮਨਾਲ ਗੋਸਟਹੋਈ ਸੇਖਬ੍ਰਹਮਕਹਿਆ ਹੇਨਾਨਕਜੀ ਇਕਖੁਦ
ਾਇਦੇਨਾਮਦੀਵਾਰਥੀਵੈ ਅਸੀਨਿਹਾਲਹੋਵਜੀ ਤਾਗੁਰੂਨਾਨਕਜੀ ਆਸਾਕੀ
ਵਾਰਉਥੇਕਹੀ ਨੌਪਉੜੀਆ ਸੇਖਬ੍ਰਹਮਸੁਣਕੇ ਗੁਰੂਜੀਦਿਆਪੈਰਾਤੇਮਥਾ
ਟੇਕਿਆ ਸੇਖਬ੍ਰਹਮਕਹੇ ਹੇਨਾਨਕਜੀ ਤੂਪੀਰਹੈ ਮੈਤੇਰਾਮੁਰੀਦਹਾਂ ਸੇਖਬ੍ਰਹ
ਮਨੇਬਹੁਤਤਵਾਜੇਆ ਗੁਰੂਜੀਦੀਕੀਤੀ ਫੇਰਗੁਰੂਜੀਵਿਦਿਆਹੋਏ॥
(ਰੂਮਦੀਧਰਤੀ ਸਾਹਅਬਦਲਰਹਿਮਾਨਨਾਲਸਾਖੀ) ਅਉਬਾਰੇਖਾਂਪਠਾਣੋਨੇਜਾ
ਇਕੇ ਸਾਹਅਬਦਲਰਹਮਾਨਪਾਸ ਗੁਰੂਨਾਨਕਜੀਦੀਤਰੀਫਕੀਤੀ ਸਾਹਅ
ਬਦਲਰਹਮਾਨਨੇ ਗੁਰੂਕਾਨਾਮਸੁਣਕੇ ਬਡਾਗੁਸਾਖਾਧਾ ਕਹਿਆ ਕਿਆਹਿ

Sri Satguru Jagjit Singh Ji eLibrary NamdhariElibrary@gmail.com

ਦੂਕੀ ਬਾਤ ਕਰਦੇਹੋ ਉਠਾਇਕਰ ਦੂਰ ਕਰਦੇਵਾਗੇ ਪਠਾਨਕਹਾ ਕਿਸਕੋ ਉਠਾਵੋਗੇ ਸੇ
ਖਕਹਾ ਜਿਸਕੀ ਤਰੀਫ ਕਰਦੇਹੋ ਪਠਾਨਨੇਕਹਾ ਸੇਖਜੀ ਖੁਦਾਇਕੋ ਉਠਾਵੋਗੇ ਓਹਖੁ
ਦਾਇਹੈ ਸੇਖਕਹਾ ਕਿਆ ਹਿੰਦੂਕੀ ਤਰੀਫ ਕਰਤਾਹੈ ਹਿੰਦੂਕੋ ਖੁਦਾਇ ਕਹਿਤਾਹੈ ਪਠ
ਾਣਨੇਕਹਾ ਸੇਖਜੀ ਓਹ ਹਿੰਦੂ ਮੁਸਲਮਾਨ ਦੋਨੋਤੇ ਫਰਕਹੈ ਓਹਬਾਜੀਨਸਖੁਦਾ
ਇਹੈ ਇਤਨਾ ਕਹਿਨੇਤੇ ਲਾਜਮ ਹੋਵੋਗੇ ਤਾ ਅਬਦਲਰਹਿਮਾਨ ਗੁਸਾਖਾਧਾ ਪ
ਠਾਣਕੋ ਕੁਛ ਨ ਸਕੇ ਅਗਲੇ ਭੁਲਕ ਉਬਾਰੇਖਾਂ ਇਕਰੇਜਾ ਬਾਫਤੇਦਾ ਚੰਗਾ ਸੋ
ਲਾਗਜਦਾ ਗੁਰੂਕੇਹਜੂਰ ਲੈਜਾਰਖਿਆ ਅਰਗੁਰੂਜੀਦੇ ਚਰਨਾਂਤੇ ਹਥਰਖੇ ਤੇ
ਆਪਣੇ ਮੂਹਤੇ ਫੇਰੇ ਗੁਰੂਜੀ ਕਹਾ ਮੀਆ ਪਰਮੇਸਰ ਤੇਰਾ ਭਲਾ ਕਰੇ ਅਪਣੀ
ਓਦੀ ਮਿਹਰ ਕਰੇ ਮੀਆਂ ਅਸੀ ਫਕੀਰਹਾ ਸਾਨੂੰ ਐਸੇ ਰੰਗੇ ਕਪੜੇ ਨਹੀ ਲੋੜੀ
ਦੇ ਸਾਨੂੰ ਪਹੁੰਚਾ ਤੁਸੀ ਪਾਹਿਨੋ ਉਬਾਰੇਖਾਂ ਕਹਿਆ ਮੇਰੇਕੋ ਖੁਦਾਇਤੇ ਬਖਸਾਵੋ
ਮਰਵਾਓ ਨਹੀ ਏਹੁਰੇਜਾ ਤੁਮਾਰੀ ਇਨਾਇਤ ਸੇ ਹੂਆ ਤੁਮਾਰਾ ਹੈ ਤੁਸੀ ਲੇਵਹੁ
ਬਾਬੇਕਹਾ ਤੁਮਾਰੀ ਮਰਜੀ ਦਰਜੀ ਪਾਸੇ ਦੋ ਚਾਦਰਾ ਬਨਵਾਓ ਤਾਂ ਉਬਾਰੇਖ
ਦੋ ਚਾਦਰਾ ਬਨਾਇਕੇ ਲੈ ਆਇਆ ਇਕ ਚਾਦਰ ਬਾਬੇਜੀ ਲੀਤੀ ਦੂਸਰੀ ਬਾ
ਲੇ ਲੀਤੀ ਤਾ ਪਠਾਣਕਹਾ ਮੈ ਨਿਹਾਲ ਹੋਇਆ ਆਜ ਏਹ ਰੇਜਾ ਖੁਦਾਇਨੇ ਪਾ
ਯਾਹੈ ਗੁਰੂਜੀ ਕਹਾ ਕਹੋ ਖਾਂਨਜੀ ਸੇਖ ਅਬਦਲਰਹਿਮਾਨ ਕੀ ਖਬਰ ਤੌ ਖਾਨਨੇ
ਕਹਾ ਤਪਾਜੀ ਤੁਮਕੋ ਸਭੁਰੋਸਨਹੈ ਗੁਰੂਜੀ ਕਹਾ ਸੇਖ ਹਮਾਰੇ ਪਰਖਫਾਹੈ ਉਬਾ
ਰੇਖਾਂ ਕਹਿਆ ਤਪਾਜੀ ਓਹ ਫਕੀਰ ਕਹਾਵਤੇ ਹੈਂ ਪਰ ਫਕੀਰੀ ਦੂਰ ਹੈ ਗੁਰੂਜੀ ਕ
ਹਾ ਖਾਨ ਤੁਮ ਸਚ ਕਹਿਤੇ ਹੋ ਖਾਨਨੇਂ ਕਹਾ ਤਪਾਜੀ ਜੁਕੁਛ ਉਸਨੇ ਕਹਾ ਹੈ ਮੈਨਹੀ
ਕਹਿ ਸਕਦਾ ਗੁਰੂਜੀ ਕਹਾ ਨਿਸੰਗ ਆਖੋ ਖਾਨਨੇ ਕਹਾ ਤਪਾਜੀ ਓਹ ਕਹਿਤਾਹੈ
ਕਿਆ ਹਿੰਦੂਕੀ ਤਰੀਫ ਕਰਤਾਹੈ ਮੈਨੇ ਕਹਾ ਨਾਨਕਜੀ ਹਿੰਦੂ ਮੁਸਲਮਾਨ ਦੋਨੋਤੇ
ਫਰਕਹੈ ਐਨ ਖੁਦਾਇਕੀ ਸੂਰਤ ਹੈ ਸੇਖਨੇ ਗੁਸਾਖਾਧਾ ਪਰ ਵਸ ਕੁਛ ਨਹੀ
ਚਲੇਸ ਹੋਰ ਕਹਿਓਸ ਉਠਾਇਕੇ ਦੂਰ ਕਰਦੇਵਾਂਗਾ ਮੈਨੇ ਕਹਾ ਓਹ ਖੁਦਾਇ ਹੈ
ਤੂੰ ਕਿਸਕੋ ਉਠਾਵੈਗਾ ਏਹ ਸੁਣਕੇ ਗੁਰੂਜੀ ਕਹਾ ਚਲੋ ਭਾਈਬਾਲਾ ਸੇਖਦੀ
ਢੂਕਣੀ ਲਾਹਵੀਏ ਬਾਲੇ ਕਹਾ ਚਲੋਜੀ ਖਾਨ ਕਹਿਆ ਮੈਂ ਨਾਲ ਚਲੋਂ ਗੁਰੂ
ਜੀ ਕਹਾ ਤੁਮ ਆਗੇ ਚਲੋ ਹਮ ਆਵਤੇ ਹੈਂ ਖਾਨ ਕਹਾ ਤਪਾਜੀ ਮੇਰੇਕੋ ਉਸਕਾ ਕ
ਛੁ ਡਰ ਨਹੀ ਗੁਰੂਜੀ ਕਹਾ ਡਰ ਨਹੀ ਪਰ ਫਕੀਰੀ ਕਾ ਪੇਂਵਦਾ ਹੈ ਯੇਹ ਅਦਬ ਹੈ
ਤਾ ਖਾਨ ਕਹਾ ਤਪਾਜੀ ਏਹ ਬਖਸਸ ਖੁਦਾਇਨੇ ਆਪਕੋ ਹੀ ਕਰੀ ਹੈ ਉਬਾਰੇਖਾਂ

Sri Satguru Jagjit Singh Ji eLibrary NamdhariElibrary@gmail.com

ਆਗੇਗਇਆ ਭਾਈਬਾਲਾ ਗੁਰੂਜੀਪੀਛੇਤੇਗਏ ਸਾਹੁਅਬਦਲਰਹਿਮਾਨ
ਪਾਲਕੀਮੇਸਵਾਰਸੀ ਲੋਕਾਕਹਿਆਨਕਤਪਾਆਇਆਹੈ ਸੇਖਨੇਸਵਾਰੀ
ਛੋਡਦੀ ਗੁਰੂਜੀਕੀਭੇਟਾਕੀਤੀ ਸੇਖਦਸਤਪੋਸੀਲੀਤੀ ਮੂਹੋਕਹਿਓਸਤਪਜੀ
ਖੈਰਹੈ ਗੁਰੂਜੀਕਹਾਖੈਰਹੈ ਪਰਨਹੀਖੈਰ ਸੇਖਕਹਾਤਪਾਜੀ ਮੁਝੇਹੈਰਾਨਗੀ
ਹੈਤੁਮਨੇਕਿਆਕਹਾ ਗੁਰੂਜੀਕਹਾਤੁਮਨੇਜੋਕਹਾਉਠਾਇਦੇਵੈਂਗੇ ਤੁਮਾਰੀਕੌਨ
ਸੀਜਾਹਗਾਰੋਕੀਹੈ ਜੋਹਮਸੇਛੁਡਾਵਤੇਹੋ ਸੇਖਨੇਕਹਾਕੌਨਕਹਤਾਹੈ ਗੁਰੂਜੀ
ਕਹਾਤੁਮਕਹਿਤੇਹੋ ਸੇਖਨੇਕਹਾ ਜੋਕਹਿਤਾਹੈ ਝਖਮਾਰਤਾਹੈ ਉਬਾਰੇਖਾਂਕਹਾ
ਸੇਖਜੀਤੁਮਕਹਿਤੇਥੇ ਕਿਆਹਿੰਦੂਕੀਤਰੀਫਕਰਤਾਹੈ ਉਠਾਇਦੇਵੈਂਗੇ ਅਬ
ਮੁਕਰਤੇਹੋ ਸੇਖਕਹਾ ਖਾਂਨਜੀਤਪਾਜਾਣੈ ਹਮਜਾਣੈ ਤੁਝਕੋ ਕਿਆਪਹੁਚਦਾਹੈ
ਹਮਦੋਨੋਫਕੀਰਹੈਂ ਆਪਸਮੇ ਸਮਝਲੇਵੈਂਗੇ ਤੁਮਅਪਨੇਠਿਕਾਨੇਬੈਠੇਰਹੋ
ਤਪਾਠਨਕਹਾ ਹਮਾਰਾਠਿਕਾਨਾਤਪੇਕੇਸਾਥਹੈ ਹਮਤਪੇਕੇਮੁਰੀਦਹੈ ਐਸਕਲ
ਪੀਛੇਮਾਰਨਾ ਗੁਰੂਜੀਕਹਾ ਸੇਖਜੀਤੇਹਮਫਕੀਰਹੈ ਤੁਮਾਰੇਕੋ ਇਸੇਤਰਦਾ
ਹੀਤਾਹੈ ਤਾਸੇਖਨੇਗੁਸਾਖਾਇਕੇਕਹਾ ਕਹੁਤਪਾਤੂੰਹਿੰਦੂਹੈ ਕੇਮੁਸਲਮਾਨਹੈ
ਗੁਰੂਜੀਕਹਾ ਨਾਹਮਹਿੰਦੂ ਨਾਮੁਸਲਮਾਨ ਦੋਨੋਬੀਚ ਬਸੈਸੈਤਾਨ ਏਕਾਏਕੀ
ਏਕਸੁਬਹਾਨ ਗੁਰੂਜੀਕਹੈ ਸੁਣਅਬਦਲਰਹਮਾਨ ਦਾਵਾਭੂਲੇਤੇਏਕਪਛਾਨ
ਸੇਖਨੇਕਹਾ ਤਪਾਤੇਰਾਮਜਬਕੌਨ ਗੁਰੂਜੀਕਹਾ ਮਜਬਹਮਾਰਾ ਸਚਨਾ
ਮਜਿਨਇਕਤੇਅਨੇਕਕੀਏ ਸਚਪੂੰਜੀਵਪਾਰਭੀਸਚਕਾ ਦੂਜਾਝੂਠਹੈ ਖੁਆਰੀ
ਹੈ ਜੋਆਇਆਹੈ ਸੋਜਾਵੇਗਾ ਇਕਪਰਨਜਰਰਖੀਐ ਖੁਦਾਸਚਾਹੈ ਬੰਦਾਝੂਠ
ਦਾਵੇਦੀਅਗਨਕਾ ਝੂਠਹੈ ਤੇਪੀਰ ਖੁਦਾਇਦਾਵੇਮੈਂਨਹੀ ਸੇਖਨੇਕਹਾ ਖੁਦਾ
ਇਕੇਪਿਆਰੇਕੁਛਨਾਹੂਏ ਗੁਰੂਜੀਕਹਾ ਜੋਖੁਦਾਇਕੇਪਿਆਰੇਹੈ ਤਿਨਖੁ
ਦਾਇਪਿਆਰਾਹੈ ਉਨਕੇਦਿਲਮੈ ਏਕੰਕਾਰਹੈ ਸਭਸੂਰਤਮੇਖੁਦਾਕੋਦੇਖਤੇਹੈ
ਹਲਾਲਕੋਖਾਤੇਹਰਾਮਨਹੀਖਾਤੇ ਜੋਬੰਦਾਇਕੰਦੀਸਿਫਤਮੇਰਤਾਹੈ ਸੋਦਰਗ
ਹਮੇਕਬੂਲਪੜਤਾਹੈ ਸੇਖਕਹਾਤਪਾਜੀਤੇਰੀਨਜਰਤਲੇਕੋਈਨਹੀ ਗੁਰੂ
ਜੀਕਹੈ ਹਮਾਰੀਨਜਰਖੁਲੀਹੈ ਉਹੀ ਖਾਲਕਕੇਨਜੀਕਰਹਿਤੀ ਏਕਦਮਖਾਲ
ਕਨਹੀਭੁਲਦਾ ਐਸਾਰਾਹਹਮਕਉਮਿਲਾਹੈ ਏਕਖਾਲਕਹੈ ਜਿਸਨੇਸਭਕੋਪੈ
ਦਾਕੀਆਹੈ ਬਾਤਕਿਸੀਕੋਨਹੀਜਾਣਦਾ ਸੋਖਾਲਕਕਾਨਜੀਕੀਹੈ ਸੁਣੋਸੇਖਜੀ
ਜਿਸਨੇਆਪਕੋਸਭਤੇਮੰਦਾਜਾਣਿਆਹੈ ਤਿਸੀਨੇਸਾਹਿਬਕੋਪਾਇਆਹੈ॥

Sri Satguru Jagjit Singh Ji eLibrary NamdhariElibrary@gmail.com

ਸੇਖਨੇਕਹਾ ਹੇਤਪਾਜੀਖੁਦਾਇਕੀਆਪਉਪਰਬਹੁਤਇਨਾਇਤਹੂਈਹੈ ਹਮ
ਕੋਦੀਦਾਰਦੀਆਕਰੋ ਮਿਹਰਵਾਨਗੀਕਰੋ ਗੁਰੂਜੀਕਹਾ ਬਡੀਮਿਹਰਖੁਦਾਇ
ਕੀਹੈ ਤੁਮਕੀਤੇਕੋ ਕੀਤਾਹੀ ਜਾਣੋ ਦਾਵਾਨਾਬੰਨਿਆਕਰੋ ਜੋਪੈਦਾਇਸਹੈ ਸਭਖੁ
ਦਾਇਕੀਹੈ ਆਪਤੇਚੰਗਾ ਮੰਦਾ ਕੋਈਨਹੀ ਜੈਸਾਪਰਮੇਸਰਨੇ ਕਿਸੀਕੋ ਬਨਾ
ਇਆਹੈ ਤੈਸਾਹੀਹੋਤਾਹੈ ਏਹਬਚਨਸੁਣ ਸੇਖਗੁਰੂਕੇਪੈਰਾਂਤੇਹਥਰਖੇਮੁਖੋਂਕ
ਹਾਤਪਾਜੀਗੁਸਤਾਖੀਮਾਫਕਰੋ ਗੁਰੂਜੀਕਹਾਖੁਦਾਇਕੇਪਿਆਰਿਆਂਵਿਚਗੁ
ਸਤਾਖੀਨਹੀਹੁੰਦੀ ਜੇਭੁਲਿਆਂਚੁਕਿਆਂ ਹੋਵੇਭੀਕੋਈ ਤਾਂਖਾਲਕਬਖਸੰਦਾਹੈ
ਆਪਣੀਵਲੋਖਬਰਦਾਰਰਹਣਾ ਜੋਖੁਦਾਇਦੇਪਿਆਰੇਹੈਨ ਤਿਨਾਨੂੰਅਠੋਪ
ਹਿਰੋਂਫਿਕਰਰਹਿੰਦਾਹੈ ਗਾਫਲਕਿਸੇਵਖਤਨਹੀਹੁੰਦੇ ਸੇਖਕਹਾ ਠੀਕਕਹਿੰਦੇਹੋ
ਉਬਾਰੇਖਾਂ ਦੇਖਾਂਤਾਪੈਕੇ ਤੁਮਉਠਾਵਦੇਸੇ ਸੇਖਕਹਾ ਹਮਜਾਣਤੇਥੇ ਹਿੰਦੂਬੁਤਪ
ਰਸਤਹੋਵੇਗਾ ਅਬਹਮਕੋ ਮਾਲੂਮਹੂਆ ਯੇਖਾਸ ਖੁਦਾਇਕਾਰੂਪਹੈ ਗੁਰੂਜੀ
ਸੇਖਪਾਸੋਂ ਵਿਦਾਹੋਏ ਪਰਣਛੇਤ੍ਰੇਨਹੀ ਦੋਦਿਨ ਰਹਿਕੇ ਵਿਦਾਲੀਤੀ
ਆਗੇ ਸਾਖੀ ਸਈਯਦ ਜਲਾਲ ਨਾਲਹੋਈ ਭਾਈਬਾਲਾ ਤੇਗੁਰੂਜੀ ਸ
ਈਯਦਜਲਾਲਦੀ ਉਰਨੂੰਗਏ ਵਡੇਵੇਲੇਗੁਰੂਜੀ ਇਸਨਾਨਕੀਤਾ ਬਾਣੀਉਚਰੀ
ਇਕ ਸਿਪੀਨਵਦਾਸੀ ਓਹ ਸਿਪੀ ਬਾਣੀ ਬਹੁਤ ਸੁਣਕੇਦੋਜਾਗਾ ਅਟਕਿਆ ਇ
ਕ ਗੁਰਮੁਖਨਾਮ ਇਕਪਤਾਲਆਕਾਸ ਏਹਸੁਣਕੇਪੀਰਕੋਲਆਇਆਪੀ
ਰਕਹਾਵਡੀਦੇਰਕਰਕੇ ਆਇਆਹੈ ਉਸਕਹਿਆ ਇਕਹਿੰਦੂਫਕੀਰਦਰਿਆ
ਉਤੇਕੇ ਵਡਾਕੁਫਰਬਕਿਆਹੈ ਮੈਬਡਾਹੈਰਾਨਹਾਂ ਪੀਰਨੇਕੁਰਾਨਨੇਚੌਦਾਂਤਬਕਕ
ਹੇਹੈਨ ਇਸਨੇਲਖਾਹੀਕਹੇਹੈਨ ਤਾਪੀਰਕਹਿਆ ਤੂੰਜਾਇਕੇ ਬੁਲਾਲਿਆਉ
ਸਿਪੀ ਗਇਆ ਜਾਇਕਹਿਓਸ ਚਲੋਦਰਵੇਸ ਮੈਂਡਾਪੀਰ ਤੁਹਾਨੂੰਸਦਦਾਹੈ ਗੁਰੂ
ਜੀਕਹਾਚਲਭਾਈ ਤੇਰੇਪੀਰਦੇਦੀਦਾਰਨੂੰਚਲਦੇਹਾਂ ਗੁਰੂਜੀ ਭਾਈਬਾਲਾਪੀ
ਰਪਾਸਆਏ ਪੀਰਨੇਕਹਾ ਸਲਾਮਾਲੇਕਮ ਦਰਵੇਸੋ ਖੁਦਾਇਦੇਘਰਦੀਖਬ
ਰਕੁਝਦੇਵੋਗੇ ਗੁਰੂਜੀਕਹਾ ਗਲੀਂਅਪਾਰ ਸੈਦੀਆ ਜੇਮੰਗੇ ਸੋਦੇਨ ਸੇਖਕ
ਹਾਦਰਗਾਹਕਿਤਵਸੇਖ ਗੁਰੂਜੀਕਹਾ ਦਰਗਾਹਿਸੋਹਨਸਚੀਆ ਕੂੜਿਆਦੀ
ਜਾਹਗਾਨਹੀ ਚੁਗਸੁਟੀਦੇਹਨ ਓਹਸਿਪੀਨੇਕਹਾ ਤੁਸੀਆਪਸਾਂਵਿਚਪਰਚੇ
ਹੋ ਮੇਰਾਜਵਾਬਦੇਵੋ ਪੀਰਕਹਾ ਕਹੁਕਿਆਕਹਿੰਦਾਹੈ ਸਿਪੀਨੇਕਹਾ ਪੈਕੰਬ
ਰ ਤੇਕੁਰਾਨਮੇਲਿਖਾਹੈ ਚੌਦਾਂਤਬਕਹੈਨ ਇਸਦਰਵੇਸਨੇਲਖਾਹੀਕਹੇਹੈਨ

Sri Satguru Jagjit Singh Ji eLibrary NamdhariElibrary@gmail.com

ਮੈ ਏਹੁ ਆਖਦਾਹਾਂ ਕੁਰਾਨ ਸੂਠ ਪੈਕੰਬਰ ਸੂਠਾ ਹੈ ਇਕੇ ਏਹ ਸੂਠਾ ਹੈ ਪੀਰਨੇਂ ਕਹਾ ਨਾ
ਏਹ ਸੂਠੇ ਨਾ ਪੈਕੰਬਰ ਕੁਰਾਨ ਸੂਠਾ ਜਿਨਾਨੂੰ ਚਉਦਾ ਤਬਕਾਦੀ ਖਬਰ ਹੈ ਉਨਾ ਰੌਂਦਾ ਤ
ਬਕ ਦਸੇ ਹੈਂਨ ਜਿਨਾਂਨੂੰ ਲਖਾਦੀ ਖਬਰ ਹੋਈ ਉਨਾ ਨੇ ਲਖਾਂ ਦਸੇ ਪੀਰਨੇਂ ਕਹਾ ਕਹੁ
ਦਰਵੇਸ ਜੀ ਲਖਾਦੇ ਅਗੋ ਕਿਆ ਹੈ ਗੁਰੂ ਜੀ ਕਹਾ ਬਿਅੰਤ ਤਾਂ ਪੀਰਨੇਂ ਕਹਾ ਲਖ
ਦੇ ਅਗੋ ਭੀ ਬਿਅੰਤ ਜਿਥੇ ਤੇੜੀ ਨਜਰ ਖੁਲੀ ਹੈ ਤਿਤਨੀ ਹੀ ਆਖੀ ਹੈ ਸਿੱਧੀ ਨੇ
ਕਹਾ ਗੁਰਮੁਖ ਕਿਸਨੂੰ ਆਖਦੇ ਹੈਨ ਪੀਰ ਨੇ ਕਹਾ ਤੁਪਾ ਜੀ ਕਹੋ ਗੁਰਮੁਖ ਕਿ
ਸਨੂੰ ਕਹੀਦਾ ਹੈ ਬਾਬੇ ਕਹਾ ਮੈ ਨਹੀ ਜਾਣਦਾ ਪੀਰ ਕਹਾ ਟਾਲਾ ਨਾ ਕਰੋ ਬਾਬੇ ਕਹਾ ਮੈ
ਤੁਸਾ ਪਾਸੇ ਪੁਛਣੇ ਆਇਆ ਹਾਂ ਪੀਰ ਕਹਾ ਸਾਤੇ ਮੰਤ੍ਰਲਦੀ ਬੋਲੀ ਨਹੀ ਤੁਹਾਨੂੰ
ਮੰਤ੍ਰਲਦੀ ਬੋਲੀ ਹੈ ਗੁਰੂ ਜੀ ਕਹਾ ਮੈ ਤੁਹਾਥੀ ਪੁਛਨਾ ਹਾਂ ਤਾ ਸਈਅਦ ਜਲਾਲ
ਨੇਂ ਆਪਣੇ ਸਿੱਧੀ ਮੁਰੀਦ ਬੁਲਾਕੇ ਸਭਣਾਨੂੰ ਕਹਾ ਮੇਰੇ ਮਕਾਨ ਤੇ ਏਹ ਦਰਵੇਸ
ਉਤਰੇ ਹੈਨ ਇਨਾਦੀ ਖਿਜਮਤ ਕਰਨੀ ਮੈ ਇਨਾਨੂੰ ਬੈਠਾਇ ਚਲਿਆ ਹਾਂ ਤੁਸਾ ਮੇ
ਰੇ ਨਾਲੋ ਇਨਾਨੂੰ ਬਹੁਤ ਕਰਕੇ ਜਾਣਨਾ ਕੋਈ ਉਜਰ ਨਾ ਕਰਨਾ ਜੋ ਆਖਨ ਸੋ ਬਜ
ਾਇ ਲਿਆਵਨਾ ਪੀਰ ਕਹਾ ਏ ਨਾਨਕ ਜੀ ਤੁਸਾ ਮੇਰੇ ਆਵਦਿਆਂ ਤਕ ਇਥੇ ਬੈਠੋ
ਪੀਰ ਤੁਸੀ ਕਹਾ ਜਾਂਦੇ ਹੋ ਮੈ ਗੁਰਮੁਖ ਦਾ ਜਬਾਬ ਲੈਣ ਜਾਂਦਾ ਹਾਂ ਮਕੇ ਸਰੀਫ
ਤਾ ਇਕ ਬਾਗਲ ਪਾਇਆ ਖੋਲਾ ਸਿਰ ਦੇ ਉਤੇ ਰਖਕੇ ਹਥ ਅਸਤਾਵਾ ਤੇ ਆਸਾ ਲੀ
ਤਾ ਪੈਰੀ ਕੌਸਾਂ ਪਾਈਆਂ ਪੀਰ ਟੁਰਗਿਆ ਤਾ ਭਾਈ ਬਾਲੇ ਕਹਾ ਗੁਰੂ ਜੀ ਮਕਾ ਓਹੋ
ਹੈ ਜਿਥੇ ਮਰਦਾਨਾ ਗਇਆ ਆਸੀ ਬਾਬੇ ਕਹਾ ਓਹੋ ਹੈ ਗੁਰੂ ਜੀ ਉਥੋਂ ਕਿਸ ਪਾਸੇ ਜਬ
ਬਾਲਿਆ ਆਵੇਗਾ ਬਾਬੇ ਕਹਾ ਫਕੀਰ ਬੰਦਗੀ ਦਾ ਪੂਰਾ ਹੈ ਪਰ ਅਸਲੀ ਕਚਾ ਹੈ
ਸਈਅਦ ਜਹਾਜ ਜਾਇ ਚੜਿਆ ਇਕ ਪਹਾੜੂ ਹੇਠ ਜਹਾਜ ਜਾਇ ਲਗਾ ਪੀਰ ਉ
ਤਰ ਪਿਆ ਓਹ ਜਹਾਜ ਰਵਾਨਾ ਹੋਇਗਿਆ ਪਹਾੜੂ ਉਪਰ ਇਕ ਮੰਦਰ ਹੈ ਉਥੇ
ਭਲੇ ਵਸਤ੍ਰ ਵਿਛੇ ਹੈਨ ਸੇਹਜਾ ਵਿਛੀਆ ਹੈਨ ਹੋਰ ਕਈ ਵਸਤੂ ਉਤਮ ਪਈਆਂ
ਹੈਨ ਪਰ ਰਹਿਣ ਵਾਲਾ ਕੋਈ ਨਹੀ ਪੀਰ ਮਨ ਮੇ ਜਾਤਾ ਇਸ ਸਾਮਗ੍ਰੀ ਦੇ ਭੋਗਣ ਵਾ
ਲੇ ਭੀ ਹੋਵਨਗੇ ਏਹ ਦੇਖਕੇ ਸਮੁੰਦਰ ਤਰਫ ਡਿਠਾ ਤਾ ਬਾਰਸ ਹੁੰਦੀ ਹੈ ਪੀਰ ਨੇ ਕਹਾ
ਹੇ ਖੁਦਾਇ ਜਿਥੇ ਲੋੜੀਦਾ ਹੈ ਉਥੇ ਵਸਦਾ ਨਹੀ ਜਿਥੇ ਨਹੀ ਲੋੜੀਦਾ ਉਥੇ ਵਸਦਾ
ਹੈ ਪੀਰ ਦੇ ਆਖਣ ਨਾਲ ਬਰਖਾ ਹਟ ਗਈ ਪੀਰ ਉਸ ਮੰਦਰ ਮੈਂ ਜਾਇ ਕਰ ਦੇਖੇ ਤਾ
ਉਥੇ ਦੇ ਵਸਕੀਣ ਆਇ ਬੈਠੇ ਹੈਨ ਆਪਣੇ ਆਪਣੇ ਆਸਣ ਤੇ ਬੈਠੇ ਹੈਨ ਪਰ ਉਨ
ਦਾ ਸਾਇਆ ਭਾਰੀ ਹੈ ਪੀਰ ਇਕ ਸਾਧ ਪਾਸ ਬੈਠ ਗਿਆ ਉਨਾਨੂੰ ਕੁਦਰਤੀ ਖਾਣਾ ਉ

Sri Satguru Jagjit Singh Ji eLibrary NamdhariElibrary@gmail.com

ਤਰਿਆਪੀਰਨੂੰਨੰਅਹਾਰਆਇਆ ਜਿਸਪਾਸਬੈਠਾਸੀਉਸਆਪਣੇਗੁਰੂਨੂੰ
ਜਾਇਕੇਕਹਾ ਇਕਆਦਮੀਕਿਸੇਮੰਡਲਦਾਆਇਆਹੈਉਸਨੂੰਅਹਾਰਨਹੀਆ
ਇਆ ਗੁਰਦੇਵਕਹਾ ਅਹਾਰਭੀਉਸੀਕਾਉਹਭੀਕਰਤਾਰਕਾ ਤੂੰਕੌਣਹੈਜੇਹਰਵ
ਲਿਆਵਦਾਹੈ ਸਈਯਦਰਾਤਜਾਗਦਾਰਿਹਾਜੋਦੇਖਾਂ ਇਹਕਿਥੇਜਾਂਦੇਹੈਨ ਪਰ
ਭੁਤਹੋਵਣਤੇਆਈਪੀਰਦੀਆਂ ਅਖੀਆਂਲਗਗਈਆਂ ਓਹਚਲਦੇਰਹੇ
ਪਿਛੋਪੀਰਨੇਜਾਗਕੇਡਿਠਾਓਹਚਲੇਗਏ ਫੇਰਸਈਯਦ ਜਲਾਲ ਸਮੁੰਦਰਦੀਆਂ
ਲਹਿਰਾਂਦੇਖਦਾਰਿਹਾ ਦੇਖੇਤਾਂਇਕਜਹਾਜ ਡੁਬਦਾਹੈ ਪੀਰਨੇਕਹਾ ਹੇਖੁਦਾਇ ਕੋਈ
ਰੰਨਪੁਤਛਡਕੇਆਇਆਸੀ ਕੋਈਕਰਜਲੈਕੇਆਇਆਹੋਵੇਗਾ ਤਰਸਕਰੋ
ਇਤਨੇਕਹਿਣਨਾਲ ਜਹਾਜ ਡੁਬਣੋਰਹਿਗਿਆ ਪਤਣਭੀਜਾਇਲਗਾ ਪੀਰ
ਨੇਕਹਾ ਸਵੇਰੇਜਾਂਦੇਨਹੀਡਿਠੇ ਹੁਣਆਵਦੇ ਦੇਖੀਏ ਜਾਂਉਸਮੰਦਰਆਇਆ
ਤਾਂ ਓਹਅਗੇਹੀਬੈਠੇਹੈਨ ਫੇਰਇਕਸਦੇਪਾਸਪੀਰਬੈਠਗਿਆ ਉਨਾਨੂੰਅਕਾ
ਸੀਅਹਾਰਉਤਰਿਆ ਸਭਣਾਖਾਧਾ ਪੀਰਨੂੰਨਾਆਇਆ ਉਸਸਾਧਗੁਰੂਕੋ
ਜਾਇਕਹਾ ਕਲਵਾਲਾਦਰਵੇਸ ਅਜਭੀਭੁਖਾਹੈ ਗੁਰੂਕਹਾਉਸਕੋ ਬੁਲਾਵੋ ਕਿ
ਆਗੁਸਤਾਕੀਹੈ ਸਾਹਿਬਤੋ ਅਭੁਲਹੈ ਸਾਧਨੇਸਈਯਦਕੋ ਬੁਲਾਇਕੇਗੁਰੂ
ਜੀਪਾਸਆਂਦਾ ਗੁਰਦੇਵਜੀਨੇਪੁਛਾ ਦਰਵੇਸਤੂਕਿਥੋਆਇਆਹੈ ਪੀਰਕਹਾ
ਮੈਉਰਬੀਆਇਆਹਾਂ ਗੁਰੂਜੀਕਹਾ ਆਪਣੀਉਮਰਮੈਕਦੀਅਗੇਭੀਭੁਖਾਰਿ
ਹਾਹੈਇਨਾਦੋਦਿਨਾਤੇਬਿਨਾ ਸਈਯਦਕਹਾਨਹੀਉਸਸੰਤਕਹਾਤੈਨੇਕਿਆਗੁ
ਨਾਹਕੀਆਹੈਦੋਦਿਨਅਹਾਰਨਹੀਮਿਲਿਆ ਪੀਰਕਹਾਮੈਕੁਛਨਹੀਕੀਤਾ ਗੁਰੂ
ਕਹਾਪਰਮੇਸਰਕੇਤਕਸੀਰਨਹੀਲਾਈਜਾਂਦੀ ਤੁਸੀਆਪਣੀਤਕਸੀਰਜਾਹਰਕ
ਰੋ ਤਾਸਈਯਦਨੇਕਹਾ ਮੈਂਸਮੁੰਦਰਦੀਲਹਿਰਾਂਦੇਖਦੇਨੇ ਮੀਂਹਵਸਦਾਦੇਖਕੇਕ
ਹਾ ਹੇਖੁਦਾਪਾਣੀਮੈਬਾਰਸਦੀਕਿਆਲੋੜਹੈ ਮੀਂਹਹਟਗਿਆ ਜਹਾਜਡੁਬਦਾ
ਦੇਖਕੇਕਹਾਹੇਖੁਦਾ ਤਰਸਕਰੋ ਜਹਾਜਕਿਉਂਡੋਬਦੇਹੋ ਇਤਨੇਆਦਮੀਏਵੇਮ
ਰਦੇਹੈਨ ਜਹਾਜ ਪਤਣ ਲਗ ਗਿਆ ਗੁਰਦੇਵਕਹਾ ਇਸ ਬੇਮੁਖਨੂੰਇਥੋਕਢੋ
ਇਸਮੰਡਲਮੈ ਏਤੁਭੁਲਨਾਹੀ ਏਹਬਡਾਬੇਮੁਖਹੈ ਸੁਣਭਾਈ ਪਰਮੇਸਰਨੇ
ਤਾਂਆਪਣਾਕਰਨਾਆਹਾ ਤੂੰਉਸਦਾਸਰੀਕਹੋਇਓਂ ਉਸਦੇਕੀਤੇਨੂੰ ਲਗੋਮੇਟ
ਣ ਤੂੰਆਪਣੇਂਆਪਨੂੰ ਵਡਾਜਾਣਨਲਗੋ ਜੋਮੇਰਾਕੀਤਾਹੋਵਣਲਗਾਹੈ ਤੂੰਬਡਾ
ਬੇਮੁਖਹੈ ਪੀਰਕਹਾਂ ਗੁਰਮੁਖਕੌਣਹੁੰਦੇਹਨ ਗੁਰਮੁਖਸੋਈਹੈਨਜੋਉਸਦੇਕੀਤੇ

Sri Satguru Jagjit Singh Ji eLibrary NamdhariElibrary@gmail.com

ਪੁਰਸੰਕਨਾਲਿਆਵਨਜੋਹੁਕਮਮੰਨਦੇਹਨਸੋਗੁਰਮੁਖਹੈਨ ਤਾਂਸਈਅਦਜਲਾ
ਨੇਕਹਾਭੁਲਾਜੀ ਏਹਬਹੁਤਭੁਲੀਹੋਈਜੋਨੇੜੇਹੀਜਬਾਬਲਭਾਹੈ ਮੈ ਆਪਣੇਮ
ਕਾਨਾਇਕਦਰਵੇਸਨੂੰਛਡਆਇਆਸਾਂ ਗੁਰਮੁਖਤੇਮਨਮੁਖਦੀਬਾਤਸਹੀਕ
ਰਨੇਨੂੰ ਤੁਹਾਡੀਮਿਹਰਤੇਹਾਸਲਹੋਈਹੈ ਤਾਗੁਰੂਕਹਾ ਓਹਸਭਕੁਛਜਾਣਦਾਹੈ
ਤਾਜਲਾਲਨੇਕਹਾ ਸਚਹੈ ਸਈਅਦਨੂੰ ਅਹਾਰਉਤਰਿਆ ਸਈਅਦਨੇਖਾਧ
ਰਾਤਜਾਗਦਾਰਿਹਾ ਉਨਾਨੂੰਜਾਦੇਵੇਖਣਵਾਸਤੇ ਜਾਉਨਾਦਾ ਵੇਲਾਹੋਇਆ ਤਾਜ
ਲਾਲਦੀਪਲਕਲਗਗਈ ਓਹਚਲਦੇਰਹੇ ਜਾਗਕੇਡਿਠਾਤਾਂਕਹਿਓਸ ਧੰਨਜੀ
ਧੰਨਪਰਮੇਸਰਬਿਅੰਤਦਾਅੰਤਨਾਂਹੀਆਵਦਾ ਚਲੇਹੁਣਉਸਦਰਵੇਸਪਾਸਚ
ਲੀਏ ਦਿਲਮੇਆਈ ਕੋਈਜਹਾਜਆਵੈ ਤਾਅਸੀਭੀਪਾਰਉਤਰੀਏ ਤਾਜੇਸ
ਤਰਾਂਸੁਖਨੁਸੁਖਨੁਕਰਕੇ ਅਗੇਜਹਾਜਉਥੇਲਗਾਸੀ ਤਿਸੀਤਰਾਂ ਸੁਖਨੁਦਾਮ
ਰਿਆ ਜਹਾਜਉਸਪਹਾੜਨਾਲਆਇਲਗਾ ਪੀਰਸਵਾਰਹੋਇਆ ਆਪਣੇਂ
ਆਸਣਤੇਆਇਉਤਰਿਆ ਗੁਰੂਜੀਨੂੰਮਿਲਿਆ ਦਸਤਪੋਸੀਲੀਤੀ ਗੁਰੂ
ਜੀਕਹਾ ਗੁਰਮੁਖਦਾਜਬਾਬਦੇਹੋ ਪੀਰਕਹਾ ਨਾਨਕਤਪਾਜੀ ਸਭਕੁਛਤੁਹਾਨੂੰ
ਰੋਸਨਹੈ ਜੋਖੁਦਾਇਦਾ ਹੁਕਮਮੰਨੇ ਸੋ ਦਰਵੇਸਜੀਗੁਰਮੁਖ ਆਖੀਦਾਹੈ ਉਸ
ਦੇਕੀਤੇਵਿਚ ਸੱਕਨਾਲਿਆਵੇ ਸੋਗੁਰਮੁਖ ਸੱਕਕਰੇਤਾਂਓਹਬੇਮੁਖ ਹੁੰਦਾਹੈਮੁਰੀਦ
ਲੋਕਕਹਿਆਏਹੁਜਬਾਬਕਿਥੋਲਿਆਏਹੋ ਪੀਰਨੇਂਸਭਬਾਤਪਹਾੜਦੀਸੁਣਾਈ
ਤੇਕਹਾ ਉਨਾਲੋਕਾਂਦਾ ਸਾਇਆ ਵਡਭਾਗਾਸੀ ਮੈਨੂੰਸੋਝੀਭੀਕੋਈਨਾਹੀ ਪਈਓਹ
ਕੌਣਆਹੇ ਬਾਲੇਪੁਛਿਆਗੁਰੂਜੀ ਓਹਕੌਣ ਆਹੇ ਗੁਰੂਜੀਕਹਾ ਭਾਈਬਾਲਾ
ਉਥੇਨਾਰਦ ਗੁਸਾਂਈਦੇਸਿਖਆਹੇ ਓਹਸੰਗਤੁਹੇ ਪੂਰਨਸਾਧਹੈਨ ਤਾਂਸਈਦ
ਦਜਲਾਲਪਾਸੋਵਿਦਾਹੋਏ ਸਕਾਰਪੁਰਦੀਹਦਮੇਆਏ ਓਥੇਇਕਨੂਰਨੁਸ
ਤਰਨਾਮਾ ਸਰਾਈ ਬਕਰੀਆਂਚਾਰਦਾਆਹਾ ਉਸਬਾਬੇਨੂੰ ਵੇਖਕੇਇਕਲੋਟਾਦੁ
ਧਦਾਭਰਆਂਦਾ ਬਾਬੇਕਹਾ ਭਾਈ ਕਿਸਭਾਵਨੀਆਂਦਾਹਈ ਉਸਕਹਿਆਧਨਹੀ
ਨਬਹੁਦੁਖੀਹਾਂ ਤੇਮੈ ਸੁਣਿਆਹੈ ਫਕੀਰਬਾਦਸਾਹੀਬਖਸਦੇਹੈਨ ਮੈਂਚਾਹਨਾਹਾ
ਇਸਦੇਸਦਾਰਾਜਮੈਨੂੰਮਿਲੇ ਗੁਰੂਜੀਕਹਾ ਪਿਛਲੀਰਾਤ ਨਾਇਕੇਨਾਮਜਾਪਿਆ
ਕਰੋ ਆਇ ਸੰਤਦੀ ਸੇਵਾਕਰੀ ਤੇਰੀਭਾਵਨੀਪੂਰੀਹੋਵੇਗੀ ਉਥੇਹੀ ਇਕ ਦਊਦ
ਜੁਲਾਹਾ ਗਲੀਚਾ ਵੁਣਕੇਲਿਆਇਆ ਕਹਾ ਹੇਸੰਤਜੀ ਗਲੀਚਾ ਬਿਛਾਲਵੋ
ਗੁਰੂਜੀਕਹਾ ਪਰਮੇਸਰਨੇ ਐਸਾਗਲੀਚਾ ਧਰਤੀਦਾ ਵਿਛਾਇਆਹੈ ਕਦੇਪੁ

Sri Satguru Jagjit Singh Ji eLibrary NamdhariElibrary@gmail.com

ਰਾਣੰਨਹੀਹੁੰਦਾ ਏਹੁ ਕੁਤੀ ਸੂਈਪਈਹੈਪਾਲੇਨਾਲ ਠਰਦੀਹੈ ਕੁਲੀਚਾਇਸਉ
ਤੇਪਾਇਦੇਹ ਨਿਤਚੂਰੀਖਵਾਇਆਕਰ ਅਤੇ ਤੇਰੀਭਾਵਨੀਕਿਆਹੈ ਉਸਕਹਿ
ਆ ਗੁਰੂਜੀ ਮੇਰੇ ਬਹੁਤ ਔਲਾਦਹੋਵੇ ਮੈਂਸੁਖਪਾਂਵਾਂ ਬਾਬੇਕਹਾਸਾਧਾਂਦੀਟ
ਹਿਲਕੀਤਾਕਰ ਸਾਂਈਂਭਜਨਕੀਤਾਕਰ ਤੇਰੀਭਾਵਨੀਪੂਰੀਹੋਵੇਗੀ ਉਥੋਂਉ
ਠਕੇ ਸਿੰਧਦੇ ਕੰਢੇ ਆਇਬੈਠੇ ਉਥੇਇਕ ਤਪਕਰਦਾਸੀ ਸਰਵਰਨਾਮਉਸ
ਦਾਹੈਸੀ ਬਾਬੇ ਸਬਦਕਹਾ ਦੇਵਤਿਆਂਦਰਸਨਕੇਤਾਂਈ ਦੂਖਭੂਖਤੀਰਥਕੀ
ਏ ਜੋਗੀ ਜਤੀ ਜੁਗਤਮੇਂਰਹਿਤੇ ਕਰਕਰਭਗਵੇਂਭੇਸ ਭਏ ਤੌਕਾਰਨ ਸਾਹਿਬਾਰੰਗ
ਰਤੇ ਤੇਰੇਨਾਮ ਅਨੇਕਾਂ ਰੂਪਅਨੰਤਾ ਕਹਿਣਨਜਾਈਤੇਰੇ ਗੁਣਕੇਤੇ॥੧॥
ਏਹਸੁਣਕੇ ਸਰਵਰਚਿਲੇਵਿਚੋਂ ਉਠਕੇ ਬਾਬੇਦੀ ਚਰਨੀਮਥਾਟੇਕਿਆ ਬਾਬੇਕ
ਹਾ ਕਹੁ ਭਾਈ ਤੇਰੀਕਿਆਭਾਵਨੀਹੈ ਤੂੰਚਿਲੇਕਟਦਾਹੈ ਉਸਕਹਿਆ ਮੁਲ
ਤਾਨਦੇ ਪੀਰਾਂਦੀ ਬੜੀਮੰਨਤਹੈ ਇਜਤਹੈ ਸੋਮੈਕਹਿਨਾਹ ਮੇਰੀਭੀਮੰਨਤਹੋਵੇ
ਬਾਬੇਕਹਿਆ ਜਿਉਂ ਮਿਠੇਤੇ ਮਖੀਆਂਭਿਣਭਿਣਕਰਦੀਆਂਹੈਨ ਤੈਸੇ ਭਜਨ
ਬੰਦਗੀ ਵਾਲਿਆਂਨੂੰਲੋਕਾਂਦੀ ਮਨਤਖੁਆਰਕਰਦੀਹੈ ਹਛਾਤੇਰੀਏਹੋਮਨਸਾਹੈ
ਤਾਂ ਤੇਰੀਮਨਤ ਉਨਾਂਤੇ ਵਧੀਕਹੋਵੇਗੀ ਜਿਥੇ ਅਸੀਬੈਠਹਾ ਇਸਜਾਗਾ ਝਾੜੂ
ਦਿਤਾਕਰ ਦੀਵਾਬਾਲਿਆਕਰ ਸਤਨਾਮਦਾਜਪ ਜਪਣਾ ਸਾਧਾਂਦੀਟਹਿਲ
ਕਰਨੀ ਨਿਰਅਭਮਾਨਹੋਇਕੇ ਸੰਤਾਂਦੀਸੇਵਾਬੀਨਿਹਕਾਮ ਪਦਵੀਭੀਤੈਨੂੰਮਿ
ਲੇਗੀ ਤੇਰੀਮੰਨਤਭੀਹੋਵੇਗੀ ਏਹਕਹਿਕੇ ਗੁਰੂਜੀ ਉਥੋਂ ਚਲਦੇਰਹੇ
ਗੁਰੂਜੀਕਹਾ ਚਲਭਾਈਬਾਲਾ ਕਰਤਾਰਪੁਰਚਲੀਏ ਗੁਰੂਜੀ ਚਲੇ ਆਂਵਦੇਸੇ
ਅਤੇ ਦਿਲੀਦੇ ਪਾਤਸਾਹ ਬ੍ਰਹਮਖਾਂਲੋਦੀ ਇਕਖਤ੍ਰੀ ਤਿਸਦਾ ਮੁਸੱਦੀਆਹਾ
ਉਸ ਬਾਬੇਦੀ ਸਿਫਤਸੁਣੀ ਓਹ ਜਲਗਿਆ ਬਾਦਸਾਹਪਾਸ ਉਸ ਚੁਗਲੀਖਾ
ਧੀ ਦੇਖੋ ਪਾਤਸਾਹ ਸਲਾਮਤ ਇਕਹਿੰਦੂ ਨਾਨਕ ਫਕੀਰਹੈ ਓਹ ਨਾਬੇਦ ਕੋ ਨਾਕਤੇ
ਬਕੋ ਮਾਨਤਾਹੈ ਤੁਮਉਸਕੋ ਪੂਛੋ ਬ੍ਰਹਮਖਾਨੇਕਹਾ ਫਕੀਰਾਂਕੋ ਪਕੜ੍ਹ ਲਗੇਪਕ
ੜੀਵਣ ਗੁਰੂਜੀਭੀ ਪਕੜ੍ਹਆਏ ਬ੍ਰਹਮਖਾਂਨੇ ਹੁਕਮਕੀਤਾ ਸਭਕੋ ਚਕੀ ਅਰਸ
ਵਾ ਮਣਗੇਹੂੰ ਦਿਤੀਜਾਵੇ ਜੋਆਟਾਪੀਸੈ ਮੁਫਤਮੇ ਨਾਪਾਤਸਾਹੀਮਾਲਖਾਵੈ
ਸਭਕੇ ਸਾਥਹੀ ਬਾਬੇਜੀਕੋ ਬਾਲੇਕੋ ਭੀ ਚਕੀ ਅਰਦਾਣੇ ਮਿਲੇ ਹੋਰਲੋਕਸਭ
ਕਣਕਪੀਸੇ ਬਾਬੇਜੀਕੀ ਚਕੀ ਆਪੇਹੀਪਈ ਫਿਰੈ ਸਾਰੇਧੁੰਮਪਈ ਨਾਨਕ
ਤਪਾਏਹੋ ਹੈ ਦੌਲਤਖਾਨ ਮੋਦੀਆਹਾ ਓਹਭੀ ਫਕੀਰਹੋਇਗਿਆਸੀ ਬ੍ਰਹਮਖ

ਨੇਂ ਉਸਦਾਨਾਮ ਸੁਣਕੇ ਬਹੁਤਗੁਸਾ ਖਾਧਾ ਤੇ ਕਹਿਆ ਮਜਬੂਤਰਖੋ ਬ੍ਰਹਮਖਾਂਦੇ
ਪਾਸਖਬਰ ਗਈ ਨਾਨਕਤਪਾ ਕਾਂਮਲਫਕੀਰਹੈ ਹਿੰਦੂਹੈ ਉਸਦੀ ਚਕੀ ਆਪੇਪ
ਈ ਫਿਰਦੀਹੈ ਬ੍ਰਹਮਖਾਨੇਂ ਕਹਾ ਅਰੇ ਉਸਕੋ ਖਲਾਸ ਕਰੋ ਗੁਰੂਜੀਨੂੰ ਆਇਕੇ
ਨੌਕਰਾਂਨੇ ਕਹਾ ਆਪਜਾਈਏ ਬਾਤਸ਼ਾਹਨੇ ਆਪਕੋ ਰੁਖਸਤ ਦਈਹੈ ਆਪਜਾ
ਓ ਗੁਰੂਜੀਕਹਾ ਹਮਬੈਠੇਹੈਂ ਕਹੀਂਨਹੀਂਜਾਤੇ ਤਾਂਭਾਈਬਾਲੇ ਕਹਾ ਗੁਰੂਜੀਤੁ
ਸੀ ਰਹਿਣੇ ਅਟਕਕੇ ਈਨਹੀਂ ਤਾਂਗੁਰੂਜੀਕਹਾ ਭਾਈਬਾਲਾ ਜੋਕੰਮ ਕਰਤਾਰਨੇਂਕ
ਰਨੇਹੈਨ ਸੋਈਕੰਮ ਕਰੇਗਾ ਕਰਤਾਰਦਾ ਹੁਕਮ ਈਵੇਂ ਹੈ ਇਨਾਂਦੀਤਰਫ ਉਠਜਾਵੇ
ਗੀ ਸਤਮਹੀਨੇ ਸਤਾਰਾਂਦਿਨ ਰਹਿਦੇਹੈਨ ਗੁਰੂਜੀ ਕਿਉਂਕਰਿ ਉਠੇਗੀ ਪੰਜਮ
ਹੀਨੇਗੁਜਰੇਤਾਂ ਪਾਣੀਪਤ ਬ੍ਰਹਮਖਾਲੋਦੀਦਾ ਅਤੇਬਾਬਰਰੰਗਤੇਦਾ ਮੁਕਾਬ
ਲਾ ਹੋਇਆ ਬ੍ਰਹਮਖਾਂ ਸਾਰਿਆਗਿਆ ਸਤਵੇਂ ਦਿਨ ਬਾਬਰ ਦੀ ਦੁਹਾਈ ਫਿ
ਰੀ ਬਾਬਰਦਿਲੀਦਾ ਪਾਤਸਾਹ ਹੋਇਆ ਫੇਰ ਬੰਦੀਵਾਨ ਪਕੜੇਗਏ ਬਾਬਜੀ
ਪਕੜੇਆਏ ਗੁਰੂਜੀਕਹਾ ਦੇਖਭਾਈਬਾਲਾ ਕਰਤਾਰਦੇ ਰੰਗਤਮਾਸੇ ਜਾਂਸਤ
ਵਾਂਦਿਨਹੋਇਆ ਬਾਬਰਦੇ ਅਗੇ ਖਾਣਾਆਇਆ ਕਪੜਾਲਾਹਕੇ ਡਿਠਾ ਵਿਚ
ਕੀੜੇਦੇਖੇ ਬਬਰਚੀਨੂੰ ਸਦਿਆ ਦਰੋਗਾਭੀ ਆਇਆ ਬਾਬਰਨੇਕਹਾ ਏਹਕਿ
ਆਕੀਆ ਦੋਨੋਨੇਕਹਾ ਬਾਦਸਾਹ ਹਮਕੋ ਕੁਛਖਬਰਨਹੀਂ ਚਾਉਲੋਂਕੀਜਗ
ਹਿ ਕੀੜੇਹੂਏਹੈਨ ਤਾਂਦਰੋਗੇਨੇਕਹਾ ਬਾਦਸਾਹ ਇਨਮੇਂ ਤਕਸੀਰਨਹੀਂ ਬਾਬਰ
ਨੇਕਹਾ ਤੁਮਕੋ ਕਿਆਖਬਰਹੈ ਤਾਂਦਰੋਗੇਕਹਾ ਏਕਹਿੰਦੂ ਨਾਨਕ ਫਕੀਰਹੈ ਕੈ
ਦਬੀਚ ਆਇਆਹੈ ਏਹਅਜਮਤ ਖੁਦਾਇਨੇ ਉਸਕੇ ਵਾਸਤੇ ਦਿਖਾਈਹੈ ਬਾ
ਬਰਨੇਕਹਾ ਓਹਕਿਉਂਕੈਦਕੀਆਹੈ ਮੀਰਹੁਸੈਨੀ ਕੁਤਵਾਲਨੇਕਹਾ ਹਜਰਤ ਓ
ਹ ਬੰਦਮੇ ਆਇਆਹੈ ਕੁਤਵਾਲਕੋ ਕਹਾ ਉਸਕੋ ਇਜਤਸੇਂ ਲਿਆਵੋ ਤਾਂਕੁ
ਤਵਾਲਨੇ ਆਇਕੇ ਬਾਬੇਅਗੇ ਹਥਜੋੜੇ ਕਹਾਹੇਪਾਕਫਕੀਰ ਸਾਹਿਬੂ ਬਾਬਰ
ਪਾਤਸਾਹ ਤੁਮਕੋ ਬੁਲਾਇਆਹੈ ਗੁਰੂਜੀ ਬਾਲੇਕੋ ਸਾਥਲੀਏ ਬਾਬਰਕੇਪਾਸ
ਪਹੁਚੇ ਪਾਤਸਾਹ ਉਠਕੇ ਸਲਾਮਕੀਆ ਕਹਾਹੇਨਾਨਕਜੀ ਤੁਮਨੇਂ ਖੁਦਾਇਕੋ
ਸਹੀਕੀਆਹੈ ਬਾਬੇਨੇਕਹਾ ਹਾਂਖੁਦਾਇਕੋ ਸਹੀਕੀਆਹੈ ਬਾਬਰਕਹਾ ਕਿਸਦ
ਜਾਂ ਸਹੀਕੀਤਾਜੇ ਗੁਰੂਜੀਕਹੈਂ ਲਾਖਮਹੀਮਦ ਏਕਖੁਦਾਇ ਅਲਖਸਾਚਾ
ਬੇਪਰਵਾਹ ਕਈਮਹੀਮਦ ਖੜੇਦਰਬਾਰ ਸੁਮਾਰਨਪਾਵਹਿ ਬੇਸੁਮਾਰ ਰਸੂ
ਲਰਸਾਲ ਦੁਨੀਆਮੇ ਆਇਆ ਜਬਚਾਹਿਆ ਤਬਫੇਰਮੰਗਾਇਆ ਇਉ

ਸਚੀਕੀਆਂਹੈ ਨਾਨਕਬੰਦੇ ਪਾਕਖੁਦਾਇ ਔਰਸਭੁਗੀਦੇ ੧ ਬਾਬਰਕਹਾ ਕਿ
ਆਮਹੀਮਦਰੀਦਾਹੈ ਬਾਬੇਕਹਾ ਜਿਨਰਿੰਨ੍ਹੀਗੋਈ ਸੋਪਾਕਨਹੀਹੈ ਕਾਮਜੇਤ
ਨਜਿਸਦੇਪਿਛੇਲਗਾ ਤਿਸਦੀ ਇਜਤਨਹੀ ਖੁਦਾਇਕੀਤਰੀਫਕਰੇ ਖੁਦਾਇ
ਕੇ ਕੀਏਕੀ ਕਿਆਤਰੀਫਕਰਨੀਹੈ ਜੇਹਾਨ੍ਹਾਬਾਲਕਤੇ ਬੁਢਾਹੋਤਾਹੈ ਜੈਮਦਾਮ
ਰਦਾਹੈ ਸੋਪਾਕਨਹੀਹੈ ਤਾਂਬਾਬਰਨੇਕਹਾ ਹੇਨਾਨਕ ਤੇਰੀਬਹੁਤਦੂਰਨਜਰਖ
ਲੀਹੈ ਗੁਰੂਜੀਕਹੈ ਹਮਾਰੀ ਨਜਰਖੁਦਾਇਕੇਹਜੂਰਰਹਿਤੀਹੈ ਕਿਰਪਾਕਰੇਪ
ਰਮੇਸਰ ਦੂਰਨਾਕਰੇ ਆਪਣੇਪਾਸੋ ਤਾਂਬਾਬਰਨੇਕਹਾ ਹਕਤਾਲਾਕਾ ਫਰਮਾਨ੍ਹੇ
ਫਕਰਹਮਾਰੀਜਾਤਾਹੈ ਗੁਰੂਜੀਕਹਾ ਹੱਕਤਾਲਾਬੋਲਣਤੇਪਾਕਹੈ ਜੋਬੋਲਦੇਹੈ
ਨ ਸੋਦੂਜੇਵਿਚਝਖਝਖਮਰਦੇਹੈਨ ਬਾਬਰਨੇਕਹਾ ਤੂੰਕਿਸਕਾ ਮੁਰੀਦਹੈ ਬਾਬੇ
ਕਹਾ ਮੈਨਿਰੰਕਾਰਕਾਮੁਰੀਦਹੋ ਜਿਸਨੇ ਜਗਤਕੋਪੈਦਾਕੀਤਾਹੈ ਤਾਂਬਾਬਰਨੇਕ
ਹਾ ਹੇਨਾਨਕਫਕੀਰ ਤੂੰਪੂਰਾਫਕੀਰਹੈ ਤੂੰਕੁਛਮਾਇਆਲੈ ਗੁਰੂਜੀਕਹਾ ਜਿਸ
ਖੁਦਾਇਕਾਦੀਆ ਸਭਕੋਈਖਾਤਾਹੈ ਉਸਖੁਦਾਇਨੇਹਮਕੋ ਬਹੁਤਕੁਛਦੀਆ
ਹੈ ਬੰਦੇਕੀਓਟ ਜੋਕੋਈਲੇਤਾਹੈ ਉਸਕੇ ਦੀਨਦੁਨੀਆਕਾਟੋਟਾਹੋਤਾਹੈ ਉਸਦਾਤ
ਰਕੋਹਮਨਹੀ ਛੋੜਤੇ ਜਿਸਕੇਭਿਖਾਰੀ ਸਾਹਪਾਤਸਾਹ ਸਭਹੈ ਜੋਉਸਕੋ ਛੋੜ
ਕੇ ਤੇਰੇਤੇਮੰਗੇ ਸੋਅਹਿਮਕ ਬੇਪੀਰਹੈ ਤਾਬਾਬਰਨੇਕਹਾ ਹੇਨਾਨਕਜੀ ਜਹਾਂ
ਆਪਕੀਮਰਜੀਹੈ ਤੁਹਾਂਰਹੋ ਗੁਰੂਜੀ ਪਾਤਸਾਹਤੇ ਰਵਾਨਾਹੋਏ ਅੱਗੋਇ
ਕਮਾਲੂਤ੍ਰਿਖਾਣ ਬਹੁਤਪੜ੍ਹਿਆਸੀ ਉਸਭੀ ਨਾਨਕਜੀਦਾਨਾਮਸੁਣਕੇ
ਬਹੁਤਗੁਸੇਵਿਚਆਇਆ ਅਤੇਗੁਰੂਜੀਨੂੰ ਆਇਕੇ ਆਖਿਓਸ ਹੇਨਾਨ
ਕਜੀਤੁਸਾਂਨੇ ਕਿਆਸਮਝੀਹੈ ਜੋਕਿਸੀਕੋ ਮਾਨਤੇਨਹੀ ਤਾਂਗੁਰੂਜੀ ਸਬਦਬ
ਸੰਤਮੋਕਹਾ ਨੌਸਤਚਉਦਹਤੀਨਚਾਰਕਰਮਹਿਲਤਚਾਰਬਹਾਲੀ ਸਾਰਾਸਬ
ਦਸੁਣਕੇ ਸੇਖਮਾਲੋ ਕਹਾ ਹਿੰਦੂਮੁਸਲਮਾਨ ਜੋਕੁਛਨਹੀ ਤਾਂਖੁਦਾਇਨੇਪੈਦਾ
ਕਿਉਕੀਤੇ ਤਾਂਗੁਰੂਜੀਕਹਾ ਤਿਨਾਗੁਣਾਂਤੇਸ੍ਰਿਸਟਸਾਜੀ ਹਿੰਦੂਰਾਮਕ੍ਰਿਸ਼ਨਕਹ
ਦੇਹੈਨ ਮੁਸਲਮਾਨ ਰਹੀਮਰਸੂਲਕਹਿਦੇਹੈਨ ਦੋਨੋਹੀਗਾਫਲਹੈਨ ਇਕਖੁਦਾ
ਇਕੋਹਿਕਿਸੇਨਹੀਜਾਤਾ ਦੋਵੇਭਰਮਮੇ ਭੁਲੇਹੋਏਹੈਨ ਬੇਦਕਤੇਬਦੇ ਦੋਵੇਦੀਨਦੋ
ਜਕੀਹੈਨ ਜਿਨਾਸੱਚਨੂੰਜਾਤਾਹੈ ਸੋਈਪਾਰਉਤਰਨਗੇ ਸੇਖਮਾਲੋਗੁਰੂਜੀ
ਦੇ ਚਰਨਤੇਢਹਿਪਿਆ ਤੇਕਹਿਓਸ ਹੇਨਾਨਕਜੀ ਤੂੰਮੇਰਾਪੀਰਹੈ ਮੈਤੇਰਾਮੁਰੀ
ਦਹਾਂ ਪਰਹਿੰਦੂਏਕੂਦਾਵਾ ਕਿਉਬੰਨਦੇਹੈਨ ਤੁਰਕਭੀਦਾਵਾਬੰਨਦੇਹੈਨ ਦੋਵੇਂਤਰ

Sri Satguru Jagjit Singh Ji eLibrary NamdhariElibrary@gmail.com

ਫਾਟੂਠੀਆਂਹੈਨ ਕਿਕੋਈਧਿਰਸਚੀਹੈ ਗੁਰੂਜੀਕਹਾ ਸੁਣਸੇਖਮਾਲੋ ਆਪਣੇਮੂਹ
ਦੇ ਆਖੇ ਸਭੁਸਚੇਹੈਨ ਅਤੇ ਜੇਹੜੇ ਦਰਗਾਹਮੇ ਸਚੇਹੈਨ ਸੋਈਸਰਾ ਭਾਵੇ
ਕੋਈਹੋਵੇ ਸੇਖਮਾਲੋਨੇਕਹਾ ਦਰਗਾਹਦੇ ਸੱਚੇਦੀ ਨਿਸਾਨੀ ਦਸੋ ਬਾਬੇਕਹਾ
ਜਿਨਾਵ੍ਹਿਚੋਦਾਵਾ ਉਠਗਿਆਹੈ ਹਰਸੂਰਤਨਾਲਰਾਜੀ ਰਹਿੰਦੇਹੈਨ ਬੇਦ ਕਤੇਬ
ਤੇਪਰੇਹੈ,ਨਿਗਾਹਜਿਨਾਦੀ ਸੋਜਾਣੋਦਰਗਾਹਮੇਂ ਸੱਚੇ ਤਾਸੇਖਮਾਲੋ ਮਥਾਟੇਕਿ
ਆ ਤੇਕਹਾਤਪਾਜੀ ਤੁਸੀਐਨਖੁਦਾਇਦੀਸੂਰਤਹੋ ਜੋਕਹਿੰਦੇਹੋ ਸਭੁਸਚਕਹਿ
ਦੇਹੋ ਤਾਉਬਾਰੇਖਾਂ ਸੇਖਮਾਲੋਦਾਯਾਰਆਹਾ ਸੋਙਿਆਦਾ ਹੈਸੀ ਉਸਨੈਂ
ਸੇਖਮਾਲੇਪਾਸੋ ਸੁਣਿਆਸੀ ਜੋਨਾਨਕਤਪਾ ਫਕੀਰਹੈ ਓਸਭੀਆਇਕੇ
ਸਲਾਮਾਅਲੇਕਮ ਤਪਾਜੀਨੂੰਆਖਿਓਸ ਬਾਬੇਜੀਕਹਾ ਆਓ ਉਬਾਰੇ
ਖਾਂ ਅਲੇਕਮਸਲਾਮ ਬੈਠੀਏਖਾਨਸਾਹਿਬ ਪਠਾਨਕਹਾ ਤਪਾਜੀ ਮੈਆਪਕੀ
ਤਾਰੀਫ ਬਹੁਤਸੁਨੀਹੈ ਪਰਤੁਸੀ ਹਿੰਦੂਕੇ ਮੁਸਲਮਾਨ ਤਾਬਾਬੇਜੀਕਹਾ ਖਾਨ
ਸਾਹਿਬ ਹਿੰਦੂਕੀਦੇਹ ਦਿਨਚਾਰਕੇ ਹੋਤੀਖੇਹ ਨਾਮਜੁਉਸਕਾਮਿਟਿਨਜਾਇ
ਨਾਨਕਅਸਾਥਿਰ ਏਕਖੁਦਾਇ ਹਿੰਦੂਜਾਇਮਸਾਣੀਜਲਤੇ ਮੁਸਲਮਾਨ
ਗੋਰਪਰਕਰਤੇ ਦੋਵੇਭੁਲੇਹੋਏਹੈਨ ਹਿੰਦੂਕਿਸਨ ਮੁਸਲਮਾਨ ਮਹਿਮਦਖੁਦ
ਇਕੋਦੂਹਾਨੇਨਹੀਜਾਤਾ ਜਿਸਪਰਖੁਦਾਇਮਿਹਰਕਰੇਗਾ ਉਨਾਨੂੰਆਪਣੀ
ਪਛਾਣਬਖਸਦਾਹੈ ਓਹਬੰਦਾਕਹੀਦਾਹੈ ਉਬਾਰੇਖਾਨਕਹਾ ਤਪਾਜੀ ਜੈਸਾ
ਤੁਸੁਣਿਆਸਾ ਤੈਸਾਹੀਦੇਖਿਆਹੈ ਹੇਤਪਾਜੀ ਅਪਨੇਪੈਰ ਹਮੇਕੋ ਚੁੰਮਨੇ
ਦੇਹ ਬਾਬੇਦੇ ਚਰਨਉਬਾਰੇਖਾਂਚੁਮੇ ਅਤੇ ਹਥਬਾਬੇਦੇ ਪੈਰਾਤੇਲਾਇਕੇਆਪ
ਣੀਅਖੀਤੇਲਾਏ ਉਬਾਰੇਖਾਂ ਸੇਖਮਾਲੋ ਦੋਵੇਗੁਰੂਜੀਪਾਸੋ ਵਿਦਿਆਹੋਏ
ਅਤੇਕਹਿਓਨੇ ਆਜਹਮਨੇਖੁਦਾਇਕਾ ਦੀਦਾਰਪਾਇਆ ਸਭੁਸੰਕ ਹਮਾਰਾ
ਦੂਰਹੂਆਹੈ ਤਪਾਜੀ ਫਿਰਭੀਦੀਦਾਰਆਪਕਾਹਮਕਰੈਂਗੇ ਬਾਬੇਕਹਾ ਮਿਹ
ਰਖੁਦਾਇਕੀ ਉਬਾਰੇਖਾਂ ਸੇਖਮਾਲੋ ਵਿਦਿਆਹੋਏ ਗੁਰੂਜੀ ਪਖੋਕੇ ਨੂੰ
ਧਾਵੇ ਆਏ ਭਾਈਬਾਲੇਕਹਾ ਗੁਰੂਜੀ ਜੇਮੈਨੂੰਹੁਕਮਹੋਵੇਤਾਂ ਮੈਤਲਵੰਡੀਜਾਵਾਂ
ਬਾਬੇਕਹਾ ਭਾਈਬਾਲਾ ਤੂੰਕੋਈਦਿਨਅਸਾਨਾਲ ਗੁਜਾਰਾਕਰ ਬਾਲੇਕਹਾ ਭਲਾ
ਗੁਰੂਜੀ ਇਕਦਿਨਅੰਜਿਤਦੇਖੂਹਤੇ ਬੈਠੇਹੈਸਨ ਅਜਿਤੇਨੇ ਗੁਰੂਜੀਕੇ ਚਰਨਾਂਤੇ
ਮਥਾਜਾਇਟੇਕਿਆ ਗੁਰੂਜੀਬੋਲੇਨਹੀ ਅਜਿੰਤਾਉਠਨਹੀ ਚਿਰਹੂਜਰਗਿਆ
ਜਾਬਾਬਾਜੀਸਮਾਧੀਕੋਪਿਆਨਤੇਉਸਨੇਹੋਏਤਾਬਾਬੇਕਹਾ ਕਰਤਾਰਕੇਪਿਆਰੇ

Sri Satguru Jagjit Singh Ji eLibrary NamdhariElibrary@gmail.com

ਉਠਖੜਾਹੋ ਤੀਸਰੇਬਚਨਆਜਿਤਾਉਠਬੈਠਾ ਗੁਰੂਜੀਕਹਾ ਭਾਈਅਜਿਤਾਅਨੇਰ
ਬਕਹੁਆਜੇ ਤੂੰ ਕਹਾ ਗੁਰੂਜੀਤੁਸੀਸਭਕੁਛਜਾਣਦੇਹੋ ਮੇਰੇਆਖਣਦੀਕੋਈਗਲ
ਨਹੀ ਤਾਬਾਬੇਕਹਿਆਆਜਿਤਿਆ ਕੀਮਪੂਰਾਹੋਇਚੁਕਾਹੈ ਜਾਹੁਕਰਮਾਂਦਾਬ
ਲੀਹੈ ਰਾਇਬੁਲਾਰ ਨਾਲੋ ਹਜਾਰਕਦਮਅਗੇਹੋਇਆਹੈ ਉਸਦੀਨਜਰਦੇਹੁ
ਵਿਚਨਹੀਖੁਲੀ ਤੇਰੀਨਜਰਦੇਹਵਿਚਖੁਲੀਹੈ ਇਤਨਾਸੁਣਕੇ ਅਜਿਤੇਦੇਕ
ਪਾਟਖੁਲਗਏ ਆਜਿਤੇਦਾਹੋਰਹੀਰੂਪਹੋਇਗਇਆ ਇਕਦਿਨਬੂੜਾਰੰਧ
ਵਾਅਜਨੂੰਚਾਰਦਾਆਇਆ ਭਾਈਬਾਲੇਨੂੰਭੇਜਕੇਸਦਿਆ ਬੂੜੇਆਇਕੇਮ
ਥਾਟੇਕਿਆ ਗੁਰੂਜੀਕਹਾ ਭਾਈਨੀਗਰਾਤੂੰਕਉਣਹੋਂਦਾਹੈ ਬੂੜੇਕਹਾਜੀਜਟਹੁੰ
ਦਾਹਾਂ ਸੈਪੂਰੇਧਾਵੇਦਾਪੁਤਹਾਂ ਤੁਹਾਡੇਨਜੀਕਹੀਰਹਿਦਾਹਾਂ ਬਾਬੇਕਹਾ ਜਾਹੁਨੀ
ਗਰਾ ਤਾਬੂੜੇਕਹਾ ਹੇਬਾਬਾਜੀਤੁਸਾ ਸਦਿਆ ਕਹਿਆਕੁਛਨਹੀ ਈਵੇਹੀਤੂੰ
ਜਾਣਦੇਹੋ ਮਨੋਰਥਦਸੋਜੋਮੇਰੀਗਿਣਤੀਮਿਟੇ ਬਾਬੇਕਹਾ ਨੀਗਰਾ ਮਨੋਰਥਬੀਪੂ
ਰਾਹੋਇਰਹੇਗਾ ਬੂੜਾਚਰਲਾਗਿਆ ਬਾਲੇਕਹਾ ਗੁਰੂਜੀਤੁਸਾ ਭਲੀਨਿਸਕੀ
ਤੀਹੈ ਗੁਰੂਜੀਕਹਾਭਾਈਬਾਲਾ ਏਹੁਪੂਰਾ ਸਾਧਹੋਸੀ ਪਰਚਾਂਦਨਾਂਨਹੀ ਖੁਲਾ
ਪਾਤਹੁਣੇਹੀਖੁਲੇਗਾ ਭਲਕੇਤੂੰਦੇਖਲਵੇ ਅਗਲੇਭਲਕ ਘਿਉਲੈਆਇ
ਆ ਮਾਪਿਆਤੇਰੋਰੀ ਗੁਰੂਜੀਦੇਅਗੇਰਖਿਓਸ ਗੁਰੂਜੀਕਹਾ ਕਿਥੋਲਿਆਇ
ਆਹੈ ਬੂੜੇਕਹਾਘਰੋਂਆਂਦਾਹੈ ਬਾਬੇਕਹਾ ਕੋਈਘਰਕੀਸਹੀਕੀਤਾਹਈ ਬੂ
ੜੇਕਹਾ ਮੇਰੇਮਾਈਬਾਪਹੈਨਉਨਾਦਿਤਾਹੈ ਘਿਉ ਤੁਸੀਲਵੋ ਬਾਬੇਕਹਾਏਹੁਸਾਡੇ
ਕੰਮਦਾਨਹੀ ਤੂੰਲੈਜਾਹ ਪਿਉਮਾਰੀਗਾ ਬੂੜੇਰੋਇਦਿਤਾ ਗੁਰੂਜੀਕਹਾਰੋਂਦਾਕਿਉ
ਹੈ ਅਸਾਤੇਨੂੰਮਾਰਿਆਨਹੀ ਬੂੜੇਕਹਾ ਮਾਪਿਉਮਾਰਨਗੇ ਕੇਨਹੀਮਾਰਨਗੇਤੁਸੀ
ਹੁਣਮਾਰਦੇਹੋ ਕਿਉਭਾਈਬਾਲਾ ਅਸਾਇਸਨੂੰ ਕੁਛਕਹਾਹੈ ਬਾਲੇਕਹਾ ਗੁਰੂਜੀ
ਤੁਸਾਤਾ ਇਸਨੂੰਭਲਾਹੀਕਹਾਹੈ ਇਸਕੁਛ ਬੁਰਾਸਮਝਿਆ ਹੋਸੀ ਬੂੜੇਕਹਾ
ਭਾਈਬਾਲਾਏਹੁਗੁਰੂਜੀਹੈ ਇਨਾਨਾਲ ਕੋਈਬਰਾਬਰੀਨਹੀ ਪਰਗੁਰੂਜੀਦੇ
ਬਾਲਕੇ ਕਿਉਬੁਝਾਵਦੇਹੋ ਤੁਸੀਪੂਰਨਪੁਰਖਨਿਰੰਕਾਰਦਾਰੂਪਹੋ ਤਾਬਾਬੇਕਹਾ
ਬੂੜਾਤੂੰਕਰਤਾਰ ਅਗੋਮਥਾਟੇਕ ਪਹਿਰਰਾਤਰਹਿੰਦੀ ਇਸਨਾਨਕਰਕੇਕਰਤਾਰਕ
ਰਤਾਰਜਪਿਆਕਰ ਬੂੜੇਕਹਾ ਤੁਹਾਡਾਦਰਸਨਕਰਕੇ ਅਜੇਅਸਨਾਨਜੋਗਾਹੀ
ਰਖਦੇਹੋ ਜਿਤਨੀਮੇਲਆਹੀ ਤੁਹਾਡੇਦਰਸਨਕੀਤੇਹੀਲਹਿਗਈ ਬਾਬੇਕਹਾਕਰ
ਤਾਰਤੇਰੀਮੇਲਤਾਲਾਹੀਹੈ ਪਰਏਹੁ ਬਹਾਨਾਹੈ ਤੈਨੂੰਬਹੁਤਲੋਕ ਮਿਲਨਗੇ ਤੇਰੀ

ਵੱਲੋਦੇਖਕੇ ਬਹੁਤਨਾਵਣਗੇ ਉਨਾਂਦਾਭੀ ਉਧਾਰਹੋਵੇਗਾ ਬੁੱਢਿਆਕਾਭਲਾਗੁਰੂ
ਜੀ ਬੁੱਢੇਗੁਰੂਕੇ ਅਗੇਮਥਾਟੇਕਿਆ ਆਈ ਨਾਬੁੱਢੇਦਾਖੁਲ੍ਹਾਗਿਆ ਪੂਰਨ
ਸਾਧਭਇਆ ਲਗਾਕਰਤਾਰਕਰਤਾਰਜਪਣ ਦੂਜੇਦਿਨ ਤੀਜੇਦਿਨ ਬੁੱਢਾਗੁਰੂ
ਜੀਕੇਪਾਸ ਆਇਰਹੇ ਹਰਇਕਦਿਨ ਆਪਣੇਘਰਹੀਰਹਿਆਕਰੇ।

ਗੁਰੂਜੀ ਭਾਈਬਾਲਾ ਕਰਤਾਰਪੁਰਆਏ ਉਥੇ ਇਕ ਤਪਾਸਿਆ ਅਗਿਨੀ ਦੇ
ਇਕੋਹਾ ਵਿਚ ਦੋਇ ਦੁਹੇਰੀਆਂ ਕੀਤੀਆਂ ਨਿਸਾਨੀਆਂ ਕੀਤੀਆਂ ਇਕ ਸਿਰੇ ਤੇ ਜ
ਪਜੀਪੜ੍ਹਦੇ ਉਤਾਸਿਰੇ ਜਾਣਾ ਉਧਰੇ ਜਪਜੀਪੜ੍ਹਦੇ ਦੂਜੇਪਾਸੇ ਆਵਣਾਂ ਤੇਆ
ਰ ਇਕ ਖਖੜੀ ਅੱਕਦੀ ਇਸਜੁਗਤ ਤਿੰਨਬਰਸ ਤਪਕੀਤਾ ਇਕਦਿਨ ਕਰਤਾ
ਰਦਾਹੁਕਮਹੋਇਆ ਹੇ ਨਾਨਕਜੀ ਮੈਂ ਤੇਰੀ ਤਪਸਿਆ ਕਬੂਲ ਪਾਈਹੈ ਪਰਹੁਣ
ਕੋਈ ਓਹ ਕੰਮਕਰ ਜਿਤਕਰਕੇ ਤੇਰੇ ਭੀ ਅਗਾਹਾ ਮੇਰੇ ਨਾਮਦਾ ਉਪਦੇਸ ਸੰਸਾਰ
ਨੂੰ ਕਰੇ ਤੇਜਗਤਦਾ ਉਧਾਰਹੋਵੇ ਤਾਂਗੁਰੂਜੀ ਕਰਤਾਰ ਅਗੇਮਥਾਟੇਕਿਆ ਚਿਤ
ਵਿਚ ਵੀਚਾਰਕੀਤਾ ਕਿਤੀਰਥਾਂਉਪਰ ਤੇਹੋਰਸਾਰੀ ਧਰਤੀਵਿਚ ਮੈਂ ਫਿਰਕੇ ਦੇ
ਖਿਆ ਕਿਕੋਈ ਐਸਾਨਾਂਮਦਾਪ੍ਰੇਮੀ ਮਿਲੇ ਤਿਸਦੀ ਢੂੰਡਕਰਦੇ ਫੇਰਗੰਗਾਦੇਮੇ
ਲੇਤੇਗਏ ਉਥੇ ਲੋਕ ਕਈਲਾਖਾਂਹੀ ਨਾਵਦੇਹੈਨ ਪਰਪਰਮੇਸਰਦਾ ਪਿਆਰ ਭਗ
ਤ ਕੋਈਨਾਮਿਲਿਆ ਲਖਾਂਹੀਲੋਕਨਾਤੇ ਪਰਗੁਰੂਜੀਦੇਭਾਣੇ ਕੋਈਨਾਂਨਾਤਾ ਗੁ
ਰੂਜੀਕੀਦਿਬਦਿਸਟ ਲੋਕਾਂਦੀਚਰਮਦਿਸਟ ਗੁਰੂਜੀਨੇ ਸਲੋਕਕਹਾ ਤੀਰਥਨ
ਤੇਕੋਨਗੁਣ ਔਗਣਕਰਤਗਹਿਆ ਚਾਰੇਬੇਦਪੜ੍ਹਿਆਂ ਤੇਪਥਰਪੂਜਾਇਆਂ ਉ
ਮਰਵਿਹਾਣੀ ਮਛੀਆ ਗੰਗਾਨਾਵਦਿਆਂ ਜਮਕੁੰਡੀ ਪਤਫਧੀਆਂ ਆਸਣਲੈ
ਤਲੀਆਂ ਮਨਦੀਆਖੁਸੀਆਂ ਮਾਣੀਆਂ ਅਮਲਾਂਨੂੰ ਫੜੀਆਂ ਨਾਨਕਸਚੇਨਾ
ਮਬਿਨਾਧਿਰਗਜੀਵਦਿਆਂ॥੧॥ ਏਹਸਲੋਕਪੜ੍ਹਕੇ ਗੁਰੂਜੀਨਾਤੇ ਲੋਕਨਾਵਨ
ਉਗਾਵਣਦੀਵਲ ਮੂਹਕਰਕੇ ਸ੍ਰੀਗੁਰੂਜੀ ਆਥਵਣਵਲ ਮੂਹਕਰਕੇ ਫੇਰਪਾਣੀ
ਦੇਣਲਗੇ ਲੋਕਾਂਦੇਖਕੇ ਕਹਾ ਹੇਪਰਮੇਸਰਜੀਕੇ ਪਿਆਰੇ ਤੂੰਹਿੰਦੂਹੈਕੇਮੁਸਲਮ
ਨਹੈ ਗੁਰੂਜੀਕਹਾਂ ਹਿੰਦੂਹਾਂ ਲੋਕਾਂਕਹਿਆ ਇਧਰਪਾਣੀਕਿਸਨੂੰਦੇਂਦੇਹੋ ਗੁਰੂਜੀ
ਕਹਾਤੁਸੀਪਾਣੀਕਿਸਨੂੰਦੇਂਦੇਹੋ ਲੋਕਾਂਕਹਾਪਿਤਰਾਂਨੂੰ ਬਾਬੇਪੁਛਿਆ ਪਿਤਰਤੁਹਾ
ਡੇਏਥੋਂ ਕਿਤਨੀਦੂਰਹੈਨ ਲੋਕਾਂਕਹਾ ਸਾਡੇ ਉਨੰਜਾ ਕਰੋੜੀਜੋਜਨਹੈਨ ਬਾਬੇਕ
ਹਾ ਉਨਾਂਨੂੰਪਾਣੀਪਹੁਚੇਗਾ ਲੋਕਾਂਕਹਾ ਪਹੁਚੇਗਾ ਏਹਬਾਤਸੁਣਕੇ ਬਾਬਾਜੀ ਬਹੁਤ
ਪਾਣੀਸੁਟਣਲਗੇ ਫੇਰਲੋਕਾਂਕਹਾ ਇਧਰਪਾਣੀ ਕਿਸਵਲਸੁਟਦਾਹੈ ਬਾਬੇਕਹਾ

ਮੇਰੇਘਰਇਕਖੇਤਹੈ ਹਰਫਸਲ ਸੁਕਜਾਂਦਾਹੈ ਮੈਪਾਣੀਉਸਖੇਤਨੂੰਦੇਂਦਾਹਾਂ ਮੀ
ਹਭੀਬੜੇਬੜੇਪੈਂਦੇਂਹੈਨਉਥੇਪਾਣੀਟਿਕਦਾਨਹੀ ਲੋਕਾਂਕਹਾਹੇਸਾਂਈਲੋਕਜੀ ਏ
ਹੁਪਾਣੀਕਿਸਤਰਾਂਪਹੁਚੇਗਾ ਬਾਬੇਕਹਾਤੁਹਾਡੇਪਿਤਰਾਂਨੂੰ ਇਤਨੀਦੂਰਪਾਣੀਪਹੁ
ਚੇਗਾਮੇਰੇਖੇਤੇਕੋ ਕਿਉਂਨਪਹੁਚੇਗਾ ਤਾਂਲੋਕਾਂਕਹਿਆ ਏਹੁਕੋਈਮਹਾਪੁਰਖਹੈ
ਅਸੀਤਾਂਏਵੇਂਭਰਮਦੇਫਿਰਦੇਹਾਂ ਓਹਗੁਰੂਜੀਦੀਚਰਨੀਪਏ ਲੋਕਨਾਇਕੇ ਲ
ਗੇਪਰਮੇਸਰਦਾਨਾਮਸਿਮਰਨ ਕੋਈਮਾਲਾ ਲੈਕੇ ਕੋਈਗਾਇਕੇਜਪੇ ਕੋਈਭਰ
ਪਣਸੀਧੇਆਕਰੇ ਆਪੋਆਪਣੀਸੇਵਾਪੂਜਾਮੈਲਗੇ ਬਾਬੇਕਹਾ ਦੇਖੋਭਾਈਹੇ
ਦੂਨਰਕਜਾਂਦੇ ਲੋਕਾਂਕਹਿਆਪਰਮੇਸਰ ਦਾਨਾਮਲੈਂਦੇਭੀ ਨਰਕਕੋਜਾਏਹੈਨ ਬਾ
ਬੇਕਹਾਮਨਤੁਹਾਡਾ ਵਿਹਾਰਾਂਦੇ ਝਗੜਿਆਂ ਦੁਨੀਆਂਦੇਕੰਮਾਂਵਿਚਹੈਨ ਉਤੇਪਰ
ਮੇਸਰਦਾਨਾਮਲੈਂਦੇਹੋ ਓਹਲੋਕ ਬਾਬੇਦੀਚਰਨੀਲਗੇ ਕਹਿਓਨੇਮਹਾਰਾਜਸਾਨੂੰ
ਆਪਣਾਂਸਿਖਕਰੋ ਗੁਰੂਜੀਕਹਿਆ ਭਾਈਮੈਆਪਪਰਮੇਸਰਦੇਪਿਆਰੇਨੂੰਲ
ਭਦਾਫਿਰਦਾਹਾਂ ਤੁਹਾਨੂੰਸਿਖਕਿਸਦਾਕਰਾਂ ਲੋਕਾਂਕਹਿਆ ਭਾਵੇਂਕੁਛਹੋਵੇ ਸਾਡਾ
ਗੁਰੂਤੁਹੀਹੈ ਉਨਾਂਨੇਸੇਈਕੀਤੀ ਭਾਵਭਗਤੀ ਸੇਕਹਿਓਨੇ ਬਾਬਾਉਠਕੇਪਰਸਾਦਪਾ
ਇਲੈਵੋਜੀ ਪਰਮੇਸਰਕੇਨਮਿੱਤਉਠੋ ਕਿਰਪਾਕਰੋ ਗੁਰੂਜੀਪਰਮੇਸਰਕਾਨਾਮਸੁਣ
ਕੇਉਠਕੇਉਨਾਂਦੇਚੌਂਕੇਮੈਜਾਇਬੈਠੇ ਉਨਾਂਦੀਆਂਕਾਰਾਂ ਕਢੀਆਂਦੇਖਕਰਕਹਾ ਏ
ਹੁਚੌਂਕਾ ਸੁਚਾਨਹੀ ਜਿਤਨਾਚਿਰਚੌਂਕੇਵਿਚਤੁਸੀਨਹੀਆਏਸੇ ਉਤਨਾਂਚਿਰਸੁਚਾਸੀ
ਤੁਹਾਡੇਨਾਲਨੀਚਚੜੇਹੈਨ ਸਲੋਕ ਕਹਾ ਕੁਬੁਧਡੂੰਮਣੀਕੁਦਇਆਕਸਾਇਣਪ
ਰਨਿੰਦਾਘਟਚੂਹੜੀਮੁਠੀਕ੍ਰੋਧਚੰਡਾਲ ਕਾਰੀਕਢੀਕਿਆਥੀਐਜਾਂਚਾਰੇਬੈਠੀ
ਆਂਨਾਲ ਲੋਕਾਂਕਹਿਆਚੌਂਕਾਪਾਵਿਤ੍ਰਕਿਉਂਕਰਹੋਵੇ ਬਾਬੇਸਲੋਕਕਹਾ ਸਚਸੰ
ਜਮਕਰਣੀਕਾਰਾ ਨਾਵਣਨਾਉਜਪੇਹੀ ਨਾਨਕਅਗੈਉਤਮਸੇਈਜਪਾਪਾਂਪੰਧ
ਨਦੇਈਆ ਏਹਸੁਣਕੇਸਭਲੋਕ ਬਾਬੇਜੀਦੀਚਰਨੀਲਗੇ ਕਹਿਓਨੇਮਹਾਰਾਜ
ਸਾਡੀਗਤਕਰੋ ਬਾਬੇਕਹਾ ਤੁਸੀਪਰਮੇਸਰਜੀਦੇਨਾਮਪਰ ਸਭਜੋਖੋਂਪੁਨਕਰੋ
ਬਾਬੇਦਾ ਲੋਕ ਹੁਕਮਮੰਨਕੇਤਿਵੇਂਹੀਕੀਤਾ ਬਾਬੇਜੀਉਨਾਂਤੇਮਿਹਰਕੀਤੀ ਓਹਲੋ
ਕਬਾਬੇਦੇਸਿਖਹੋਏ ਪਰਮੇਸਰਦਾ ਨਾਮਜਪਕੇ ਸਦਗਤੀਦੇਅਧਕਾਰੀਹੋਏ
ਬਾਬਾਜੀਫੇਰਕਰਤਾਰਪੁਰ ਆਇਟਿਕੇ ਤੇਬਾਬੇਦੇਅੰਤਮੇਆਈ ਆਪਦੀਜੋਤ
ਅੰਗਦਪੈਦਾਕਰੀਏ ਤਿਸਦੇਹਥ ਨਾਮਦਾਭੰਡਾਰਾ ਸਪੁਰਦਕੀਤੇ ਨਿਰੰਕਾਰਦਾਹੁਕ
ਮਹੈ ਸੰਸਾਰਦੀਗਤ ਮੁਕਤਹੋਵੇ ਬਾਬੇਜੀਦੇ ਮਨਇਤਨੀਵਰਤੀ ਨਿਰੰਕਾਰਕਾਹੁਕਮ

ਆਇਆ ਹੇਨਾਨਕਜੀਤੂੰ ਮੇਰੇਪਾਸਆਉ ਗੁਰੂਜੀਹਥਜੋੜਕੇ ਬੇਨਤੀਕੀਤੀਹੇਪਾ
ਰਬ੍ਰਹਮਜੀ ਆਪਕਾਹੁਕਮਹੈ ਜੋਤੇਰਾਪੰਥਚਲੈਗਾ ਅਰਮੇਰੇਨਾਮਦਾ ਉਪਦੇਸਜ
ਗਤਕੋ ਦੇਵੈਂ ਕਲੀਕਾਲਮੇਜਗਤਕੇਲੋਗਨਾਮਜਪਕਰਉਧਰੈ ਸੋਕੋਈਆਪ
ਣਾਭਗਤਭੇਜੀਐ ਉਸਨੂੰਮੈਂ ਜਗਤਕੇਉਪਦੇਸਤੇਰੇਨਾਮਕਾ ਦੇਣੇਵਾਲਾਗੁਰੂਕ
ਰਕੇਥਾਪਾਂ ਸ੍ਰੀਨਿਰੰਕਾਰਜੀਕਹਿਆ ਹੇਨਾਨਕਜੀ ਜਬਮੈਂ ਬਾਵਨਅਵਤਾਰ
ਲੀਆਥਾ ਤਾਂਮੈਂ ਬਿਲੋਚਨਰਿਖੀਕੋ ਗੁਰੂਕਰਥਾਪਿਆਥਾ ਬਿਲੋਚਨਪਿਛੇਭੀ
ਮੁਨੀਸਰਾਂ ਅਰੁਦੇਵਤਿਆਂਕਾ ਗੁਰੂਆਹਾ ਤਪਸਿਆਭੀਕਰਤਾਥਾ ਅਰੁਤ੍ਰੇਤਜੁ
ਗਮੇ ਸੀਠਕਰਜੀਨੇ ਉਸਪਾਸੋਂਭਗਤਭੀਕਰਾਈਥੀ ਸੀਠਭਕਜੀਕੇਮਨਮੇਆ
ਈ ਤਿਸਆਪਨੇਗੁਰੂਕੇ ਭੇਜਿਆ ਬਿਲੋਚਨਜੀਕੋ ਕਹਾਹੇਗੁਰੂਜੀ ਤੁਮਕਲਜੁਗ
ਕੇਜੀਵਾਂਕੋਨਾਮਕਾ ਉਪਦੇਸ ਦੇਕਰ ਸੰਸਾਰ ਕੇਜੀਵਾਂਕੇ ਉਧਾਰੋ ਮੇਰੀਭਗਤਦ੍ਰਿੜ੍ਹ
ਾਵੋਜੀ ਨਾਨਕਜੀਕਾਪੰਥਚਲਾਵੋ ਪਾਰਬ੍ਰਹਮਜੀਕੀ ਆਗਿਆਲੇਕਰ ਬਿਲੋਚਨ
ਜੀ ਬਿਦਿਆਹੋਏ ਕਲਜੁਗਮੇ ਆਇਜਨਮਲੀਆ ਪੰਜਾਬਧਰਤੀ ਜੰਗਲ
ਮਤੇਕੀਸਰਾਇ ਤ੍ਰੇਹਣਖਤ੍ਰੀਕੀ ਵੰਸ ਫੇਰੂਕੇਘਰ ਅਵਤਾਰਲੀਤਾ ਜੰਮਦੇਹੀਭਗ
ਤਲੈਕਰਜਨਮੇ ਜਬਬਾਲਕਥੇਤਬਭੀ ਬ੍ਰਧਸਰੇਸਟਸੀ ਚੌਦਾਂ (14) ਬਰਸਕੇਹੂਏ ਖ
ਹਿਰਿਆਂਕੀ ਖਡੂਰਮੇ ਬਿਆਹੇ ਬਾਸੀਖਤ੍ਰੀਕੇਘਰ ਅਠਾਰਾਂ (18) ਬਰਸਕੇ ਭਏ ਤਉਪੁ
ਤ੍ਰ ਭਇਆ ਦਾਸੂਨਾਮਰਖਿਆ ਏਕਬੀਬੀ ਅਮਰੋ ਹੋਈ ਏਕਬੀਬੀ ਸਭਰਾਈ ਭਈ
ਗੁਰੂਜੀਕੇ ਮਹਿਲਕਾਨਾਮ ਦ੍ਰਿਰਾਈਥਾ ਜਬਦਾਸੂਪਾਂਚਬਰਸਕੇ ਭਏ ਤਬ ਬਲੇ
ਚਾਕੀ ਲੜਾਈ ਭਈ ਉਨਾਂਮਤੇਕੀ ਸਰਾਇ ਘੇਰਲਈ ਤਬਬਾਬਾਅੰਗਦਜੀ ਸਾ
ਹੁਰੇਹੀ ਖਡੂਰਖਹਿਰਿਆਂਦੀਮੇ ਆਇਬਸੇ ਗੁਰੂਨਾਨਕਜੀਦੇ ਸਬਦ ਉਥੇਗਾਵੀ
ਦੇਹੈਸਨ ਇਕਸਿਖਜਾਤਕਾਭੁੱਲਾ ਸੋਖਡੂਰਮੇਂ ਗੁਰੂਗੁਰੂਜਪਦਾਸੀ ਹੋਰਸਭ
ਖਡੂਰਦੇਵੀਜੀਪੂਜਦੇਸਨ ਭੁੱਲਾਸਿਖਤ੍ਰੇਹਣਾਂਦੇਮਹਲੇਗਹਿਦਾਸੀ ਇਕਦਿਨ
ਜਪੁਜੀਪੜ੍ਹਦੇਨੂੰ ਪੁਛਿਆ ਲਹਿਣੇਜੀ ਏਹਸਬਦਕਿਸਦਾਹੈ ਉਸਕਹਿਆਏ
ਹੁਸਬਦਗੁਰੂਨਾਨਕਜੀਕਾਹੈ ਤਾਂਲਹਿਣੇਂਦੇ ਮਨਮੇ ਬਸੀਜਿਸਦਾਏਹਸਬਦ
ਹੈਉਸਨੂੰ ਗੁਰੂਕਰੀਏ ਦੁਰਗਾਪੂਜਣ ਲੋਕਾਂਦੇਨਾਲ ਲਹਿਣੇਂਜੀ ਰਲੇ ਸੰਗ
ਕਰਤਾਰਪੁਰੇ ਉਤਰਿਆ ਸੰਗੀਆਂਲੋਕਾਂ ਗਿਰਾਂਉਦੇਲੋਕਾਂਪਾਸੋ ਪੁਛਿਆ
ਏਹਗਿਰਾਂਉਕਿਸਦਾਹੈ ਲੋਕਾਂਕਹਾ ਨਾਨਕਬੇਦੀਕਾਹੈ ਇਕਬ੍ਰਾਹਮਣਨੇਕਹਾ
ਲਹਿਣਿਆਂਜਿਸਦੇ ਸਬਦਗਾਉਂਦਾਹੈ ਉਸੇਦਾਗਿਰਾਂਉਹਈ ਗੁਰੂਜੀਨੂੰਭੀ

Sri Satguru Jagjit Singh Ji eLibrary NamdhariElibrary@gmail.com

ਆਗਮਹੋਇਆ ਜੋਸੇਵਕਮੇਰਾ ਰਾਜਕਾਧਨੀ ਆਇਆਹੈ ਜਿਸਮੇਰਾਪੰਥਚ
ਲਾਵਣਾਹੈ ਤਾਬਾਬਾਨਾਨਕਜੀ ਬਾਹਰਰਸਤੇਵਿਚਆਇਖੜ੍ਹੇਹੋਏ ਪਰਲੋਕਾਂਤੇ
ਨਿਆਰੇਹੋਖੜ੍ਹੇਤੇ ਲਹਿਣੇਕੋਮਿਲੇ ਤਾਲਹਿਣੇਨੇਪੁਛਿਆ ਹੇਪਰਮੇਸਰਕੇਪਿ
ਆਰੇ ਕਿਥੈਂਨਾਨਕ ਵੇਦੀਕਾ ਦਰਸਨਮੈਨੂੰਕਰਾਉ ਤਾਗੁਰੂਜੀਕਹਾ ਚਲਭਾਈਅ
ਗੇਹੋ ਲੈ ਬਾਬਾਜੀ ਪਿਛੇਹੋਏ ਧਰਮਸਾਲਦੇਅਗੇ ਆਇਖੜ੍ਹੇਤੇ ਬਾਬੇਕਹਾਇ
ਸਮੋਹਰੇ ਨਾਲਘੋੜੀ ਬੰਨਦੇਉਸਦਰਵਾਜੇਆਇਖਲੋ ਗੁਰੂਜੀਨੂੰਜੇਪਾਸਿਓਂ
ਅੰਦਰਗਏ ਇਕੋਚੌਤਰਾਸੀ ਉਥੇਜਾਇ ਬੈਠੇ ਲਹਿਣਾਜੀ ਅੰਦਰਗਏ ਤਾਂਬ
ਬਾਨਾਨਕਜੀ ਸਿੰਘਾਸਨਪਰਬੈਠੇਹੈ ਲਹਿਣੇਡਿਠ ਜਿਸਨੇਮੈਨੂੰਰਾਹ ਵਿਚਦ
ਰਸਨਦੇਕੇ ਇਥੇਆਂਦਾਹੈ ਏਹੁਓਹੀਹੈ ਦੇਖਕੇਹੈਰਾਨਹੋਇਆ ਕਹਿਓਸਜੇ
ਮੈਨੂੰ ਖਬਰਹੁੰਦੀ ਏਹੀਬਾਬਾਨਾਨਕਜੀਹੈ ਤਾਂਮੈਂ ਇਨਾਦੇਪਿਛੇਘੋੜੀਤੋਉਤਰਕੇ
ਇਨਾਨੂੰਚੜ੍ਹਾਕੇ ਲਿਆਂਵਦਾ ਮੈਬਡਾਔਗਣ ਹਾਰਾਹਾਂ ਇਨਾਨੂੰ ਸਿਞਾਣ ਨਹੀਂਸ
ਕਿਆ ਜੇਜਾਣਦਾ ਤਾਇਨਾਦੀਮੈਗੀਪੈਂਦਾ ਏਹੁਸੋਚਦਾ ਗੁਰੂਜੀਕੀਚਰਨੀਜਾ
ਇਮਥਾਟੇਕਿਆ ਗੁਰੂਜੀਕਹਾ ਪੁਰਖਾਸੁਖਹੈ ਲਹਿਣੇਕਹਾ ਆਪਦੇ ਦਰਸਨ
ਕੀਤੇ ਸਭੁਸੁਖਹੋਏ ਲਹਿਣਾਭੈ ਕਰਕੇ ਕੁਛ ਬੋਲਨਾਸਕੇ ਹਥਜੋੜਿਗੁਰੂਤੇਡਰਦੇ
ਤੇ ਕਹਿਓਸ ਐਤਕੀ ਮੈਨੂੰਘਰਭੇਜਨਗੇ ਤਾਮੈ ਭੈਕਰਕੇ ਇਨਾਪਾਸ ਆਵਾਗਾ
ਗੁਰੂਜੀ ਪੁਛਿਆ ਪੁਰਖਾਤੇਰਾ ਨਾਮਕੀਹੈ ਤਾਉਸਕਹਾ ਮੇਰਾਨਾਮਲਹਿਣਾ ਬਾ
ਬੇਕਹਾ ਭਾਈਤੂੰਸਾਥੋ ਲਹਿਣਾਂ ਅਸਾਂਤੇਰਾਦੇਣਾਂ ਹੁਣਤੇਰਾਨਾਉ ਅੰਗਦਮੇਰੇ
ਅੰਗਤੇ ਪੈਦਾਹੋਇਆਹੈ ਮੈਥੋਕਦੀਜੁਦਾਨਹੋਵੇਗਾ ਤਾਂਲਹਿਣੇਨੂੰ ਬਾਬੇਕਹਾ
ਹੁਣਤੂੰਜਾਹੁ ਕਲ ਫੇਰਆਂਵੀ ਲਹਿਣੇਨੇਕਹਾ ਏਹੁਬਡਾ ਮਹਾਂਪੁਰਖਹੈ ਮੇਰੇਜੀ
ਅਰੀਜਾਣਲੀਤੀਹੈਸ ਤਾਂਲਹਿਣਾ ਮਥਾਟੇਕਕੇ ਆਪਣੇ ਸੰਗਵਿਚ ਆਈਮ
ਲਿਆ ਕਹਣਲਗਾ ਭਾਈਸਭਨਾਨੂੰਮੇਰੀਰਾਮਰਾਮਹੈ ਲੋਕਾਂਕਹਿਆ ਤੂੰਇ
ਥੇਰਹੇਂਗਾ ਤਾਸੰਗਦਾ ਵਾਲੀਕੌਣਹੈ ਭਾਈਜਿਸਵਾਸਤੇਮੈ ਭੇਟਾਪਰਸਣਜਾ
ਦਾਸਾਂ ਸੋਮੇਰੀਨਿਸਾ ਇਥੇਹੋਗਈਹੈ ਲੋਕਾਂਕਹਿਆ ਸਾਡਾਕੀਹਾਲ ਲਹਿਣੇ
ਕਹਾਤੁਸੀਭੇਟਾਪਰਸੋ ਜਦਆਵੋਗੇਤਾਤੁਹਾਡਾਭੀਭਲਾ ਵਾਹਗੁਰੂਕਰੇਗਾ ਸੰ
ਗਾਵਿਦਾਹੋਇਆ ਲਹਣਾਆਪਣੇਘਰਆਇਆ ਏਹਕਿਸੇਨੂੰਨਾਕਹਿਓਸ
ਜੁਮੈਗੁਰੂਜੀਪਾਸਗਿਆਸਾਂ ਘਰਦਿਆਂਕਹਿਆ ਦੇਵੀਦੇਰਸਨਤੇ ਕਿਉਂਮੁ
ੜੇ ਲਹਿਣੇਕਹਾ ਸੰਗਨੂੰਵਿਦਾਕਰਆਇਆਹਾਂ ਹੁਣਨਹੀਜਾਂਦਾ ਲੋਕ ਚੁਪਕ

Sri Satguru Jagjit Singh Ji eLibrary NamdhariElibrary@gmail.com

ਹੈ ਲਹਿਣੇ ਕਾਮਨਗੁਰੂਕੇਦਰਸਨਬਿਨਾ ਰਹੇਨਾਹੀ ਅੰਗਦਨੂੰਤ੍ਰਿਹਫੇਰਰਾਤਬੀਤੀ ਤਾ
ਭੁਣੇਵੇਨੂੰ ਕਹਿਓਸ ਇਕ ਮਣ ਰਸਤ ਤੇਲੂਣਲੈਆਉ ਉਸਆਂਦੀ ਲਹਣੇਪੰਡੁਨੂੰ
ਸਿਰਤੇਚਾਇਕੇ ਲੈਟੁਰਿਆ ਭੁਣੇਵੇ ਕਹਾ ਕਿਸੇਪਾਸੇ ਚੁਕਾਇਕੇ ਲੈਜਾਵੇ ਧਾਮੇ
ਲੈਚਲਦਾਹਾਂ ਲਹਿਣੇਂ ਕਹਾ ਤੈਨੂੰਜਰ ਹਥਲਗੇ ਤਾਂ ਹੋਰਸਨੂੰਦੇਵੈਂ ਧਾਂ ਨਵੀਦੇਵੈ
ਉਸਕਹਾ ਮੈਆਪਰਖਾਂ ਲਹਿਣੇਅਕੱਲੇਹੀ ਪੰਡੁਚੁੱਕਕੇ ਕਰਤਾਰਪੁਰਲੈਪਹੁ
ਚਾ ਮਾਤਾਜੀਕੀਪੈਰੀਜਾਇਪਾਇਆ ਅਗੋਂਮਾਤਾਚੋਣੀਕਹਾ ਤੂੰਕੌਣਹੈ ਲਹਿਣੇ
ਕਹਾ ਜੀਮੈਸਿਖਹੋਣਾਹੈ ਮੇਰੇਤੇ ਭੁਟਲਵੀਏ ਮੈਨੂੰਦਸੋਗੁਰੂਜੀਕਿਥੇਹੈ ਤਾਮਾਤ
ਨੇਭੁਣਾਅੰਦਰਰਖਾਈ ਤੇਕਹਾ ਓਹਧਾਨਾਦਾਖੇਤਹੈ ਉਥੇ ਬੈਠੇਨਦੀਣਕਢਾਉ
ਦੇਹੈਨ ਅੰਗਦਜੀ ਉਥੇ ਗੁਰੂਜੀਕੀਪੈਰੀਜਾਇਪਾਇਆ ਬਾਬੇਜੀ ਅੰਗਦਦਾ
ਸਿਰਹੱਥਾਤੇਲੀਤਾ ਜੋਤਨਾਲ ਜੋਤ ਮਿਲਗਈ ਲਹਿਣੇਂਕਹਾ ਗੁਰੂਜੀਮੈਭੀਗਿ
ਦਾਈਕਰਾਂ ਬਾਬੇਰੈਬੀਫੜਾਈ ਤਾਂਅੰਗਦਜੀ ਧਾਂਈਸਮੇਤੁ ਘਾਸਕਢਸੁਟੇ
ਗੁਰੂਜੀਕਹਾ ਬਚਾ ਤੂੰਇਹੁਨਹੀਕਰਜਾਣਦਾ ਪਰਪੂਲਾਚੁੱਕਕੇਘਰਲੈਚਲ
ਪਾਣੀਵਹਿਂਦਾ ਪੂਲਾਚੁਕਾਇਦਿਤਾ ਲਹਿਣੇਦੇਗਲ ਖਰਾਮਹੀਨਜਾਮਾਸੀ
ਚਿਕੜਨਾਲ ਭੁਰਗਿਆ ਬਾਬਾਜੀ ਦੇਨਾਲਹੀ ਲਹਿਣੇਪੂਲਾਘਰਆਣਸੁਟਿ
ਆ ਮਾਤਾਜੀ ਦੇਖਕੇਕਹਾ ਮਹਾਰਾਜ ਆਪਦਾ ਕੈਸਾਸੁਭਾਵਹੈ ਇਸਭਲੇਆਦ
ਮੀਦੇ ਕਪੜੇਚਿਕੜਨਾਲਭੁਰਗਏਹੈਨ ਕਿਸੇਹੋਰਨੂੰਚੁਕਾਇਦੇਂਦੇ ਢੋਰਕਿਉਂ
ਦੇਗਾ ਬਾਬੇਜੀਕਹਾ ਸੁਣਭੁਲੀਏ ਇਹੁ ਚਿਕੜਨਾਹੀ ਕੇਸਰਹੈ ਪੰਡੁਨਾਹੀ ਦੀਨਦੁਨੀਦਾ ਛ
ਤ੍ਰਹੈ ਏਹਮੇਰੇਅੰਗਤੇਂਪੈਦਾਹੋਇਆਹੈ ਅੰਗਦਜੀਸੁਣਕੇ ਬਾਬੇਦੀਚਰਨੀਮਥਾਟੇਕਿਆ
ਬਾਬੇਅੰਗਦਜੀਨੂੰ ਆਪਣੇ ਗਲਨਾਲਲਾਇਆ ਅਰਭਰਪੂਰਕਰਦਿਤਾ ਅਗਮਨਿਗ
ਮਦੀਸੋਝੀਹੋਈ ਅੰਗਦਜੀਲਗੇਟਹਿਲਕਰਨ ਬਾਬੇਦੀ ਓਹਸੰਗਦੇਵੀ ਪਰਸਕੇਆ
ਇਆ ਬਾਬੇਜੀਦੀਚਰਨੀਆਇਪਏ ਬਾਬੇਸਭਕੋਸੰਤੋਖਿਆ ਘਰਾਨੂੰਗਏ ਅੰਗਦਬਾ
ਬੇਪਾਸਰਹਿਆ ਟਹਿਲਕਰੇਚਰਨਧੋਵੇਪਖਾਕਰੈ ਇਕਦਿਨ ਪਿਛਲੀਰਾਤਸੂਤੇਬਸਤ੍ਰਪੈਧੇ
ਹੋਏ ਬਾਬੇਜੀਦੇ ਮੰਦਰਦੀ ਟਹਿਲਕਰਕੇਚਲੀ ਅੰਗਦਜੀ ਇਸਨਾਨਵਾਸਤੇ ਜਲ
ਲੈਕੇ ਆਇ ਇਸਤ੍ਰੀ ਸੇ ਪੁਛਿਆ ਕੌਣਹੈਂ ਉਸਨੇਕਹਾ ਮੈਂਦੁਰਗਾ ਭੁਵਾਨੀਹਾਂ ਇਸਮੰਦਰਦੀ
ਟਹਿਲਕਰਨੇਤੇ ਏਹੁ ਸਕਤੀ ਇਨਾਸੰਤਾਨੇ ਮੈਨੂੰਦਿਤੀਹੈ ਲਹਿਣੇਂਮਥਾਟੇਕਿਆ
ਇਕਦਿਨ ਬਾਬੇਜੀਦਾ ਚਰਨਹਲਦਾਦੇਖਕੇ ਲਹਿਣੇਪੁਛਿਆ ਏਹੁਕਿਆਹੈ ਬਾ
ਬੇਜੀਕਹਾ ਗੁਪਤਸੰਗਤਾ ਦਰਸਨਕਰਕੇ ਜਾਂਦੀਆਂਹੈਨ ਲਹਿਣੇਂਮਥਾਟੇਕਿਆ

Sri Satguru Jagjit Singh Ji eLibrary NamdhariElibrary@gmail.com

ਇਕਦਿਨ ਗੁਰੂਅੰਗਦ ਜੀਬਾਬੇਜੀਦੇ ਸਰੀਰਤੇ ਝੁਰੀਟਾਂ ਆਈਆਂ ਦੇਖਕੇ ਅਰਦਾ
ਸਕੀਤੀ ਜੀਸਚੇਪਾਤਸਾਹ ਏਹੁਖਿਆਲਕੈਸਾਹੈ ਆਪਕਿਧਰੇਗਏਸੇ ਬਾਬੇਕਹਾ
ਬੱਚਾ ਇਕਅਯਾਲੀ ਝਾੜਾਂਮੇ ਬਕਰੀਆਂਚਰਾਂਵਦਾਹੈ ਪ੍ਰੀਤਨਾਲਆਰਤੀਸੋਹਿਲਾ
ਪੜ੍ਹਦਾ ਫਿਰਦਾਹੈ ਸੁਣਬਚਾ ਜਿਥੇਕੋਈਸੋਹਿਲਾਪੜ੍ਹਦਾਹੈਮੈਤਿਥੇ ਜਾਇਵਸਦਾ
ਹਾਂ ਤਾਅੰਗਦਜੀਨੇ ਉਸਅਯਾਲੀਨੂੰ ਸੱਦਕੇ ਕਹਾ ਭਾਈ ਸੋਹਿਲਾ ਰਾਤਕੇਸੌਂਦੀ
ਵਾਰੀ ਬਿਸਤਰੇਪੁਰਬੈਠਕੇ ਪੜ੍ਹਿਆਕਰੇ ਤੁਹਾਡੇ ਗੁਰੂਅੰਗਦੋਂ ਰਹੇਗਾ ਸਾਰੀਸੰਗਤ
ਕੋਹੁਕਮਕਹਿਆ ਸਿਖਸੰਗਤ ਬਾਬੇ ਅਗੇਮਥਾਟੇਕਿਆ ਸੰਗ ਤਿੰਨਬਰਸ ਅੰਗਦ
ਜੀ ਬਾਬੇਦੀਸੇਵਾਕੀਤੀ ਚੌਥੇਬਰਸ ਬਾਬੇਦੀਆਗਿਆਪਾਇਕੇ ਮਤੇਕੀਸਰਾਇ
ਗਏ ਉਥੇਦੇਲੋਕਾਂ ਸੁਣਿਆਂਸੀ ਲਹਿਣਾਂਦੇਵੀਪਰਸਣ ਭੀਨਹੀਂਗਿਆ ਨਾਨਕ
ਬੇਦੀਪਾਸਗਇਆਹੈ ਧਰੀਕੇਗਿਆਇਦੇਲੋਕ ਗੁਰੂਅੰਗਦਜੀਨੂੰ ਘਰਆਇ
ਆਸੁਣਕੇਮਿਲਣਆਏ ਸਭਣਾਂਨੂੰਉਠਕੇਲਹਿਣਾਂਜੀਮਿਲੇ ਇਕਤਖਤਮਲ
ਚੌਧਰੀ ਬਾਬੇਦਾਮੇਲੀਸੀ ਗੁਰੂਜੀਦੀਚਰਨੀਆਇਪਾਇਆ ਬਾਬੇਕਹਾ ਗਲਮਿ
ਲੀਏ ਚੌਧਰੀਕਹਾ ਲਹਿਣਾਜੀ ਹੁਣਤੁਸੀ ਮਹਾਪੁਰਖਪਾਸੋਆਏਹੋ ਇਸਤੇਪੈਰੀ
ਪੈਣਾਹੀਬਣਦਾਹੈ ਤੂੰਭੀਮਹਾਪੁਰਖਹੈ ਲਹਿਣੇਜੀ ਚੌਧਰੀਨੂੰਖੁਸੀਕੀਤੀ ਬਾਬੇਕ
ਹਾ ਚਲਚੌਧਰੀ ਤੂੰਭੀਗੁਰੂਜੀਕੀਚਰਨੀਲਗੇਗਾ ਤਾਂਤੈਨੂੰਭੀ ਬਡਾ ਸੁਖ ਹੋਵੇਗਾ ਸਭਤੇਤੈ
ਨੂੰਤੋਟਭੀਕਿਸੇਗਲਦੀ ਨਾਰਹੇਗੀ ਲੋਕਾਂਸੁਣਕੇ ਹਥਜੋੜਕੇਕਹਾ ਕੁਛਸਾਨੂੰਤੇਕਿ
ਪਾਕਰੋ ਗੁਰੂਅੰਗਦਜੀ ਸੂਹੀਮੇਂ ਸਬਦਕਹਾ ਜਿਨਕੇ ਭਾਂਡੇ ਭਉਤਿਨਾਸਵਾਰਸੀ
ਸੂਖੀਕਰੈਪਸਾਉਦੂਖਾਵਿਸਾਰਸੀ ਸਹਿਸਾਮੂਲੇਨਾਹਿ ਸਰਪਰਤਾਰਸੀ ਤਿਨਾਮਿਲਿ
ਆਆਇਜਿਨਕੌਲੀਖਿਆ ਅੰਮ੍ਰਿਤਹਰਿਕਾਨਾਉ ਦੇਵੈਦੀਖਿਆ ਚਾਲਹਿਸ
ਤਿਗੁਰਭਾਇਭਵਹਿਨਭੀਖਿਆ ਜਾਕਉਮਹਿਲਹਦੂਰ ਦੂਜੇਨਿਵੈਕਿਸ ਦਰ
ਦਰਵਾਣੀਨਾਹਿਮੂਲੇਪੁਛਤਿਸੁ ਛੁਟੈਤਾਕੈਬੋਲ ਸਾਹਿਬਨਦਰਜਿਸ ਘਲੇਆ
ਣੇਆਪਜਿਸਨਾਹੀਦੂਜਾਮਤੈਕੋਇ ਢਾਹਿਉਸਾਰੇਸਾਜਿਜਾਣੈ ਸਭਸੋਇ ਨਾਉਨਾਨ
ਕਬਖਸੀਸਨਦਰੀਕਰਮਹੋਇ॥੧॥ ਅਤੇ ਜਦੋਂ ਬਾਬੇਹੁਕਮਕੀਤਾ ਸੀਘਰਜ
ਵਣਦਾ ਤਾਂਲਹਿਣੇਨੂੰਕਹਿਆਸੀ ਬਚਾਮੇਰੇਨਜੀਕ ਆਇਰਹੋ ਤਾਂਟਬਰਸਮੇਤ
ਖਡੂਰਆਇਬਸੇ ਅੰਗਦਜੀ ਬਾਬੇਦੀਚਰਨੀਆਇਲਗੇ ਬਾਬੇਬਡੀਕਿਰਪਾ
ਕਰਕੇਅੰਗਦਾਵਿਚ ਬੰਦਗੀਦੀਕਮਾਈਦੀਜੋਤ ਅੰਗਦਕੋ ਬਖਸੀ ਭਰਪੂਰਕੀ
ਤਾ ਅੰਗਦਜੀ ਹਥਜੋੜਕੇ ਕਹਾ ਹੇਗੁਰੂਜੀ ਤੂੰਠਾਣੇਦਾ ਖਸਮਹੈ ਤੇਰੀਆਂਤੂੰਹੀਜ

Sri Satguru Jagjit Singh Ji eLibrary NamdhariElibrary@gmail.com

ਏਜੀ ਗੁਰੂਜੀਨੇ ਸੰਗਤਕੋ ਅੰਗਦਜੀਕੀ ਚਰਨੀ ਲਾਇਆ ਸਿਖ ਸੰਗਤਨੇ ਏਹ
ਕਹਾ
ਭਾਣੇਂਦਾਮਾਲਕਹੈ ਜੋਚਾਹੇ ਸੋਕਰੇ ਏਹੁ ਇਕ ਦਿਨਰਾਵੀ ਨਦੀਕਨਾਰੇ ਬੈਠੇਸੇ ਅੰਗਦਜੀ
ਪਾਸਥੇ ਤ੍ਰਿਹੁ ਪਾਹਿਰਰਾਤਰਹੀ ਅਸਨਾਨਕੀਤਾ ਬਸਤ੍ਰਪਹਿਨਕੇ ਲਗੇਕਰਤਾਰਦਾ
ਸਿਮਰਨਭਜਨਕਰਨੇ ਸਿਫਤਕਰਦੇ ਕਹਾ ਵਾਹੁ ਸਚੇਪਾਤਸਾਹੁ ਤੇਰੀਸਿਫਤ ਕੋਈ
ਨਹੀਕਰਸਕਦਾ ਕਿਸੇਪਾਸੇ ਨਹੀਹੁੰਦੀ ਮੈ ਤੇਰਾਜੰਤਹਾਂ ਤੇਰੀਸਿਫਤ ਨਹੀ ਕਹਿਸਕ
ਦਾ ਜੇਹੜੇਤੇਰਾ ਨਾਮਲੈਂਦੇਹੈਨ ਤੇਰੇਨਾਮਨੂੰ ਲੋੜਦੇਹੈਂਨ ਮੈਉਨਾ ਦੀ ਭੀਸਲਾਹਨਹੀ
ਕਰਸਕਦਾ ਜਿਨਾਂਨੇ ਇਕਮਨਹੋਇਕਰ ਤੇਰਾਨਾਮਜਪਿਆਹੈ ਸਭਆਸਰੇਛਡਕੇ
ਇਕਤੇਰੇਨਾਮਦਾਹੀ ਆਸਰਾਹੈ ਧਿਆਨਭੀਤੇਰਾਹੀਹੈ ਓਹਮੁਕਤਹੋਏ ਸਵੇਰੇਉਠ
ਕੇ ਅੰਮ੍ਰਿਤਵੇਲੇ ਜਿਨਨਾਮਜਪਿਆਹੈ ਮੈਉਨਾਦਾਜਾਪਜਪਨਾਹਾਂ ਓਹਬਡੇਧਨੀ
ਹੈਨਪੂਰੇਸਾਹੁਹੈ ਹੇਸਾਹਿਬਉਸ ਅੰਮ੍ਰਿਤਵੇਲੇਕੇ ਰਖਵਾਲੇ ਬਹੁਤਹੈਨ ਪ੍ਰਾਣੀਆਂ
ਤੇ ਅਪਕਰਮਕਰਾਂਵਦੇਹੈਨ ਭਲੇਮਾਰਗਤੇ ਮਨਨੂੰ ਫੇਰਦੇ ਦੇਹੈਨ ਜਿਸਕਰਕੇ ਇਸ
ਪ੍ਰਾਣੀਦੇ ਸੁਖਾਕਾਨਾਸਹੋਇਜਾਂਦਾਹੈ ਐਸੇ ਸੂਰਮੇਏਹੁਹੈਨ ਜਿਨਾਦਾ ਸਾਹੁਪਾਤਸ
ਹੁਨਾਲਕੀਮਕੋਈਨਹੀ ਉਨਾਅਗੇਠਹਿਰਕੋਈਨਹੀਸਕਦਾ ਓਹਪਰਮੇਸਰਦਾਨਾਮ
ਨਹੀਲੈਣਦੇਂਦੇ ਹੋਰਜੋਧੇ ਇਕਦਿਨ ਲੜਾਈ ਕਰਕੇ ਹਟਜਾਂਦੇ ਹੈਨ ਏਹੁਜੋਧੇਨਿਤ
ਲੜਾਈ ਕਰਦੇਹੈਨ ਕੋਈਸੂਰਾਪੂਰਾਹੋਵੈ ਸੋਇਨਾਂਨਾਲ ਨਿਤਲੜਾਈ ਕਰਦਾਰ
ਹੈਦਾਹੈ ਤੇਨਾਮਜਪਦਾਰਹਦਾਹੈ ਸੋਈਬਡਾ ਸਾਹਿਬਹੈ ਪਹਿਲੇ ਪਹਿਰਾਦਿਨ
ਕੇ ਮੈਂ ਪਿਛਲੀਰਾਤ ਜੈਸਾਮਨਸੀ ਸਿਮਰਣਮੇ ਲਗਾਹੋਇਆ ਦਿਨਮੇਨਾਲ
ਗਾ ਦੂਜੇਪਹਿਰਦਿਨਕੇ ਬਹੁਤੇਰਾਹਾਂਨੂੰ ਮਨਦੌੜਿਆ ਮਾਇਆਪਿਛੇਲਗ
ਰੁਜਗਾਰਾਂਵਲ ਲਾਲਚਾਂਵਲ ਜਾਇਪਇਆ ਤ੍ਰਿਸਨਾਦੇ ਰੰਗਾਂਨਾਲ ਲਗਾਰੋ
ਤੇਖਾਵਨ ਤੀਜੇਪਹਿਰਭੁਖ ਤ੍ਰਿਖਾਂਨੇ ਬਹੁਤ ਆਜਜ਼ਕੀਤਾ ਫੇਰਅੰਨਖਾਇ
ਕੇਪਾਣੀਪੀਤਾ ਫੇਰਊਂਘਆਈ ਅਖੀਮੀਟਕੇ ਸੁਤਾ ਨੀਂਦ ਤੇਜਾਗਿਆ ਤੌਊ
ਨਾਹੀ ਲਾਲਚੀ ਲਗਾਪਿਆ ਗਲਾਂਨਾਲ ਸੈ ਦੂਰਿਆਂਦੀ ਪਿੜ੍ਹਬਧੀ ਕਹਣਲ
ਗਾ ਹੁਣਕੁਰਬਉ ਮੈਨੂੰ ਕਿਸੇਦਾਨਹੀ ਹੈਕਾਰਦਿਨ ਪਿੜ੍ਹ ਬੰਨ੍ਹ ਬੈਠਾ ਕਿਸੇਵੇਲੇ
ਪਰਮੇਸਰਨੂੰ ਯਾਦਨਾਕੀਤਾ ਹੋਰਸਭ ਵੇਲੇ ਦੁਖਤਹੈਨ ਪਰਮੇਸਰਦੇ ਯਾਦ
ਕਰਨਦੇ ਪਰਅੰਮ੍ਰਿਤਵੇਲੇ ਭਾਉਨਾਲ ਪਰਮੇਸਰਦੀ ਸਿਫਤਕਰੇਉਸਦੇ
ਅਠੇਪਹਿਰਹੀ ਬਾਇਪੈਂਦੇਹੈਨ ਅਠਾਹਠ ਤੀਰਥਾਂਕੇ ਅਸਨਾਨਕਾਫਲ ਓਹ
ਖੇਲਕਦਾਹੈ ਏਹੁਬਚਨ ਅੰਗਦਜੀ ਸੁਣਕੇ ਮਥਾਟੇਕਿਆ ਤੇਕਹਾ ਹੇਸਚੇ

Sri Satguru Jagjit Singh Ji eLibrary NamdhariElibrary@gmail.com

